**ਡਾਕਟਰ ਅਮੀਰ ਸਿੰਘ ਕਲਕਟ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਹੁਣ ਜਿਹੜਾ ਇੰਡੋ-ਪਾਕ ਸਿਖਰ ਸਮੇਲਨ ਹੋ ਰਿਹਾ ਹੈ, ਕੀ ਪੰਜਾਬ ਸਰਕਾਰ ਹਿੰਦ ਸਰਕਾਰ ਨੂੰ ਕੋਈ ਇਸ ਬਾਰੇ ਲਿਖੇਗੀ ਕਿ ਇਹ ਜਿਹੜੀ ਚੀਜ਼ ਹੈ ਉਸ ਦਾ ਸਵਾਲ ਉਥੇ ਉਠਾਇਆ ਜਾਵੇ ਔਰ ਜਲਦੀ ਹੀ ਲੈਣ ਦੀ ਕੋਸ਼ਿਸ਼ ਕੀਤੀ ਜਾਵੇਗੀ ?

(ਕੋਈ ਜਵਾਬ ਨਹੀਂ ਦਿਤਾ ਗਿਆ)

## ARRESTS OF OFFICERS OFFICIALS ACCEPTING ILLEGAL GRATIFICATION

***113. Shri Sardari Lal Kapur** (Put up by Sardar Beant Singh) Will the Chief Minister be pleased to state—

(a) Whether any gazetted and non-gazetted officers/ officials of various Departments including the Police Department of the State were caught red-handed by the Police while accepting illegal gratification from the public during the year 1971-72, if so, the details thereof;

(b) the steps taken or proposed to be taken by the Government to stop this evil ?

**Sardar Nasib Singh Gill** (Deputy Minister, Home and Industries) ;

(a) Yes. 10 Gazetted and 156 Non-Gazetted officers/officials were caught red-handed during 1971-72. This includes 21 Non-Gazetted employees of the Police Department.

(b) A separate department, namely Vigilance Department, has been set up under the charge of the Chief Minister/Chief Secretary to deal with this evil.

The Investigating Agency of the Department is headed by a DIG. This Agency has set up its units at District Headquarters also which are easily accessible to the Public. These Units conduct raids and collect intelligence regarding corruption for necessary action warranted in each case.

A Flying Squad under the charge of a S.P. with its headquarters at Chandigarh has been set up to go into urgent complaints. This squad is attached to the Chief Minister/Chief Secretary.

Vigilance Officers have been appointed in the Departments to keep an eye on their corrupt officials in the respective departments. All Heads of Departments, Deputy Commissioners etc. have been asked to remain vigilant and take action against officials suspected of indulging in the corrupt practices.

A whole-time Inquiry Officer has been appointed in the Vigilance Department to conduct departmental inquiries.

[ਉਪ ਮੰਤਰੀ, ਗ੍ਰਹਿ ਅਤੇ ਉਦਯੋਗ]

[ (ੲ) ਹਾਂ ਜੀ । ਸਾਲ 1971-72 ਵਿਚ 10 ਗਜ਼ਟੀ ਅਤੇ 156 ਅਗਜ਼ਟੀ ਕਰਮਚਾਰੀਆਂ ਨੂੰ ਰਿਸ਼ਵਤ ਲੈਂਦੇ ਰੰਗੇ ਹੱਥੀਂ ਫੜਿਆ ਗਿਆ ਇਨ੍ਹਾਂ ਵਿਚ ਪੁਲਿਸ ਵਿਭਾਗ ਦੇ 21 ਅਗਜ਼ਟੀ ਕਰਮਚਾਰੀ ਸ਼ਾਮਲ ਹਨ ।

(ਬੀ) ਇਸ ਬੁਰਾਈ ਨਾਲ ਨਿਪਟਨ ਲਈ ਚੌਕਸੀ ਵਿਭਾਗ ਦੇ ਨਾਂ ਤੇ ਇਕ ਵਖਰਾ ਮਹਿਕਮਾ ਖੋਲ੍ਹਿਆ ਗਿਆ ਹੈ, ਜਿਸ ਦੇ ਮੁੱਖੀ ਮੁੱਖ ਸਕੱਤਰ ਹਨ ।

ਇਸ ਮਹਿਕਮੇ ਦੀ ਪੜਤਾਲੀ ਏਜੰਸੀ ਦਾ ਮੁੱਖੀ ਇਕ ਡੀ. ਆਈ. ਜੀ. ਹੈ । ਇਸ ਏਜੰਸੀ ਨੇ ਸਾਰੇ ਜ਼ਿਲ੍ਹਿਆਂ ਵਿਚ ਆਪਣੀਆਂ ਯੂਨਿਟਾਂ ਕਾਇਮ ਕੀਤੀਆਂ ਹੋਈਆਂ ਹਨ, ਜਿਨ੍ਹਾਂ ਤਾਈਂ ਆਮ ਜਨਤਾ ਆਸਾਨੀ ਨਾਲ ਪਹੁੰਚ ਸਕਦੀ ਹੈ । ਇਹ ਯੂਨਿਟਾਂ ਛਾਪੇ ਮਾਰਦੀਆਂ ਹਨ ਅਤੇ ਹਰ ਕੇਸ ਵਿਚ ਭਰਿਸ਼ਟਾਚਾਰ ਬਾਰੇ ਯੋਗ ਕਾਰਵਾਈ ਲਈ ਸੂਹ ਕਢਦੀਆਂ ਹਨ ।

ਫੌਰੀ ਕਿਸਮ ਦੀਆਂ ਸ਼ਿਕਾਇਤਾਂ ਵਾਸਤੇ ਇਕ ਐਸ. ਪੀ. ਦੇ ਅਧੀਨ ਫ਼ਲਾਇੰਗ ਸਕੁਐਡ ਕਾਇਮ ਕੀਤਾ ਹੋਇਆ ਹੈ, ਜਿਸ ਦਾ ਹੈਡ ਕੁਆਟਰ ਚੰਡੀਗੜ੍ਹ ਹੈ । ਇਹ ਸਕੁਐਡ ਮੁੱਖ ਮੰਤਰੀ/ਮੁੱਖ ਸਕੱਤਰ ਜੀ ਦੇ ਨਾਲ ਅਟੈਚ ਕੀਤਾ ਹੋਇਆ ਹੈ ।

ਮਹਿਕਮਿਆਂ ਵਿਚ ਚੌਕਸੀ ਅਫਸਰ ਲਾਏ ਗਏ ਹਨ ਤਾਕਿ ਉਹ ਆਪਣੇ ਆਪਣੇ ਮਹਿਕਮਿਆਂ ਵਿਚ ਰਿਸ਼ਵਤ ਖੋਰ ਕਰਮਚਾਰੀਆਂ ਤੇ ਅੱਖ ਰਖਣ । ਸਾਰੇ ਮਹਿਕਮਿਆਂ ਦੇ ਮੁਖੀਆਂ, ਡਿਪਟੀ ਕਮਿਸ਼ਨਰਾਂ ਆਦਿ ਨੂੰ ਇਹ ਕਿਹਾ ਹੋਇਆ ਹੈ ਕਿ ਉਹ ਚੌਕੰਨੇ ਰਹਿਣ ਅਤੇ ਉਨ੍ਹਾਂ ਕਰਮਚਾਰੀਆਂ ਦੇ ਖਿਲਾਫ ਕਾਰਵਾਈ ਕਰਨ ਜਿਨ੍ਹਾਂ ਤੇ ਰਿਸ਼ਵਤ ਲੈਣ ਦਾ ਸ਼ਕ ਹੈ ।

ਵਿਜੀਲੈਂਸ ਵਿਭਾਗ ਵਿਚ ਵਿਭਾਗੀ ਪੜਤਾਲ ਕਰਨ ਲਈ ਇਕ ਇਨਕੁਆਇਰੀ ਅਫਸਰ ਪੂਰੇ ਸਮੇਂ ਲਈ ਲਗਾਇਆ ਹੋਇਆ ਹੈ]

**ਸਰਦਾਰ ਬੇਅੰਤ ਸਿੰਘ** : ਕੀ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੇ ਅਫਸਰ ਜਾਂ ਕਰਮਚਾਰੀ ਰੰਗੇ ਹੱਥੀਂ ਫੜੇ ਗਏ ਹਨ ਉਨ੍ਹਾਂ ਨੂੰ ਕੋਈ ਚੰਗੀਆਂ ਸਜ਼ਾਵਾਂ ਵੀ ਦਿਤੀਆਂ ਗਈਆਂ ਹਨ ? (ਵਿਘਨ)

**ਉੱਪ ਮੰਤਰੀ** : ਇਸ ਗਲ ਦਾ ਨੋਟਿਸ ਦੇ ਦਿਉ ਜਵਾਬ ਦੇ ਦਿਤਾ ਜਾਵੇਗਾ । (ਵਿਘਨ) ਸਵਾਲ ਇਹ ਪੁਛਿਆ ਗਿਆ ਸੀ ਕਿੰਨੇ ਅਫ਼ਸਰਾਂ ਨੂੰ ਫੜਿਆ ਗਿਆ ਸੋ ਉਹ ਦੱਸ ਦਿਤਾ ਗਿਆ ਹੈ । (ਵਿਘਨ)

**ਚੌਧਰੀ ਰਾਮ ਸਿੰਘ** : ਕੀ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੇ ਅਫਸਰ ਵਿਜੀਲੈਂਸ ਡੀਪਾਰਟਮੈਂਟ ਵਿਚ ਲਾਏ ਗਏ ਹਨ ਕੀ ਉਨ੍ਹਾਂ ਦੀ ਸਰਵਿਸ ਬੁਕ ਕਲੀਨ ਹੈ ? (ਵਿਘਨ) ਜਿਹੜੇ ਅਫ਼ਸਰ ਲਾਏ ਗਏ ਹਨ ਉਨ੍ਹਾਂ ਦੀ ਸਰਵਿਸ ਬੁਕ ਕਲੀਨ ਹੋਣੀ ਚਾਹੀਦੀ ਹੈ ਜਿਨ੍ਹਾਂ ਅਫਸਰਾਂ ਦੀ ਸਰਵਿਸ ਬੁਕ ਕਲੀਨ ਨਹੀਂ ਹੈ ਉਨ੍ਹਾਂ ਨੂੰ ਨਹੀਂ ਲਾਉਣਾ ਚਾਹੀਦਾ ਕਿਉਂਕਿ ਉਨ੍ਹਾਂ ਅਫਸਰਾਂ ਨੇ ਤਾਂ ਫੜਨਾ ਹੁੰਦਾ ਹੈ, ਜੇ ਉਨ੍ਹਾਂ ਦੀ ਸਰਵਿਸ ਕਲੀਨ ਨਾ ਹੋਵੇ ਤਾਂ ਫ਼ਿਰ ਇਸ ਦਾ ਕੋਈ ਫਾਇਦਾ ਨਹੀਂ ।

**ਮੁੱਖ ਮੰਤਰੀ:** ਸਵਾਲ ਦਾ ਜਵਾਬ ਜੋ ਮੰਤਰੀ ਜੀ ਨੇ ਦਿੱਤਾ ਹੈ ਉਹ ਬੜਾ ਮਾਕੂਲ ਦਿੱਤਾ ਹੈ ਅਤੇ ਪੂਰੀ ਡੀਟੇਲ ਵਿਚ ਉਨ੍ਹਾਂ ਨੇ ਦੱਸ ਦਿਤਾ ਹੈ । ਪਰ ਚੌਧਰੀ ਰਾਮ ਸਿੰਘ ਜੀ ਦੇ ਸਵਾਲ ਦਾ ਜਵਾਬ ਮੈਂ ਜਰੂਰੀ ਦੇਣਾ ਸਮਝਦਾ ਹਾਂ । ਇਹ ਗਲ ਕਹਿ ਦੇਣੀ ਹੀ ਸੌਖੀ ਹੁੰਦੀ ਹੈ ਕਿ ਜਿਹੜੇ ਅਫ਼ਸਰ ਚੌਕਸੀ ਵਿਭਾਗ ਦੇ ਇਹੋ ਜਿਹੇ ਕੇਸਿਜ ਫੜਨ ਵਾਸਤੇ ਲਾਏ ਗਏ ਹਨ ਉਨ੍ਹਾਂ ਦੀ ਸਕਰੀਨਿੰਗ ਕੀਤੀ ਹੈ ਜਾਂ ਨਹੀਂ ? ਜਿਹੜੇ ਅਫਸਰ ਲਾਏ ਜਾਂਦੇ ਹਨ ਉਨ੍ਹਾਂ ਤੇ ਪੂਰਾ ਭਰੋਸਾ ਕੀਤਾ ਜਾਂਦਾ ਹੈ । ਅਫ਼ਸਰਾਂ ਵਿਚ ਬੇਈਮਾਨੀ ਦੀ ਉਤਨੀ ਹੀ ਰੇਸ਼ੋ ਹੋ ਸਕਦੀ ਹੈ ਜਿਤਨੀ ਕਿ ਆਮ ਲੋਕਾਂ ਵਿਚ ਹੈ । (ਵਿਘਨ) ਚੌਕਸੀ ਵਿਭਾਗ ਦੇ ਅਫ਼ਸਰਾਂ ਨੇ ਬੜੀ ਈਮਾਨਦਾਰੀ ਨਾਲ ਕੰਮ ਕੀਤਾ ਹੈ । 28 ਤਾਰੀਖ ਨੂੰ ਇਕ ਐਮ. ਐਲ. ਏ. ਸਾਹਿਬ ਨੇ ਮੇਰੇ ਨੋਟਿਸ ਵਿਚ ਲਿਆਂਦਾ ਕਿ ਫਲਾਣਾ ਥਾਣੇਦਾਰ ਬੜੇ ਪੈਸੇ ਲੈਂਦਾ ਹੈ ਜੇ ਤੁਸੀਂ ਫੜਨਾ ਚਾਹੁੰਦੇ ਹੋ ਤਾਂ ਫੜ ਲਓ । ਉਸੇ ਵੇਲੇ ਮੈਂ ਚੌਕਸੀ ਵਿਭਾਗ ਦੀ ਡਿਊਟੀ ਲਾ ਦਿਤੀ। ਪਹਿਲੇ ਦਿਨ ਤਾਂ ਉਹ ਥਾਣੇਦਾਰ ਫੜਿਆ ਨਾ ਜਾ ਸਕਿਆ ਪਰ ਦੂਜੇ ਦਿਨ ਉਸ ਨੂੰ ਫੜ ਲਿਆ ਗਿਆ ਅਤੇ ਉਸ ਨੂੰ ਹੁਣ ਸਸਪੈਂਡ ਕਰ ਦਿਤਾ ਗਿਆ ਹੈ । ਕਾਰਵਾਈ ਇਫੈਕਟਿਵ ਕੀਤੀ ਜਾਂਦੀ ਹੈ । ਤੁਸੀਂ ਕੋਈ ਚੀਜ਼ ਸਾਡੇ ਨੋਟਿਸ ਵਿਚ ਲਿਆਓ ਅਸੀਂ ਤੁਰਤ ਐਕਸ਼ਨ ਲੈ ਲਵਾਂਗੇ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਐਸ. ਪੀ. ਕੋਲ ਵਿਜ਼ੀਲੈਂਸ ਡੀਪਾਰਟਮੈਂਟ ਦੇ ਕੋਟਕਪੂਰਾ ਅਤੇ ਬੁਢਲਾਡਾ ਦੇ ਕੁਰਪਟ ਥਾਣੇਦਾਰਾਂ ਦੀਆਂ ਸ਼ਿਕਾਇਤਾਂ ਕੀਤੀਆਂ ਗਈਆਂ, ਪਰ ਕੋਈ ਐਕਸ਼ਨ ਨਹੀਂ ਲਿਆ । ਕੀ ਉਨ੍ਹਾਂ ਅਫ਼ਸਰਾਂ ਨੂੰ ਇਹ ਸਿਖਿਆ ਦਿਤੀ ਹੋਈ ਹੈ ਕਿ ਕੋਟਕਪੂਰਾ ਤੇ ਬੁਢਲਾਡਾ ਦੇ ਥਾਣੇਦਾਰਾਂ ਨੂੰ ਨਹੀਂ ਫੜਨਾ ? (ਵਿਘਨ)

**ਮੁੱਖ ਮੰਤਰੀ :** ਮੈਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਇਸ ਗਲ ਦਾ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਕਿ ਚਾਹੇ ਕੋਈ ਕੋਟ-ਕਪੂਰੇ ਦਾ ਥਾਣੇਦਾਰ ਹੋਵੇ ਤੇ ਚਾਹੇ ਬੁਢਲਾਡੇ ਦਾ ਜਾਂ ਕੋਈ ਹੋਰ ਥਾਂ ਦਾ ਹੋਵੇ ਅਗਰ ਕੋਈ ਐਸੀ ਚੀਜ਼ ਉਸ ਦੇ ਖਿਲਾਫ ਹੈ ਤਾਂ ਉਹ ਸਾਨੂੰ ਲਿਖ ਕੇ ਦੇਣ ਅਸੀਂ ਤੁਰਤ ਕਾਰਵਾਈ ਕਰਾਂਗੇ । ਸਪੀਕਰ ਸਾਹਿਬ, ਮੈਂ ਇਹ ਵੀ ਇਥੇ ਕਹਿ ਦੇਣਾ ਚਾਹੁੰਦਾ ਹਾਂ ਕਿ ਜਿਹੜਾ ਵੀ ਐਮ. ਐਲ. ਏ. ਕੋਈ ਐਸਾ ਕੇਸ ਫੜ ਕੇ ਦੇਵੇਗਾ ਉਸ ਦੀ ਅਸੀਂ ਇਥੇ ਟੀ ਪਾਰਟੀ ਵੀ ਕਰ ਦੇਵਾਂਗੇ । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** ਕੀ ਮੁੱਖ ਮੰਤਰੀ ਸਾਹਿਬ, ਦੱਸਣ ਦੀ ਕਿਰਪਾਲਤਾ ਕਰਨਗੇ ਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਸਪੈਸੀਫ਼ਿਕਲੀ ਕਿਹਾ ਹੈ ਕਿ ਕੋਟਕਪੂਰੇ ਵਾਲਾ ਥਾਣੇਦਾਰ ਕੁਰਪਸ਼ਨ ਕਰਦਾ ਹੈ ਕੀ ਉਸ ਨੂੰ ਫੜੋਗੇ ? ਮੈਂ ਕਹਿੰਦਾ ਹਾਂ ਕਿ ਜੇ ਫੜੋਗੇ ਤਾਂ ਫੜ ਕੇ ਵਿਖਾਓ . . . .ਵਿਘਨ ।

**ਮੁੱਖ ਮੰਤਰੀ:** ਮੈਂ ਪਹਿਲਾਂ ਕਹਿ ਚੁਕਾ ਹਾਂ ਕਿ ਬਗੈਰ ਕਾਰਣ ਦੇ ਅਸੀਂ ਕਿਸੇ ਨੂੰ ਫੜ ਨਹੀਂ ਸਕਦੇ । ਕਿਸੇ ਨੂੰ ਫੜਨ ਵਾਸਤੇ ਸਾਡੇ ਪਾਸ ਮਸਾਲਾ ਹੋਣਾ ਚਾਹੀਦਾ ਹੈ । ਮੈਂ ਕਹਿਦਾ ਹਾਂ ਕਿ ਆਪੋਜ਼ੀਸ਼ਨ ਵਾਲੇ ਹਿਮਤ ਕਰਨ, ਮੈਂ ਅਫ਼ਸਰ ਨਾਲ ਦੇ ਦਿੰਦਾ ਹਾਂ ਅਤੇ ਉਹ ਪਕੜ ਕੇ ਲਿਆਉਣ ਮੈਂ ਸਜ਼ਾ ਜ਼ਰੂਰ ਦਿਆਂਗਾ ।

ਚੌਧਰੀ ਰਾਮ ਸਿੰਘ : ਮੈ ਮੁੱਖ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਮੈਂ ਪਹਿਲਾਂ ਵੀ ਸਪਲੀਮੈਂਟਰੀ ਕੀਤਾ ਸੀ ਕਿ ਜਿਹੜੇ ਅਫਸਰ ਵਿਜੀਲੈਂਸ ਡਿਪਾਰਟਮੈਂਟ ਵਿਚ ਲਾਏ ਹਨ, ਉਨ੍ਹਾਂ ਦੀ ਸਰਵਿਸ ਬੁਕ ਅੱਛੀ ਹੋਣੀ ਚਾਹੀਦੀ ਹੈ, ਉਨ੍ਹਾਂ ਦੀ ਕਰੈਕਟਰ ਰੋਲ ਅੱਛੀ ਹੋਣੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਨੇ ਅਫਸਰਾਂ ਨੂੰ ਫੜਨਾ ਹੈ ਇਸ ਬਾਰੇ ਜਵਾਬ ਨਹੀਂ ਦਿਤਾ ਗਿਆ।

Mr. Speaker: Next question (*Interruption*)(*Noise*)

ਸਰਦਾਰ ਕਰਨੈਲ ਸਿੰਘ ਮਰੜ੍ਹੀ* × × × ×

ਕਾਮਰੇਡ ਸਤਪਲ ਡਾਂਗ* × × × ×

ਸ੍ਰੀ ਸਪੀਕਰ : ਜਿਹੜੇ ਸ਼ਬਦ ਮਰੜ੍ਹੀ ਸਾਹਿਬ ਬਾਰੇ ਡਾਂਗ ਸਾਹਿਬ ਨੇ ਕਹੇ ਹਨ ਉਹ ਪ੍ਰੋਸੀਡਿੰਗ ਦਾ ਭਾਗ ਨਹੀਂ ਬਣਨਗੇ ....ਵਿਘਨ (What ever the hon. Member Comrade Satya Pal Dang has said about the hon. Member Sardar Karnail Singh Marhari, should not form part of the proceedings.)

ਕਾਮਰੇਡ ਸੱਤਪਲ ਡਾਂਗ: * × × × ×

ਸਰਦਾਰ ਕਰਨੈਲ ਸਿੰਘ ਮਰਾੜ੍ਹੀ * × × ×

ਕਾਮਰੇਡ ਸੱਤਪਾਲ ਡਾਂਗ * × × ×

ਸ੍ਰੀ ਸਪੀਕਰ : ਇਹ ਜਿਹੜੀ ਬਹਿਸ ਹੈ, ਇਹ ਸਾਰੀ ਦੀ ਸਾਰੀਂ ਪ੍ਰੋਸੀਡਿੰਗ ਦਾ ਭਾਗ ਨਹੀਂ ਬਣੇਗੀ । (ਵਿਘਨ) (ਸ਼ੋਰ) (All this discussion should not form part of the proceedings.) (*Interruption*) (*Noise*)

STARRED QUESTION NO. **161

**Mr. Speaker: Extension** has been asked for in respect of Starred Question No. 161

DEPUTY INSPECTOR GENERAL OF POLICE

*153. **Comrade Darshan Singh Canadian:** Will the Chief Minister be pleased to state-

(a) the number of DIGs (Police) in the State at present,
(b) the number of DIGs (Police) in the State who came to the share of Punjab when it was re-organised in 1966?

ਗਿਆਨੀ ਜ਼ੈਲ ਸਿੰਘ: (ੲ) ਇਸ ਵੇਲੇ ਪੁਲਿਸ ਵਿਭਾਗ ਵਿੱਚ ਕੁੱਲ 9 ਡੀ. ਆਈ. ਜੀ. ਹਨ । ਇਨ੍ਹਾਂ ਵਿੱਚ 2 ਡੀ. ਆਈ. ਜੀ. ਇੰਨਚਾਰਜ ਪੁਲਿਸ ਰੂਲਜ ਬ੍ਰਾਂਚ ਅਤੇ ਪ੍ਰਿੰਸੀਪਲ,

*Expunged as ordered by the Chair.
**Starred Question No. 161 and reply there to appear in Punjab Vidhan Sabha Debates dated 11th May, 1972, (Morning Sitting)

ਪੁਲਿਸ ਟ੍ਰੇਨਿੰਗ ਕਾਲਜ ਫਲੌਰ, ਜ਼ਿਆਦਾ ਕਰਕੇ ਜੋਨਲ ਅਫਸਰ ਹਨ । ਡੀ. ਆਈ. ਜੀ. ਪੁਲਿਸ ਰੂਲਜ਼ ਦੀ ਪੋਸਟ ਦਾ ਖਰਚਾ ਨਾਰਥ ਜ਼ੋਨ ਦੀਆਂ ਦਿੱਲੀ ਪ੍ਰਦੇਸ਼ ਨੂੰ ਛਡਕੇ ਬਾਕੀ ਸਾਰੀਆਂ ਸਟੇਟਾਂ ਵਲੋਂ ਸਾਂਝੇ ਤੌਰ ਤੇ ਬਰਦਾਸਤ ਕੀਤਾ ਜਾਂਦਾ ਹੈ ਤੇ ਇਹ ਆਰਜ਼ੀ ਪੋਸਟ ਨਾਰਥ ਜ਼ੋਨ ਦੀਆਂ ਸਟੇਟਾਂ ਦੀ ਸਾਂਝੀ ਮੈਨੂਅਲ ਦੀ ਪੂਰਤੀ ਅਤੇ ਪਰਵਾਨਗੀ ਉਪਰੰਤ ਫੌਰੀ ਤੌਰ ਤੇ ਖਤਮ ਕਰ ਦਿੱਤੀ ਜਾਵੇਗੀ । ਤੀਸਰੀ ਪੋਸਟ ਡੀ. ਆਈ. ਜੀ. ਵਾਇਰਲੈਸ ਦੀ ਹੈ । ਇਹ ਪੋਸਟ ਮੌਜੂਦਾ ਅਫਸਰ ਦੀ ਬਿਲਕੁਲ ਇਕ ਜ਼ਾਤੀ ਪੋਸਟ ਹੈ । ਇਹ ਪੋਸਟ ਉਸ ਅਫਸਰ ਦੇ ਨੌਕਰੀ ਤੋਂ ਮੁੱਕਤ ਹੋਣ ਤੇ ਆਪਣੇ ਆਪ ਹੀ ਖਤਮ ਹੋ ਜਾਵੇਗੀ । ਇਨ੍ਹਾਂ 9 ਪੋਸਟਾਂ ਤੋਂ ਇਲਾਵਾ ਦੋ ਪੋਸਟਾਂ ਡੀ. ਆਈ. ਜੀ. ਦੀਆਂ ਹੋਰ ਵੀ ਹਨ ਜਿਹੜੀਆਂ ਕਿ ਰਾਜ ਸਰਕਾਰ ਦੇ ਹੋਰ ਵਿਭਾਗਾਂ ਦੇ ਅਧੀਨ ਹਨ । ਇਹ ਪੁਲਿਸ ਵਿਭਾਗ ਦੀ ਨਫਰੀ ਤੇ ਨਹੀਂ ਹਨ, ਅਤੇ ਨਾ ਹੀ ਇਨ੍ਹਾਂ ਦਾ ਖਰਚਾ ਪੁਲਿਸ ਬੱਜਟ ਵਿਚੋਂ ਦਿੱਤਾ ਜਾਂਦਾ ਹੈ । ਇਨ੍ਹਾਂ ਪੋਸਟਾਂ ਤੇ ਤੈਨਾਤ ਅਫਸਰ ਕੋਈ ਪੁਲਿਸ ਡੀਊਟੀ ਨਹੀਂ ਦਿੰਦੇ ਅਤੇ ਨਾ ਹੀ ਪੁਲਿਸ ਐਡਮਨਿਸਟਰੇਸ਼ਨ ਨੂੰ ਇਨ੍ਹਾਂ ਤੋਂ ਕੋਈ ਸਹਾਇਤਾ ਮਿਲਦੀ ਹੈ ।

(ਬੀ) ਪੰਜਾਬ ਰਾਜ ਦੇ ਬਟਵਾਰੇ ਸਮੇਂ ਨਵੇਂ ਪੰਜਾਬ ਰਾਜ ਦੇ ਹਿਸੇ 6 ਡੀ. ਆਈ. ਜੀ. ਆਏ ਹਨ ।

**ਕਾਮਰੇਡ ਸੱਤਪਾਲ ਡਾਂਗ:** ਕੀ ਚੀਫ਼ ਮਨਿਸਟਰ ਸਾਹਿਬ ਇਸ ਗਲ ਤੇ ਵਿਚਾਰ ਕਰਨਗੇ ਕਿ ਇਹ ਇਕ ਨਿਕੀ ਜਿਹੀ ਸੂਬੀ ਹੈ ਜਿਸ ਦੇ ਸਿਰਫ 11 ਜ਼ਿਲ੍ਹੇ ਹਨ, ਪਰ 9 ਤਾਂ ਇਥੇ ਡੀ.ਆਈ.ਜੀ. ਹਨ ਅਤੇ 2 ਹੋਰ ਤਿਆਰ ਬੈਠੇ ਹਨ, ਜਿਹੜਾ ਕੰਮ ਭਲੇ ਵੇਲੇ ਥਾਣੇਦਾਰ ਕਰਦੇ ਸਨ ਹੁਣ ਉਨ੍ਹਾਂ ਦੇ ਸਪੁਰਦ ਕਰ ਦਿਤਾ ਹੈ (ਵਿਘਨ) ਕੀ ਇਹ ਮੁੜ ਕੇ ਰੀਆਰਗੇਨਾਈਜ਼ ਕਰਨਗੇ ?

**ਮੁੱਖ ਮੰਤਰੀ :** ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਸੂਬੇ ਨੂੰ ਸੂਬੀ ਨਾ ਕਹਿਣ ਅਤੇ ਇਹ ਲਫ਼ਜ਼ ਵਾਪਸ ਲੈ ਲੈਣ।

**ਸ੍ਰੀ ਸਪੀਕਰ :** ਡਾਂਗ ਸਾਹਿਬ, ਇਹ ਤੇ ਬੜਾ ਮਹਾਨ ਪ੍ਰਦੇਸ਼ ਹੈ । (ਵਿਘਨ) (Dang Sahib, it is a great State.) (Interruption)

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ ਮੈਨੂੰ ਇਹ ਲਫ਼ਜ਼ ਵਾਪਸ ਲੈਣ ਵਿਚ ਕੋਈ ਇਤਰਾਜ਼ ਨਹੀਂ, ਪਰ ਗਿਆਨੀ ਜ਼ੈਲ ਸਿੰਘ ਜੀ ਨੇ ਕਈ ਵਾਰੀ ਇਸ ਸੂਬੇ ਲਈ ਸੂਬੀ ਲਫ਼ਜ਼ ਵਰਤਿਆ ਹੈ ਤੇ ਮੈਂ ਤਾਂ ਉਨ੍ਹਾਂ ਕੋਲੋਂ ਸੁਣ ਕੇ ਹੀ ਕਿਹਾ ਹੈ. . . ਵਿਘਨ ।

**ਸਰਦਾਰ ਅਜਾਇਬ ਸਿੰਘ ਸੰਧੂ :** ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਇਨ੍ਹਾਂ 11 ਡੀ. ਆਈ. ਜੀ. ਵਿਚੋਂ ਕਿੰਨੇ ਸੜਕਾਂ ਤੇ ਫਿਰਦੇ ਹਨ, ਉਹ ਕਿਉਂ ਫਿਰਦੇ ਹਨ, ਅਤੇ ਉਹ ਕਦੋਂ ਤਕ ਫਿਰਦੇ ਰਹਿਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਫਿਰ ਪਹਿਲੇ ਵਾਲੀ ਗਲ ਤੇ ਆਉਂਦਾ ਹਾਂ ਕਿ ਡਾਂਗ ਸਾਹਿਬ ਇਸ ਨੂੰ ਸੂਬਾ ਮੰਨ ਲੈਣ, ਪ੍ਰਾਂਤ ਮੰਨ ਲੈਣ ਪ੍ਰਾਵਿੰਸ ਮੰਨ ਲੈਣ, ਕਿਉਂਕਿ ਸੂਬੀ ਇਥੇ ਹੈ ਨਹੀਂ । ਇਸ ਲਈ ਮੈਂ ਉਸ ਦੇ ਬਾਰੇ ਵਿਚ ਕੋਈ ਜਵਾਬ ਨਹੀਂ ਦੇ ਸਕਦਾ. . ਵਿਘਨ ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਮੈਂ ਤਾਂ ਪਹਿਲੋਂ ਹੀ ਕਿਹਾ ਹੈ ਕਿ ਮੈਂ ਤਾਂ ਸੂਬੀ ਦਾ ਲਫਜ਼ ਇਨ੍ਹਾਂ ਦੇ ਜਲਸਿਆਂ ਵਿਚ ਸੁਣਿਆ ਹੈ, ਪਰ ਮੈਂ ਇਥੇ ਵਾਪਸ ਲੈ ਲੈਂਦਾ ਹਾਂ। ਇਹ ਬੜਾ ਮਹਾਨ ਪ੍ਰਦੇਸ਼ ਹੈ 11 ਜ਼ਿਲ੍ਹਿਆਂ ਦਾ ਸੂਬਾ ਹੈ। ਜਿਹੜਾ ਕੰਮ ਏ. ਐਸ. ਆਈ. ਕਰਦੇ ਸਨ ਉਹ ਡੀ.ਆਈ.ਜੀ. ਸੰਭਾਲੀ ਫਿਰਦੇ ਹਨ। ਕੋਰਟਾਂ ਵਿਚ ਵੀ ਡੀ. ਆਈ. ਜੀ. ਤੁਰੇ ਫਿਰਦੇ ਹਨ (ਵਿਘਨ) ਕੀ ਮੁੱਖ ਮੰਤਰੀ ਸਾਹਿਬ ਇਸ ਸੂਬੇ ਤੇ ਮੇਹਰਬਾਨੀ ਕਰਨਗੇ ਅਤੇ ਜਿਹੜੀਆਂ ਨਾਜਾਇਜ਼ ਪੋਸਟਾਂ ਕਰੀਏਟ ਕੀਤੀਆਂ ਹੋਈਆਂ ਹਨ ਉਨ੍ਹਾਂ ਤੇ ਗੌਰ ਕਰਨਗੇ ?

**ਮੁੱਖ ਮੰਤਰੀ :** ਜਨਾਬ ਮੈਂ ਇਸ ਨੂੰ ਕੰਸਿਡਰ ਕਰ ਲਵਾਂਗਾ ਕਿਉਂਕਿ ਉਨ੍ਹਾਂ ਨੇ ਸੂਬੀ ਦੇ ਲਫ਼ਜ਼ ਵਾਪਸ ਲੈ ਲਏ ਹਨ। ਮੈਨੂੰ ਖੁਸ਼ੀ ਹੈ ਇਸ ਗਲ ਦੀ ਕਿ ਡਾਂਗ ਸਾਹਿਬ ਨੇ ਅਹਿਸਾਸ ਕਰ ਲਿਆ ਹੈ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਜੇ ਪੰਜਾਬ ਦੇ 11 ਜ਼ਿਲ੍ਹੇ ਹੋਣ ਕਾਰਣ, ਜੋ ਕਿ ਉਹ ਘੱਟ ਸਮਝਦੇ ਹਨ, ਇਸ ਦਾ ਦਰਜ਼ਾ ਘਟਦਾ ਹੋਵੇ ਤਾਂ ਅਸੀਂ ਜ਼ਿਲੇ ਹੋਰ ਬਣਾ ਦੇਵਾਂਗੇ। ਪਰ ਮੈਨੂੰ ਇਸ ਗਲ ਦਾ ਅਫਸੋਸ ਹੈ ਕਿ ਮੇਰੇ ਵਿਰੋਧੀ ਦਲ ਦੇ ਮੈਂਬਰ ਜਿਨ੍ਹਾਂ ਦੀ ਪੰਜਾਬੀ ਸੂਬੇ ਵਿਚ ਜ਼ਿਆਦਾ ਕੰਟਰੀਬਿਊਸ਼ਨ ਹੈ, ਉਨ੍ਹਾਂ ਨੂੰ ਸੂਬੀ ਦਾ ਲਫ਼ਜ਼ ਨਹੀਂ ਚੁਭਿਆ ਸੀ। ਮੈਂ ਵਿਰੋਧੀ ਮੈਂਬਰਾਂ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਸਾਡੀ ਸਾਂਝ ਨਾ ਟੁਟ ਜਾਵੇ। ਸਾਨੂੰ ਆਪਣੀ ਸਾਂਝ ਦਾ ਫਖਰ ਹੈ ਅਤੇ ਇਹ ਨਿਭਾਉਣੀ ਚਾਹੀਦੀ ਹੈ।

ਮੈਂ ਡਾਂਗ ਸਾਹਿਬ ਦੇ ਵਿਚਾਰ ਨਾਲ ਸਹਿਮਤ ਹਾਂ। ਮੈਂ ਖੁਦ ਵੀ ਮਹਿਸੂਸ ਕਰਦਾ ਹਾਂ ਕਿ ਬੇਲੋੜੀਆਂ ਪੋਸਟਾਂ ਨਹੀਂ ਵਧਾਉਣੀਆਂ ਚਾਹੀਦੀਆਂ। ਲੇਕਿਨ ਕੁਝ ਚੀਜ਼ਾਂ ਹਕੀਕਤ ਨੂੰ ਮੱਦੇ-ਨਜ਼ਰ ਰਖਦੇ ਹੋਏ ਕਰਨੀਆਂ ਪੈਂਦੀਆਂ ਹਨ। ਜਿਨ੍ਹਾਂ ਅਫਸਰਾਂ ਦੀਆਂ ਪ੍ਰਮੋਸ਼ਨਾ ਜਦ ਡਿਊ ਹੋਣ ਤਾਂ ਉਨ੍ਹਾਂ ਨੂੰ ਪ੍ਰਮੋਸ਼ਨਾਂ ਦੇਣੀਆਂ ਪੈਂਦੀਆਂ ਹਨ। ਆਈ. ਪੀ. ਐਸ. ਅਤੇ ਆਈ.ਏ.ਐਸ. ਦੀਆਂ ਜਿਹੜੀਆਂ ਪੋਸਟਾਂ ਸਾਡੇ ਪ੍ਰਾਂਤ ਨੂੰ ਮਿਲੀਆਂ ਹਨ ਉਹ ਅਸੀਂ ਬਦੋ ਬਦੀ ਕਿਸੇ ਹੋਰ ਪਾਸੇ ਨਹੀਂ ਭੇਜ ਸਕਦੇ। ਇਹ ਨਿਆਂ ਦੀ ਗਲ ਨਹੀਂ ਕਿ ਕਿਸੇ ਦੀ ਪ੍ਰਮੋਸ਼ਨ ਡਿਊ ਹੋਵੇ ਉਹ ਉਸ ਨੂੰ ਨਾ ਦਿਤੀ ਜਾਵੇ। ਇਹ ਠੀਕ ਹੈ ਕਿ ਰਿਆਤਨ ਪ੍ਰਮੋਸ਼ਨ ਕਿਸੇ ਨੂੰ ਨਾ ਦਿਉ। ਜੇ ਡਾਂਗ ਸਾਹਿਬ ਅਤੇ ਮੈਂਬਰ ਸਾਹਿਬਾਨ ਗੌਰ ਨਾਲ ਵੇਖਣ ਤਾਂ ਇਹ 9 ਡੀ. ਆਈ.ਜੀ. ਪੰਜਾਬ ਵਿਚ ਹਨ। ਇਨ੍ਹਾਂ ਵਿਚੋਂ 4 ਸਿਧੇ ਤੌਰ ਤੇ ਪੰਜਾਬ ਪ੍ਰਾਂਤ ਨਾਲ ਸਬੰਧਤ ਹਨ। ਬਾਕੀ ਕੁਝ ਦੀਆਂ ਡਿਯੂਟੀਆਂ ਵਖਰੀਆਂ ਵੱਖਰੀਆਂ ਹਨ ਅਤੇ ਜਦੋਂ ਉਨ੍ਹਾਂ ਦੀਆਂ ਡਿਯੂਟੀਆਂ ਖਤਮ ਹੋ ਗਈਆਂ ਤਾਂ ਪੋਸਟਾਂ ਭੀ ਆਟੋਮੈਟੀਕਲੀ ਖ਼ਤਮ ਹੋ ਜਾਣਗੀਆਂ। ਲੇਕਿਨ ਫਿਰ ਵੀ ਅਸੀਂ ਇਸ ਗਲ ਦਾ ਧਿਆਨ ਰਖਾਂਗੇ।

**Mr. Speaker;** The Question Hour is over. The remaining questions will be deemed to have been answered under Rule 38 of the Rules of procedure.

**Comrade Satyapal Dang;** Sir, supplementaries on this question should continue tomorrow.

**ਸਰਦਾਰ ਅਜਾਇਬ ਸਿੰਘ ਸੰਧੂ ;** ਸਪੀਕਰ ਸਾਹਿਬ, ਮੇਰੇ ਸਪਲੀਮੈਂਟਰੀ ਦਾ ਜਵਾਬ ਨਹੀਂ ਆਇਆ, ਕਲ ਇਸ ਦਾ ਜਵਾਬ ਦੇ ਦੇਣ।

**ਸ੍ਰੀ ਸਪੀਕਰ:** ਸੰਧੂ ਸਾਹਿਬ, ਪੁਲਿਸ ਦੀ ਡੀਮਾਂਡ ਆਉਣੀ ਹੈ, ਉਸ ਤੇ ਬੋਲ ਲੈਣਾ ।

(Sandhu Sahib, you may have your say during the discussion on the Demand relating to the Police Department.)

## WRITTEN ANSWER TO STARRED QUESTION LAID ON THE TABLE OF THE HOUSE UNDER RULE 38

### INTERROGATION OF NAXALITES IN THE STATE

*240 **Comrade Mehtab Singh**: Will the Chief Minister be please to state .—

(a) the total number of persons so far interrogated as Naxalites in the State;

(b) the total number of such persons kept in the various interrogation Centres at persent.

ਮੁੱਖ ਮੰਤਰੀ: (ਏ) 510

(ਬੀ) ਕੋਈ ਨਹੀਂ ਜੀ ।

## CALL ATTENTION NOTICES UNDER RULE 66

### ਧਿਆਨ ਦਿਵਾਊ ਮਤਾ (ਕ੍ਰਮ ਨੰ: 256)

**ਕਾਮਰੇਡ ਰਾਜ ਕੁਮਾਰ:** ਮੈਂ ਸਰਕਾਰ ਦਾ ਧਿਆਨ ਇਕ ਲੋਕ ਮਹੱਤਤਾ ਦੇ ਜ਼ਰੂਰੀ ਮਾਮਲੇ ਵਲ ਦਿਵਾਉਣਾ ਚਾਹੁੰਦਾ ਹਾਂ, ਕਿ ਗੌਰਮਿੰਟ ਨੇ ਫੈਸਲਾ ਕੀਤਾ ਸੀ ਕਿ ਗੁਰਦਾਸਪੁਰ ਜ਼ਿਲ੍ਹਾ ਅਥਾਰਟੀ ਕੋਲ ਹਿੰਦ, ਪਾਕ ਯੁੱਧ ਸਮੇਂ ਜੋ ਪਾਕਿਸਤਾਨ ਦਾ ਇਲਾਕਾ ਕਬਜ਼ੇ ਵਿਚ ਹੈ ਅਤੇ ਉਨ੍ਹਾਂ ਵਿਚ ਜੋ ਫਸਲਾਂ ਖੜੀਆਂ ਹਨ ਉਸ ਸਬੰਧੀ ਉਨ੍ਹਾਂ ਨੇ ਫੈਸਲਾ ਕੀਤਾ ਸੀ ਕਿ ਉਨ੍ਹਾਂ ਫ਼ਸਲਾਂ ਨੂੰ ਕਟਾਉਣ ਲਈ ਜਿਹੜੇ ਲੋਕ ਇੰਟਰਨੈਸ਼ਨਲ ਬਾਰਡਰ ਉਤੇ ਰਹਿੰਦੇ ਹਨ ਉਨ੍ਹਾਂ ਲੋਕਾਂ ਨੂੰ ਉਹ ਫਸਲਾਂ ਕੰਟਰੈਕਟ ਤੇ ਦਿਤੀਆਂ ਜਾਣ। ਅਖਬਾਰਾਂ ਵਿਚ ਖਬਰਾਂ ਛਪੀਆਂ ਹਨ ਗੁਰਦਾਸਪੁਰ ਜ਼ਿਲ੍ਹੇ ਦੇ ਕਿਸੇ ਅਫ਼ਸਰ ਨੇ ਠੇਕੇ ਉਤੇ ਫ਼ਸਲਾਂ ਕਟਾਉਣ ਲਈ ਬਾਰਡਰ ਦੇ ਕੁਝ ਲੋਕਾਂ ਨੂੰ ਲਿਖਤੀ ਆਰਡਰ ਦਿੱਤੇ, ਪਰ ਬਾਦ ਵਿਚ ਖੁਦ ਹੀ ਉਹ ਆਰਡਰ ਕੈਂਸਲ ਕਰ ਦਿੱਤੇ । ਇਕ ਹਰੀਜਨ ਉਸ ਅਫ਼ਸਰ ਪਾਸ ਉਹ ਆਰਡਰ ਲੈ ਕੇ ਗਿਆ ਪਰ ਉਸ ਅਫ਼ਸਰ ਨੇ ਉਹ ਆਰਡਰ ਉਸਦੇ ਹਥੋਂ ਖੋਹ ਕੇ ਫਾੜ ਦਿੱਤੇ ਜਿਸ ਦੀਆਂ ਫੋਟੋਆਂ ਅਖਬਾਰਾਂ ਵਿਚ ਛਪੀਆਂ ਹਨ। ਇਸੇ ਤਰ੍ਹਾਂ ਹੋਰ ਵੀ ਬਹੁਤ ਸੀਰੀਅੱਸ ਕਿਸਮ ਦੀਆਂ ਇਰਰੈਗੁਲੈਰਟੀਜ਼ ਫ਼ਸਲਾਂ ਕਟਾਉਣ ਦੇ ਠੇਕੇ ਸਬੰਧੀ ਗੁਰਦਾਸਪੁਰ ਜ਼ਿਲ੍ਹੇ ਵਿਚ ਹੋਈਆਂ ਹਨ ਜਿਸ ਕਾਰਣ ਪਬਲਿਕ ਵਿਚ ਬਹੁਤ ਰੋਸ ਹੈ। ਇਸ ਮਾਮਲੇ ਦੀ ਇੰਪਾਰਟੈਂਸ ਨੂੰ ਮੁੱਖ ਰਖਦੇ ਹੋਏ, ਰਿਹੈਬਲੀਟੇਸ਼ਨ ਵਜ਼ੀਰ ਸਾਹਿਬ ਇਸ ਦਾ ਜਵਾਬ ਦੇਣ।

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਇਸ ਤੋਂ ਪਹਿਲਾ ਕਿ ਤੁਸੀਂ ਇਸ ਨੂੰ ਅਡਮਿਟ ਕਰੋ, ਮੈਂ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਪਾਕਿਸਤਾਨ ਦੀ ਜ਼ਮੀਨ ਜਿੰਨੀ ਵੀ ਸਾਡੇ ਕਬਜ਼ੇ ਵਿਚ ਹੈ ਸ਼ੰਕਰਗੜ੍ਹ ਦੇ ਏਰੀਆ ਵਿਚ, ਉਹ ਸਾਰੀ ਦੀ ਸਾਰੀ ਆਰਮੀ ਦੇ ਕੰਟਰੋਲ ਥੱਲੇ ਹੈ। ਪੰਜਾਬ ਗੌਰਮਿੰਟ ਦਾ ਕੋਈ ਇਸ ਨਾਲ ਸਬੰਧ ਨਹੀਂ ਹੈ। ਇਹ ਫ਼ਸਲਾਂ ਆਰਮੀ ਅਥਾਰਟੀਜ਼ ਨੇ ਕਟਾਉਣ ਲਈ ਲੀਜ਼ ਤੇ ਦਿੱਤੀਆਂ ਹਨ। ਪੰਜਾਬ ਦੇ ਕਿਸੇ ਅਫ਼ਸਰ ਨੇ ਇਸ ਨੂੰ ਲੀਜ਼ ਤੇ ਨਹੀਂ ਦਿੱਤਾ ਬਲਕਿ ਆਰਮੀ ਦੇ ਅਫ਼ਸਰਾਂ ਨੇ ਲੀਜ਼ ਤੇ ਦਿੱਤੀ ਹੈ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਇਹ ਦੀਆਂ ਫੋਟੋ ਅਖ਼ਬਾਰਾਂ ਵਿਚ ਮਨਿਸਟਰ ਸਾਹਿਬ ਨੇ ਦੇਖੀਆਂ ਹੋਣੀਆਂ ਹਨ। ਜੇ ਨਹੀਂ ਦੇਖੀਆਂ ਤਾਂ ਦੇਖ ਲੈਣ। ਮੈਜਿਸਟਰੇਟ ਦੇ ਦਸਖਤਾਂ ਨਾਲ ਆਰਡਰ ਹੋਏ ਹਨ ਅਤੇ ਉਹ ਫਾੜੇ ਵੀ ਉਸੇ ਮੈਜਿਸਟਰੇਟ ਨੇ ਹਨ। ਇਹ ਰਿਕਾਰਡ ਦਾ ਮਾਮਲਾ ਹੈ। ਇਸ ਦੀ ਤਫ਼ਤੀਸ਼ ਕਰਾਉ।

**ਸਿਖਿਆ ਮੰਤਰੀ :** ਇਹ ਠੇਕੇ ਆਰਮੀ ਅਥਾਰਟੀਜ਼ ਨੇ ਦਿੱਤੇ ਹਨ। ਉਨ੍ਹਾਂ ਦੀ ਮਦਦ ਵਾਸਤੇ ਅਸੀਂ ਸਿਵਲਿਅੱਨ ਅਫ਼ਸਰ ਦਿੱਤੇ ਹੋਏ ਹਨ। ਇਹ ਅਲਾਟਮੈਂਟ ਆਰਮੀ ਹੈਡਕੁਆਰਟਰਜ਼, ਗੌਰਮਿੰਟ ਆਫ ਇੰਡੀਆ, ਦੀ ਪਾਲਿਸੀ ਦੇ ਮੁਤਾਬਿਕ ਹੋਈ ਹੈ। ਫਿਰ ਵੀ ਅਲਾਟਮੈਂਟ ਕਰਨ ਤੋਂ ਪਹਿਲਾਂ ਜਿੰਨੇ ਲੋਕ ਉਥੋਂ ਉਠ ਕੇ ਆਏ ਹਨ ਉਨ੍ਹਾਂ ਤੋਂ ਇਸ ਲਈ ਦਰਖ਼ਾਸਤਾਂ ਮੰਗਵਾਈਆਂ ਗਈਆਂ। ਜਿਨ੍ਹਾਂ ਨੇ ਫ਼ਾਰਮ ਭਰੇ ਉਨ੍ਹਾਂ ਦੀਆਂ ਦਰਖਾਸਤਾਂ ਤੇ ਬਕਾਇਦਾ ਤੌਰ ਤੇ ਗੌਰ ਹੋਇਆ।

**ਸ੍ਰੀ ਸਪੀਕਰ :** ਵਜ਼ੀਰ ਸਾਹਿਬ ਦੇ ਇਸ ਜਵਾਬ ਦੀ ਲਾਈਟ ਵਿਚ ਇਹ ਮਤਾ ਡਿਸਅਲਾਉ ਕੀਤਾ ਜਾਂਦਾ ਹੈ। (This motion is disallowed in the light of the reply of the Minister.)

(ਕ੍ਰਮ ਨੰ: 257)

**ਸਰਦਾਰ ਜਸਦੇਵ ਸਿੰਘ ਸੰਧੂ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ ਸਰਕਾਰ ਨੇ ਮੁੱਖ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਨਵੀਂ ਅਨਾਜ ਮੰਡੀ ਬਣਾਉਣ ਲਈ ਜ਼ਮੀਨ ਪ੍ਰਾਪਤ ਕਰਕੇ ਕਈ ਲੱਖ ਰੁਪਏ ਖਰਚ ਕੀਤੇ ਹਨ ਪਰ ਪਲਾਟਾਂ ਦੀ ਨਿਲਾਮੀ ਦੀ ਤਰੀਕ ਨੀਯਤ ਕਰਨ ਪਿਛੋਂ ਸਰਕਾਰ ਨੇ ਮੰਡੀ ਬਣਾਉਣ ਬਾਰੇ ਸਟੇ ਆਰਡਰ ਦੇ ਦਿੱਤਾ ਹੈ। ਜਿਸ ਨਾਲ ਇਲਾਕੇ ਦੇ ਕਿਸਾਨਾਂ ਵਿਚ ਬੜੀ ਬੇਚੈਨੀ ਪੈਦਾ ਹੋ ਗਈ ਹੈ। ਸਰਕਾਰ ਇਸ ਬਾਰੇ ਬਿਆਨ ਦੇ ਕੇ ਲੋਕਾਂ ਦੀ ਬੇਚੈਨੀ ਦੂਰ ਕਰੇ।

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਧਿਆਨ ਦੇਣ ਦੀ ਕਿਰਪਾਲਤਾ ਕਰਨ। (Admitted ; the Minister concerned may please make a statement.)

(ਕ੍ਰਮ ਨੰ: 259)

1. ਸਰਦਾਰ ਜਸਵਿੰਦਰ ਸਿੰਘ ਬਰਾੜ)
2. ਸਰਦਾਰ ਧੰਨਾ ਸਿੰਘ ਗੁਲਸ਼ਨ ) ਅਸੀਂ ਸਰਕਾਰ ਦਾ ਧਿਆਨ ਲੋਕ
3. ਸਰਦਾਰ ਹਰਬੰਸ ਸਿੰਘ ਜਲਾਲ ) ਮਹੱਤਤਾ ਦੇ ਇਕ ਜ਼ਰੂਰੀ ਮਾਮਲੇ
4. ਸਰਦਾਰ ਸੁਰਜੀਤ ਸਿੰਘ ਸਿਧੂ ) ਵਲ ਦਿਵਾਉਂਦਾ ਹਾਂ, ਅਰਥਾਤ

ਸ੍ਰੀ ਬ੍ਰਿਜ ਲਾਲ ਮੁੱਖ ਥਾਣਾ ਅਫਸਰ ਬਾਘਾ ਪੁਰਾਣਾਂ ਨੇ ਪਿੰਡ ਰੋਡੇ ਦੇ ਇਕ ਕਿਸਾਨ ਦੀਆਂ ਸ਼ਰੇ ਆਮ ਦਾਹੜੀ ਮੁੱਛਾਂ ਪੁਟ ਕੇ ਉਸ ਦੇ ਧਾਰਮਿਕ ਚਿੰਨ੍ਹਾਂ ਦੀ ਬੇਅਦਬੀ ਕੀਤੀ ਹੈ ਜਿਸ ਕਾਰਨ ਇਲਾਕੇ ਵਿਚ ਅਤੇ ਵਿਸ਼ੇਸ਼ ਕਰਕੇ ਸਿੱਖ ਜਗਤ ਵਿਚ ਭਾਰੀ ਰੋਹ ਅਤੇ ਗੁੱਸਾ ਪੈਦਾ ਹੋ ਗਿਆ ਹੈ । ਸਰਕਾਰ ਇਸ ਵਾਕੇ ਸਬੰਧੀ ਬਿਆਨ ਦੇ ਕੇ ਲੋਕਾਂ ਦੀ ਬੇਚੈਨੀ ਦੂਰ ਕਰੇ।

**ਸ੍ਰੀ ਸਪੀਕਰ :** ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ ।

(Admitted. Minister concerned may please make a statement).

**ਮੁੱਖ ਮੰਤਰੀ :** ਇਹ ਇਕ ਐਸਾ ਮਸਲਾ ਸੀ ਜਿਸਦੀ ਪੜਤਾਲ ਅਸੀਂ ਨੋਟਿਸ ਵਿਚ ਆਉਣ ਤੋਂ ਬਾਦ ਫ਼ਟਾ ਫ਼ਟ ਕਰਾ ਦਿਤੀ । ਪੜਤਾਲ ਤੋਂ ਇਹ ਪਰਤੀਤ ਹੋਇਆ ਹੈ ਕਿ ਐਸ.ਆਈ. ਬਰਿਜ ਲਾਲ, ਥਾਣਾ ਬਾਘਾ ਪੁਰਾਣਾ ਦਾ ਮੁੱਖ ਅਫ਼ਸਰ ਨਹੀਂ ਹੈ ਪਰੰਤੂ ਇਸ ਥਾਣੇ ਵਿਚ ਮੁੱਖ ਅਫ਼ਸਰ ਐਸ. ਆਈ. ਗੁਰਚਰਨ ਸਿੰਘ ਹੈ । ਮਿਤੀ 13 ਅਪਰੈਲ, 1972 ਨੂੰ ਆਬਕਾਰੀ ਮੁਕਦਮਾਤ ਦੇ ਸਬੰਧ ਵਿਚ ਪਿੰਡ ਰੋਡੇ ਵਿਚ ਛਾਪੇ ਮਾਰੇ ਗਏ ਸਨ ਅਤੇ ਕੁਝ ਆਸਾਮੀਆਂ ਪਾਸੋਂ ਨਾਜ਼ਾਇਜ਼ ਸ਼ਰਾਬ ਬਰਾਮਦ ਕੀਤੀ ਗਈ ਸੀ ਜਿਸ ਕਾਰਨ ਉਨ੍ਹਾਂ ਆਦਮੀਆਂ ਦੇ ਵਿਰੁਧ ਮੁਕਦਮੇ ਦਰਜ ਕੀਤੇ ਗਏ ਸਨ । ਜਦੋਂ ਛਾਪੇ ਮਾਰੇ ਗਏ ਸਨ ਉਸ ਵੇਲੇ ਕਿਸੇ ਆਦਮੀ ਦੀ ਦਾੜ੍ਹੀ ਅਤੇ ਕੇਸ ਪੁੱਟਣ ਦਾ ਵਾਕਿਆ ਨਹੀਂ ਹੋਣਾ ਪਾਇਆ ਗਿਆ । ਪ੍ਰੰਤੂ ਸ੍ਰੀ ਬਿਲੂ ਸਿੰਘ ਜਿਸ ਦੇ ਵਿਰੁਧ ਮੁਕਦਮਾ ਨੰ: 73/72 ਅ/ਧ 61/1/14 ਆਬਕਾਰੀ ਐਕਟ, ਦਰਜ ਕੀਤਾ ਸੀ ਦੀ ਬੋਲ ਚਾਲ ਐਸ.ਆਈ. ਬਰਿਜ ਲਾਲ ਨਾਲ ਹੋਈ ਸੀ । ਇਸ ਵਾਕਿਆ ਨੂੰ ਬੜ੍ਹਾ ਚੜ੍ਹਾ ਕੇ ਦੱਸਿਆ ਗਿਆ ਹੈ। ਰੋਡੇ ਪਿੰਡ ਦੇ ਲੋਕਾਂ ਵਿਚ ਇਸ ਮਾਮਲੇ ਬਾਰੇ ਕੋਈ ਦਹਿਸ਼ਤ ਜਾਂ ਬੇਚੈਨੀ ਨਹੀਂ ਪਾਈ ਗਈ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਉਸ ਦਾ ਨਾਉਂ ਸਰਦਾਰ ਦਿਆਲ ਸਿੰਘ ਹੈ ਔਰ ਬਿਲੂ ਉਸ ਦਾ ਉਰਫ਼ ਹੈ। ਇਸ ਬਾਰੇ ਸ਼ਿਕਾਇਤ ਐਸ.ਐਸ.ਪੀ ਸਾਹਿਬ ਨੂੰ ਵੀ ਕੀਤੀ ਗਈ ਸੀ ਔਰ ਲਿਖਤੀ ਪੜ੍ਹਤੀ ਸ਼ਕਾਇਤ ਸੀ. ਐਮ. ਸਾਹਿਬ ਪਾਸ ਵੀ ਪੁੱਜੀ ਹੋਵੇਗੀ । ਮੈਂ ਉਸ ਵਿਅੱਕਤੀ ਨੂੰ ਖੁਦ ਵੇਖਿਆ ਹੈ । ਉਸ ਦੀਆਂ ਮੁੱਛਾਂ ਔਰ ਦਾੜ੍ਹੀ ਪੱਟੀ ਹੋਈ ਸੀ ਔਰ ਸ਼ਰਾਬ ਦਾ ਗ਼ਲਤ ਬਹਾਨਾ ਕੀਤਾ ਗਿਆ ਹੈ। ਉਹ ਅਣਖੀ ਆਦਮੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਮਾਮਲੇ ਦੀ ਪੜਤਾਲ ਹੋਣੀ ਚਾਹੀਦੀ ਹੈ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਇਹ ਕਹਾਂਗਾ ਕਿ ਅਗਰ ਉਨ੍ਹਾਂ ਨੇ ਆਪ ਤਹਿਕੀਕਾਤ ਕਰ ਲਈ,. ਹੈ ਉਨ੍ਹਾਂ ਨੂੰ ਯਕੀਨ ਹੋ ਗਿਆ ਹੈ ਔਰ

[ਮੁੱਖ ਮੰਤਰੀ]

ਉਹ ਭਰੋਸੇ ਨਾਲ ਕਹਿੰਦੇ ਹਨ ਕਿ ਉਸ ਦੀਆਂ ਮੁੱਛਾਂ ਅਤੇ ਦਾੜ੍ਹੀ ਉਸ ਥਾਣੇਦਾਰ ਨੇ ਹੀ ਪੱਟੀਆਂ ਹਨ ਤਾਂ ਮੈਂ ਜੁਡੀਸ਼ੀਅਲ ਇਨਕੁਆਰੀ ਬਠਾਉਣ ਲਈ ਤਿਆਰ ਹਾਂ । (ਥੰਪਿੰਗ)

(Serial No. 265)

**Comrade Satyapal Dang** ; Sir I beg to draw the attention of the Government towards a matter of urgent public importance, namely, that the Mehr Chand Polytechnic and Daya Nand Junior Technical School are aided Institutions and almost the entire expenditure of the two Institutions is being met out of Government grants.

The staff of the two Institutions, however, is treated very shabbily and is very much at disadvantage as compared with the staff of similar Government institutions.

The staff is on indefinite stay-in pen down strike since 12 April, 1972. The education of hunderds of students faces serious threat and there is much discontentment in the public.

In view of the obvious and urgent importance of the matter, the Government may please be asked to make a statement in the House.

**Mr. Speaker** ; Admitted. The Minister concerned may please make a statement.

(Serial No. 274)

**Comrade Raj Kumar Dhariwal.**—Sir, I beg to draw the attention of the Government towards a matter of urgent Public importance namely, that hunger strike of the Pepsu Road Corporation employees which started a few days back at Bhatinda has now spread to many Depots in Districts of Patiala, Bhatinda and Sangrur. These employees are agitating for their demands which the management is unjustifiably not accepting. This has caused wide spread resentment among transport employees all over the State.

In view of the obvious and urgent importance of the matter the Government may be asked to make a statement in the House.

**Mr. Speaker**: Admitted. The Minister concerned may please make a statement.

(Serial No. 277)

**Sardar Surjit Singh (Barnala)**: Sir I beg to draw the attention of the Government towards a matter of urgent public importance, namely, that the Education Minister recently made a statement in the House that the existing list of Selected Social Study Masters will remain effective till 30th June, 1972

Now C. E. Os. have received instructions that no vacancy should be filled till 15 th May. Then after some days vacations will start so it is feared that none of the vacancies now existing will be filled till 30th June, and thus more than three hundred Social Study Masters will not get appointment. There is a great resentment amongst the selected candidates.

The Government may be asked to make a statement in the House.

**Mr. Speaker :** Admitted. The Minister concerned may please make a statement.

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਜਿਹੜੇ ਮਾਸਟਰ ਸਿਲੈਕਟ ਹੋਏ ਹਨ ਉਨ੍ਹਾਂ ਦੀ ਐਪੁਆਇੰਟਮੈਂਟ ਥੋੜ੍ਹੇ ਜਿਹੇ ਅਰਸੇ ਵਾਸਤੇ ਰੋਕ ਦਿਤੀ ਗਈ ਸੀ ਪਰ ਇਸ ਦਾ ਇਹ ਮਤਲਬ ਨਹੀਂ ਕਿ ਉਨ੍ਹਾਂ ਦੀ ਐਪੁਆਇੰਟਮੈਂਟ ਨਹੀਂ ਹੋਵੇਗੀ । ਜਿਤਨੀਆਂ ਵੀ ਵੇਕੈਂਸੀਆਂ ਹਨ ਉਹ ਸਾਰੀਆਂ ਦੀਆਂ ਸਾਰੀਆਂ ਹੀ ਇਸ ਲਿਸਟ ਵਿਚੋਂ ਹੀ ਪੂਰ ਕੀਤੀਆਂ ਜਾਣ-ਗੀਆਂ ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ) :** ਸਪੀਕਰ ਸਾਹਿਬ, ਸਰਕਾਰ ਨੇ ਹੁਣ ਐਪੁਆਇੰਟਮੈਂਟ ਕਰਨੀਆਂ ਬੰਦ ਕਰ ਦਿਤੀਆਂ ਹਨ ਔਰ ਬਾਅਦ ਵਿਚ ਛੁੱਟੀਆਂ ਹੋ ਜਾਣਗੀਆਂ ਮੇਰੀ ਬੇਨਤੀ ਹੈ ਇਹ ਫਿਰ ਕਦ ਐਪੁਆਇੰਟਮੈਂਟਾਂ ਕਰਨਗੇ ?

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ 30 ਜੂਨ ਤਕ ਜਿਤਨੀਆਂ ਵੀ ਵੇਕੈਂਸੀਆਂ ਹੋਣਗੀਆਂ ਉਹ ਸਾਰੀਆਂ ਦੀਆਂ ਸਾਰੀਆਂ ਹੀ ਇਸ ਲਿਸਟ ਵਿਚੋਂ ਪੂਰ ਕੀਤੀਆਂ ਜਾਣਗੀਆਂ ।

---

(ਕ੍ਰਮ ਨੰ: 278)

**ਸਰਦਾਰ ਗੁਰਬਚਨ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਾ, ਚਾਹੁੰਦਾ ਹਾਂ ਅਰਥਾਤ੍, ਮਿਤੀ 24 ਮਾਰਚ, 1972 ਵਿਧਾਨ ਸਭਾ ਦੇ ਬਾਹਰ ਇਕ ਹਜ਼ਾਰ ਦੇ ਕਰੀਬ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਨੇ ਆਪਣੀਆਂ ਮੰਗਾਂ ਸਬੰਧੀ ਵਿਖਾਵਾ ਕੀਤਾ ਸੀ । ਮੰਗਾਂ ਸਨ ਬਰਾਬਰ ਤਨਖਾਹ ਸਕੇਲ, ਮਹਿੰਗਾਈ ਭੱਤਾ ਤੇ ਸੇਵਾ ਸੁਰਖਿਆ ਨਿਯਮ । ਮੁੱਖ ਮੰਤਰੀ ਨੇ ਮੰਗਾਂ ਪਰਵਾਨ ਕਰਨ ਦਾ ਭਰੋਸਾ ਦਿਤਾ ਸੀ । ਪਰ ਹੁਣ ਮੁੱਖ ਮੰਤਰੀ ਉਕਤ ਦਿਤੇ ਭਰੋਸੇ ਤੋਂ ਮੁਕੱਰ ਗਏ ਹਨ । ਜਿਸ ਕਾਰਨ ਅਧਿਆਪਕਾਂ ਦਾ ਲੜੀ-ਵਾਰ ਭੁਖ ਹੜਤਾਲ ਵਿਧਾਨ ਸਭਾ ਦੇ ਸਾਹਮਣੇ ਜਾਰੀ ਹੈ ਅਤੇ ਜਿਸ ਕਾਰਨ ਅਧਿਆਪਕਾਂ ਵਿਚ ਬੇਚੈਨੀ ਹੈ । ਮੁੱਖ ਮੰਤਰੀ ਇਸ ਸਬੰਧੀ ਧਿਆਨ ਦੇਣ ।

**ਸ਼੍ਰੀ ਸਪੀਕਰ :** ਪਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement).

**ਸਰਦਾਰ ਗੁਰਬਚਨ ਸਿੰਘ:** ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਇਸ ਮਸਲੇ ਤੇ ਧਿਆਨ ਦਿਤਾ ਜਾਵੇਗਾ ਪਰ ਅਜ ਇਹ ਮੁੱਕਰ ਗਏ ਹਨ ।

**ਮੁੱਖ ਮੰਤਰੀ.** ਸਪੀਕਰ ਸਾਹਿਬ, ਜਦੋਂ ਕੋਈ ਮਸਲਾ ਵਿਚਾਰ ਅਧੀਨ ਹੋਵੇ ਤਾਂ ਇਹ ਗੱਲ ਕਹਿਣੀ ਕਿ ਮੁਕਰ ਗਏ ਹਨ ਮੁਨਾਸਿਬ ਨਹੀਂ ਹੈ ।

**ਸ੍ਰੀ ਸਪੀਕਰ:** ਮੁਕਰ ਗਏ ਸ਼ਬਦ ਅਨਪਾਰਲੀਮੈਂਟਰੀ ਹਨ ਇਸ ਲਈ ਮੈਂ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਉਹ ਇਨ੍ਹਾਂ ਲਫਜ਼ਾਂ ਨੂੰ ਵਾਪਸ ਲੈ ਲੈਣ (The words 'Muker gai' are unparliamentaıy. Therefore I would request the hon. Member to with draw the same.)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਮੁਕਰਨਾ ਲਫ਼ਜ ਤਾਂ ਕਿਸੇ ਡਿਕਸ਼ਨਰੀ ਵਿਚ ਮੇਰਾ ਖਿਆਲ ਹੈ ਕਿ ਅਨਪਾਰਲੀਮੈਂਟਰੀ ਨਹੀਂ ਹੈ ।

**ਸ੍ਰੀ ਸਪੀਕਰ:** ਪਰ ਇਹ ਡਿਗਨੀਫਾਈਡ ਵੀ ਨਹੀਂ ਹੈ । (It is not even dignified)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਇਹ ਰੋਜ਼ ਵਾਇਦੇ ਕਰਕੇ ਮੁਕੱਰ ਜਾਂਦੇ ਹਨ । (ਵਿਘਨ)

**ਸ੍ਰੀ ਸਪੀਕਰ :** ਸੰਧੂ ਸਾਹਿਬ, ਤੁਹਾਡੇ ਲਈ ਇਸ ਤਰ੍ਹਾਂ ਕਹਿਣਾ ਸੋਭਾ ਨਹੀਂ ਦਿੰਦਾ । (Sanhdu Sahib, this does not look nice for you to say so.)

**ਸਰਦਾਰ ਅਜਾਇਬ ਸਿੰਘ ਸੰਧੂ:** ਜਨਾਬ ਸਪੀਕਰ ਸਾਹਿਬ, ਮੈਂ ਤਾਂ ਇਹ ਕਹਿੰਦਾ ਹਾਂ ਕਿ ਲਫਜ਼ ਅਨਪਾਰਲੀਮੈਂਟਰੀ ਨਹੀਂ ਹਨ ।

**ਸ੍ਰੀ ਸਪੀਕਰ :** ਸੰਧੂ ਸਾਹਿਬ ਆਨਰੇਬਲ ਮੈਂਬਰ ਸਾਹਿਬ ਨੇ ਜਿਹੜਾ ਨੋਟਿਸ ਦਿਤਾ ਹੈ ਉਹ ਤਾਂ ਉਸ ਨੂੰ ਆਪ ਹੀ ਠੀਕ ਤਰ੍ਹਾਂ ਨਹੀਂ ਪੜ੍ਹ ਸਕੇ। (Sandhu Sahib the hon. Member could not read out his notice well.)

(ਸਰਕਾਰੀ ਬੈਂਚਾਂ ਵਲੋਂ ਹਾਸਾ ਅਤੇ ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਤੁਸੀਂ ਸਰਦਾਰ ਗੁਰਮੇਜ ਸਿੰਘ ਹੋਰਾਂ ਕੋਲੋਂ ਵੀ ਪੜ੍ਹਾ ਕੇ ਵੇਖ ਲਵੋ । ਜੇਕਰ ਉਹ ਇਸ ਨੂੰ ਪੜ੍ਹ ਲੈਣ ਤਾਂ ਮੈਂ ਮੰਨ ਜਾਵਾਂਗਾ ।

ਮੁੱਖ ਮੰਤਰੀ : ਸਪੀਕਰ ਸਾਹਿਬ, ਜੇਕਰ ਇਹ ਲਫਜ਼ ਇਕੱਲੇ ਜਥੇਦਾਰ ਗੁਰਬਚਨ ਸਿੰਘ ਜੀ ਨੇ ਕਹੇ ਹੁੰਦੇ ਤਾਂ ਮੈਨੂੰ ਕੋਈ ਇਤਰਾਜ਼ ਨਾ ਹੁੰਦਾ ਪਰ ਸੰਧੂ ਸਾਹਿਬ ਇਤਨੇ ਸਿਆਣੇ ਵਕੀਲ ਹਨ ਇਨ੍ਹਾਂ ਨੂੰ ਇਸ ਤਰ੍ਹਾਂ ਕਹਿਣਾ ਕਿ ਇਹ ਰੋਜ਼ ਮੁੱਕਰ ਜਾਂਦੇ ਹਨ ਸ਼ੋਭਾ ਨਹੀਂ ਦਿੰਦਾ। ਮੇਰੀ, ਸਪੀਕਰ ਸਾਹਿਬ, ਬੇਨਤੀ ਹੈ ਕਿ ਜਾਂ ਤਾਂ ਇਹ ਦੱਸਣ ਕਿ ਅਸੀਂ ਕਿਹੜਾ ਵਾਇਦਾ ਕੀਤਾ ਹੈ ਜਿਸ ਤੋਂ ਮੁੱਕਰ ਗਏ ਹਾਂ।

ਸਰਦਾਰ ਅਜਾਇਬ ਸਿੰਘ ਸੰਧੂ : ਪ੍ਰਾਈਵੇਟ ਟੀਚਰਜ਼ ਨਾਲ ਵਾਇਦਾ ਕੀਤਾ ਸੀ ਔਰ ਹੁਣ ਮੁੱਕਰ ਗਏ ਹੋ। (ਵਿਘਨ)

ਸਿਖਿਆ ਮੰਤਰੀ : ਇਸ ਸਬੰਧ ਵਿਚ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਸਾਡੇ ਪਾਸ ਪ੍ਰਾਈਵੇਟ ਟੀਚਰਜ਼ ਦੀ ਰੀਪਰੀਜ਼ੈਂਟੇਸ਼ਨ ਆਈ ਹੈ ਔਰ ਅਸੀਂ ਗੌਰ ਕਰ ਰਹੇ ਹਾਂ। ਉਨ੍ਹਾਂ ਦਾ ਡੈਪੂਟੇਸ਼ਨ ਵੀ ਇਸ ਸਬੰਧ ਵਿਚ ਮੈਨੂੰ ਅਤੇ ਸੀ. ਐਮ. ਸਾਹਿਬ ਨੂੰ ਮਿਲਿਆ ਹੈ ਪਰ ਅਜੇ ਗੌਰਮਿੰਟ ਨੇ ਕੋਈ ਫੈਸਲਾ ਨਹੀਂ ਕੀਤਾ। ਜਦੋਂ ਕੋਈ ਫੈਸਲਾ ਹੋਵੇਗਾ ਤਾਂ ਅਸੀਂ ਇਨ੍ਹਾਂ ਦੇ ਰੀਪਰੀਜ਼ੈਂਟੇਟਿਵਜ਼ ਨੂੰ ਇਤਲਾਹ ਦੇ ਦੇਵਾਂਗੇ। (ਵਿਘਨ)

---

## STATEMENTS LAID ON THE TABLE OF THE HOUSE IN REPLY TO CALL ATTENTION NOTICES

ਖੇਤੀ ਬਾੜੀ ਮੰਤਰੀ : ਸਪੀਕਰ ਸਾਹਿਬ, ਮੈਂ ਧਿਆਨ ਦਿਵਾਊ ਮਤੇ 234 ਅਤੇ 241 ਦੇ ਜਵਾਬ ਸਦਨ ਦੀ ਮੇਜ਼ ਤੇ ਰਖਦਾ ਹਾਂ।

(Serial No, 234)

1. Comrade Satya Pal Dang
2. Comrade Darshan Singh Canadian
3. Comrade Dana Ram

to draw the attention of the Government towards a matter of urgant public importance, namely, Shri Sardool Singh, A. S. I. and one Head Constable and one Constable on 22nd April, 1972 or so mercilessly assaulted and dragged one citizen Kartar Singh in the open Court premises Ferozepur City.

There is acute and much discontentment amongst the public. The Bar Association has unanimously adopted a resolution condemning the action of the Police Officials.

In view of the obvious and urgent importance of the matter, the Government may please be asked to make a statement in the House.

ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ): ਪੜਤਾਲ ਤੋਂ ਇਹ ਪ੍ਰਤੀਤ ਹੋਇਆ ਹੈ ਕਿ ਇਸ ਮਾਮਲੇ ਦਾ ਸਬੰਧ ਮੁਕਦਮਾਂ ਨੰ: 73 ਮਿਤੀ 22 ਅਪ੍ਰੈਲ, 1972 ਅਧੀਨ ਧਾਰਾ 353/332 ਆਈ, ਪੀ. ਸੀ.

[ਮੁੱਖ ਮੰਤਰੀ]

ਥਾਣਾ ਫਿਰੋਜ਼ਪੁਰ ਕੈਂਟ ਵਲ ਹੈ । ਇਸ ਕੇਸ ਵਿਚ ਸੁਪਰਡੰਟ ਪੁਲਿਸ, ਹੈਡਕੁਆਟਰ ਦੇ ਖੁਦ ਪੜਤਾਲ ਕਰਨ ਤੋਂ ਬਾਅਦ ਮੁਕਦਮਾਂ ਦਰਜ ਕੀਤਾ ਗਿਆ ਸੀ । ਕਿਉਂਕਿ ਤਫਤੀਸ਼ ਤੋਂ ਬਾਅਦ ਕਰਤਾਰ ਸਿੰਘ ਦੇ ਵਿਰੁਧ ਮੁਕੱਦਮੇ ਦਾ ਚਲਾਨ ਮਿਤੀ 27 ਅਪ੍ਰੈਲ, 1972 ਨੂੰ ਅਦਾਲਤ ਵਿਚ ਪੇਸ਼ ਕੀਤਾ ਜਾ ਚੁਕਾ ਹੈ । ਇਸ ਲਈ ਹੁਣ ਇਹ ਮਾਮਲਾ ਸਬਜੂਡਿਸ ਹੈ ।

(Serial No. 241)

**Shri Gurdial Saini** : to draw the attention of the Government towards a matter of urgent public importance, namely, that in the matter of allotment of plots in the Industrial Estate, Jullundur, the Director of Industries has imposed the condition that the purchasers should pay up the price of each plot in lump sum. Because of lack of availability of raw material, the Industry of Jullundur is already hard-hit and it is difficult for the industrialists to pay up the price of plots in lumpsum. This is, therefore, a fit matter on which the Government should make a statement on the floor of the House whether it would consider the desirability of realising the price of the plots in two annual instalments.

ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ): ਇੰਡਸਟਰੀਅਲ ਡਿਵੈਲਪਮੈਂਟ ਕਾਲੋਨੀ ਜਲੰਧਰ ਤੇ ਹੋਰ ਸਟੇਟ ਵਿਚ ਉਦਯੋਗ ਵਿਭਾਗ ਵਲੋਂ ਅਜੇਹੀਆਂ ਬਣਾਈਆਂ ਜਾ ਰਹੀਆਂ ਕਾਲੋਨੀਆਂ ਬਾਰੇ ਪਲਾਟਾਂ ਦੀ ਵਸੂਲ ਕੀਤੀ ਜਾ ਰਹੀ ਕੀਮਤ ਦੀ ਪਾਲੀਸੀ ਉਸ ਅਸੂਲ ਜਾਂ ਪਾਲੀਸੀ ਤੇ ਨਿਰਧਾਰਤ ਹੈ ਜੋ ਕਿ ਮੁਲਕ ਦੀ ਵੰਡ ਪਿਛੋਂ ਵਖਰੀ ਵਖਰੀ ਥਾਂਵਾਂ ਲੁਧਿਆਣਾ, ਜਲੰਧਰ ਅਤੇ ਫਗਵਾੜਾ ਤੇ ਬਣਾਏ ਜਾਣ ਵਾਲੇ ਇੰਡਸਟਰੀਅਲ ਏਰੀਆ ਬਾਰੇ ਪੰਜਾਬ ਰਿਫੂਜੀ ਰਿਹੈਬਲੀਟੇਸ਼ਨ (ਬਿਲਡਿੰਗ ਐਂਡ ਬਿਲਡਿੰਗ ਸਾਈਟਸ) ਰੂਲਜ਼, 1948, ਅਧੀਨ ਈਸਟ ਪੰਜਾਬ ਰਿਫੂਜੀ ਰਿਹੈਬਲੀਟੇਸ਼ਨ (ਬਿਲਡਿੰਗ ਐਂਡ ਬਿਲਡਿੰਗ ਸਾਈਟਸ) ਐਕਟ, 1948 ਬਾਰੇ ਸੀ । ਉਪਰੋਕਤ ਰੂਲਾਂ ਅਧੀਨ ਬਣਾਈ ਗਈ ਕਨਵੇਨਸ ਡੀਡ ਅਨੁਸਾਰ ਖ਼ਰੀਦਾਰ ਪਲਾਟ ਦੀ ਕੀਮਤ ਦਾ 10% ਬਿਆਨਾਂ ਦੇ ਤੌਰ ਤੇ ਪਲਾਟ ਦੀ ਪ੍ਰਵਾਨਗੀ ਵਜੋਂ ਤੁਰਤ ਅਤੇ ਬਕਾਇਆ 90% ਉਪਰੋਕਤ ਬਿਆਨਾ ਜਮ੍ਹਾਂ ਕਰਵਾਉਣ ਤੋਂ ਦੋ ਮਹੀਨੇ ਦੇ ਅੰਦਰ ਅੰਦਰ ਜਮ੍ਹਾਂ ਕਰਵਾਏਗਾ ।

2. ਪੰਜਾਬ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਇੰਡਸਟਰੀਅਲ ਏਰੀਆ ਬਾਰੇ ਲਾਗੂ ਕਨਵੇਨਸ ਡੀਡ ਹੀ ਇੰਡਸਟਰੀਅਲ ਡਿਵੈਲਪਮੈਂਟ ਕਾਲੋਨੀ ਦੇ ਕੇਸ ਵਿਚ ਲਾਗੂ ਕੀਤੀ ਜਾਵੇ । ਇਸ ਅਨੁਸਾਰ ਉਦਯੋਗਿਕ ਕਾਲੋਨੀ ਜਲੰਧਰ ਦੇ ਪਲਾਟਾਂ ਦੀ ਅਲਾਟਮੈਂਟ ਕੀਤੀ ਗਈ ਸੀ । ਪੰਜਾਬ ਸਰਕਾਰ ਫਿਰ ਵੀ ਇਨ੍ਹਾਂ ਪਲਾਟਾਂ ਦੀ ਕੀਮਤ ਦੋ ਸਾਲਾਨਾ ਕਿਸ਼ਤਾਂ ਵਿਚ ਵਸੂਲ ਕਰਨ ਬਾਰੇ ਮਾਨਯੋਗ ਮੈਂਬਰ ਦੇ ਸੁਝਾਵ ਤੇ ਵਿਚਾਰ ਕਰਨ ਲਈ ਤਿਆਰ ਹੈ ।

## PERSONAL EXPLANATIONS BY COMRADE SATYA PAL DANG AND DEVELOPMENT MINISTER

ਕਾਮਰੇਡ ਸੱਤਪਾਲ ਡਾਂਗ : ਆਨ ਏ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਪਿਛਲੇ ਦਿਨ ਕੈਪਟਨ ਰਤਨ ਸਿੰਘ ਜੀ ਨੇ ਇਕ ਗੱਲ ਕਹੀ ਸੀ ਕਿ ਅਸੀਂ ਜਿਹੜਾ ਮੈਮੋਰੈਂਡਮ ਅਕਾਲੀ ਮਨਿਸਟਰਜ਼ ਦੇ ਖਿਲਾਫ ਦਿਤਾ ਸੀ ਉਹ ਉਨ੍ਹਾਂ ਨੇ ਤਿਆਰ ਕੀਤਾ ਹੋਇਆ ਸੀ ਅਤੇ ਸੱਤ ਪਾਲ ਡਾਂਗ ਨੇ ਕੇਵਲ ਉਸ ਉਪਰ ਦਸਤਖਤ ਹੀ ਕਰਕੇ ਸਰਕਾਰ ਨੂੰ ਦਿਤਾ ਸੀ । ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕਿਸੇ ਦੇ ਮਾਲ ਦੀ ਚੋਰੀ ਕਰਨਾ ਸਾਡੀ ਆਦਤ ਨਹੀਂ ਹੈ ਅਤੇ ਜੇਕਰ ਹੋਰ ਕੋਈ ਕਰਦਾ ਹੋਵੇ ਤਾਂ ਮੈਨੂੰ ਨਹੀਂ ਪਤਾ ।

ਸਪੀਕਰ ਸਾਹਿਬ, ਜਿਹੜੇ ਮੈਂ 55 ਚਾਰਜਿਜ਼ ਲਗਾਏ ਇਨ੍ਹਾਂ ਵਿਚੋਂ ਇਕ ਚਾਰਜ ਹੈ ਜਿਹੜਾ ਕਿ ਕੈਪਟਨ ਸਾਹਿਬ ਨੇ ਇਸ ਅਸੈਂਬਲੀ ਵਿਚ ਸਰਦਾਰ ਆਤਮਾ ਸਿੰਘ ਮਾਲ ਮੰਤਰੀ ਦੇ ਖਿਲਾਫ ਲਗਾਇਆ ਕਿ ਕਿਸ ਤਰ੍ਹਾਂ ਉਨ੍ਹਾਂ ਨੇ ਜ਼ਮੀਨ ਹਥਿਆਈ ਹੈ । ਮੈਂ ਉਸ ਨੂੰ ਇਨ੍ਹਾਂ ਦਾ ਨਾਮ ਲਿਖ ਕੇ ਬਰੈਕਟਾਂ ਵਿਚ ਰਖ ਕੇ ਇਨ੍ਹਾਂ ਦੇ ਨਾਮ ਹੇਠ ਹੀ ਕੋਟ ਕੀਤਾ ਹੈ ਅਤੇ ਬਾਕੀ ਦੇ 54 ਚਾਰਜਿਜ਼ ਵਿਚੋਂ ਕਿਸੇ ਲਈ ਕੋਈ ਮੈਟੀਰੀਅਲ ਨਾ ਕਿਸੇ ਤੋਂ ਚੁਕ ਕੇ ਲਿਆਂਦਾ ਹੈ ਨਾ ਕਾਂਗਰਸੀ ਸਜਨਾਂ ਨੇ ਦਿੱਤਾ ਹੈ ।

(ਵਿਘਨ)

ਵਿਕਾਸ ਮੰਤਰੀ (ਕੈਪਟਨ ਰਤਨ ਸਿੰਘ): ਸਪੀਕਰ ਸਾਹਿਬ, ਅਸਾਡੇ ਰੂਲਜ਼ ਦੇ ਤਹਿਤ ਜਿਹੜਾ ਪਰਸਨਲ ਐਕਸਪਲੇਨੇਸ਼ਨ ਦਾ ਸਮ੍ਹਾਂ ਸੀ । ਉਹ ਤਾਂ ਕਦ ਦਾ ਬੀਤ ਚੁਕਾ ਹੈ । ਮੈਂ ਜਿਹੜਾ ਬਿਆਨ ਇਸ ਸਦਨ ਵਿਚ ਦਿਤਾ ਸੀ ਉਹ ਦਰੁਸਤ ਦਿਤਾ ਸੀ ਮੈਂ ਤਾਂ ਇਹ ਕਿਹਾ ਸੀ ਕਿ ਇਹ ਸਾਰਾ ਮਾਲ ਸਾਡਾ ਨਹੀਂ ਲੈ ਗਏ ਬਲਕਿ ਇਹ ਕਿਹਾ ਸੀ ਕਿ ਜਿਹੜਾ ਇਨ੍ਹਾਂ ਨੇ ਮੈਮੋਰੰਡਮ ਦਿਤਾ ਸੀ ਉਸ ਵਿਚ ਕੁਝ ਅਸੀਂ ਵੀ ਕੀਤਾ ਸੀ । ਉਹ ਵੀ ਇਨ੍ਹਾਂ ਵਿਚ ਦੇ ਦਿਤਾ ਸੀ । ਇਸ ਲਈ ਮੈਂ ਇਹ ਗਲ ਗਲਤ ਨਹੀਂ ਸੀ ਕਹੀ । ਬਾਕੀ ਇਨ੍ਹਾਂ ਦਾ ਪਰਸਨਲ ਐਕਸਪਲੇਨੇਸ਼ਨ ਨਹੀਂ ਬਣਦਾ, ਮੇਰਾ ਬਣਦਾ ਹੈ । ਬਾਕੀ ਇਨ੍ਹਾਂ ਲਫ਼ਜ਼ 'ਝੂਠ' ਵਰਤਿਆ ਹੈ ਮੈਂ ਹੋਰਾਂ ਤੋਂ ਤਾਂ ਭਾਵੇਂ ਆਸ ਕਰਾਂ, ਪਰ ਡਾਂਗ ਸਾਹਿਬ ਤੋਂ ਇਹ ਤਵੱਕੋ ਨਹੀਂ ਕਰਦਾ ਕਿ ਇਹ ਇਸ ਤਰ੍ਹਾਂ ਦੇ ਅਨਪਾਰਲੀਮੈਂਟਰੀ ਲਫਜ਼ ਵਰਤਣ । ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਡਾਂਗ ਮੇਰੇ ਤੇ ਨਾ ਚਲਾਇਆ ਕਰਨ ਹੋਰਾਂ ਤੇ ਭਾਵੇ ਚਲਾਣ । (ਵਿਘਨ)

ਕਾਮਰੇਡ ਸੱਤ ਪਾਲ ਡਾਂਗ : ਮੈਂ ਨਾ ਤਾਂ ਇਹ ਲਫ਼ਜ਼ ਵਰਤਿਆ ਹੈ ਨਾ ਹੀ ਇਨ੍ਹਾਂ ਮੈਨੂੰ ਕੁਝ ਲਿਖ ਕੇ ਦਿਤਾ ਹੈ ।

**ਸ਼੍ਰੀ ਸਪੀਕਰ** : ਡਾਂਗ ਸਾਹਿਬ ਦਾ ਰਾਈਟ ਸੀ ਪਰਸਨਲ ਐਕਸਪਲੇਨੇਸ਼ਨ ਦੇਣ ਦਾ । (The hon. Member Comrade Dang had a right to give personal explanation.)

**ਵਿਕਾਸ ਮੰਤਰੀ** : ਰੂਲਜ਼ ਆਪ ਵੇਖ ਲਉ ਜੀ, ਇਸ ਨੂੰ ਕਿੰਨੇ ਦਿਨ ਹੋ ਗਏ ਹਨ !

**ਸ੍ਰੀ ਸਪੀਕਰ** : ਉਨ੍ਹਾਂ ਨੇ ਤਾਂ ਅਖ਼ਬਾਰ ਵਿਚੋਂ ਪੜ੍ਹਿਆ ਹੈ ਇਸ ਗੱਲ ਦੇ ਬਾਰੇ ਵਿਚ । (But he has read it in the newspaper.)

THE PUNJAB AYURVEDIC AND UNANI PRACTITIONERS (AMENDMENT AND VALIDATION) BILL, 1972

**Finance and Health Minister** (Shri Hans Raj Sharma) : Sir, I beg to move for leave to introduce the Punjab Ayurvedic and Unani Practitioners (Amendment and Validation) Bill, 1972.

**Mr. Speaker** : Motion moved.

That leave be granted to introduce the Punjab Ayurvedic and Unani Practitioners (Amendment and Validation) Bill, 1972.

**Mr. Speaker** : Question is :

That leave be granted to introduce the Punjab Ayurvedic and Unani Practitioners (Amendment and Validation) Bill, 1972.

*The leave was granted.*

**Finance and Health Minister** : I beg to introduce the Punjab Ayurvedic and Unani Practitioners (Amendment and Validation) Bill 1972.

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਇਸ ਦੇ ਨਾਲ ਇਕ ਆਫੀਸ਼ਲ ਰੈਜ਼ੋਲਿਊਸ਼ਨ ਭੇਜਿਆ ਸੀ ਕਿ ਆਨਰੇਬਲ ਮੈਂਬਰਾਂ ਨੂੰ ਕਿਹਾ ਜਾਵੇ ਕਿ ਉਹ ਆਪਣੇ ਸੋਰਸ ਆਫ ਇਨਕਮ ਅਤੇ ਆਪਣੀ ਜਾਇਦਾਦ ਦਾ ਵਿਵਰਣ ਸਦਨ ਦੀ ਮੇਜ਼ ਤੇ ਰਖਣ, ਪਰ ਆਪ ਨੇ ਇਸ ਮੱਤੇ ਨੂੰ ਵਾਪਿਸ ਕਰਦਿਆਂ ਇਹ ਹੁਕਮ ਦਿਤਾ ਹੈ ਕਿ ਸਟੇਚੂਟਰੀ ਪਾਵਰ ਨਹੀਂ ਪਰ ਇਸ ਵਿਚ ਤਾਂ ਇਕ ਨਾਨ-ਆਫੀਸ਼ਲ ਰੈਜ਼ੋਲਿਊਸ਼ਨ ਲਿਆਂਦਾ ਜਾ ਰਿਹਾ ਸੀ ਕਿ ਆਪਣੀ ਆਪਣੀ ਜਾਇਦਾਦ ਅਤੇ ਆਪਣਾ ਸੋਰਸ ਆਫ ਇਨਕਮ ਦਿਤਾ ਜਾਵੇ ਕਿ ਇਹ ਪੈਸੇ ਕਿਥੋਂ ਆਂਦੇ ਹਨ । ਪਰ ਆਪ ਨੇ ਇਸ ਨੂੰ ਡਿਸਅਲਾਓ ਕਰ ਦਿਤਾ ਹੈ । ਇਸ ਨੂੰ ਬੈਲਟ ਵਾਸਤੇ ਭੇਜਿਆ ਜਾਣਾ ਚਾਹੀਦਾ ਹੈ ਤਾਂ ਕਿ ਮੈਂਬਰ ਸਾਹਿਬਾਨ ਦੀ ਜਾਇਦਾਦ ਦਾ ਪਤਾ ਲੱਗ ਸਕੇ ।

(ਵਿਘਨ)

**ਸ੍ਰੀ ਸਪੀਕਰ** : ਰੈਜ਼ੋਲਿਊਸ਼ਨ ਲਿਆਉਣ ਲਈ ਸਪੈਸੇਫ਼ਿਕ ਰੂਲਜ਼ ਹਨ । ਇਹ ਇਨ ਆਰਡਰ ਨਹੀਂ । ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਉਣਾ ਆਪ ਨੂੰ ਦਸ ਦਿਤਾ ਜਾਵੇਗਾ । (There are specific rules for the tabling of non-official Resolutions, Your notice was not in order. You may come to my Chamber to discuss it.)

**ਸਰਦਾਰ ਅਜਾਇਬ ਸਿੰਘ ਸੰਧੂ** : ਤਸ਼ਰੀਫ ਤਾਂ ਮੈਂ ਲੈ ਆਵਾਂਗਾ ਪਰ ਇਹ ਜਿਹੜੀ ਵਜਹਾ ਤੁਸੀਂ ਲਿਖ ਕੇ ਭੇਜੀ ਹੈ ਇਹ ਠੀਕ ਨਹੀਂ ।

**ਸ੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰ ਨੂੰ ਬੇਨਤੀ ਕਰਾਂਗਾ ਕਿ ਸਦਨ ਦਾ ਸਮਾਂ ਨਾ ਲੈਣ ਇਹ ਚੈਂਬਰ ਵਿਚ ਆ ਜਾਣ ਤਾਂ ਦਸ ਦਿਤਾ ਜਾਵੇਗਾ । (I would request the hon. Member not to take the time of the House. He may come to my Chamber, I will explain the position.)

**ਸਰਦਾਰ ਅਜਾਇਬ ਸਿੰਘ ਸੰਧੂ** : ਜੇਕਰ ਸਪੀਕਰ ਸਾਹਿਬ, ਰਾਜੇ ਹੀ ਮਾੜੇ ਹੋਣ ਤਾਂ ਪਰਜਾ ਦਾ ਕੀ ਹਾਲ ਹੋਵੇਗਾ । ਇਸ ਲਈ ਇਹ ਦਸ ਦੇਣਾ ਚਾਹੀਦਾ ਹੈ ਕਿ ਹਰ ਇਕ ਦਾ ਸੋਰਸ ਆਫ਼ ਇਨਕਮ ਕੀ ਹੈ ਅਤੇ ਕਿੰਨੀ ਜਾਇਦਾਦ ਹੈ ਤਾਂ ਕਿ ਸਾਰਿਆਂ ਨੂੰ ਪਤਾ ਲਗ ਸਕੇ ।

(ਵਿਘਨ)

**ਸ੍ਰੀ ਸਪੀਕਰ** : ਤੁਹਾਡੇ ਇਰਾਦੇ ਤਾਂ ਨੇਕ ਹਨ ਪਰ ਇਹ ਰੈਜ਼ੋਲਿਊਸ਼ਨ ਮਖਸੂਸ ਢੰਗ ਵਿਚ ਹੀ ਆ ਸਕਦਾ ਹੈ । ਜੇਕਰ ਤੁਸੀਂ ਉਸ ਢੰਗ ਵਿਚ ਪੇਸ਼ ਕਰ ਦਿਉ ਤਾਂ ਕਨਸਿਡਰ ਕਰ ਲਵਾਂਗਾ । (You have got good intentions but a non-official Resolution can be tabled according to a specified procedure. I will consider it if the notice is given in accordance with that procedure.)

**ਸਰਦਾਰ ਅਜਾਇਬ ਸਿੰਘ ਸੰਧੂ** : ਅਸੀਂ ਇਸ ਨੂੰ ਸੋਧ ਕੇ ਪੇਸ਼ ਕਰ ਦਿੰਦੇ ਹਾਂ ।

**ਸ੍ਰੀ ਸਪੀਕਰ** : ਤੁਸੀਂ ਇਸ ਨੂੰ ਅਮੈਂਡ ਕਰ ਕੇ ਭੇਜ ਦਿਉ, ਇਸ ਨੂੰ ਕਨਸਿਡਰ ਕਰਾਂਗੇ । (I will consider it if it is sent duly amended.)

## DEMANDS FOR GRANTS

**Mr. Speaker** : There are two Demands for Grants which are to be discussed and voted upon today. If the hon. Members agree both the Demands may be discussed together. Has it the approval of the House ?

(Voices : *Yes, Yes*).

**Education Minister** (Sardar Umrao Singh) : Sir, I beg to move—

> That a sum not exceeding Rs. 4,24,45,500 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 19—General Administration.

**Education Minister** (Sardar Umrao Singh) : Sir, I beg to move-

That a sum not exceeding Rs. 8,00,50,300 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 23—Police.

**Mr. Speaker** : Motion moved—

That a sum not exceeding Rs. 4,24,45,500 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 19—General Administration.

**Mr. Speaker** : Motion moved—

That a sum not exceeding Rs. 8,00,50,300 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 23—Police.

**Mr. Speaker** : There are some notices of cut-motions to these Demands. These will be deemed to have been read and moved and can be discussed alongwith the Demands. The hon. Member while speaking may please indicate the demand No. on which he would like to raise discussion. At the end I will put the cut-motions and the demands, one by one, to the vote of the House.

## CUT MOTIONS

### Demand No. 9

1. **Acharya Prithvi Singh Azad** :

That the demand be reduced by Re. 1.

2. **Sardar Dhanna Singh Gulshan** :

That the demand be reduced by Rs. 100.

2. **Sardar Prem Singh Prem** :

That the demand be reduced by Re. 1.

4. **Sardar Jaswinder Singh Brar** :

That the demand be reduced by Re. 1.

### DEMAND NO. 12

1. **Acharya Prithvi Singh Azad** :

That the demand be reduced by Re. 1.

2. **Comrade Jangir Singh Joga** :

3. **Comrade Satyapal Dang** :

That the demand be reduced by Re. 1.

4. **Sardar Gurcharan Singh** |

That the demand be reduced by Re. 1.

**ਸਰਦਾਰ ਜਸਵਿੰਦਰ ਸਿੰਘ ਬਰਾੜ** (ਕੋਟਕਪੂਰਾ) : ਸਪੀਕਰ ਸਾਹਿਬ, ਅਜ ਇਹ ਜਿਹੜੀਆਂ ਦੋ ਮੰਗਾਂ ਜਨਰਲ ਐਡਮਨਿਸਟਰੇਸ਼ਨ ਅਤੇ ਪੁਲਿਸ ਦੇ ਬਾਰੇ ਵਿਚ ਪੇਸ਼ ਕੀਤੀਆਂ ਗਈਆਂ ਹਨ, ਇਨ੍ਹਾਂ ਦੇ ਬਾਰੇ ਵਿਚ ਮੈਂ ਕੁਝ ਵਿਚਾਰ ਰਖਣ ਲਗਾ ਹਾਂ । (ਵਿਘਨ)

**Acharya Prithvi Singh Azad** : On a point of order, Sir, So far as the notices of these cut-motions are concerned I was the first to send these notices and, therefore, I think I have the right to speak first on these Demands.

**ਸ੍ਰੀ ਸਪੀਕਰ** : ਸਾਡੇ ਇਹ ਕਨਵੈਨਸ਼ਨ ਚਲੀ ਆ ਰਹੀ ਹੈ ਕਿ ਜਿਸ ਆਰਡਰ ਵਿਚ ਕਟ ਮੋਸ਼ਨ ਦੇ ਨੋਟਿਸ ਦਿਤੇ ਜਾਣ ਉਸ ਆਰਡਰ ਵਿਚ ਮੈਂਬਰ ਸਾਹਿਬਾਨ ਨੂੰ ਬੋਲਣ ਲਈ ਕਹਿਣਾ ਜ਼ਰੂਰੀ ਨਹੀਂ । (There is a convention in this House that it is not obligatory to call upon the hon. Members to speak in the same order in which notices of cut Motions were received.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਜਨਰਲ ਐਡਮਨਿਸਟਰੇਸ਼ਨ ਅਤੇ ਪੁਲਿਸ ਦੇ ਮਹਿਕਮੇ ਵਿਚ ਕੁਝ ਉਣਤਾਈਆਂ ਇਹੋ ਜਿਹੀਆਂ ਹਨ ਜਿਨ੍ਹਾਂ ਦਾ ਮੈਂ ਇਥੇ ਜਿਕਰ ਕਰਨਾ ਬਹੁਤ ਜ਼ਰੂਰੀ ਸਮਝਦਾ ਹਾਂ ।

(ਮਾਈਕ ਖਰਾਬ ਹੋਣ ਕਰਕੇ ਦੂਸਰੀ ਸੀਟ ਤੋਂ ਬੋਲਣ ਦੀ ਆਗਿਆ ਦਿੱਤੀ ਗਈ)
(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਸਭਾਪਤੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਜਿਤਨੀਆਂ ਵੀ ਉਣਤਾਈਆਂ ਹਨ ਉਨ੍ਹਾਂ ਦਾ ਮੈਂ ਵਾਰੀ ਵਾਰੀ ਜ਼ਿਕਰ ਕਰਾਂਗਾ । ਪਹਿਲੀ ਗਲ ਤਾਂ ਇਹ ਹੈ ਕਿ ਸਰਕਾਰੀ ਮਸ਼ੀਨਰੀ ਦੇ ਕੰਮ ਵਿਚ ਜਿਤਨੀ ਵੀ ਇੰਟਰਫੀਅਰੈਂਸ ਅਜ ਕਲ ਹੋ ਰਹੀ ਹੈ ਇਹ ਕਦੇ ਨਹੀਂ ਸੀ ਹੋਈ । ਭਾਵੇਂ ਇਹ ਜ਼ਿਲ੍ਹਾ ਲੈਵਲ ਤੇ ਹੈ, ਭਾਵੇਂ ਤਹਿਸੀਲ ਲੈਵਲ ਤੇ । ਕੁਝ ਹਾਰੇ ਹੋਏ ਕਾਂਗਰਸੀ ਜਾਂ ਉਹ ਕਾਂਗਰਸੀ ਜਿਨ੍ਹਾਂ ਨੂੰ ਵਜ਼ੀਰੀਆਂ ਨਹੀਂ ਮਿਲੀਆਂ ਫਰਸਟਰੇਟਿਡ ਹੋਏ ਕਾਂਗਰਸੀ ਥਾਣਿਆਂ ਵਿਚ ਜਾ ਜਾ ਕੇ ਪਰਸਨਲ ਲੈਵਲ ਤੇ ਦਖ਼ਲ ਦੇਂਦੇ ਹਨ ਅਤੇ ਐਫ.ਆਈ.ਆਰ. ਵਿਚ ਦਰਜ ਹੋਈਆਂ ਰਿਪੋਰਟਾਂ ਚੇਂਜ ਕਰਵਾਉਂਦੇ ਹਨ । ਮੈਂ ਇਸ ਗਲ ਦਾ ਸਬੂਤ ਦੇ ਸਕਦਾ ਹਾਂ, ਮੇਰੇ ਪਾਸ ਐਫ.ਆਈ.ਆਰ. ਦੇ ਨੰਬਰ ਦਰਜ ਹਨ ਜਿਨ੍ਹਾਂ ਰਾਹੀਂ ਮੈਂ ਇਹ ਸਾਬਤ ਕਰ ਸਕਦਾ ਹਾਂ ਕਿ ਬੜੇ ਜ਼ਿਮੇਵਾਰ ਅਫ਼ਸਰਾਂ ਨੇ ਜਾ ਕੇ ਝੂਠੀਆਂ ਰਿਪੋਟਾਂ ਵੀ ਦਰਜ ਕਰਵਾਈਆਂ ਹਨ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਜੇ ਸਰਕਾਰੀ ਮਸ਼ੀਨਰੀ ਵਿਚ ਦਖਲ ਦਿੱਤਾ ਗਿਆ ਤਾਂ ਕਿਸੇ ਹਾਲਤ ਵਿਚ ਵੀ ਪੰਜਾਬ ਦਾ ਭਲਾ ਨਹੀਂ ਹੋ ਸਕਦਾ । ਇਸ ਤਰ੍ਹਾਂ ਮੇਰੇ ਆਪਣੇ ਹਲਕੇ ਕੋਟਕਪੂਰੇ ਦੇ ਵਿਚ ਇਸੇ ਤਰ੍ਹਾਂ ਇਕ ਕੇਸ ਫੈਬਰੀਕੇਟ ਕੀਤਾ ਗਿਆ, ਇਹ ਕੋਈ ਕਹਿਣ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਦੀ ਗਲ ਨਹੀਂ, ਤੁਸੀਂ ਉਥੇ ਦੇ ਥਾਣੇ ਵਿਚ ਐਫ.ਆਈ.ਆਰ. 40 ਕਢਾ ਕੇ ਵੇਖ ਸਕਦੇ ਹੋ। ਇਕ ਬਾਣੀਏ ਦੀ ਬੇਹੁਰਮਤੀ ਕੀਤੀ ਗਈ, ਉਸ ਨੂੰ ਮਾਰਿਆ ਗਿਆ, ਜਿਤਨੀ ਵਧ ਤੋਂ ਵਧ ਬੇਇਜ਼ਤੀ ਕੀਤੀ ਜਾ ਸਕਦੀ ਸੀ ਕੀਤੀ ਗਈ। ਇਕ ਸ਼ਰੀਫ ਘਰਾਨੇ ਦੇ ਮੈਂਬਰ ਨੂੰ ਦਿਨ ਦਿਹਾੜੇ ਬਿਨਾਂ ਕਿਸੇ ਕਸੂਰ ਦੇ ਫੈਬਰੀਕੇਟਿਡ ਕੇਸ ਬਣਾ ਕੇ ਕੁਟਿਆ ਗਿਆ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਧਿਆਨ ਦੇਣ ਅਤੇ ਪੜਤਾਲ ਕਰਨ ਕਿ ਕੌਣ ਕਿਸ ਤਰ੍ਹਾਂ ਦੀ ਇੰਟਰਫੀਅਰੈਂਸ ਕਰ ਰਿਹਾ ਹੈ। ਥਾਣੇ ਦੇ ਲੈਵਲ ਤੋਂ ਲੇ ਕੇ ਜ਼ਿਲ੍ਹਾ ਲੇਵਲ ਤੋਂ ਵੀ ਅਗੇ ਚੰਡੀਗੜ੍ਹ ਤੱਕ ਐਡਮਨਿਸਟਰੇਸ਼ਨ ਵਿਚ ਇੰਟਰਫੀਅਰੈਂਸ ਹੀ ਹੁੰਦੀ ਚਲੀ ਆਉਂਦੀ ਹੈ, ਜਿਸ ਤਰ੍ਹਾਂ ਚੰਡੀਗੜ੍ਹ ਨੂੰ 200—200 ਮੀਲ ਲੰਮੀਆਂ ਸੜਕਾਂ ਲਗਦੀਆਂ ਹਨ ਇਸੇ ਤਰ੍ਹਾਂ ਇਹ ਇੰਟਰਫੀਅਰੈਂਸ ਦਾ ਵੀ ਹਲਕਾ ਹੈ। ਮੈਂ ਇਥੋਂ ਇਕ ਮਿਸਾਲ ਦੇਂਦਾ ਹਾਂ ਕਿ ਜੁਗਿੰਦਰ ਸਿੰਘ ਇਕ ਮਜ਼ਦੂਰ ਨੂੰ, ਬਿਨਾਂ ਕਿਸੇ ਜੁਰਮ ਦੇ ਥਾਣੇ ਦੀ ਹਵਾਲਾਤ ਦੇ ਵਿਚ ਬੰਦ ਕਰ ਦਿੱਤਾ ਗਿਆ। ਇਹ ਗਲ ਮੈਂ ਇਸ ਲਈ ਕਹਿ ਰਿਹਾ ਹਾਂ ਕਿ ਜਿਹੜੇ ਭਰਾ ਸਾਹਮਣੇ ਬੈਂਚਾਂ ਤੇ ਬੈਠੇ ਹਨ ਉਹ ਮੇਰੀ ਇਸੇ ਤਰ੍ਹਾਂ ਦੀਆਂ ਗਲਾਂ ਵਲ ਧਿਆਨ ਦੇਣ ਅਤੇ ਵੇਖਣ ਕਿ ਇਸ ਸਰਕਾਰ ਦੇ ਅਹਿਦ ਦੇ ਵਿਚ ਕੀ ਹੋ ਰਿਹਾ ਹੈ। ਥਾਣੇਦਾਰ ਨੇ ਉਸ ਨੂੰ ਮਾਰਿਆ ਕੁਟਿਆ, ਜਦੋਂ ਮੈਂ ਇਸ ਮੁਆਮਲੇ ਬਾਰੇ ਥਾਣੇਦਾਰ ਤੋਂ ਪੁਛਿਆ ਤਾਂ ਉਸ ਨੇ ਮੈਨੂੰ ਕਨਫੀਡੈਂਸ ਵਿਚ ਲੈ ਕੇ ਕਿਹਾ ਕਿ ਮੈਂ ਨਾ ਉਸ ਨੂੰ ਮਾਰਿਆ ਹੈ ਅਤੇ ਨਾ ਹੀ ਕਿਤੇ ਬੰਦ ਕੀਤਾ ਹੈ। ਪਰ ਅਸਲ ਵਿਚ ਇਹ ਹੋਇਆ ਕਿ ਉਸ ਨੂੰ ਕੁਟ ਕੁਟਾ ਕੇ ਹਵਾਲਾਤ ਦੇ ਵਿਚੋਂ ਕੱਢ ਦਿੱਤਾ। ਜਿਸ ਤਰ੍ਹਾਂ ਦੇ ਕੰਮ ਅਜ ਕਲ ਥਾਣਿਆਂ ਦੇ ਵਿਚ ਹੋ ਰਹੇ ਹਨ ਅਤੇ ਆਫੀਸਰ ਬਦਲਾ ਲੈਣ ਵਾਲੀ ਨੀਤੀ ਨਾਲ ਨਾਜ਼ਾਇਜ਼ ਦਖਲ ਦੇ ਰਹੇ ਹਨ। ਮੈਂ ਇਸ ਗਲ ਦੀ ਸਰਕਾਰ ਨੂੰ ਚੇਤਾਵਨੀ ਦੇਣੀ ਚਾਹੁੰਦਾ ਹਾਂ ਕਿ ਜੇ ਇਸੇ ਤਰ੍ਹਾਂ ਨਾਲ ਇਨ੍ਹਾਂ ਗਰੀਬ ਲੋਕਾਂ ਤੇ ਅਤਿਆਚਾਰ ਹੁੰਦਾ ਰਿਹਾ ਤਾਂ ਉਹ ਦਿਨ ਦੂਰ ਨਹੀਂ ਕਿ ਏਥੇ ਵੀ ਬੰਗਲਾ ਦੇਸ਼ ਵਰਗਾ ਹਾਲ ਹੋ ਜਾਵੇ। ਇਸ ਤਰ੍ਹਾਂ ਦੀ ਵੱਢ-ਕਟਾਈ ਓਧਰ ਹੋ ਰਹੀ ਸੀ ਉਸੇ ਤਰ੍ਹਾਂ ਦੀ ਇਧਰ ਵੀ ਜ਼ੁਲਮ ਦਾ ਮੁਕਾਬਲਾ ਕਰਨ ਲਈ ਸ਼ੁਰੂ ਹੋ ਜਾਵੇ। ਅੱਜ ਹਰੀਜਨਾਂ ਨਾਲ, ਗਰੀਬ ਕਿਸਾਨਾਂ ਨਾਲ ਅਤੇ ਅਮਨ ਪਸੰਦ ਲੋਕਾਂ ਨਾਲ ਕੁਝ ਲੋਕ ਜ਼ਿਆਦਤੀਆਂ ਕਰ ਰਹੇ ਹਨ। ਕੀ ਥਾਣੇਦਾਰ, ਕੀ ਤਹਿਸੀਲਦਾਰ ਅਤੇ ਕੀ ਐਸ. ਡੀ. ਐਮ. ਸਾਰੇ ਦੇ ਸਾਰੇ ਬਦਲੇ ਦੀ ਭਾਵਨਾ ਨਾਲ ਗ਼ਰੀਬ ਦੇ ਖ਼ਿਲਾਫ਼ ਕਾਰਵਾਈ ਕਰਨ ਵਿਚ ਹਿਚਕਚਾਉਂਦੇ ਨਹੀਂ। ਇਨ੍ਹਾਂ ਗਰੀਬਾਂ ਨੂੰ ਹਮੇਸ਼ਾ ਤੰਗ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਮੈਂ ਆਪਦੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਐਡਮਨਿਸਟਰੇਸ਼ਨ ਨੂੰ ਠੀਕ ਢੰਗ ਦੇ ਨਾਲ ਚਲਾਉਣ ਲਈ ਜੇ ਟਰਾਂਸਫਰਜ਼ ਵੀ ਸਰਕਾਰ ਨੂੰ ਐਸੇ ਅਫ਼ਸਰਾਂ ਦੀਆਂ ਕਰਨੀਆਂ ਪੈਣ ਜਿਹੜੇ ਕੇਸਿਜ਼ ਨੂੰ ਫ਼ੈਬਰੀਕੇਟ ਕਰਦੇ ਹਨ ਤਾਂ ਇਸ ਦੇ ਵਿਚ ਵੀ ਕੋਈ ਹਰਜ ਵਾਲੀ ਗਲ ਨਹੀਂ। ਇਹ ਛੇਤੀ ਤੋਂ ਛੇਤੀ ਕਰ ਦੇਣੀਆਂ ਚਾਹੀਦੀਆਂ ਹਨ। ਨਹੀਂ ਤਾਂ ਭਾਵੇਂ ਲੱਖ ਕੋਸ਼ਿਸ਼ ਕਰੋ ਪੰਜਾਬ ਦਾ ਭਲਾ ਇਹ ਲੋਕ ਨਹੀਂ ਹੋਣ ਦੇਣਗੇ।

ਇਸ ਦੇ ਨਾਲ ਹੀ ਮੈਂ ਕੁਝ ਸੁਜੈਸ਼ਨਜ਼ ਦੇਣੀਆਂ ਜ਼ਰੂਰੀ ਸਮਝਦਾ ਹਾਂ। ਇਹ ਗਲ ਮੈਂ ਹਾਊਸ ਵਿਚ ਪਹਿਲਾਂ ਵੀ ਕਹੀ ਸੀ, ਕਿ ਜਿਥੇ ਇਹ ਸਰਕਾਰ ਕੋਈ ਚੰਗਾ ਕੰਮ ਕਰੇਗੀ ਮੈਂ ਇਨ੍ਹਾਂ ਦੀ ਵੱਧ ਤੋਂ ਵੱਧ ਸ਼ਲਾਘਾ ਕਰਾਂਗਾ। ਪਰ ਇਸ ਦੇ ਨਾਲ ਇਹ ਵੀ ਹੈ ਕਿ

ਜਿਨ੍ਹਾਂ ਗਲਾਂ ਦੀਆਂ ਮੈਂ ਊਣਤਾਈਆਂ ਸਮਝਦਾ ਹਾਂ ਉਨ੍ਹਾਂ ਤੇ ਬਿਨਾਂ ਝਿਜਕ ਕੰਨਸਟ੍ਰਕਟਿਵ ਕ੍ਰਿਟੇਸਿਜ਼ਮ ਵੀ ਕਰਨ ਤੋਂ ਸੰਕੋਚ ਨਹੀਂ ਕਰਾਂਗਾ ।

1967 ਦੇ ਵਿਚ ਇਕ ਪੇ-ਕਮਿਸ਼ਨ ਕਾਇਮ ਹੋਇਆ, ਪਰ ਜਿਹੜੇ ਪ੍ਰਾਸੀਕਿਊਟਿੰਗ ਲਾਈਨ ਦੇ ਵਿਚ ਪੀ. ਡੀ. ਐਸ. ਪੀ., ਪੀ. ਐਸ. ਆਈ. ਅਤੇ ਪੀ. ਆਈ. ਏ. ਹਨ, ਇਨ੍ਹਾਂ ਦਾ ਕੋਈ ਗਰੇਡ ਰੀਵੀਜ਼ਨ ਨਹੀਂ ਹੋਇਆ ਕੋਈ ਪੈਸਾ ਬੜ੍ਹਾਇਆ ਨਹੀਂ । ਇਹ ਉਹ ਲੋਕ ਹਨ ਜਿਹੜੇ ਬੜੇ ਬੜੇ ਲਾ ਗਰੈਜੂਏਟਸ ਹਨ, ਪਰ ਇਹ ਉਹੀ ਪੁਰਾਣੀਆਂ ਤਨਖਾਹਾਂ ਤੇ ਕੰਮ ਕਰ ਰਹੇ ਹਨ । ਪੰਜਾਬ ਸਟੇਟ ਵਿਚ ਜਿਹੜੇ ਇੰਟੈਲੀਜੈਂਸੀਆ ਹਨ, ਜਿਹੜੇ ਇਨਸਾਫ਼ ਪਸੰਦੀ ਨਾਲ ਕੰਮ ਕਰਦੇ ਹਨ, ਉਨ੍ਹਾਂ ਨੂੰ ਬਰਾਬਰ ਦਾ ਅਤੇ ਯੋਗ ਦਰਜਾ ਨਹੀਂ ਦਿੱਤਾ ਜਾਂਦਾ । ਪਰ ਦੂਸਰੇ ਪਾਸੇ ਇਕ 8ਵੀਂ 10ਵੀਂ ਪਾਸ ਵੀ ਥਾਣੇਦਾਰ ਬਣ ਸਕਦਾ ਹੈ ਅਤੇ ਉਸ ਤੇ ਨਾ ਕੋਈ ਕੰਮ ਦਾ ਬੋਝ ਹੈ ਨਾ ਕੋਈ ਬਹੁਤੀ ਜ਼ਿਮੇਵਾਰੀ ਹੈ । ਇਨ੍ਹਾਂ ਲੋਕਾਂ ਤੇ ਜਿਹੜੇ ਲੀਗਲ ਮਾਈਂਡਿਡ ਹੁੰਦੇ ਹੋਏ ਕੰਮ ਕਰਦੇ ਹਨ, ਹਮੇਸ਼ਾ ਦਿਮਾਗੀ ਕੰਮ ਦਾ ਬੋਝ ਰਹਿੰਦਾ ਹੈ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਨੂੰ ਇਹ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਕੰਮ ਨੂੰ ਮੁੱਖ ਰਖਦੇ ਹੋਏ ਉਨ੍ਹਾਂ ਦੀ ਐਜੂਕੇਸ਼ਨ ਦਾ ਖਿਆਲ ਕਰਦੇ ਹੋਏ ਉਨ੍ਹਾਂ ਦੀ ਤਨਖ਼ਾਹ ਵਧਾਈ ਜਾਵੇ ਅਤੇ ਉਨ੍ਹਾਂ ਨੂੰ ਡਾਇਰੈਕਟ ਐਡਵੋਕੇਟ ਜਨਰਲ ਦੇ ਅੰਡਰ ਲਿਆਂਦਾ ਜਾਵੇ, ਤਾਂ ਹੀ ਪੰਜਾਬ ਦਾ ਭਲਾ ਹੋ ਸਕਦਾ ਹੈ !

ਇਸ ਤੋਂ ਇਲਾਵਾ ਇਕ ਬੇਨਤੀ ਮੈਂ ਇਹ ਵੀ ਕਰਨੀ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਜਿਹੜਾ ਰੀਲੀਫ਼ ਇਸ ਸਰਕਾਰ ਨੇ ਦਿੱਤਾ ਹੈ, ਇਹ ਬਹੁਤ ਹੀ ਸ਼ਲਾਘਾ ਯੋਗ ਕੰਮ ਕੀਤਾ ਹੈ । ਮੈਂ ਇਸ ਸਬੰਧ ਵਿਚ ਇਸ ਸਰਕਾਰ ਦੀ ਤਾਰੀਫ਼ ਕਰਦਾ ਹਾਂ । ਇਹ ਇਕ ਚੰਗੀ ਗਲ ਇਨ੍ਹਾਂ ਨੇ ਕੀਤੀ ਹੈ । ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ, ਇਨ੍ਹਾਂ ਨੇ ਜਿਹੜੇ ਸੈਂਟਰ ਦੇ ਪੇ-ਸਕੇਲ ਦੇ ਬਰਾਬਰ ਸਾਡੇ ਮੁਲਾਜ਼ਮਾਂ ਦੇ ਪੈਸੇ ਵਧਾਏ ਹਨ । ਪਰ ਜਿਹੜੀਆਂ ਊਣਤਾਈਆਂ ਅਜੇ ਮੈਂ ਸਮਝਦਾ ਹਾਂ ਉਹ ਇਹ ਹਨ ਕਿ ਜਿਹੜੇ ਇੰਟੈਲੀਜੈਂਟ ਆਫ਼ੀਸਰਜ਼ ਹਨ, ਹਰ ਮਹਿਕਮੇ ਦੇ ਕੰਮ ਨੂੰ ਚੰਗੀ ਤਰ੍ਹਾਂ ਚਲਾਉਂਦੇ ਹਨ, ਭਾਵੇਂ ਕੋਈ ਵੀ ਸਰਕਾਰ ਆਉਂਦੀ ਹੈ, ਉਨ੍ਹਾਂ ਦੇ ਪੇ-ਸਕੇਲ ਵੀ ਵਧਾਏ ਜਾਣੇ ਚਾਹੀਦੇ ਸੀ । ਇਹ ਕੁਝ ਪੀ. ਸੀ. ਐਸ. ਆਫੀਸਰ ਸਾਹਿਬਾਨ ਹਨ ਜਿਹੜੇ ਬਤੌਰ ਮੈਜਿਸਟਰੇਟਸ ਜੁਡੀਸ਼ਰੀ ਦੇ ਵਿਚ ਲਗੇ ਹੋਏ ਹਨ । ਇਹ ਉਹ ਲੋਕ ਹਨ ਜਿਨ੍ਹਾਂ ਰਾਹੀਂ ਮੁਲਕ ਨੂੰ ਇਨਸਾਫ਼ ਮਿਲਣਾ ਹੈ । ਜੁਡੀਸ਼ਰੀ ਇਕ ਮਾਇਆਨਾਜ਼ ਬਾਡੀ ਹੈ ਅਤੇ ਜਦੋਂ ਹਰ ਇਕ ਕੇਡਰ ਨੂੰ ਕੰਸਿਡਰ ਕੀਤਾ ਗਿਆ ਤਾਂ ਇਹ ਯੂਨੀਫ਼ਾਰਮਟੀ ਇਨ੍ਹਾਂ ਦੇ ਵਾਸਤੇ ਵੀ ਵਰਤਣੀ ਚਾਹੀਦੀ ਸੀ ਤਾਂ ਜੋ ਉਹ ਚੰਗੀ ਐਡਮਨਿਸਟ੍ਰੇਸ਼ਨ ਦੇਣ ਅਤੇ ਸਾਨੂੰ ਇਨਸਾਫ਼ ਮਿਲੇ । ਇਸੇ ਤਰ੍ਹਾਂ ਹੀ ਸਾਨੂੰ ਆਈ. ਏ. ਐਸ. ਆਫ਼ੀਸਰਜ਼ ਦਾ ਵੀ ਧਿਆਨ ਰਖਣਾ ਚਾਹੀਦਾ ਹੈ ਤਾਂ ਜੋ ਐਡਮਨਿਸਟ੍ਰੇਸ਼ਨ ਚੰਗੀ ਮਿਲੇ । ਸਰਕਾਰ ਨੂੰ ਏਧਰ ਛੇਤੀ ਤੋਂ ਛੇਤੀ ਧਿਆਨ ਦੇਣਾ ਚਾਹੀਦਾ ਹੈ । (ਵਿਘਨ) ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਬੇਨਤੀ ਕਰਾਂਗਾ ਕਿ ਕਈ ਮਹਿਕਮੇ ਇਕੋ ਤਰ੍ਹਾਂ ਦਾ ਫ਼ੰਕਸ਼ਨ ਕਰਦੇ ਹਨ । ਇਸ ਵਿਚ ਡੁਪਲੀਕੇਸ਼ਨ ਹੁੰਦੀ ਹੈ ਅਤੇ ਕੰਪਲੀਕੇਸ਼ਂਜ਼ ਵਧਦੀਆਂ ਹਨ । ਸਾਰਿਆਂ ਮਹਿਕਮਿਆਂ ਨੂੰ ਮੁੜ ਤਨਜ਼ੀਮ ਦੇਣੀ ਚਾਹੀਦੀ ਹੈ । ਕਈ ਮਹਿਕਮੇ ਬੜੇ ਲੰਮੇ ਚੌੜੇ ਵਧ ਚੁਕੇ ਹਨ । ਮਿਸਾਲ ਦੇ ਤੌਰ ਤੇ ਇਕ ਰੈਵੇਨੀਊ ਦੇ ਵਿਚ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਟੈਕਨੀਕਲ ਬਰਾਂਚ ਹੈ, ਇਸੇ ਤਰ੍ਹਾਂ ਇਕ ਬਰਾਂਚ ਐਗਰੀਕਲਚਰ ਦੇ ਮਹਿਕਮੇ ਵਿਚ ਹੈ ਉਨ੍ਹਾਂ ਨੂੰ ਇਕੱਠਾ ਕਰਕੇ ਇਕ ਮਹਿਕਮਾ ਬਣਾ ਦੇਣਾ ਚਾਹੀਦਾ ਹੈ । ਇਸ ਦਾ ਇਕ ਵਜ਼ੀਰ ਬਣਨਾ ਚਾਹੀਦਾ ਹੈ । ਜਿਹੜੇ ਕੇਸਿਜ਼ ਦਾ ਰੈਵੇਨਿਊ ਦੇ ਨਾਲ ਸਬੰਧ ਹੈ, ਇਰੀਗੇਸ਼ਨ ਦਾ ਸਬੰਧ ਹੈ, ਐਗਰੀਕਲਚਰ ਦਾ ਸਬੰਧ ਹੈ, ਇਨ੍ਹਾਂ ਸਾਰਿਆਂ ਦੀ ਡੀਲਿੰਗਜ਼ ਵਿਚ ਕੁਆਰਡੀਨੇਸ਼ਨ ਹੋਣੀ ਚਾਹੀਦੀ ਹੈ, ਇਸ ਤਰ੍ਹਾਂ ਇਹ ਸਾਰੇ ਕੰਮ ਹੋਣੇ ਚਾਹੀਦੇ ਹਨ ।

ਇਹ ਗਲ ਨਹੀਂ ਹੋਣੀ ਚਾਹੀਦੀ ਕਿ ਰੈਵਨਿਊ ਦਾ ਮਹਿਕਮਾ ਨਵਾਂ ਬਣਾ ਕੇ ਇਕ ਨਵੇਂ ਵਜ਼ੀਰ ਦੇ ਤਹਿਤ ਕਰ ਦਿਤਾ । ਇਰੀਗੇਸ਼ਨ ਦਾ ਮਹਿਕਮਾ ਇਕ ਅੱਡ ਵਜ਼ੀਰ ਦੇ ਸਪੁਰਦ ਕਰ ਦਿਤਾ ਅਤੇ ਐਗਰੀਕਲਚਰ ਦਾ ਮਹਿਕਮਾ ਇਕ ਅੱਡ ਵਜ਼ੀਰ ਦੇ ਅਧੀਨ ਕਰ ਦਿਤਾ । ਇਹ ਖ਼ਤਮ ਕਰਕੇ ਇਨ੍ਹਾਂ ਸਾਰਿਆਂ ਮਹਿਕਮਿਆਂ ਦੀ ਕੋ-ਆਰਡੀਨੇਸ਼ਨ ਨਾਲ ਕੰਮ ਹੋਣਾ ਚਾਹੀਦਾ ਹੈ । ਇਸ ਦੇ ਨਾਲ ਜਿਥੇ ਪੈਸੇ ਦੀ ਬਚਤ ਹੋਵੇਗੀ ਉਥੇ ਐਡਮਿਨਿਸਟ੍ਰੇਸ਼ਨ ਵੀ ਚੰਗੀ ਹੋਵੇਗੀ । ਫਿਰ ਵਾਧੂ ਪਟਵਾਰੀ ਹਨ, ਵਾਧੂ ਓਵਰਸੀਅਰ ਹਨ, ਐਸ. ਡੀ. ਓਜ਼. ਹਨ ਜਿਨ੍ਹਾਂ ਦੇ ਕੰਮ ਉਨ੍ਹਾਂ ਦੇ ਡਿਪਟੀ ਕਰ ਸਕਦੇ ਹਨ, ਉਨ੍ਹਾਂ ਦੀਆਂ ਵਾਧੂ ਪੋਸਟਾ ਖ਼ਤਮ ਕਰਕੇ ਪੈਸਾ ਬਚਾਉਣਾ ਚਾਹੀਦਾ ਹੈ । ਇਸ ਦੇ ਨਾਲ ਹੀ ਪੰਜਾਬ ਦਾ ਅਤੇ ਐਡਮਿਨਿਸਟ੍ਰੇਸ਼ਨ ਦਾ ਭਲਾ ਹੋਵੇਗਾ ।

ਫਿਰ, ਡਿਪਟੀ ਸਪੀਕਰ ਸਾਹਿਬ, ਪਿੰਡਾਂ ਦੇ ਲੋਕਾਂ ਨਾਲ, ਕਿਸਾਨਾਂ ਨਾਲ, ਜ਼ਿਮੀਦਾਰਾਂ ਨਾਲ ਅਤੇ ਹਰੀਜਨਾਂ ਨਾਲ ਜਿਹੜੇ ਕਿ ਖੇਤੀਬਾੜੀ ਦਾ ਕੰਮ ਕਰਦੇ ਹਨ, ਇਨਸਾਫ਼ ਕਰਨਾ ਚਾਹੀਦਾ ਹੈ ਜ਼ਿਲ੍ਹਾਂ ਫਿਰੋਜ਼ਪੁਰ ਵਿਚ ਟਿਊਬਵੈਲ ਘੱਟ ਹਨ ਜੋ ਹਨ ਉਨ੍ਹਾਂ ਦਾ ਪਾਣੀ ਮਾੜਾ ਹੈ, ਖਾਰਾ ਹੈ । ਸਰਕਾਰ ਨੂੰ ਐਡਮਨਿਸਟ੍ਰੇਸ਼ਨ ਦੇ ਵਿਚ ਦਖਲ ਦੇ ਕੇ ਭਾਵੇਂ ਉਹ ਆਫ਼ੀਸ਼ਲ ਲੈਵਲ ਤੇ ਹੋਵੇ ਜਾਂ ਕਿਸੇ ਹੋਰ ਤਰ੍ਹਾਂ ਉਨ੍ਹਾਂ ਲੋਕਾਂ ਦੀਆਂ ਇਹ ਤਕਲੀਫ਼ਾਂ ਦੂਰ ਕਰਨੀਆਂ ਚਾਹੀਦੀਆਂ ਹਨ । ਅਜੇ ਤਕ ਸਰਕਾਰ ਨੇ ਇਸ ਸਬੰਧ ਵਿਚ ਕੋਈ ਕੋਸ਼ਿਸ਼ ਨਹੀਂ ਕੀਤੀ ਕਿ ਉਸ ਇਲਾਕੇ ਦਾ ਪਿਛੜਾਪਨ ਦੂਰ ਕੀਤਾ ਜਾਵੇ । ਮੈਂ ਸਮਝਦਾਂ ਹਾਂ ਕਿ ਇਨ੍ਹਾਂ ਕਿਸਾਨਾਂ ਨੂੰ ਤਕੜੇ ਕਰਨ ਲਈ ਉਨ੍ਹਾਂ ਨੂੰ ਉਹ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਜਿਹੜੀਆਂ ਕਿ ਨਹਿਰੀ ਪਾਣੀ ਲੈਣ ਵਾਲੇ ਕਿਸਾਨਾਂ ਨੂੰ ਪ੍ਰਾਪਤ ਹਨ । ਡਿਪਟੀ ਸਪੀਕਰ ਸਾਹਿਬ, ਜ਼ਿਲ੍ਹਾ ਫਿਰੋਜ਼ਪੁਰ ਅਤੇ ਬਠਿੰਡਾ ਅਜਿਹੇ ਦੋ ਜ਼ਿਲੇ ਹਨ ਜਿਥੇ ਮਾੜਾ ਪਾਣੀ ਟਿਊਬਵੈਲਾਂ ਵਿਚੋਂ ਨਿਕਲਦਾ ਹੈ ਸਰਕਾਰ ਨੂੰ ਚਾਹੀਦਾ ਹੈ ਕਿ........(ਵਿਘਨ)

**ਡਾਕਟਰ ਅਮੀਰ ਸਿੰਘ ਕ਼ਲਕਟ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਇਨ੍ਹਾਂ ਨੂੰ ਕਹੋ ਕਿ ਉਹ ਰੈਲੇਵੈਂਟ ਬੋਲਣ, ਇਹ ਰੈਲੇਵੈਂਟ ਨਹੀਂ ਹਨ ।

**ਸ੍ਰੀ ਡਿਪਟੀ ਸਪੀਕਰ** : ਉਹ ਰੈਲੇਵੇਂਟ ਬੋਲ ਰਹੇ ਹਨ । (The hon. Member is relevant.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੀ ਨਹੀਂ ਕਿ ਰੈਲੇਵੈਂਟ ਕੀ ਹੁੰਦਾ ਹੈ । ਪਹਿਲਾਂ ਇਨ੍ਹਾਂ ਨੂੰ ਸਮਝਾਓ ਕਿ ਰੈਲੇਵੈਂਟ ਕਿਸ ਨੂੰ

ਕਹਿੰਦੇ ਹਨ, ਫਿਰ ਮੈਂ ਬੋਲਾਂਗਾ । (ਵਿਘਨ) (ਹਾਸਾ) ਤੋ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਕ ਸਟ ਮਾਰੀ ਗਈ ਹੈ ਫਿਰੋਜ਼ਪੁਰ ਅਤੇ ਬਠਿੰਡੇ ਦੇ ਲੋਕਾਂ ਉਤੇ । ਉਥੇ ਪਾਣੀ ਦੀ ਟਰਨ 7 ਦਿਨਾਂ ਦੇ ਬਾਦ ਆਉਂਦੀ ਹੈ । ਕਿਸਾਨ ਦੀ ਖੇਤੀ ਪਾਣੀ ਤੇ ਨਿਰਭਰ ਕਰਦੀ ਹੈ । ਮੈਂ ਇਨ੍ਹਾਂ ਨੂੰ ਇਕ ਸੁਜੈਸ਼ਨ ਦੇਣੀ ਚਾਹੁੰਦਾ ਹਾਂ ਕਿ ਤਸੀਲ ਹੈਡਕੁਆਟਰ ਤੇ ਜੋ ਐਸ. ਡੀ. ਓ. ਹੁੰਦਾ ਹੈ ਉਸ ਦੇ ਦਫ਼ਤਰ ਵਿਚ 2-3 ਮਹੀਨੇ ਪਹਿਲਾਂ ਹੀ ਟਰਨ ਬੰਨ੍ਹ ਦੇਣੀ ਚਾਹੀਦੀ ਹੈ ਕਿ ਫ਼ਲਾਣੇ ਦਿਨ ਫ਼ਲਾਣੀ ਨਹਿਰ ਵਿਚ ਪਾਣੀ ਆਵੇਗਾ । ਤਾਂ ਕਿ ਜ਼ਿਮੀਦਾਰ ਨੂੰ, ਕਿਸਾਨ ਨੂੰ ਇਹ ਪਤਾ ਹੋਵੇਗਾ ਕਿ ਉਸ ਦੀ ਨਹਿਰ ਵਿਚ ਕਿਸ ਦਿਨ ਪਾਣੀ ਆਵੇਗਾ । ਵਾਹੀਕਾਰ ਨੂੰ ਪਤਾ ਹੋਵੇਗਾ ਕਿ ਕਿਸ ਦਿਨ ਉਸ ਦੀ ਪਾਣੀ ਦੀ ਟਰਨ ਆਉਣੀ ਹੈ । ਇਸ ਤਰ੍ਹਾਂ ਦਾ ਪ੍ਰਬੰਧ ਕੀਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਐਡਮਨਿਸਟ੍ਰੇਟਿਵ ਮਸ਼ੀਨਰੀ ਚੰਗੀ ਹੋ ਸਕਦੀ ਹੈ ਅਤੇ ਪੰਜਾਬ ਦਾ ਵੀ ਭਲਾ ਹੋ ਸਕਦਾ ਹੈ । ਮੈਨੂੰ ਆਸ ਹੈ ਕਿ ਇਰੀਗੇਸ਼ਨ ਦੇ ਵਜ਼ੀਰ ਸਾਹਿਬ ਮੇਰੀਆਂ ਸੁਜੈਸ਼ਨਜ਼, ਜਿਨ੍ਹਾਂ ਨੂੰ ਕਿ ਮੈਂ ਕੰਸਟ੍ਰਕਟਿਵ ਸਮਝਦਾ ਹਾਂ, ਦਾ ਧਿਆਨ ਰਖਣਗੇ ।

**ਚੌਧਰੀ ਰਾਮ ਸਿੰਘ**: ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਆਪੋਜੀਸ਼ਨ ਦੇ ਲੀਡਰ ਸਾਹਿਬ ਆਪਣੀ ਸੀਟ ਤੋਂ ਨਹੀਂ ਬੋਲ ਰਹੇ ।

(ਆਵਾਜ਼ਾਂ ; ਇਹ ਪਹਿਲਾਂ ਸੁਤੇ ਰਹੇ ਹਨ ।)

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (This is no point of order).

ਸਰਦਾਰ ਜਸਵਿੰਦਰ ਸਿੰਘ ਬਰਾੜ : ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਇਨ੍ਹਾਂ ਦੋਨਾਂ ਜ਼ਿਲਿਆਂ ਦੇ ਵਿਚ ਪਾਣੀ ਮਾੜਾ ਨਿਕਲਿਆ ਹੈ ਇਸ ਲਈ ਸਰਕਾਰ ਨੂੰ ਛੇਤੀ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ, ਨਹੀਂ ਤਾਂ ਉਥੇ ਦੇ ਕਿਸਾਨਾਂ, ਜ਼ਿਮੀਦਾਰਾਂ ਦੇ ਵਿਚ ਨਿਰਾਸ਼ਤਾ ਫੈਲ ਜਾਵੇਗੀ । ਮੈਂ ਅਰਜ਼ ਕਰਦਾ ਹਾਂ ਕਿ ਜਿਸ ਤਰ੍ਹਾਂ ਪਿਛੜੇ ਹੋਏ ਹੁਸ਼ਿਆਰਪੁਰ ਜ਼ਿਲੇ ਵਿਚ ਡੀਪ ਟਿਯੂਬਵੈਲਾਂ ਦੀ ਸਕੀਮ ਹੈ, ਉਸੇ ਤਰ੍ਹਾਂ ਇਥੇ ਵੀ ਸਹੂਲਤਾਂ ਦਿਤੀਆਂ ਜਾਣ ਨਹੀਂ ਤਾਂ ਕਿਸਾਨ ਜ਼ਿਆਦਾ ਅੰਨ ਨਹੀਂ ਪੈਦਾ ਕਰ ਸਕੇਗਾ, ਪੰਜਾਬ ਦਾ ਭਲਾ ਨਹੀਂ ਕਰ ਸਕੇਗਾ ।

ਇਸ ਤੋਂ ਅਗੇ ਮੈਂ ਕੁਝ ਐਜੂਕੇਸ਼ਨ ਦੇ ਮਹਿਕਮੇ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਐਜੂਕੇਸ਼ਨ ਦਾ ਮਹਿਕਮਾ ਬੜਾ ਲੰਬਾ ਚੌੜਾ ਮਹਿਕਮਾ ਹੈ । ਜੇ ਮੈਂ ਇਸ ਦੀ ਵਿਆਖਿਆ ਕਰਨ ਲਗਾਂ ਤਾਂ ਬਹੁਤ ਸਮ੍ਹਾਂ ਲਗ ਜਾਵੇਗਾ । ਇਸ ਲਈ ਮੈਂ ਸਿਰਫ਼ ਮੋਟੀਆਂ ਮੋਟੀਆਂ ਗਲਾਂ ਹੀ ਕਹਾਂਗਾ । ਪਹਿਲੀ ਗਲ ਤਾਂ ਇਹ ਹੈ ਕਿ ਇਸ ਮਹਿਕਮੇ ਦਾ ਹੈਡ ਅਜਿਹਾ ਆਦਮੀ ਹੋਣਾ ਚਾਹੀਦਾ ਹੈ ਜਿਸ ਨੇ ਇਸ ਮਹਿਕਮੇ ਵਿਚ ਹੀ ਕੰਮ ਕੀਤਾ ਹੋਵੇ । ਜਿਹੜਾ ਐਜੂਕੇਸ਼ਨ ਦੇ ਬਾਰੇ ਸਭ ਕੁਝ ਜਾਣਦਾ ਹੋਵੇ । ਉਸ ਨੂੰ ਸਾਰੀਆ ਉਣਤਾਈਆਂ ਦਾ ਪਤਾ ਹੁੰਦਾ ਹੈ ਇਸ ਲਈ ਉਹ ਦੂਰ ਕਰ ਸਕਦਾ ਹੈ। ਆਈ. ਏ. ਐਸ. ਸਜਣ ਜੋ ਹੋਰ ਮਹਿਕਮਿਆਂ ਦੇ ਵਿਚ ਬੜੀ ਚੰਗੀ ਤਰ੍ਹਾਂ ਕੰਮ ਕਰ ਸਕਦੇ ਹਨ, ਉਨ੍ਹਾਂ ਨੂੰ ਇਸ ਮਹਿਕਮੇ ਵਿਚ ਨਹੀਂ ਲਾਉਣਾ ਚਾਹੀਦਾ ਕਿਉਂਕਿ ਇਥੇ ਟੈਕਨੀਕਲ ਹੈਡ ਹੀ ਲਗਣਾ ਚਾਹੀਦਾ ਹੈ।

[ਸਰਦਾਰ ਜਸਵਿੰਦਰ ਸਿੰਘ ਬਰਾੜ]

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਕੋਆਪ੍ਰੇਟਿਵ ਮਹਿਕਮੇ ਦੇ ਬਾਰੇ ਕੁਝ ਕਹਿਣਾ ਹੈ। ਕਿਉਂਕਿ ਇਸ ਦਾ ਪੰਜਾਬ ਦੇ ਭਲੇ ਨਾਲ ਸਬੰਧ ਹੈ, ਪੰਜਾਬ ਦੇ ਕਿਸਾਨ ਦੇ ਭਲੇ ਨਾਲ ਸਬੰਧ ਹੈ, ਪੰਜਾਬ ਦੇ ਸ਼ਹਿਰੀ ਦੇ ਭਲੇ ਦਾ ਸੰਬਧ ਹੈ। ਡਿਪਟੀ ਸਪੀਕਰ ਸਾਹਿਬ, ਇਸ ਮਹਿਕਮੇ ਵਿਚ ਇਤਨੀਆਂ ਉਣਤਾਈਆਂ ਹਨ ਕਿ ਜੇ ਗਿਣਨ ਲਗਾਂ ਤਾਂ ਬਹੁਤ ਸਮਾਂ ਚਾਹੀਦਾ ਹੈ। ਪਰ ਮੈਂ ਵਜ਼ੀਰ ਸਾਹਿਬ ਨੂੰ ਇਕ ਗਲ ਐਡਮਨਿਸਟ੍ਰੇਸ਼ਨ ਸੁਧਾਰਣ ਲਈ ਕਹਾਂਗਾ ਕਿ ਜਿਹੜੇ ਲੂਪ-ਹੋਲਜ਼ ਇਸ ਦੀ ਵਰਕਿੰਗ ਵਿਚ ਅਸੀਂ ਪੁਆਇੰਟ ਆਊਟ ਕੀਤੇ ਹਨ ਜਾਂ ਕਿਸੇ ਹੋਰ ਪ੍ਰਾਈਵੇਟ ਆਦਮੀ ਨੇ ਕੀਤੇ ਹਨ, ਸਰਕਾਰ ਉਨ੍ਹਾਂ ਤੇ ਧਿਆਨ ਦੇ ਕੇ ਉਨ੍ਹਾਂ ਨੂੰ ਦੂਰ ਕਰੇ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਰਾਮਪੁਰੇ ਫੂਲ ਦੀ ਸੋਸਾਇਟੀ ਦੀ ਬਲੈਕ ਮੇਲਿੰਗ ਦਾ ਜ਼ਿਕਰ ਅਸੀਂ ਇਥੇ ਵਾਰ ਵਾਰ ਕਰ ਚੁਕੇ ਹਾਂ। ਪਰ ਸਰਕਾਰ ਦੇ ਕੰਨਾਂ ਤੇ ਜੂੰ ਨਹੀਂ ਸਰਕੀ। ਮੈਂ ਅਰਜ਼ ਕਰਦਾਂ ਹਾਂ ਕਿ ਜੇ ਨਿਆਂ ਵਕਤ ਸਿਰ ਨਹੀਂ ਦਿਤਾ ਜਾਂਦਾ, ਕੇਵਲ ਦਿਤਾ ਜਾਂਦਾ ਹੈ ਤਾਂ ਉਹ ਨਿਆਂ ਨਹੀਂ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿਨ੍ਹਾਂ ਕੇਸਾਂ ਦੀਆਂ ਸ਼ਕਾਇਤਾਂ 2-3 ਸਾਲਾਂ ਤੋਂ ਪੈਂਡਿੰਗ ਪਈਆਂ ਹਨ ਜਾਂ 2-3-4 ਜਾਂ 6 ਮਹੀਨਿਆਂ ਤੋਂ ਪੈਂਡਿੰਗ ਪਈਆਂ ਹਨ, ਉਨ੍ਹਾਂ ਦੀ ਜਲਦੀ ਤੋਂ ਜਲਦੀ ਪੜਤਾਲ ਹੋਣੀ ਚਾਹੀਦੀ ਹੈ। ਜੋ ਕੇਸ ਸਾਬਤ ਹੋ ਚੁਕੇ ਹਨ, ਗਲ ਮੁਕਣ ਤੇ ਆਈ ਹੈ, ਉਸ ਨੂੰ ਸਮਾਪਤ ਕਰ ਦੇਣਾ ਚਾਹੀਦਾ ਹੈ ਅਤੇ ਜੋ ਦੋਸ਼ੀ ਹਨ ਉਨ੍ਹਾਂ ਦੇ ਵਿਰੁਧ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਲੈਂਡ ਮਾਰਟਗੇਜ਼ ਬੈਂਕਸ ਰਾਹੀਂ ਲੱਖਾਂ ਰੁਪਏ ਦੀ ਠਗੀ ਮਾਰੀ ਜਾ ਰਹੀ ਹੈ। ਇਹ ਪਹਿਲਾਂ ਦਸਿਆ ਜਾ ਚੁਕਾ ਹੈ ਕਿ ਉਥੇ ਬਹੁਤ ਕੁਰਪਸ਼ਨ ਹੈ। ਉਥੇ ਉਨ੍ਹਾਂ ਸਜਣਾਂ ਨੂੰ ਅਗੇ ਰਖਿਆ ਗਿਆ ਹੈ ਜਿਨ੍ਹਾਂ ਦਾ ਕਿਰਦਾਰ ਚੰਗਾ ਨਹੀਂ। ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇ ਇਨ੍ਹਾਂ ਬੈਂਕਾਂ ਦੇ ਵਲ ਧਿਆਨ ਦਿਤਾ ਜਾਵੇ, ਇਨ੍ਹਾਂ ਦੀ ਕੋਆਪ੍ਰੇਟਿਵ ਮਹਿਕਮੇ ਨਾਲ ਕੋਆਰਡੀਨੇਸ਼ਨ ਕਰਵਾ ਲਈ ਜਾਵੇ ਤਾਂ ਐਡਮਨਿਸਟ੍ਰੇਸ਼ਨ ਦਾ ਭਲਾ ਹੋ ਸਕਦਾ ਹੈ।

ਇਸ ਦੇ ਨਾਲ ਨਾਲ ਮੈਂ ਅਰਜ਼ ਕਰਦਾ ਹਾਂ ਕਿ ਪ੍ਰਾਈਵੇਟ ਸਕੂਲਾਂ ਦੇ ਜਾਂ ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਨਾਲ ਅਨਿਆਂ ਹੋ ਰਿਹਾ ਹੈ। ਚਾਹੀਦਾ ਇਹ ਹੈ ਕਿ ਜਿਹੜੀਆਂ ਸਹੂਲਤਾਂ ਅਤੇ ਤਨਖਾਹਾਂ ਗੌਰਮਿੰਟ ਸਕੂਲਾਂ, ਕਾਲਜਾਂ ਦੇ ਟੀਚਰਾਂ ਨੂੰ ਦਿਤੀਆਂ ਜਾਂਦੀਆਂ ਹਨ ਉਨ੍ਹਾਂ ਨੂੰ ਵੀ ਦਿਤੀਆਂ ਜਾਣ। ਇਹ ਉਹ ਵਰਗ ਹੈ ਜੋ ਕਿ ਪਬਲਿਕ ਉਪੀਨੀਅਨ ਬਣਾਉਂਦਾ ਹੈ। ਪਰ ਉਨ੍ਹਾਂ ਨਾਲ ਹੋ ਇਹ ਰਿਹਾ ਹੈ ਕਿ 500 ਰੁਪਏ ਤਨਖਾਹ ਲਿਖਾ ਕੇ ਦਿਤੀ 300 ਰੁਪਏ ਜਾਂਦੀ ਹੈ। ਇਹ ਵਰਗ ਇੰਟੈਲੀਜੇਂਸੀਆ ਹੈ, ਪੰਜਾਬ ਦਾ, ਸੁਸਾਇਟੀ ਦੀ ਕਰੀਮ ਹੈ। ਮੈਂ ਸਮਝਦਾ ਹਾਂ ਕਿ ਇਸ ਵਰਗ ਨੂੰ ਨਿਆਂ ਨਹੀਂ ਮਿਲ ਰਿਹਾ। ਇਨ੍ਹਾਂ ਨੂੰ ਵੀ ਸਰਕਾਰੀ ਟੀਚਰਾਂ ਦੀ ਤਰ੍ਹਾਂ ਕੁਆਟਰ ਆਦਿ ਦੀਆਂ ਸਹੂਲਤਾਂ ਅਤੇ ਚੰਗੇ ਸਰਵਿਸ ਰੂਲਜ਼ ਬਣਾ ਕੇ ਦੇਣੇ ਚਾਹੀਦੇ ਹਨ। ਇਸ ਦੇ ਨਾਲ ਵੀ ਪੰਜਾਬ ਦੀ ਐਡਮਿਨਿਸਟ੍ਰੇਸ਼ਨ ਦਾ ਸੁਧਾਰ ਹੋ ਸਕਦਾ ਹੈ।

ਇਸ ਤੋਂ ਬਾਦ ਮੈਂ ਇਕ ਗਲ ਹੋਰ ਅਰਜ਼ ਕਰਨੀ ਹੈ ਕਿ ਜੋ ਅਫ਼ਸਰ ਹਨ ਸਾਡੇ ਪੰਜਾਬ ਦੇ ਉਹ ਬੜੇ ਇੰਟੈਲੀਜੈਂਟ ਹਨ, ਉਨ੍ਹਾਂ ਨੂੰ ਤੰਗ ਨਹੀਂ ਕਰਨਾ ਚਾਹੀਦਾ। ਜਿਥੇ ਕੋਈ

ਚੰਗਾ ਕੰਮ ਕਰ ਰਿਹਾ ਹੈ ਕਰਨ ਦੇਣਾ ਚਾਹੀਦਾ ਹੈ । ਇਹ ਨਹੀਂ ਹੋਣਾ ਚਾਹੀਦਾ ਕਿ ਉਸਨੂੰ ਕਿਸੇ ਸਿਆਸੀ ਮਨੋਰਥ ਲਈ ਜਾਂ ਮਜ਼ਬੋ- ਮਿਲੱਤ ਦੇ ਅਧਾਰ ਤੇ ਇਕ ਥਾਂ ਤੋਂ ਪੁਟ ਕੇ ਦੂਜੀ ਥਾਂ ਤੇ ਅਤੇ ਦੂਜੀ ਥਾਂ ਤੋਂ ਪੁਟ ਕੇ ਤੀਜੀ ਥਾਂ ਤੇ ਲਾਇਆ ਜਾਵੇ। ਇਹ ਸਾਡੇ ਸਮਾਜ ਦਾ ਸਭ ਤੋਂ ਵੱਧ ਇੰਟੈਲੀਜੈਂਟ ਤਬਕਾ ਹੈ । ਸਾਰੀ ਐਡਮਨਿਸਟ੍ਰੇਸ਼ਨ ਇਸ ਨੇ ਹੀ ਚਲਾਣੀ ਹੁੰਦੀ ਹੈ । ਇਨ੍ਹਾਂ ਨੂੰ ਕਿਸੇ ਮਜ਼੍ਹਬੀ ਅਧਾਰ ਤੇ ਜ਼ਾਂ ਪੁਲੀਟੀਕਲ ਮੋਟਿਵ ਨਾਲ ਨਹੀਂ ਬਦਲਣਾ ਚਾਹੀਦਾ । ਮੈਂ ਕਿਸੇ ਦਾ ਨਾਂ ਲੈ ਕੇ ਨਿੰਦਾ ਚੁਗਲੀ ਨਹੀਂ ਕਰਨਾ ਚਾਹੁੰਦਾ । ਮੈਂ ਤਾਂ ਤੁਹਾਡੇ ਰਾਹੀਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੇਰੇ ਪੰਜਾਬ ਦਾ ਕੋਈ ਵੀ ਅਫ਼ਸਰ ਭਾਵੇਂ ਉਹ ਕਿਸੇ ਵੀ ਤਬਕੇ ਨਾਲ ਸਬੰਧ ਰਖਦਾ ਹੋਵੇ, ਮੇਰੇ ਸਨਮਾਨ ਦਾ ਪਾਤਰ ਹੈ । ਜੇ ਉਨ੍ਹਾਂ ਦੀਆਂ ਟਰਾਂਸਫਰਜ਼ ਕਿਸੇ ਸਿਆਸੀ ਜਾਂ ਜ਼ਾਤੀ ਅਧਾਰ ਤੇ ਕੀਤੀਆਂ ਗਈਆਂ ਤਾਂ ਇਸ ਨਾਲ ਭਲਾ ਨਹੀਂ ਹੋਵੇਗਾ । ਇਹ ਬਿਲਕੁਲ ਨਹੀਂ ਚਾਹੀਦਾ । ਇਹ ਸਰਕਾਰ ਦੇ ਭਲੇ ਦੀ ਗਲ ਹੈ ।

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਪੁਲਿਸ ਵਿਚ ਸੁਧਾਰ ਹੋਣਾ ਚਾਹੀਦਾ ਹੈ। ਪੰਜਾਬ ਸਰਕਾਰ ਨੇ ਗਵਰਨਰ ਸਾਹਿਬ ਦੇ ਰਾਜ ਵਿਚ ਪੁਲਿਸ ਵਿਚ ਸੁਧਾਰ ਕੀਤਾ ਲੇਕਿਨ ਪੁਲਸ ਵਿਚ ਜੋ ਮੈਂ ਸਮਝਦਾ ਹਾਂ ਕਿ ਕਈ ਸਜਣ ਮਾੜੇ ਕੰਮ ਵੀ ਕਰਦੇ ਹਨ । ਸਾਰੀ ਪੁਲਿਸ ਨੂੰ ਬਦਨਾਮ ਨਹੀਂ ਕੀਤਾ ਜਾ ਸਕਦਾ । ਇਨ੍ਹਾਂ ਵਿਚ ਨੇਕ ਬੰਦੇ ਵੀ ਹਨ । ਜ਼ਿਲ੍ਹੇ ਵਿਚ ਦੋ ਇਕੋ ਜਿਹੇ ਅਫ਼ਸਰ ਬਣ ਗਏ ਹਨ; ਇਕ ਡੀ. ਸੀ. ਅਤੇ ਦੂਜਾ ਐਸ. ਪੀ. ਜਦੋਂ ਕਿ ਅਗੇ ਜ਼ਿਲ੍ਹੇ ਵਿਚ ਇਕ ਅਫ਼ਸਰ ਹੋਇਆ ਕਰਦਾ ਸੀ । ਮੈਨੂੰ ਪੂਰੀ ਤਰ੍ਹਾਂ ਪਤਾ ਹੈ ਕਿ ਪਹਿਲਾਂ ਐਸ. ਪੀ. ਦੀ ਰਪੋਰਟ ਡੀ. ਸੀ. ਸਾਹਿਬ ਲਿਖਦੇ ਹੁੰਦੇ ਸਨ ਪਰ ਹੁਣ ਆਈ. ਜੀ. ਸਾਹਿਬ ਜਾਂ ਡੀ. ਆਈ. ਜੀ, ਇਨ੍ਹਾਂ ਦੀ ਕਾਨਫੀਡੈਂਸਲ ਰਪੋਰਟ ਲਿਖਣ ਲਗ ਪਏ ਹਨ । ਜ਼ਿਲ੍ਹੇ ਦੀ ਐਡਮਨਿਸਟ੍ਰੇਸ਼ਨ ਨੂੰ ਚੰਗਾ ਕਰਨ ਵਾਸਤੇ ਡੀ. ਸੀ. ਨੂੰ ਅਧਿਕਾਰ ਹੋਣਾ ਚਾਹੀਦਾ ਹੈ ਕਿ ਐਸ. ਪੀ. ਦੀ ਰਪੋਰਟ ਆਪ ਲਿਖੇ ਅਤੇ ਐਸ. ਪੀ. ਅਤੇ ਡੀ. ਸੀ. ਦੋਵੇਂ ਜਣੇ ਮਿਲ ਕੇ ਜ਼ਿਲ੍ਹੇ ਦਾ ਸੁਧਾਰ ਕਰ ਸਕਣ । ਜੇ ਜ਼ਿਲ੍ਹੇ ਵਿਚ ਐ.ਸ. ਪੀ. ਅਤੇ ਡੀ. ਸੀ. ਬਿਨਾ ਮਜ਼ਬੋ-ਮਿਲਤ ਤੋਂ ਲਗਾਏ ਜਾਣ ਸਿਰਫ ਆਨੈਸਟੀ ਅਤੇ ਕਾਬਲੀਅਤ ਨੂੰ ਬੇਸ ਰਖਿਆ ਜਾਏ ਤਾਂ ਅਸੀਂ ਕੁਰਪਸ਼ਨ ਦਾ ਜੋ ਢੰਢੋਰਾ ਸਦਨ ਦੇ ਅੰਦਰ ਅਤੇ ਬਾਹਰ ਪਿਟਦੇ ਫਿਰਦੇ ਹਨ ਉਹ ਖ਼ਤਮ ਹੋ ਸਕਦੀ ਹੈ । 50 ਪਰਸੈਂਟ ਜ਼ਿਲ੍ਹੇ ਵਿਚ ਆਨੇਸਟ ਅਫ਼ਸਰ ਲਗਾਉਣ ਨਾਲ ਕੁਰਪਸ਼ਨ ਖ਼ਤਮ ਹੋ ਸਕਦੀ ਹੈ। ਇਸ ਲਈ ਡਿਪਟੀ ਸਪੀਕਰ ਸਾਹਿਬ, ਤੁਹਾਡੇ ਦੁਆਰਾ ਮੈਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਨੇਕ ਅਤੇ ਆਨੈਸਟ ਅਫ਼ਸਰਾਂ ਨੂੰ ਜ਼ਿਲ੍ਹੇ ਵਿਚ ਲਗਾ ਕੇ ਘਟ ਤੋਂ ਘਟ ਇੰਟਰਫੀਅਰੈਂਸ਼ ਕਰਨ ਦੀ ਕੋਸ਼ਿਸ਼ ਕੀਤੀ ਜਾਵੇ । ਜਿਨ੍ਹਾਂ ਨੂੰ ਕੋਈ ਸਜ਼ਾ ਦੇਣੀ ਕਾਹੀਦੀ ਹੈ ਉਨ੍ਹਾਂ ਨੂੰ ਟੈਲੀਫੂਨ ਰਾਹੀਂ ਜਾਂ ਆਰਡਰ ਰਾਹੀਂ ਹੱਕਿਆ ਨਾ ਜਾਵੇ । ਇਸ ਨਾਲ ਸਰਕਾਰ ਦੇ ਹਥ ਮਜ਼ਬੂਤ ਹੋਣਗੇ ਅਤੇ ਕੁਰਪਟ ਅਫ਼ਸਰ ਆਪਣੇ ਆਪ ਖ਼ਤਮ ਹੋ ਸਕਣਗੇ । ਮੈਂ ਤੁਹਾਡੇ ਦੁਆਰਾ ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੈਂ 1947 ਤੋਂ ਪਹਿਲਾਂ ਦੀ ਰਪੋਰਟ ਪੜ੍ਹੀ ਹੈ । ਉਸ ਵੇਲੇ ਡੀ. ਸੀ. ਸਾਹਿਬ ਅਤੇ ਐਸ, ਪੀ. ਸਾਹਿਬ ਦੋਵੇ ਘੋੜਿਆਂ ਤੇ ਚੜ੍ਹ ਕੇ ਹਰ ਤਹਿਸੀਲ ਅਤੇ ਥਾਣੇ ਦਾ ਮੁਆਇਨਾ ਕਰਿਆ ਕਰਦੇ ਸਨ ।ਅਤੇ ਇਸ ਤਰ੍ਹਾਂ ਨਾਲ ਐਡਮਨਿਸਟ੍ਰੇਸ਼ਨ ਨੂੰ ਚੰਗਾ ਬਣਾਉਣ ਵਿਚ ਆਪਣਾ ਹਿੱਸਾ ਪਾਇਆ ਕਰਦੇ ਸਨ । .ਉਨ੍ਹਾਂ ਨੂੰ ਤਹਿਸੀਲਾਂ ਅਤੇ ਥਾਣਿਆਂ ਦੀ ਫ਼ਸਟ ਹੈਂਡ ਨਾਲੇਜ ਹੋਇਆ ਕਰਦੀ ਸੀ । ਬਰਿਟਿਸ਼ ਰਾਜ ਵਿਚ ਡੀ. ਸੀ.

[ਸਰਦਾਰ ਜਸਵਿੰਦਰ ਸਿੰਘ ਬਰਾੜ]

ਸਾਹਿਬ ਨੂੰ ਮਹੀਨੇ ਵਿਚ ਨੌ ਦਿਨ ਤੇ ਦੌਰਾ ਕਰਨਾ ਪੈਂਦਾ ਸੀ । ਮੇਰਾ ਭਾਵ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਇਸ ਤਰ੍ਹਾਂ ਨਾਲ ਦੌਰੇ ਕਰਨ ਨਾਲ ਉਨ੍ਹਾਂ ਨੂੰ ਇਲਾਕੇ ਦੇ ਲੋਕਾਂ ਦੀ, ਇਲਾਕੇ ਦੀ ਜ਼ਮੀਨ ਦੀ, ਇਲਾਕੇ ਦੇ ਸ਼ਹਿਰੀਆਂ ਦੀ ਹੋਰ ਹਰ ਕਿਸਮ ਦੀ ਉਨ੍ਹਾਂ ਨੂੰ ਫਸਟ ਹੈਂਡ ਨਾਲੇਜ ਹੁੰਦੀ ਸੀ । ਤਹਿਸੀਲਦਾਰ ਨਾਲੋਂ ਡੀ. ਸੀ. ਕਿਤੇ ਵੱਧ ਚੰਗੀ ਇਨਫਰਮੇਸ਼ਨ ਅਤੇ ਦਲੀਲ ਦੇ ਸਕਦਾ ਸੀ । ਇਸ ਲਈ ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹੋ ਜਿਹੇ ਸੁਕੈਡ ਚਾਲੂ ਕੀਤੇ ਜਾਣ। ਡੀ. ਸੀ. ਸਾਹਿਬ, ਐਸ. ਪੀ. ਸਾਹਿਬ ਅਤੇ ਹੋਰ ਜ਼ਿਮੇਵਾਰ ਅਫਸਰਾਂ ਨੂੰ ਘੋੜਿਆਂ ਤੇ ਚੜ੍ਹ ਕੇ ਮਹੀਨੇ ਵਿਚ ਨੌ ਜਾਂ ਦਸ ਦਿਨ ਇਲਾਕੇ ਦਾ ਦੌਰਾ ਕਰਨਾ ਚਾਹੀਦਾ ਹੈ ਤਾਂ ਕਿ ਉਸ ਇਲਾਕੇ ਦਾ ਸੁਧਾਰ ਹੋ ਸਕੇ । (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਤਹਾਡੇ ਦੁਆਰਾ ਸਰਕਾਰ ਨੂੰ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ । ਮੇਰੀ ਕਿਸੇ ਅਫ਼ਸਰ ਨਾਲ ਨਾ ਜ਼ਾਤੀ ਲਗਾਉ ਹੈ ਅਤੇ ਨਾਂ ਹੀ ਕਿਸੇ ਨਾਲ ਰੰਜਸ਼ ਹੈ । ਮੇਰੀ ਪਵਿੱਤਰ ਭੂਮੀ ਪੰਜਾਬ ਦੇ ਵਾਸਤੇ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਇਸ ਵੇਲੇ ਐਸ. ਪੀ. ਸਾਹਿਬਾਨ ਦੀ ਫੌਜ, ਡੀ. ਆਈ. ਜੀ. ਸਾਹਿਬਾਨ ਦੀ ਫੌਜ, ਡੀ. ਸੀ. ਸਾਹਿਬਾਨ ਦੀ ਫੌਜ ਜਾਂ ਹੋਰ ਅਫ਼ਸਰਾਂ ਦੀ ਫੌਜ, ਰਖੀ ਹੋਈ ਹੈ ਇਹ ਪੰਜਾਬ ਦੇ ਭਲੇ ਵਿਚ ਨਹੀਂ । ਮੇਰੀ ਅਰਜ਼ ਹੈ ਕਿ ਲੋੜੀਂਦੇ ਅਫ਼ਸਰ ਜ਼ਰੂਰ ਰਖਣੇ ਚਾਹੀਦੇ ਹਨ, ਜ਼ੁਮੇਵਾਰੀ ਦੀ ਥਾਂ ਇਨ੍ਹਾਂ ਨੂੰ ਦੇਣੀ ਚਾਹੀਦੀ ਹੈ, ਇਨ੍ਹਾਂ ਦੇ ਕੰਮ ਵਿਚ ਕੋਈ ਇੰਟਰਫ਼ੀਅਰੈਂਸ ਨਹੀਂ ਹੋਣੀ ਚਾਹੀਦੀ, ਲੇਕਿਨ ਜੋ ਵਾਧੂ ਅਫ਼ਸਰ ਰਖੇ ਹੋਏ ਹਨ ਇਹ ਪੰਜਾਬ ਦੇ ਭਲੇ ਵਿਚ ਨਹੀਂ ਹੈ ਅਤੇ ਇਨ੍ਹਾਂ ਨੂੰ ਛੇਤੀ ਤੋਂ ਛੇਤੀ ਘਟਾਇਆ ਜਾਣਾ ਚਾਹੀਦਾ ਹੈ । ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਯਾਦਹਾਨੀ ਕਰਾਉਣਾ ਚਾਹੁੰਦਾ ਹਾਂ ਕਿ ਇਸੇ ਹਾਊਸ ਵਿਚ ਇਨ੍ਹਾਂ ਨੇ ਵਿਸ਼ਵਾਸ਼ ਦਲਾਇਆ ਸੀ ਕਿ ਜਿੰਨੇ ਅਫ਼ਸਰਾਂ ਦੀ ਲੋੜ ਹੋਵੇਗੀ ਉਨੇ ਹੀ ਅਫ਼ਸਰ ਰਖੇ ਜਾਣ ਦੀ ਕੋਸ਼ਿਸ਼ ਕੀਤੀ ਜਾਵੇਗੀ । ਮੈਂ ਫਿਰ ਤੁਹਾਡੇ ਦੁਆਰਾ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕਿ ਜਿਹੜੇ ਵਾਧੂ ਅਫ਼ਸਰ ਹਨ ਉਨ੍ਹਾਂ ਨੂੰ ਸੈਂਟਰ ਵਿਚ ਜਾਂ ਕਿਤੇ ਹੋਰ ਸਕੀਮ ਵਿਚ ਭੇਜ ਦਿਤਾ ਜਾਣਾ ਚਾਹੀਦਾ ਹੈ । ਇਥੇ ਸਿਰਫ ਜ਼ੁਮੇਵਾਰ ਅਤੇ ਲੋੜ ਅਨੁਸਾਰ ਅਫ਼ਸਰਾਂ ਨੂੰ ਹੀ ਰਖਿਆ ਜਾਣਾ ਚਾਹੀਦਾ ਹੈ । ਇਸ ਨਾਲ ਪੰਜਾਬ ਦੇ ਮਾਲੀਏ ਤੇ ਭਾਰ ਨਹੀਂ ਪਵੇਗਾ ਅਤੇ ਇਹ ਮਾਲੀਆ ਉਸੇ ਤਰ੍ਹਾਂ ਹੀ ਲਗਾਇਆ ਜਾ ਸਕੇਗਾ ਜਿਸ ਨਾਲ ਕਿ ਮੇਰੇ ਪੰਜਾਬ ਦੀ ਤਰੱਕੀ ਹੋ ਸਕੇ ਔਰ ਇਥੇ ਦੇ ਡਿਵੈਲਪਮੈਂਟ ਦੇ ਕੰਮ ਹੋ ਸਕਣ । ਮੇਰਾ ਭਾਵ ਟਾਪ ਹੈਵੀ ਐਡਮਨਿਸਟ੍ਰੇਸ਼ਨ ਨੂੰ ਸਮਾਪਤ ਕਰਨ ਦਾ ਹੈ । ਇਸ ਨੂੰ ਜਿੰਨੀ ਜਲਦੀ ਸਮਾਪਤ ਕਰਾਂਗੇ ਉਨੀ ਜਲਦੀ ਪੰਜਾਬ ਦਾ ਭਲਾ ਹੋਵੇਗਾ ।

ਇਸ ਤੋਂ ਅਗੇ ਇਕ ਗਲ ਹੋਰ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਮੇਰਾ ਖਿਆਲ ਹੈ ਕਿ ਇਸ ਨੂੰ ਗਿਆਨੀ ਜੀ ਗੌਰ ਨਾਲ ਸੁਣਨਗੇ ਕਿਉਂਕਿ ਗਿਆਨੀ ਜੀ ਗਰੀਬਾਂ ਦੇ ਹਾਮੀ ਹੋਣ ਦਾ ਦਮ ਭਰਦੇ ਹਨ । ਪੁਲਿਸ ਵਿਚ ਕਾਨਸਟੇਬਲ, ਹੈਡ ਕਾਨਸਟੇਬਲ ਜਾਂ ਏ. ਐਸ. ਆਈ. ਬਣ ਜਾਂਦੇ ਹਨ ਅਤੇ ਜੇ ਇਨ੍ਹਾਂ ਵਿਚ ਕੁਰਪਸ਼ਨ ਨੂੰ ਖਤਮ ਕਰਨਾ ਹੈ ਤਾਂ ਇਨ੍ਹਾਂ ਨੂੰ ਸਮਾਜ ਵਿਚ ਸਤਿਕਾਰ ਦੇਣਾ ਚਾਹੀਦਾ ਹੈ ਅਤੇ ਇਨ੍ਹਾਂ ਦੀਆਂ ਤਨਖਾਹਾਂ

ਵਧਾਉਣੀਆਂ ਚਾਹੀਦੀਆਂ ਹਨ । ਇਕ ਗਰੀਬ ਕਾਨਸਟੇਬਲ ਨੂੰ ਸਾਲ ਬਾਅਦ ਇਕ ਰੁਪਿਆ ਇਨਕਰੀਮੈਂਟ ਮਿਲਦੀ ਹੈ ਅਤੇ ਦਸ ਸਾਲ ਦੀ ਸਰਵਿਸ ਹੋਣ ਬਾਅਦ ਉਹ ਤਾਂ ਆਸ ਲਾਈ ਬੈਠਾ ਹੁੰਦਾ ਹੈ ਕਿ ਉਸ ਨੂੰ ਉਸ ਦੇ ਕੰਮ ਦਾ ਸਿਲਾ ਉਸਨੂੰ ਮਿਲੇਗਾ ਪਰ ਮਿਲਦਾ ਕੀ ਹੈ ਸਾਲਾਨਾ ਇਕ ਇਨਕਰੀਮੈਂਟ । ਦੂਜਿਆਂ ਮੁਲਾਜ਼ਮਾਂ ਨੂੰ 5, 10, 20, 25 ਅਤੇ 30 ਰੁਪਏ ਦੀ ਇਨਕਰੀਮੈਂਟ ਮਿਲਦੀ ਹੈ ਇਸ ਤਰ੍ਹਾਂ ਨਾਲ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਹਾਲਾਤ ਦੇ ਅੰਦਰ ਉਹ ਕਾਨਸਟੇਬਲ ਕਿਸ ਤਰ੍ਹਾਂ ਠੀਕ ਕੰਮ ਕਰ ਸਕਦਾ ਹੈ । ਇਸ ਲਈ ਤੁਹਾਡੇ ਰਾਹੀਂ ਮੈਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਇਨ੍ਹਾਂ ਨੂੰ ਕਾਨਸਟੇਬਲ ਤੋਂ ਲੈ ਕੇ ਐਸ. ਐਚ. ਓ. ਤਕ ਉਸੇ ਹਿਸਾਬ ਨਾਲ ਇਨਕਰੀਮੈਂਟਾਂ ਮਿਲਣੀਆਂ ਚਾਹੀਦੀਆਂ ਹਨ ਜਿਸ ਹਿਸਾਬ ਨਾਲ ਦੂਜੇ ਮੁਲਾਜ਼ਮਾਂ ਨੂੰ ਮਿਲਦੀਆਂ ਹਨ । ਇਨ੍ਹਾਂ ਦੇ ਪੇ-ਸਕੇਲ ਵੀ ਦੂਜਿਆਂ ਮੁਲਾਜ਼ਮਾਂ ਦੇ ਹਿਸਾਬ ਨਾਲ ਬਨਾਉਣੇ ਚਾਹੀਦੇ ਹਨ । ਇਨ੍ਹਾਂ ਲਈ ਕੁਆਰਟਰ ਬਨਾਉਣੇ ਚਾਹੀਦੇ ਹਨ ਅਤੇ ਇਨ੍ਹਾਂ ਨੂੰ ਵਰਦੀਆਂ ਦੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ । ਇਹ ਛੋਟੇ ਕਾਡਰ ਦੇ ਬੰਦੇ ਕਾਨਸਟੇਬਲ ਜਾਂ ਹੈਡ ਕਾਨਸਟੇਬਲ ਆਮ ਤੌਰ ਤੇ ਪਛੜੇ ਵਰਗ ਵਿਚੋਂ ਹੀ ਹੁੰਦੇ ਹਨ । ਇਸ ਲਈ ਇਨ੍ਹਾਂ ਨੂੰ ਜੋ ਮੈਂ ਪਹਿਲਾਂ ਅਰਜ਼ ਕਰ ਚੁਕਾ ਹਾਂ ਉਹ ਸਾਰੀਆਂ ਫ਼ੈਸੇਲਿਟੀਜ਼ ਦੇਣੀਆਂ ਚਾਹੀਦੀਆਂ ਹਨ ।

ਇਸ ਤੋਂ ਅਗੇ ਮੈਂ, ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਦੁਨੀਆਂ ਸਾਇੰਟੇਫ਼ਿਕ ਹੋਣ ਕਰਕੇ, ਕ੍ਰਾਈਮਜ਼ ਵੀ ਇਨਸਾਨ ਦੇ ਬਰੇਨ ਦੀ ਕਾਢ ਹਨ, ਇਸ ਕਰਕੇ ਕ੍ਰਾਈਮਜ਼ ਵੀ ਸਾਇੰਟੇਫ਼ਿਕ ਹੋ ਗਏ ਹਨ । ਇਹ ਪੁਰਾਣੇ ਤਰੀਕਿਆਂ ਨਾਲ ਅਸੀਂ ਹੁਣ ਕ੍ਰਾਈਮਜ਼ ਨੂੰ ਡਿਟੈਕਟ ਨਹੀਂ ਕਰ ਸਕਾਂਗੇ ਇਸ ਲਈ ਹਰ ਇਕ ਥਾਣੇ ਵਿਚ ਇਕ ਜੀਪ ਹੋਣੀ ਚਾਹੀਦੀ ਹੈ, ਤਿੰਨ ਮੋਟਰ ਸਾਈਕਲ ਹੋਣੇ ਚਾਹੀਦੇ ਹਨ ਅਤੇ ਜੇ ਹਰ ਇਕ ਥਾਣੇ ਨੂੰ ਵਾਇਰਲੈੱਸ ਨਹੀਂ ਦੇ ਸਕਦੇ ਤਾਂ ਦੋ ਤਿੰਨ ਥਾਣਿਆਂ ਨੂੰ ਤਾਂ ਜ਼ਰੂਰ ਇਕ ਵਾਇਰਲੈਸ ਸਟੇਸ਼ਨ ਦੇ ਦੇਣਾ ਚਾਹੀਦਾ ਹੈ । ਇਸ ਨਾਲ ਕ੍ਰਾਈਮਜ਼ ਦੀ ਐਵੀਡੈਂਸ ਦੀ ਛੇਤੀ ਭਾਲ ਹੋ ਸਕਦੀ ਹੈ । ਐਵੀਡੈਂਸ ਚੰਗੀ ਮਿਲ ਸਕਦੀ ਹੈ (ਵਿਘਨ) ਸੋ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਤਰ੍ਹਾਂ ਕਰਨ ਨਾਲ ਐਡਮਨਿਸਟ੍ਰਸ਼ਨ ਵਿਚ ਸੁਧਾਰ ਆ ਸਕਦਾ ਹੈ ।

ਇਕ ਸੁਝਾਉ ਮੈਂ ਹੋਰ ਦਿਆਂਗਾ ਕਿ ਕੁਰਪਸ਼ਨ ਨੂੰ ਦੂਰ ਕਰਨ ਵਾਸਤੇ ਇਕ ਕਮੇਟੀ ਸਟੇਟ ਲੇਵਲ ਤੇ ਬਣਾਈ ਜਾਵੇ ਜਿਸ ਵਿਚ ਆਪੋਜ਼ੀਸ਼ਨ ਦੇ ਨੁਮਾਇੰਦੇ, ਸਰਕਾਰ ਦੇ ਨੁਮਾਇੰਦੇ ਅਤੇ ਹੋਰ ਦੂਜੇ ਉਘੇ ਨੁਮਾਇੰਦੇ ਰਖੇ ਜਾਣ । ਇਹ ਕਮੇਟੀ ਵਿਜੇਲੈਂਸ ਨਾਲ ਰਲ ਕੇ ਕੇਸਾਂ ਦੀ ਪੜਤਾਲ ਕਰੇ । ਇਸ ਤਰ੍ਹਾਂ ਨਾਲ ਕਿਸੇ ਕੁਰਪਟ ਬੰਦੇ ਨੂੰ ਬਖਸ਼ਿਆ ਨਹੀਂ ਜਾ ਸਕਦਾ। ਇਸ ਕਮੇਟੀ ਵਿਚ ਚੰਗੇ ਸ਼ਹਿਰੀ ਲਏ ਜਾਣ, ਰਿਟਾਇਰਡ ਅਫ਼ਸਰ ਲਏ ਜਾਣ ਜਿਨ੍ਹਾਂ ਦਾ ਸਰਵਿਸ ਰਿਕਾਰਡ ਅੱਛਾ ਹੋਵੇ ਅਤੇ ਜਿਨ੍ਹਾਂ ਦੀਆਂ ਸਰਵਿਸ ਬੁਕਸ ਵਿਚ ਇਮਾਨਦਾਰੀ ਦਾ ਸਬੂਤ ਮਿਲੇ । ਇਹੋ ਜਿਹੇ ਬੰਦੇ ਕਮੇਟੀ ਵਿਚ ਲੈਣ ਨਾਲ ਇਸ ਵਿਚ ਸੁਧਾਰ ਹੋ ਸਕਦਾ ਹੈ ।

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਨਾਲ ਗਰੀਬ ਥਾਣੇਦਾਰ ਨੂੰ ਇਨ੍ਹਾਂ ਚਿਟ ਕਪੜਿਆਂ ਵਾਲਿਆਂ ਨੇ ਲਗਾਇਆ ਔਰ ਮੇਰੇ ਬਜ਼ੁਰਗ ਚੀਫ਼ ਮਨਿਸਟਰ ਸਾਹਿਬ ਨੇ ਮੇਰੇ ਕਹਿਣ ਦੇ ਬਾਵਜੂਦ ਕੋਈ ਐਕਸ਼ਨ ਨਹੀਂ ਲਿਆ । ਦੋ ਬੰਦੇ ਕਾਂਗਰਸ ਵਾਲਿਆਂ ਨੇ ਪਹਿਲੇ

[ਸਰਦਾਰ: ਜਸਵਿੰਦਰ ਸਿੰਘ ਬਰਾੜ]
ਦਿਨ ਇਸ ਨੂੰ ਬਦਲਵਾਇਆ ਅਤੇ ਦੂਜੇ ਦਿਨ ਇਕ ਕਾਂਗਰਸ ਵੀਰ ਨੇ ਇਸ ਨੂੰ ਉਥੇ ਮੁੜ ਰਖਵਾਇਆ। ਮੈਨੂੰ ਜ਼ਾਤੀ ਤੌਰ ਤੇ ਕੋਈ ਫਰਕ ਨਹੀਂ ਪੈਂਦਾ ਲੇਕਿਨ ਮੈਂ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਚਿਟ ਕਪੜਿਆਂ ਵਾਲਿਆ ਦੇ ਕਹਿਣ ਤੇ ਇਸ ਤਰ੍ਹਾਂ ਦੀ ਇੰਟਰਫ਼ੀਅਰੈਂਸ ਹੁੰਦੀ ਹੈ (ਵਿਘਨ) ਥਾਣਿਆਂ ਵਿਚ ਰਪਟਾਂ ਨਹੀਂ ਲਿਖੀਆਂ ਜਾਂਦੀਆਂ। ਡੀ. ਐਸ. ਪੀ. ਸਰਦੂਲਗੜ੍ਹ ਅਤੇ ਡੀ. ਐਸ. ਪੀ. ਮਾਨਸਾ ਦਾ ਮੈਨੂੰ ਪਤਾ ਹੈ। ਇਨ੍ਹਾਂ ਥਾਵਾਂ ਦੇ ਡੇਪੂਟੇਸ਼ਨ ਵੀ ਮਿਲ ਚੁਕੇ ਹਨ (ਵਿਘਨ) ਅਜਿਹੇ ਕੁਰਪਟ ਅਫਸਰਾਂ ਦੇ ਖਿਲਾਫ਼ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਸਜ਼ਾ ਹੋਣੀ ਚਾਹੀਦੀ ਹੈ। ਇਨ੍ਹਾਂ ਨੂੰ ਜਿੰਨੀ ਸਜ਼ਾ ਦਿਤੀ ਜਾ ਸਕਦੀ ਹੈ ਉਹ ਦਿਤੀ ਜਾਣੀ ਚਾਹੀਦੀ ਹੈ।

ਮੇਰੀ ਬੇਨਤੀ ਹੈ ਕਿ ਉਨ੍ਹਾਂ ਦੀ ਬਦਲੀ ਕਰ ਦੇਣੀ ਕੋਈ ਸਜ਼ਾ ਨਹੀਂ ਹੈ। ਉਨ੍ਹਾਂ ਨੂੰ ਤਕੜੇ ਹੋ ਕੇ ਸਜ਼ਾ ਦੇਣੀ ਚਾਹੀਦੀ ਹੈ ਤਾਂ ਹੀ ਅਸੀਂ ਪੰਜਾਬ ਨੂੰ ਚੰਗਾ ਬਣਾ ਸਕਦੇ ਹਾਂ, ਇਸੇ ਤਰ੍ਹਾਂ ਹੀ ਅਸੀਂ ਪੰਜਾਬ ਨੂੰ ਚੰਗੀ ਐਡਮਨਿਸਟ੍ਰੇਸ਼ਨ ਦੇ ਸਕਦੇ ਹਾਂ। ਜੋ ਮੈਂ ਵਾਅਦਾ ਕੀਤਾ ਸੀ ਕਿ ਮੈਂ ਕਨਸਟਰੱਕਟਿਵ ਗੱਲਾਂ ਕਰਾਂਗਾ, ਸੋ ਮੈਂ ਸਰਕਾਰ ਨੂੰ ਕਨਸਟਰੱਕਟਿਵ ਗੱਲਾਂ ਦੱਸੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਗੁੰਡਾ ਅਨਸਰ ਜਿਹੜਾ ਪਹਿਲਾਂ ਰਾਜ ਸੀ ਉਸ ਵਿਚ ਵੀ ਅੱਗੇ ਸੀ। ਉਦੋਂ ਪਹਿਲੇ ਰਾਜ ਵਿਚ ਵੀ ਉਹ ਅੱਗੇ ਸੀ। ਹੁਣ ਮੈਂ ਸਮਝਦਾ ਹਾਂ ਕਿ ਉਹੀ ਅਨਸਰ ਗਿਆਨੀ ਜੀ ਦੀ ਕੋਠੀ ਦੇ ਦੁਆਲੇ ਚੰਡੀਗੜ੍ਹ ਚੱਕਰ ਲਾ ਰਿਹਾ ਹੈ। ਉਨ੍ਹਾਂ ਨੇ ਦਲਾਲੀ ਦੀਆਂ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ। ਖ਼ਰਾਬ ਥਾਣੇਦਾਰਾਂ ਨੂੰ ਬਦਲੀ ਤੋਂ ਰੋਕ ਦਿਤਾ ਜਾਂਦਾ ਹੈ। ਕਿਸੇ ਦਾ ਧਿਆਨ ਨਹੀਂ ਰਖਿਆ ਜਾਂਦਾ। ਜੇ ਇਹ ਗੁੰਡਾ ਅਨਸਰ ਜੋ ਪਹਿਲੀਆਂ ਸਰਕਾਰਾਂ ਦੇ ਵੇਲੇ ਡਾਕੇ ਮਾਰਦਾ ਹੁੰਦਾ ਸੀ, ਕਤਲ ਕਰਦਾ ਸੀ, ਸਮਗਲਿੰਗ ਕਰਦਾ ਰਿਹਾ, ਕੁੜੀਆਂ ਉਧਾਲਦਾ ਰਿਹਾ, ਜੇ ਇਹ ਉਸੀ ਤਰ੍ਹਾਂ ਰਿਹਾ ਤਾਂ ਮੈਂ ਸਮਝਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਪੰਜਾਬ ਨੂੰ ਚੰਗੀ ਐਡਮਨਿਸਟ੍ਰੇਸ਼ਨ ਨਹੀਂ ਦੇ ਰਹੇ ਹੋਣਗੇ। ਸੋ ਮੈਂ ਜਿਹੜੀਆਂ ਗੱਲਾਂ ਕਰਾਂ ਉਸ ਦੀ ਘੋਖ ਕਰਨ ਤੇ ਜੇ ਗਲਤ ਗੱਲਾਂ ਹੋਣ ਤਾਂ ਭਾਵੇਂ ਬਿਲਕੁਲ ਘੋਖ ਨਾ ਕਰਨ। ਜੇ ਪੁਲਿਟੀਕਲ ਇੰਟਰਫੀਅਰੈਂਸ ਹੁੰਦੀ ਰਹੀ, ਵਰਕਰ ਥਾਣਿਆਂ ਵਿਚ ਜਾ ਕੇ ਗਲਤ ਰਿਪੋਟਾਂ ਕਰਦੇ ਰਹੇ, ਨਜਾਇਜ਼ ਰਿਪੋਰਟਾਂ ਕੀਤੀਆਂ ਗਈਆਂ ਜੇ ਇਸ ਤਰ੍ਹਾਂ ਦੀ ਦਖਲ-ਅੰਦਾਜ਼ੀ ਹੁੰਦੀ ਰਹੀ ਤਾਂ ਫਿਰ ਕੰਮ ਨਹੀਂ ਚੱਲੇਗਾ ਅਤੇ ਜਿਸ ਤਰ੍ਹਾਂ ਹੁਣ ਲੋਕ ਚੰਡੀਗੜ੍ਹ ਵਿਚ ਆਉਂਦੇ ਹਨ ਤਾਂ ਫਿਰ ਇਸ ਤੋਂ ਵੀ ਜ਼ਿਆਦਾ ਲੋਕ ਚੰਡੀਗੜ੍ਹ ਚੱਕਰ ਲਾਉਣਗੇ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜ਼ਿਲ੍ਹਾ ਲੈਵਲ ਤੇ, ਤਹਿਸੀਲ ਲੈਵਲ ਤੇ ਜੇ ਲੋਕਾਂ ਨੂੰ ਨਿਆਂ ਮਿਲੇ ਉਨ੍ਹਾਂ ਨਾਲ ਧੱਕਾ ਨਾ ਹੋਵੇ ਅਫ਼ਸਰਾਂ ਵਿਚ ਇੰਟਰਫੀਅਰੈਂਸ ਨਾ ਹੋਵੇ, ਥਾਣਿਆਂ ਅਤੇ ਤਹਿਸੀਲਾਂ ਵਿਚ ਜਾ ਕੇ ਕਿਸੇ ਕਿਸਮ ਦਾ ਦਖਲ ਨਾ ਹੋਵੇ ਤਾਂ ਫਿਰ ਲੋਕਾਂ ਨੂੰ ਚੰਡੀਗੜ੍ਹ ਆਉਣ ਦੀ ਜ਼ਰੂਰਤ ਨਹੀਂ ਹੈ। ਸੋ ਇਸ ਚੀਜ਼ ਨੂੰ ਚੰਗੀ ਤਰ੍ਹਾਂ ਦੇਖਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਨਾਮ ਯਾਦ ਹਨ, ਮੈਨੂੰ ਐਫ. ਆਈ. ਆਰ. ਯਾਦ ਹਨ। ਪਰ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਸੀ. ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਮੈਂ ਜ਼ਾਤੀ ਤੌਰ ਤੇ ਕਿਸੇ ਤੇ ਹਮਲਾ ਨਹੀਂ ਕਰਨਾ ਚਾਹੁੰਦਾ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਦੱਸਦਾ ਹਾਂ ਕਿ ਸਾਡੇ ਇਕ ਬਰਗਾੜੀ ਪਿੰਡ ਹੈ। ਉਥੇ ਜਾਗੀਰਦਾਰਾਂ ਨੇ, ਅਕਾਲੀਆਂ ਦੀ ਸਰਕਾਰ ਵੇਲੇ, ਉਸ ਤੋਂ ਪਹਿਲਾਂ ਵੀ ਅਤੇ ਹੁਣ ਵੀ

ਲੋਕਾਂ ਕੋਲ ਫਰਾਡ ਰਚਿਆ ਹੋਇਆ ਹੈ ਕਿ ਗਿਆਨੀ ਜੀ ਨੇ ਹੁਕਮ ਕੀਤਾ ਹੈ ਕਿ ਜਿੰਨੇ ਮਰਜ਼ੀ ਹੈ ਕਤਲ ਕਰ ਲਓ, ਜਿੰਨੀ ਮਰਜ਼ੀ ਹੈ ਔਰਤਾਂ ਦੀ ਪੱਤ ਲੁੱਟ ਲਓ, ਤੁਹਾਡਾ ਕੁਝ ਨਹੀਂ ਵਿਗੜਨਾ । ਮੈਂ ਦੱਸਦਾ ਹਾਂ ਕਿ ਬਰਗਾੜੀ ਪਿੰਡ ਵਿਚ 70-70 ਸਾਲ ਦੀਆਂ ਔਰਤਾਂ ਦੀ ਪੱਤ ਲੁੱਟੀ ਗਈ । ਮੋਟਰਾਂ ਤੋੜੀਆਂ ਗਈਆਂ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਕਹਿੰਦੇ ਹਨ ਕਿ 'ਅੰਨ੍ਹੇ ਨੂੰ ਰਾਤ ਦੇ ਵੇਲੇ ਦੂਰ ਦੀ ਸੁਝੀ' । ਇਹ ਕਹਿੰਦੇ ਹਨ ਕਿ ਸੀ. ਐਮ. ਕਤਲ ਕਰਵਾਉਂਦੇ ਹਨ । (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਉਹ ਕਹਿੰਦੇ ਹਨ ਕਿ ਲੋਕ ਕਹਿੰਦੇ ਹਨ । (This is no point of order. The hon. Member is quoting some people).

**ਸਰਦਾਰ ਜਸਵਿੰਦਰ ਸਿੰਘ ਬਰਾੜ:** ਜੇ ਪਿਛਲੀ ਸਰਕਾਰ ਨੇ ਮਾੜਾ ਕੰਮ ਕੀਤਾ ਹੈ ਤਾਂ ਮੈਂ ਉਸ ਦੀ ਪ੍ਰੋੜਤਾ ਨਹੀਂ ਕਰਦਾ । ਮੈਂ ਤਾਂ ਕਨਸਟਰੱਕਟਿਵ ਸੁਝਾਉ ਦਿੱਤੇ ਹਨ । ਜੇ ਪਿਛਲੀ ਸਰਕਾਰ ਨੇ ਮਾੜਾ ਕੰਮ ਕੀਤਾ, ਮੈਂ ਉਸ ਦੇ ਵਿਚ ਭਾਈਵਾਲ ਨਹੀਂ ਸੀ, ਲੇਕਿਨ ਜੇ ਮਾੜਾ ਕੰਮ ਕੀਤਾ ਤਾਂ ਮੈਂ ਉਸ ਦੀ ਪ੍ਰੋੜਤਾ ਨਹੀਂ ਕੀਤੀ । ਜੇ ਪਿਛਲੀ ਸਰਕਾਰ ਨੇ ਮਾੜੀਆਂ ਗੱਲਾਂ ਕੀਤੀਆਂ ਹਨ ਤਾਂ ਕੀ ਹੁਣ ਵਾਲੀ ਸਰਕਾਰ ਨੇ ਫ਼ੈਸਲਾ ਕਰ ਲਿਆ ਹੈ ਕਿ ਉਸ ਨੇ ਵੀ ਮਾੜੀਆਂ ਗੱਲਾਂ ਕਰਨੀਆਂ ਹਨ । ਕਿਸ ਤਰ੍ਹਾਂ ਔਰਤਾਂ ਦੀ ਪੱਤ ਲੁੱਟੀ ਗਈ ਅਤੇ ਲੋਕਾਂ ਦੀਆਂ ਫਸਲਾਂ ਤਬਾਹ ਕੀਤੀਆਂ ਗਈਆਂ । ਗਵਰਨਰ ਦਾ ਆਰਡਰ ਹੋਇਆ ਸੀ ਉਨ੍ਹਾਂ ਦਾ ਚਲਾਨ ਕਰਨ ਵਾਸਤੇ ਪਰ ਉਨ੍ਹਾਂ ਦਾ ਚਲਾਨ ਨਹੀਂ ਕੀਤਾ ਗਿਆ । ਸਰਕਾਰ ਨੂੰ ਡੈਪੂਟੇਸ਼ਨ ਮਿਲਿਆ । ਗਰੀਬ ਆਦਮੀਆਂ ਕੋਲ ਕਿਰਾਇਆ ਲਾ ਕੇ ਆਉਣ ਜੋਗੇ ਪੈਸੇ ਨਹੀਂ ਹਨ। ਉਨ੍ਹਾਂ ਧਨਾਢ ਲੋਕ ਗਰੀਬਾਂ ਨਾਲ ਬੁਰਾ ਸਲੂਕ ਕੀਤਾ । ਇਸ ਚੀਜ਼ ਨੂੰ ਧਿਆਨ ਵਿਚ ਰੱਖਦੇ ਹੋਏ ਜੇ ਉਨ੍ਹਾਂ ਨੂੰ ਇੰਸਾਫ ਦੇਣਾ ਹੈ ਤਾਂ ਉਨ੍ਹਾਂ ਦਾ ਚਲਾਨ ਹੋਣਾ ਚਾਹੀਦਾ ਹੈ । ਉਨ੍ਹਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ । ਮੈਂ ਗੱਲਾਂ ਤਾਂ ਬਹੁਤ ਕਰਨੀਆਂ ਸਨ ਪਰ ਮੈਂ ਮਹਿਸੂਸ ਕਰਦਾ ਹਾਂ ਕਿ ਇਹ ਜਿਹੜੀਆਂ ਮੈਂ ਗੱਲਾਂ ਕਹੀਆਂ ਹਨ, ਇਤਨੀਆਂ ਗੱਲਾਂ ਕਹਿੰਦਾ ਹੋਇਆ ਮੈਂ ਸਮਾਪਤ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਸਰਕਾਰ ਇਸ ਪਾਸੇ ਧਿਆਨ ਦੇਵੇਗੀ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** (ਖੰਨਾ, ਐਸ.ਸੀ.): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਨਰਲ ਐਡਮਨਿਸਟਰੇਸ਼ਨ ਅਤੇ ਪੁਲਿਸ ਦੇ ਲਈ ਰੱਖੀਆਂ ਮੰਗਾਂ ਉਤੇ ਕੁਝ ਅਜਿਹੇ ਵਿਚਾਰ ਦੇਣ ਲਈ ਅਤੇ ਸੁਝਾਉ ਦੇਣ ਲਈ ਖੜਾ ਹੋਇਆ ਹਾਂ ਜਿਨ੍ਹਾ ਦੀ ਮੈਂ ਆਸ਼ਾ ਰੱਖਦਾ ਸੀ ਕਿ ਵਿਰੋਧੀ ਦਲ ਦੇ ਨੇਤਾ ਇਹ ਗੱਲਾਂ ਕਰਨਗੇ । ਪਰ ਮੈਨੂੰ ਦੁਖ ਹੈ ਕਿ ਉਨ੍ਹਾਂ ਨੇ ਉਸ ਵਿਸ਼ੇ ਨੂੰ, ਜੋ ਵਿਸ਼ਾ ਵਿਚਾਰ ਅਧੀਨ ਹੈ, ਛੇੜਿਆ ਨਹੀਂ ਅਤੇ ਅਜਿਹੀਆਂ ਗੱਲਾਂ ਕੀਤੀਆਂ ਹਨ ਜਿਹੜੀਆਂ ਕਿ ਜਦ ਬੱਜਟ ਤੇ ਆਮ ਵਿਚਾਰ ਹੋਈ ਸੀ, ਉਦੋਂ ਕਰਨ ਦੇ ਯੋਗ ਸਨ। ਡਿਪਟੀ ਸਪੀਕਰ ਸਾਹਿਬ, ਜਿਸ ਪ੍ਰਦੇਸ਼ ਦਾ ਪ੍ਰਬੰਧ ਚੰਗਾ ਹੋਵੇ, ਉਹ ਪ੍ਰਦੇਸ਼ ਆਪਣੇ ਦੇਸ਼ ਵਿਚ ਇਕ ਆਦਰਸ਼ ਰਾਜ ਕਾਇਮ ਕਰ ਸਕਦਾ ਹੈ ਅਤੇ ਜਿਥੇ ਪ੍ਰਬੰਧ ਵਿਚ ਖਾਮੀਆਂ ਹੋਣ

[ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ]

ਪ੍ਰਬੰਧਕੀ ਤਰੁੱਟੀਆਂ ਹੋਣ ਤਾਂ ਜਿਸ ਭਾਵਨਾ ਲਈ ਅੱਜ ਦੀ ਸਰਕਾਰ ਬਣਤਰ ਵਿਚ ਆਈ ਹੈ ਅਤੇ ਕੰਮ ਕਰਨਾ ਚਾਹੁੰਦੀ ਹੈ ਤਦ ਤੱਕ ਉਸ ਰਾਜ ਦੇ ਅੰਦਰ ਉਹ ਪ੍ਰਬੰਧ ਉਸ ਢੰਗ ਨਾਲ ਲਾਗੂ ਨਹੀਂ ਹੋ ਸਕਦਾ ਜਿਸ ਢੰਗ ਨਾਲ ਅੱਜ ਦੀ ਸਰਕਾਰ ਉਸ ਨੂੰ ਕਾਇਮ ਕਰਨਾ ਚਾਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਪ੍ਰਬੰਧ ਨੂੰ ਚੰਗਾ ਬਨਾਉਣ ਵਾਸਤੇ ਸਾਡੇ ਦੇਸ਼ ਵਿਚ ਕਾਫੀ ਦੇਰ ਤੋਂ ਲਗਾਤਾਰ ਪ੍ਰਯਤਨ ਹੋ ਰਹੇ ਹਨ ਪਰ ਕਮਿਸ਼ਨ ਬਣਦੇ ਹਨ, ਰਿਪੋਟਾਂ ਪੇਸ਼ ਹੁੰਦੀਆਂ ਹਨ ਪਰ ਸਰਕਾਰਾਂ ਉਸੇ ਢੰਗ ਨਾਲ ਚਲਦੀਆਂ ਹਨ ਜਿਸ ਢੰਗ ਨਾਲ ਚਲਦੀਆਂ ਆਈਆਂ ਹਨ। ਉਨ੍ਹਾਂ ਕਮਿਸ਼ਨਾਂ ਦੀਆਂ ਰਿਪੋਟਾਂ ਅਲਮਾਰੀਆਂ ਦੀਆਂ ਸ਼ੋਭਾ ਬਣੀਆਂ ਰਹਿੰਦੀਆਂ ਹਨ। ਪ੍ਰਬੰਧ ਨੂੰ ਚੰਗੇਰਾ ਬਣਾਉਣ ਵਾਸਤੇ ਭਾਰਤ ਸਰਕਾਰ ਨੇ ਐਡਮਨਿਸਟਰੇਟਿਵ ਰੀਫ਼ਾਰਮਜ਼ ਕਮਿਸ਼ਨ ਦੀ ਨਿਯੁਕਤੀ ਕੀਤੀ। ਉਸ ਦੀਆਂ ਰਿਪੋਟਾਂ ਆਈਆਂ। ਪਰ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਸਰਕਾਰ ਤੋਂ ਪੁਛਣਾ ਚਾਹੁੰਦਾ ਹਾਂ ਕਿ ਕਿਹੜੀ ਸਰਕਾਰ ਨੇ ਉਸ ਰਿਪੋਰਟ ਉਤੇ ਅਮਲ ਕਰਕੇ ਪ੍ਰਬੰਧ ਨੂੰ ਸੁਧਾਰਨ ਦੀ ਕੋਸ਼ਿਸ਼ ਕੀਤੀ। ਪਿਛਲੀ ਸਰਕਾਰ ਜਿਹੜੀ ਸਾਢੇ ਚਾਰ ਸਾਲ ਰਹੀ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਉਸ ਸਰਕਾਰ ਨੇ ਐਡਮਨਿਸਟਰੇਟਿਵ ਰੀਫ਼ਾਰਮ ਕਮਿਸ਼ਨ ਦੀ ਰਿਪੋਰਟ ਨੂੰ ਪੜ੍ਹਿਆ ਤੱਕ ਨਹੀਂ। ਜੇਕਰ ਪੜ੍ਹਿਆ ਹੁੰਦਾ ਤਦ ਹਾਲਾਤ ਬਿਲਕੁਲ ਵੱਖਰੇ ਹੁੰਦੇ ਅਤੇ ਅਸੀਂ ਇਸ ਯੋਗ ਹੁੰਦੇ ਕਿ ਅਸੀਂ ਆਪਣੇ ਸੂਬੇ ਦੇ ਪ੍ਰਬੰਧ ਤੇ ਫ਼ਖਰ ਕਰਦੇ। ਡਿਪਟੀ ਸਪੀਕਰ ਸਾਹਿਬ, ਸਾਡੇ ਪ੍ਰਦੇਸ਼ ਦੇ ਇਕ ਬਹੁਤ ਸੁਲਝੇ ਹੋਏ ਪ੍ਰਬੰਧਕ ਸ੍ਰੀ ਫ਼ਲੈਚਰ, ਆਈ.ਸੀ.ਐਸ. ਹੋਏ ਹਨ। ਪੰਜਾਬ ਦੇ ਬਟਵਾਰੇ ਤੋਂ ਬਾਅਦ ਉਹ ਹਰਿਆਣਾ ਵਿਚ ਚਲੇ ਗਏ। ਉਨ੍ਹਾਂ ਨੇ ਐਡਮਨਿਸਟਰੇਸ਼ਨ ਨੂੰ ਚਲਾਉਣ ਬਾਰੇ ਆਪਣੀ ਇਕ ਰਿਪੋਰਟ ਤਿਆਰ ਕੀਤੀ। ਉਸ ਨੇ ਰਿਪੋਰਟ ਸਰਕਾਰ ਨੂੰ ਦਿੱਤੀ। ਉਹ ਕੁਝ ਮਨਚਲੇ ਅਫ਼ਸਰ ਸਨ ਉਨ੍ਹਾਂ ਨੇ ਆਪਣੀ ਰਿਪੋਰਟ ਆਪਣੇ ਇਕ ਮਜ਼ਮੂਨ ਦਾ ਹਿੱਸਾ ਬਣਾ ਕੇ ਆਕਾਸ਼ਵਾਣੀ ਤੋਂ ਪਰਸਾਰਤ ਵੀ ਕਰਵਾ ਦਿਤੀ ਪਰ ਉਹ ਰਿਪੋਰਟ ਵੀ ਫ਼ਾਈਲ ਦੀ ਸ਼ੋਭਾ ਬਣਕੇ ਰਹਿ ਗਈ ਅਤੇ ਕਿਸੇ ਨੇ ਉਸ ਤੇ ਅਮਲ ਨਹੀਂ ਕੀਤਾ। ਜਿਸ ਦਾ ਨਤੀਜਾ ਇਹ ਹੋ ਰਿਹਾ ਹੈ ਕਿ ਸਰਕਾਰ ਦਾ ਪ੍ਰਬੰਧ ਚਲਾਉਣ ਦਾ ਜਿਹੜਾ ਢੰਗ ਹੈ ਉਹ ਦਿਨੋ ਦਿਨ ਬਹੁਤ ਖਰਚੀਲਾ ਹੁੰਦਾ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਮੈਂ ਪਿਛਲੇ ਬਜਟਾਂ ਦੀਆਂ ਮੱਦਾਂ ਦੇ ਨਾਲ ਅੱਜ ਦੀ ਮੱਦ ਜੋ ਵਿਚਾਰ ਅਧੀਨ ਮੱਦਾਂ ਦਾ ਮੁਕਾਬਲਾ ਕਰਦਾ ਹਾਂ ਤਾਂ ਮੈਂ ਵੇਖਦਾ ਹਾਂ ਕਿ 1963-64 ਵਿਚ ਜਦੋਂ ਕਿ ਬਹੁਤ ਵੱਡਾ ਪੰਜਾਬ ਹੁੰਦਾ ਸੀ ਤਦ ਇਸ ਮੱਦ ਥਲੇ 3 ਕਰੋੜ 45 ਲੱਖ 9 ਹਜ਼ਾਰ ਰੁਪਿਆ ਖਰਚ ਹੁੰਦਾ ਸੀ। ਉਸ ਤੋਂ ਬਾਦ 1966 ਵਿਚ ਜਦੋਂ ਸਾਡੇ ਪੰਜਾਬ ਦਾ ਭਾਸ਼ਾ ਦੇ ਅਧਾਰ ਤੇ ਬਟਵਾਰਾ ਹੋਇਆ ਉਦੋਂ 4 ਕਰੋੜ 55 ਲੱਖ 22 ਹਜ਼ਾਰ ਤੇ 5 ਸੌ ਰੁਪਿਆ ਜਨਰਲ ਅਡਮਨਿਸ-ਟਰੇਸ਼ਨ ਥਲੇ ਆਉਂਦਾ ਸੀ। 1968-69 ਵਿਚ ਜਦੋਂ ਪੰਜਾਬੀ ਸੂਬਾ ਆਪਣੇ ਪੂਰੇ ਜੋਬਨ ਵਿਚ ਆਇਆ ਤਾਂ ਉਸ ਵੇਲੇ 4 ਕਰੋੜ 6 ਲੱਖ 48 ਹਜ਼ਾਰ 690 ਰੁਪਿਆ ਇਸ ਜਨਰਲ ਐਡਮਨਿਸਟਰੇਸ਼ਨ ਤੇ ਖਰਚ ਹੁੰਦਾ ਸੀ ਔਰ ਅੱਜ 5 ਕਰੋੜ 65 ਲੱਖ 96 ਹਜ਼ਾਰ ਰੁਪਿਆ ਇਸ ਮੱਦ ਥਲੇ ਰਖਿਆ ਗਿਆ ਹੈ। ਇਹ ਅੰਕੜੇ, ਡਿਪਟੀ ਸਪੀਕਰ ਸਾਹਿਬ, ਇਸ ਗਲ ਨੂੰ ਸਾਬਤ ਕਰਦੇ ਹਨ ਕਿ ਸਰਕਾਰ ਦਾ ਖਰਚ ਦਿਨੋ ਦਿਨ ਵੱਧਦਾ ਜਾ ਰਿਹਾ ਹੈ। ਪਰ ਕਰਮਚਾਰੀਆਂ ਦੀ ਜਿਹੜੀ ਕੰਮ ਦੀ ਰਫ਼ਤਾਰ ਉਹ ਦਿਨੋ ਦਿਨ ਘਟਦੀ ਜਾਂਦੀ ਹੈ। ਮੈਂ ਕਈ ਵਰ੍ਹੇ ਹੋਏ ਇਕ ਅੰਦਾਜ਼ਾ ਲਗਾਇਆ ਸੀ, ਮੇਰਾ ਖਿਆਲ ਹੈ ਕਿ ਸ਼ਾਇਦ ਇਹ ਅੰਦਾਜ਼ਾ

1964-65 ਵਿਚ ਲਗਾਇਆ ਸੀ, ਕਿ ਇਕ ਸੈਕਟਰੀ ਦਿਨ ਵਿਚ 100 ਤੋਂ ਲੈ ਕੇ 200 ਫਾਈਲਾਂ ਤਕ ਕਢਦਾ ਸੀ ਪਰ ਅੱਜ ਇਕ ਸੈਕਟਰੀ ਦਿਨ ਵਿਚ 50 ਤੋਂ 100 ਫਾਈਲਾਂ ਦੇ ਦਰਮਿਆਨ ਕੱਢਦਾ ਹੈ । ਅਗੇ ਇਕ ਫਾਈਲ ਨੂੰ ਕੱਢਣ ਵਾਸਤੇ ਜਿਸ ਤੇ ਮੋਸਟ ਅਰਜੈਂਟ ਲਿਖਿਆ ਹੁੰਦਾ ਸੀ, ਵੱਧ ਤੋਂ ਵੱਧ 3 ਦਿਨ ਲਗਦੇ ਸਨ ਪਰ ਅੱਜ ਅਜੇਹੇ ਕੇਸਿਜ਼ ਵੀ ਹਨ ਜਿਨ੍ਹਾਂ ਤੇ ਮੋਸਟ ਅਰਜੈਂਟ ਲਿਖਿਆ ਹੁੰਦਾ ਹੈ ਪਰ ਕੇਸ ਮਹੀਨਾ ਮਹੀਨਾ ਇਕ ਮੇਜ਼ ਤੋਂ ਅਗਲੀ ਮੇਜ਼ ਤੇ ਨਹੀਂ ਜਾਂਦਾ । ਡਿਪਟੀ ਸਪੀਕਰ ਸਾਹਿਬ, ਜੈਨਰਲ ਐਡਮਨਿਸਟਰੇਸ਼ਨ ਇਕ ਅਜੇਹੀ ਐਡਮਨਿਸਟਰੇਸ਼ਨ ਹੈ ਜਿਹੜੀ ਆਪਣੇ ਪ੍ਰਦੇਸ਼ ਦਾ ਕਾਇਆ ਕਲਪ ਕਰ ਸਕਦੀ ਹੈ, ਜਿਹੜੀ ਆਪਣੇ ਪ੍ਰਦੇਸ਼ ਵਿਚ ਉਹੀ ਸਮਾਜਵਾਦੀ ਨੀਤੀਆਂ ਜਿਹੜੀਆਂ ਅੱਜ ਦੀ ਸਰਕਾਰ ਲਾਗੂ ਕਰਨੀ ਚਾਹੁੰਦੀ ਹੈ, ਲਾਗੂ ਕਰ ਸਕਦੀ ਹੈ । ਪਰ ਉਹ ਲਾਗੂ ਤਦ ਕਰ ਸਕਦੀ ਹੈ ਜਦੋਂ ਉਹ ਇਸ ਵਿਚਾਰਧਾਰਾ ਦੀ ਹੋਵੇਗੀ ਜਿਸ ਵਿਚਾਰਧਾਰਾ ਦੀ ਇਸ ਵੇਲੇ ਦੀ ਸਰਕਾਰ ਹੈ । ਪਰ ਉਨ੍ਹਾਂ ਦੀਂ ਜਿਹੜੀ ਵਿਚਾਰਧਾਰਾ ਹੈ ਉਹ ਅੱਜ ਵੀ ਬੀਉਰੋਕਰੇਟ ਵਾਲੀ ਹੈ । ਉਹ ਜਨਤਾ ਵਾਸਤੇ ਉਸ ਢੰਗ ਨਾਲ ਨਹੀਂ ਸੋਚਦੀ ਹੈ ਜਿਸ ਢੰਗ ਨਾਲ ਉਸ ਦੀ ਸਰਕਾਰ ਦਾ ਨੇਤਾ ਸੋਚਦਾ ਹੈ । ਇਸ ਲਈ ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਥੇ ਐਡਮਨਿਸ-ਟਰੇਸ਼ਨ ਨੂੰ ਇੰਮਪਰੂਵ ਕਰਨ ਵਾਸਤੇ ਇਹ ਸੋਚਣ ਦੀ ਲੋੜ ਹੈ ਕਿ ਕਿਸ ਤਰ੍ਹਾਂ ਖਰਚ ਨੂੰ ਘਟਾਇਆ ਜਾਵੇ, ਜਿਥੇ ਇਹ ਸੋਚਣ ਦੀ ਲੋੜ ਹੈ ਕਿ ਕੰਮ ਦੀ ਰਫ਼ਤਾਰ ਤੇਜ਼ ਕੀਤੀ ਜਾਵੇ, ਜਿਥੇ ਇਹ ਸੋਚਣ ਦੀ ਲੋੜ ਹੈ ਕਿ ਜੋ ਲੋਕ ਐਡਮਨਿਸਟਰੇਸ਼ਨ ਤੋਂ ਨਿਆਏ ਮੰਗਦੇ ਹਨ ਉਨ੍ਹਾਂ ਨੂੰ ਨਿਆਏ ਮਿਲ ਸਕੇ ਉਥੇ ਇਹ ਵੀ ਸੋਚਣ ਦੀ ਲੋੜ ਹੈ ਕਿ ਲੋਕਾਂ ਦੇ ਸੋਚਣ ਦੇ ਢੰਗ ਨੂੰ ਅਸੀਂ ਕਿਸ ਤਰ੍ਹਾਂ ਬਦਲ ਸਕਦੇ ਹਾਂ । ਡਿਪਟੀ ਸਪੀਕਰ ਸਾਹਿਬ, ਸਾਡੇ ਸੂਬੇ ਦੀ ਐਡਮਨਿਸ-ਟਰੇਸ਼ਨ ਦਾ ਜੇ ਦੂਜੇ ਸੂਬਿਆਂ ਦੀ ਐਡਮਨਿਸਟਰੇਸ਼ਨ ਨਾਲ ਮੁਕਾਬਲਾ ਕਰੀਏ ਤਾਂ ਪਤਾ ਲਗਦਾ ਹੈ ਕਿ ਇਥੇ ਬਹੁਤ ਟਾਪ ਹੈਵੀ ਐਡਮਨਿਸਟਰੇਸ਼ਨ ਹੈ । ਇਸੇ ਤਰ੍ਹਾਂ ਜੇ ਪੁਲਿਸ ਵਲ ਧਿਆਨ ਮਾਰੀਏ ਮੈਨੂੰ ਖਿਮਾ ਕਰਨਾ ਜੇ ਮੈਂ ਖਰਚ ਨੂੰ ਦੇਖ ਕੇ ਇਹ ਕਹਾਂ ਕਿ ਸਾਡੀ ਜਿਹੜੀ ਸਟੇਟ ਹੈ ਉਹ ਇਕ ਪੁਲਿਸ ਸਟੇਟ ਬਣੀ ਹੋਈ ਹੈ, ਤਾਂ ਇਹ ਕੋਈ ਗਲਤ ਗੱਲ ਨਹੀਂ ਹੋਵੇਗੀ । ਜਦੋਂ ਵੱਡਾ ਪੰਜਾਬ ਸੀ ਮੈਂ ਉਹ ਵੇਲੇ ਦਾ ਅਰਥਾਤ 1963-64 ਦਾ ਬਜਟ ਕੱਢ ਕੇ ਦੇਖਿਆ ਹੈ ਉਸ ਵੇਲੇ 9 ਕਰੋੜ 31 ਲੱਖ ਤੇ 33 ਹਜ਼ਾਰ ਰੁਪਿਆ ਖਰਚ ਹੁੰਦਾ ਸੀ । 1965-66 ਵਿਚ ਪੰਜਾਬੀ ਸੂਬਾ ਬਣਨ ਤੋਂ ਪਹਿਲਾਂ ਜਿਹੜਾ ਸਾਲ ਸੀਂ, ਜਿਸ ਵਿਚ ਹਿਮਾਚਲ ਤੇ ਹਰਿਆਣਾ ਦਾ ਹਿਸਾ ਸ਼ਾਮਲ ਸੀ, ਉਦੋਂ 12 ਕਰੋੜ 97 ਲੱਖ ਤੇ 320 ਹਜ਼ਾਰ ਰੁਪਿਆ ਖਰਚ ਹੁੰਦਾ ਸੀ । ਪਰ ਅੱਜ ਇਸ ਛੋਟੇ ਜਿਹੇ ਪੰਜਾਬ ਲਈ 10 ਕਰੋੜ 67 ਲੱਖ 84 ਹਜ਼ਾਰ 700 ਰੁਪਿਆ ਖਰਚ ਲਈ ਮੰਗਿਆ ਜਾ ਰਿਹਾ ਹੈ । ਹੁਣ ਜਦੋਂ ਜਵਾਬ ਦੇਣ ਦਾ ਵੇਲਾ ਆਵੇਗਾ ਤਾਂ ਮੇਰੇ ਸਤਿਕਾਰ ਯੋਗ ਚੀਫ਼ ਮਨਿਸਟਰ ਸਾਹਿਬ ਇਹ ਕਹਿ ਦੇਣਗੇ ਕਿ ਸੂਬੇ ਵਿਚ ਅਮਨੋ-ਅਮਾਨ ਨੂੰ ਕਾਇਮ ਰਖਣ ਵਾਸਤੇ ਪੁਲਿਸ ਦੀ ਗਿਣਤੀ, ਪੁਲਿਸ ਦੀ ਫੋਰਸ ਵਧਾਉਣ ਦੀ ਜ਼ਰੂਰਤ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਜਾਏ ਅਸੀਂ ਇਹ ਦੇਖੀਏ ਕਿ ਬਿਮਾਰੀ ਦਾ ਇਲਾਜ ਕੀ ਕਰਨਾ ਹੈ, ਸਾਨੂੰ ਪਹਿਲਾਂ ਇਹ ਦੇਖਣਾ ਚਾਹੀਦਾ ਹੈ ਕਿ ਬਿਮਾਰੀ ਪੈਦਾ ਕਿਉਂ ਹੁੰਦੀ ਹੈ ? ਜੇ ਪੁਲਿਸ ਦਾ ਕੰਮ ਸਟੇਟ ਵਿਚ ਵੱਧ ਰਹੇ ਕਰਾਈਮਜ਼ ਨੂੰ ਰੋਕਣਾ ਹੈ ਤਾਂ ਇਸ ਰਾਜ ਦਾ ਇਹ ਕੰਮ ਹੈ ਕਿ ਇਹ ਸੋਚੇ ਕਿ ਕਰਾਈਮਜ਼ ਜਿਹੜੇ ਵੱਧ ਰਹੇ ਹਨ ਉਨ੍ਹਾਂ ਨੂੰ ਰੋਕਿਆ ਕਿਵੇਂ ਜਾ ਸਕਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਨੂੰ ਖਿਮਾ ਕਰਨਾ ਜੇ ਮੈਂ ਇਹ

[ਅਚਾਰਿਆ ਪ੍ਰਿਥਵੀ ਸਿੰਘ ਆਜ਼ਦ]

ਕਹਾਂ ਕਿ ਰਾਜ ਵਿਚ ਜਿਹੜੇ ਕਰਾਈਮਜ਼ ਵੱਧਦੇ ਹਨ ਉਨ੍ਹਾਂ ਦਾ ਇਕ ਵੱਡਾ ਕਾਰਨ ਸਰਕਾਰ ਦੀ ਸ਼ਰਾਬ ਦੀ ਗਲਤ ਪਾਲਿਸੀ ਵੀ ਹੈ ਤਾਂ ਇਹ ਕੋਈ ਗਲਤੀ ਨਹੀਂ ਹੋਵੇਗੀ। ਅਗਰ ਸਰਕਾਰ ਆਪਣੀ ਸ਼ਰਾਬ ਦੀ ਪਾਲਿਸੀ ਵਿਚ ਸੋਧ ਕਰ ਲਵੇ ਤਾਂ ਮੇਰਾ ਖਿਆਲ ਹੈ ਕਿ ਕਰਾਈਮਜ਼ ਘੱਟ ਸਕਦੇ ਹਨ। ਸਰਕਾਰ ਸ਼ਾਇਦ ਇਹ ਕਹਿ ਕੇ ਕਨਵਿੰਨਸ ਕਰਾ ਲਵੇਗੀ ਕਿ ਇਨ੍ਹਾਂ ਨੇ ਇਸ ਕੰਮ ਵਾਸਤੇ ਕਮੇਟੀ ਬਣਾਈ ਹੋਈ ਹੈ। ਪਰ ਮੈਂ ਅਰਜ਼ ਕਰਾਂਗਾ ਕਿ ਅਜੇਹੀਆਂ ਬੀਮਾਰੀਆਂ ਕਮੇਟੀ ਦੇ ਵੱਸ ਦਾ ਰੋਗ ਨਹੀਂ ਹਨ। ਇਹ ਸਰਕਾਰ ਦੀ ਆਪਣੀ ਨੀਤੀ ਹੈ ਅਤੇ ਉਸ ਨੀਤੀ ਵਿਚ ਸਰਕਾਰ ਸੰਸ਼ੋਧਨ ਕਰ ਲਵੇ ਤਾਂ ਇਹ ਬਿਮਾਰੀ ਘੱਟ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਇਤਨੇ ਵੱਧ ਅਫ਼ਸਰ ਰਖੇ ਹੋਏ ਹਨ ਜਿਨ੍ਹਾਂ ਦੀ ਇਸ ਛੋਟੇ ਜਿਹੇ ਸੂਬੇ ਵਿਚ ਰਖਣ ਦੀ ਲੋੜ ਨਹੀਂ ਹੈ। ਅੱਜ ਸਵੇਰੇ ਹੀ ਹਾਲੀਂ ਸਾਡੇ ਸਤਿਕਾਰ ਯੋਗ ਚੀਫ ਮਨਿਸਟਰ ਸਾਹਿਬ ਨੇ ਇਕ ਸਵਾਲ ਦਾ ਜਵਾਬ ਦਿੰਦੇ ਹੋਏ ਦਸਿਆ ਕਿ ਪੰਜਾਬ ਵਿਚ 11 ਦੇ ਲੱਗ ਭੱਗ ਡੀ.ਆਈ.ਜੀ. ਹਨ। ਇਕ ਉਹ ਵੀ ਵੇਲਾ ਸੀ ਜਦੋਂ ਵੱਡੇ ਪੰਜਾਬ ਵਿਚ ਇਕ ਡਵੀਜ਼ਨ ਵਿਚ ਇਕ ਡੀ.ਆਈ.ਜੀ. ਹੁੰਦਾ ਸੀ। ਉਸ ਵੇਲੇ ਤਿੰਨ ਡਵੀਜ਼ਨ ਹੁੰਦੇ ਸਨ ਅਤੇ ਤਿੰਨ ਹੀ ਡੀ.ਆਈ.ਜੀ. ਹੁੰਦੇ ਸਨ, ਇਕ ਪੀ.ਏ.ਪੀ. ਦਾ ਅਤੇ ਇਕ ਸੀ.ਆਈ.ਡੀ. ਦਾ ਹੁੰਦਾ ਸੀ। ਬਾਕੀਆਂ ਦੀ ਲੋੜ ਨਹੀਂ ਸੀ ਹੁੰਦੀ। ਸਤਿਕਾਰ ਯੋਗ ਚੀਫ਼ ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਇਹ ਵੀ ਦਸਿਆ ਹੈ ਕਿ ਪ੍ਰੋਮੋਸ਼ਨ ਦੇਣੀ ਪੈਂਦੀ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਪ੍ਰੋਮੋਸ਼ਨ ਦਾ ਅਧਿਕਾਰ ਤਾਂ ਉਦੋਂ ਕੋਈ ਹੁੰਦਾ ਹੈ ਜਦੋਂ ਉਪਰਲੀ ਵੇਕੈਂਸੀ ਕੋਈ ਖਾਲੀ ਹੋਵੇ।

ਡਿਪਟੀ ਸਪੀਕਰ ਸਾਹਿਬ, ਜੇ ਆਈ. ਜੀ. ਦੀ ਵੇਕੈਂਸੀ ਖ਼ਾਲੀ ਹੋਵੇਗੀ ਤਾਂ ਸੀਨੀਅਰ ਡੀ. ਆਈ. ਜੀ. ਵਿਚੋਂ ਕਿਸੇ ਇਕ ਨੂੰ ਉਸ ਉਪਰ ਲਾਇਆ ਜਾਵੇਗਾ ਜੇ ਡੀ. ਆਈ. ਜੀ. ਦੀ ਵੇਕੇਂਸੀ ਹੀ ਨਹੀਂ ਹੋਵੇਗੀ ਜੇ ਪੋਸਟਾਂ ਹੀ ਸਿਰਫ ਚਾਰ ਰਖੀਆਂ ਜਾਣ ਡੀ. ਆਈ. ਜੀ. ਦੀਆਂ ਤਾਂ ਜਦ ਤਕ ਕੋਈ ਪੋਸਟ ਖਾਲੀ ਨਹੀਂ ਹੋਵੇਗੀ ਤਦ ਤਕ ਕੋਈ ਏ. ਆਈ. ਜੀ. ਡੀ. ਆਈ. ਜੀ. ਦੇ ਅਹੁਦੇ ਤੇ ਜਾਣ ਦਾ ਅਧਿਕਾਰੀ ਬਣਦਾ ਹੀ ਨਹੀਂ। ਡਿਪਟੀ ਸਪੀਕਰ ਸਾਹਿਬ, ਅਗੇ ਕੇਵਲ ਅੰਮ੍ਰਿਤਸਰ ਜ਼ਿਲੇ ਵਿਚ ਐਸ. ਐਸ. ਪੀ. ਹੁੰਦਾ ਸੀ ਅਤੇ ਇਕ ਫ਼ਿਰੋਜ਼ਪੁਰ ਵਿਚ ਐਸ. ਐਸ. ਪੀ. ਹੁੰਦਾ ਸੀ। ਉਥੇ ਵੀ ਇਸ ਕਰਕੇ ਰਖੇ ਸਨ ਕਿਉਂਕਿ ਉਹ ਬਾਰਡਰ ਦੇ ਡਿਸਟ੍ਰਿਕਟਸ ਸਨ, ਉਥੇ ਚੌਕਸੀ ਦੀ ਬਹੁਤ-ਲੋੜ ਸੀ। ਹੁਣ ਤਾਂ ਛੋਟੇ ਛੋਟੇ ਜ਼ਿਲਿਆਂ ਵਿਚ ਐਸ. ਐਸ. ਪੀ. ਲਗਾਏ ਜਾ ਰਹੇ ਹਨ ਔਰ ਮੈਨੂੰ ਡਰ ਹੈ ਕਿ ਕਿਤੇ ਸਬ ਡਵੀਜ਼ਨਾਂ ਦਾ ਚਾਰਜ ਵੀ ਐਸ. ਐਸ. ਪੀ. ਨੂੰ ਨਾ ਦੇ ਦੇਣ। ਇਸ ਲਈ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਕਿ ਇਹ ਜਿਹੜਾ ਖ਼ਰਚ ਵੱਧ ਰਿਹਾ ਹੈ ਪੁਲਿਸ ਦਾ ਅਤੇ ਜਰਨਲ ਐਡਮਨਿਸਟਰੇਸ਼ਨ ਦਾ ਇਹ ਕਿਵੇਂ ਰੋਕਿਆ ਜਾ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਸੁਝਾਉ ਦਿਆਂਗਾ ਕਿ ਪਿਛਲੀ ਐਡਮਨਿਸਟਰੇਟਿਵ ਰਿਫ਼ਾਰਮਜ਼ ਕਮਿਸ਼ਨ ਦੀ ਰਿਪੋਰਟ, ਫ਼ਲੈਚਰ ਸਾਹਿਬ ਦੀ ਰਿਪੋਰਟ, ਜਸਟਿਸ ਮਹਾਜਨ ਪੁਲਿਸ ਕਮਿਸ਼ਨ ਦੀ ਰਿਪੋਰਟ, ਇਹ ਸਾਰੀਆਂ ਰਿਪੋਰਟਾ ਪੜ੍ਹਨ ਵਾਸਤੇ ਇਕ ਸੱਬ ਕਮੇਟੀ ਬਣਾਈ ਜਾਵੇ ਜਿਹੜੀ ਸਾਰੀ ਛਾਣ-ਬੀਣ ਕਰੇ ਕਿ ਘੱਟ ਤੋਂ ਘੱਟ ਅਫ਼ਸਰ ਪੰਜਾਬ ਵਿਚ ਰਖੇ ਜਾਣ। ਡਿਪਟੀ ਸਪੀਕਰ ਸਾਹਿਬ, ਵੱਡੇ ਪੰਜਾਬ ਵਿਚ, ਜਦੋਂ ਬਟਵਾਰਾ ਹੋਇਆ ਉਦੋਂ ਕੇਵਲ ਦੋ ਫ਼ਾਈਨੈਂਸ਼ਲ ਕਮਿਸ਼ਨਰ ਸਨ ਨਹੀਂ ਤਾਂ ਹਮੇਸ਼ਾ ਇਕ

ਫਾਈਨੈਂਸ਼ਲ ਕਮਿਸ਼ਨਰ ਹੁੰਦਾ ਸੀ । ਦੋ ਫ਼ਾਈਨੈਂਸ਼ਲ ਕਮਿਸ਼ਨਰ ਕਿਵੇਂ ਸਨ । ਇਕ ਪੀ. ਕੇ. ਕੌਲ, ਉਹ ਰੈਵੈਨਿਊ ਸਾਈਡ ਵਿਚ ਰੈਵੈਨਿਊ ਕਮਿਸ਼ਨਰ ਸੀ, ਰਿਹੈਬਲੀਟੇਸ਼ਨ ਦਾ ਕੰਮ ਬਹੁਤ ਜ਼ੋਰਾਂ ਤੇ ਸੀ ਸੀਨੀਅਰ ਆਈ. ਸੀ. ਐਸ. ਪੰਜਾਬ ਵਿਚ ਮੌਜੂਦ ਸੀ। ਪੀ. ਐਮ. ਥਾਪਰ ਨੂੰ ਦੂਜਾ ਫ਼ਾਈਨੈਂਸ਼ਲ ਕਮਿਸ਼ਨਰ ਬਣਾ ਦਿੱਤਾ । ਲੇਕਿਨ ਅੱਜ ਜ਼ਰਾ ਪੋਥੀ ਦੇ ਪੱਤਰੇ ਫੋਲ ਕੇ ਵੇਖੋ ਤਾਂ ਪਤਾ ਚਲਦਾ ਹੈ ਕਿ ਕਮਿਸ਼ਨਰ ਦਰ ਕਮਿਸ਼ਨਰ ਚਲੇ ਆ ਰਹੇ ਹਨ । ਪਤਾ ਨਹੀਂ ਕਿਨੇ ਕਮਿਸ਼ਨਰ ਹਨ। ਅੱਜ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਕਿ ਅੱਜ ਫਾਈਨੈਂਸ਼ਲ ਕਮਿਸ਼ਨਰ ਇਤਨੇ ਰਖਣ ਦੀ ਲੋੜ ਨਹੀਂ । ਅਗੇ ਇਕ ਕਮਿਸ਼ਨਰ ਤਿੰਨ ਡਿਵੀਜ਼ਨਾਂ ਵਿਚ ਹੁੰਦਾ ਸੀ ਇਕ ਡਿਵੈਲਪਮੈਂਟ ਕਮਿਸ਼ਨਰ ਇਕ ਐਕਸਾਈਜ਼ ਕਮਿਸ਼ਨਰ ਅਤੇ ਇਕ ਚੀਫ਼ ਸੈਕਰੇਟਰੀ ਹੁੰਦਾ ਸੀ, ਉਹ ਵੀ ਕਮਿਸ਼ਨਰ ਦੇ ਰੈਂਕ ਦਾ ਹੁੰਦਾ ਸੀ । ਹੁਣ ਤਾਂ ਕਮਿਸ਼ਨਰਾਂ ਦੀ ਹੱਦ ਹੀ ਕੋਈ ਨਹੀਂ ਰਹੀ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਬੜੀ ਨਿਮਰਤਾ ਦੇ ਨਾਲ ਆਪਣੇ ਚੀਫ਼ ਮਨਿਸਟਰ ਸਾਹਿਬ ਨੂੰ ਦਰਖ਼ਾਸਤ ਕਰਾਂਗਾ ਕਿ ਇਕ ਐਕਸਪਰਟ ਕਮੇਟੀ ਬਿਠਾ ਦੇਣ ਅਤੇ ਜਿਹੜੇ ਅਫ਼ਸਰ ਬਹੁਤ ਸੀਨੀਅਰ ਹੋ ਗਏ ਹਨ ਉਨ੍ਹਾਂ ਨੂੰ ਗੌਰਮੈਂਟ ਆਫ਼ ਇੰਡੀਆ ਵਿਚ ਭੇਜਿਆ ਜਾਵੇ ਸਾਡੀ ਛੋਟੀ ਜਿਹੀ ਰਿਆਸਤ ਹੈ ਉਹ ਇਤਨਾ ਖ਼ਰਚ ਬਰਦਾਸ਼ਤ ਨਹੀਂ ਕਰ ਸਕਦੀ ਕਿ ਇਤਨੇ ਫਾਈਨੈਂਸ਼ਲ ਕਮਿਸ਼ਨਰ ਰਖੇ ਜਾਣ, ਇਤਨੇ ਡੀ. ਆਈ. ਜੀ. ਰਖੇ ਜਾਣ, ਇਤਨੇ ਏ. ਆਈ. ਜੀ. ਰਖੇ ਜਾਣ । ਜਿਹੜਾ ਸਾਡਾ ਸਟਾਫ ਕਮਿਸ਼ਨਰ ਰੈਂਕ ਦਾ ਹੈ ਉਸ ਨੂੰ ਪੁਰਾਣੇ ਰਿਵਾਜ ਅਨੁਸਾਰ ਗੌਰਮੈਂਟ ਆਫ਼ ਇੰਡੀਆ ਕੋਲ ਭੇਜ ਦਿੱਤਾ ਜਾਏ । ਨਹੀਂ ਤਾਂ ਜੇਕਰ ਇਹ ਸੋਚੋ ਕਿ ਜਿਹੜੇ ਲੋਕ ਅਗੇ ਟੈਕਸਾਂ ਨਾਲ ਮਰੇ ਪਏ ਹਨ, ਉਨ੍ਹਾਂ ਤੇ ਹੋਰ ਟੈਕਸ ਲਗਾਈ ਜਾਉ ਆਮਦਨ ਵਧਾਉਣ ਲਈ, ਅਤੇ ਵੱਧੀ ਆਮਦਨ ਪੰਜਾਬ ਦੀ ਡਿਵੈਲਪਮੈਂਟ ਦੇ ਕੰਮ ਤੇ ਲਗਾਵ ਲਈ ਤਾਂ ਇਹ ਨਹੀਂ ਲਗ ਸਕੇਗੀ ਕਿਉਂਕਿ ਪੰਜਾਬ ਦੀ ਆਮਦਨੀ ਦਾ ਇਕ ਬਹੁਤ ਵੱਡਾ ਹਿੱਸਾ ਇਨ੍ਹਾਂ ਅਫ਼ਸਰਾਂ ਦੀ ਤਨਖਾਹਾਂ ਤੇ ਚਲਿਆ ਜਾਣਾ ਹੈ ।

ਡਿਪਟੀ ਸਪੀਕਰ ਸਾਹਿਬ, ਜਿਹੜਾ ਸੈਕਟਰੀ ਸਾਹਿਬ ਦਾ ਐਕਸਪਲਾਨੇਟਰੀ ਮਮੋਰੈਂਡਮ ਹੈ ਮੈਂ ਉਹ ਵੇਖ ਰਿਹਾ ਸੀ ਕਿ ਜਨਰਲ ਐਡਮਨਿਸਟਰੇਸ਼ਨ ਦੇ ਥਲੇ ਸਫ਼ਾ 28 ਵਿਚ ਇਕ ਆਈਟਮ ਨੰ: 3 ਆਉਂਦੀ ਹੈ Setting up of an Official Language Commission ਇਹ ਪੰਜਾਬ ਸਰਕਾਰ ਦੀ ਤਜਵੀਜ਼ ਸੀ ਕਿ ਕੋਈ ਲੈਂਗੁਏਜ਼ ਕਮਿਸ਼ਨ ਬਣਾਉਣਾ ਚਾਹੀਦਾ ਹੈ । ਸਰਕਾਰ ਕਿਉਂ ਬਣਾਉਣਾ ਚਾਹੁੰਦੀ ਹੈ, ਇਹ ਸਰਕਾਰ ਦਸੇਗੀ । ਲੇਕਿਨ ਮੈਂ ਤੁਹਾਡੀ ਰਾਹੀਂ ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਇਥੇ ਇਕ ਕਮਿਸ਼ਨ ਦੀ ਰਿਪੋਰਟ ਨਹੀਂ, ਕਿਨੇ ਕਮਿਸ਼ਨਾਂ ਦੀਆਂ ਰਿਪੋਰਟਾਂ ਮੌਜੂਦ ਨੇ । ਲੈਂਗੁਏਜ਼ ਕਮਿਸ਼ਨ ਦੀ ਰਿਪੋਰਟ ਮੌਜੂਦ ਹੈ । ਸਟੇਟ ਰੀਆਰਗੇਨਾਈਜ਼ੇਸ਼ਨ ਕਮਿਸ਼ਨ ਦੀ ਰਿਪੋਰਟ ਮੌਜੂਦ ਹੈ । ਸ਼ਾਹ ਕਮਿਸ਼ਨ ਦੀ ਰਿਪੋਰਟ ਮੌਜੂਦ ਹੈ । ਜੇ ਪੰਜਾਬ ਵਿਚ ਕੋਈ ਭਾਸ਼ਾ ਦੀ ਸਮਸਿੱਆ ਹੈ ਔਰ ਉਸ ਸਮੱਸਿਆ ਨੂੰ ਸੁਲਝਾਉਣ ਵਾਸਤੇ ਸਰਕਾਰ ਨਵਾਂ ਕਮਿਸ਼ਨ ਬਨਾਉਣਾ ਚਾਹੁੰਦੀ ਹੈ ਤਾਂ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਨਵਾਂ ਕਮਿਸ਼ਨ ਬਨਾਉਣ ਦੀ ਲੋੜ ਨਹੀਂ ਹੈ । ਸਰਕਾਰ ਨੂੰ ਪਿਛਲੇ ਲੈਂਗੁਏਜ਼ ਕਮਿਸ਼ਨ ਦੀ ਰਿਪੋਰਟ, ਪਿਛਲੀ ਸਟੇਟ ਰੀ-ਆਰਗੇਨਾਈਜ਼ੇਸ਼ਨ ਦੀ ਰਿਪੋਰਟ, ਸ਼ਾਹ ਕਮਿਸ਼ਨ ਦੀ ਰਪੋਟ ਨੂੰ ਪੜ੍ਹ ਲੈਣਾ ਚਾਹੀਦਾ ਹੈ ਔਰ ਜੇ ਫਿਰ ਵੀ ਕੋਈ ਕਸਰ ਰਹਿ ਜਾਏ ਤਾਂ, ਡਿਪਟੀ ਸਪੀਕਰ ਸਾਹਿਬ, ਕਮਿਸ਼ਨ ਫ਼ਾਰ ਲਿੰਗੁਇਸਟਿਕ ਮਾਈਨਾਰਟੀ ਦੀ 6ਵੀਂ ਰਿਪੋਰਟ ਤੋਂ ਲੈ ਕੇ 11 ਵੀਂ ਰਿਪੋਰਟ ਪੜ੍ਹ ਲਵੋ ਤਾਂ ਉਨ੍ਹਾਂ ਸਾਰੀਆਂ ਰਿਪੋਰਟਾਂ ਵਿਚ ਪੰਜਾਬ ਦਾ ਜਿਹੜਾ ਭਾਸ਼ਾ ਦਾ ਮਸਲਾ ਹੈ ਉਹ ਸਾਰਾ ਹਲ

[ਅਚਾਰੀਆ ਪ੍ਰਿਥਵੀ ਸਿੰਘ ਅਜ਼ਾਦ]

ਕਰ ਦਿਤਾ ਗਿਆ ਹੈ । ਅੱਜ ਹਾਊਸ ਵਿਚ ਮੇਰੇ ਮਾਨਯੋਗ ਸਰਦਾਰ ਸੁਰਜੀਤ ਸਿੰਘ ਜੀ ਇਥੇ ਬੈਠੇ ਨਹੀਂ, ਉਸ ਦਿਨ ਉਨ੍ਹਾਂ ਨੇ ਆਪਣੇ ਵਿਚਾਰ ਦਿੰਦੇ ਹੋਏ ਕਿਹਾ ਸੀ ਕਿ ਪੰਜਾਬ ਵਿਚ ਕੋਈ ਭਾਸ਼ਾ ਦਾ ਮਸਲਾ ਨਹੀਂ । ਮੈਂ ਧੰਨਵਾਦ ਕਰਦਾ ਹਾਂ ਪੰਜਾਬ ਸਰਕਾਰ ਦਾ ਕਿ ਉਨ੍ਹਾਂ ਦੇ ਬਜਟ ਵਿਚ ਔਰ ਜਰਨਲ ਐਡਮਨਿਸਟਰੇਸ਼ਨ ਥਲੇ ਲੈਂਗੁਏਜ਼ ਕਮਿਸ਼ਨ ਦਾ ਸੁਝਾ ਦੇ ਕੇ ਇਹ ਮਹਿਸੂਸ ਕਰ ਲਿਆ ਹੈ ਮਸਲਾ ਤਾਂ ਕੋਈ ਹੈ ਔਰ ਉਸ ਮਸਲੇ ਦਾ ਹਲ ਲਭਣਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾ ਕਿ ਸਟੇਟ ਰੀ-ਆਰਗੇਨਾਈਜ਼ੇਸ਼ਨ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਇਹ ਮੰਨਿਆ ਹੈ ਕਿ ਪੰਜਾਬ ਜਿਹੜਾ ਹੈ ਇਥੇ ਦੇ ਲੋਕਾਂ ਦੀ ਬੋਲਣ ਦੀ ਜਿਹੜੀ ਬੋਲੀ ਹੈ ਉਹ ਪੰਜਾਬੀ ਹੈ ਤੇ ਬਹੁਤਿਆਂ ਲੋਕਾਂ ਦੀ ਹੈ ਲੇਕਿਨ ਕੁਝ ਲੋਕਾਂ ਦੀ ਅਤੇ ਇਕ ਵੱਡੇ ਹਿੱਸੇ ਦੀ ਬੋਲੀ ਜਿਹੜੀ ਹੈ ਭਾਵੇਂ ਉਹ ਧਾਰਮਿਕ ਭਾਵਨਾ ਦੇ ਤੌਰ ਤੇ, ਭਾਵੇ ਸਮਾਜਿਕ ਭਾਵਨਾ ਦੇ ਤੌਰ ਤੇ ਉਹ ਹਿੰਦੀ ਹੈ ਅਤੇ ਉਹ ਹਿੰਦੀ ਨੂੰ ਆਪਣੀ ਬੋਲੀ ਮੰਨਦੇ ਹਨ । ਡਿਪਟੀ ਸਪੀਕਰ ਸਾਹਿਬ, ਉਸ ਦਾ ਇਲਾਜ ਭਾਸ਼ਾ ਕਮਿਸ਼ਨ ਨੇ ਆਪਣੀ ਰਿਪੋਰਟ ਦੇ ਸਫਾ 54 ਤੇ ਦਿੱਤਾ ਹੈ ਤੇ ਲਿਖਿਆ ਹੈ ਕਿ—

The States Reorganisation Commission has suggested with reference to this provision that a State should be treated as unilingual only where one language constitutes the speech of about 70 per cent or more of its entire population and that where there is a substantial minority constituting 30 per cent or so of the population, the State should be recognised as bilingual for administrative purposes.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਮੈਂਬਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਰਿਪੋਰਟ ਦਾ ਉਹ ਹਵਾਲਾ ਦੇ ਰਹੇ ਹਨ, ਉਹ ਕਿਹੜੇ ਸਨ ਦੀ ਹੈ ?

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਡਿਪਟੀ ਸਪੀਕਰ ਸਾਹਿਬ, ਮੈਂ ਆਪੇ ਉਧਰ ਆ ਰਿਹਾ ਹਾਂ । ਜੇ ਮੈਂ ਅੰਗਰੇਜ਼ੀ ਬੋਲ ਗਿਆ ਸੀ ਇਹ ਤਾਂ ਇਸ ਤੋਂ ਸਾਫ ਹੈ ਕਿ ਪੰਜਾਬੀ ਸੂਬਾ ਬਨਣ ਤੋਂ ਪਹਿਲਾਂ ਦੀ ਰਿਪੋਰਟ ਹੈ । ਇਹ ਰਿਪੋਰਟ 1956 ਵਿਚ ਭਾਸ਼ਾ ਕਮਿਸ਼ਨ ਨੇ ਬਣਾਈ ਸੀ । 1956 ਤੋਂ ਸਾਡੇ ਲਈ ਭਾਸ਼ਾ ਕਮਿਸ਼ਨ ਨੇ ਕੁਝ ਸਿਧਾਂਤ ਨਿਰਧਾਰਿਤ ਕਰ ਦਿੱਤੇ ਹਨ । ਮੈਂ ਉਨ੍ਹਾਂ ਸਿਧਾਂਤਾਂ ਵਲ ਸਰਕਾਰ ਦਾ ਧਿਆਨ ਦਿਵਾ ਰਿਹਾ ਹਾਂ । ਨਵਾਂ ਕਮਿਸ਼ਨ ਪੰਜਾਬ ਲਈ ਬਣਾਉਣ ਦੀ ਲੋੜ ਨਹੀਂ (ਵਿਘਨ)

ਡਿਪਟੀ ਸਪੀਕਰ ਸਾਹਿਬ, ਜਦੋਂ ਪੰਜਾਬੀ ਸੂਬਾ ਬਣਿਆ, ਉਦੋਂ ਹੋਮ ਮਨਿਸਟਰ ਨੇ ਲੋਕ ਸਭਾ ਵਿਚ 1 ਮਾਰਚ, 1966 ਨੂੰ ਬਿਆਨ ਦਿੰਦੇ ਹੋਏ ਕਿਹਾ ਸੀ ।

The States Reorganisation Commission and the Shah Commission have both categorically asserted that any division of Puujab in to a Punjabi Suba and a Hindi State would still leave sizeable linguistic minorities on both sides of the boundary line.

The Home Minister of India in his policy statement made in the Lok Sabha on 21st March, 1966 stated that the Central Government would take all necessary steps to safeguard the interest of the minorities, whether religious or linguistic in the new units.

ਡਿਪਟੀ ਸਪੀਕਰ ਸਾਹਿਬ, ਮੈਂ ਇਸ ਸੁਆਲ ਤੇ ਝਗੜਾ ਨਹੀਂ ਕਰਦਾ ਕਿ ਇਹ ਪੰਜਾਬੀ ਸੂਬਾ ਨਹੀਂ ਹੈ । ਮੈਂ ਮੰਨਦਾ ਹਾਂ ਕਿ ਇਹ ਇਕ ਪੰਜਾਬੀ ਸੂਬਾ ਹੈ ਇਸ ਸੂਬੇ ਦੀ ਰਾਜ ਭਾਸ਼ਾ

ਪੰਜਾਬੀ ਹੈ । ਇਸ ਸੂਬੇ ਦੀ ਬਹੁ ਸੰਖਿਆ ਦੀ ਬੋਲੀ ਪੰਜਾਬੀ ਹੈ । ਮੈਂ ਇਹ ਵੀ ਮੰਨਦਾ ਹਾਂ ਕਿ ਇਸ ਸੂਬੇ ਵਿਚ ਹਰ ਵਿਅਕਤੀ ਨੂੰ ਪੰਜਾਬੀ ਪੜ੍ਹਨੀ ਚਾਹੀਦੀ ਹੈ । ਲੇਕਿਨ ਕੰਸਟਚੀਟਿਊਸ਼ਨ ਦੇ ਅਧਾਰ ਤੇ, ਸ਼ਾਹ ਕਮਿਸ਼ਨ ਦੀ ਰਿਪੋਰਟ ਦੇ ਆਧਾਰ ਤੇ ਸਟੇਟ ਰਿਆਰਗੇਨਾਈਜ਼ੇਸ਼ਨ ਕਮਿਸ਼ਨ ਦੀ ਰਿਪੋਰਟ ਦੇ ਅਧਾਰ ਤੇ ਲਿੰਗੁਇਸਟਿਕ ਮਾਈਨਾਰਟੀਜ਼ ਕਮਿਸ਼ਨ ਦੀ 11ਵੀਂ ਰਿਪੋਰਟ ਦੇ ਆਧਾਰ ਤੇ ਮੈਂ ਇਹ ਮੰਨਣ ਨੂੰ ਤਿਆਰ ਨਹੀਂ ਹਾਂ ਕਿ ਹੁਣ ਇਕ ਨਵਾਂ ਭਾਸ਼ਾ ਕਮਿਸ਼ਨ ਬਣਾ ਕੇ ਇਹ ਫੈਸਲਾ ਕੀਤਾ ਜਾਵੇ ਕਿ ਪੰਜਾਬ ਦੇ ਬੱਚੇ ਕਿਹੜੀ ਭਾਸ਼ਾ ਵਿਚ ਤਾਲੀਮ ਹਾਸਲ ਕਰਨ । ਡਿਪਟੀ ਸਪੀਕਰ ਸਾਹਿਬ , ਮੈਂ ਤੁਹਾਡਾ ਧਿਆਨ ਉਨ੍ਹਾਂ ਸਾਰੀਆਂ ਰਿਪੋਰਟਾਂ ਵਲ ਨਾ ਦਿਵਾਉਂਦਾ ਹੋਇਆ ਸਿਰਫ ਇਤਨਾ ਕਹਿੰਦਾ ਹਾਂ ਕਿ ਲਿੰਗੁਇਸਟਿਕ ਮਾਈਨਾਰਟੀਜ਼ ਕਮਿਸ਼ਨ ਨੇ ਪੰਜਾਬ ਸਰਕਾਰ ਨੂੰ ਲਿਖਿਆ ਜੋ ਪੈਰਾ 410, ਸਫਾ 56, 11ਵੀਂ ਰਿਪੋਰਟ ਦਾ ਹੈ :

> The statistical data of educational facilities in minority language for 1968-69 has not been received from the State Government. The State Government have no doubt furnished statistical data of educational facilities for the year 1967-68 both for primary and secondary stage of education, but they are not supplying statistical data now on the plea that after the recent Reorganisation, Punjab has become unilingual and there are no linguistin minority. Evidently this does not appear to be factualy correct because there are sizeable number of Hindi and Urdu speakers in the State. The State Government have been requested to extend the facilities to linguistic minorities according to the agreed scheme of safeguards.

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਫਿਰ ਇਸ ਗਲ ਵਲ ਦਿਵਾ ਰਿਹਾ ਹਾਂ ਕਿ ਅੱਜ ਕਲ ਦੇ ਦਿਨਾਂ ਵਿਚ ਨਵਾਂ ਕਮਿਸ਼ਨ ਬਨਾਉਣ ਦੀ ਲੋੜ ਨਹੀਂ ਹੈ, ਬਲਕਿ ਜਿਹੜੇ ਪੁਰਾਣੇ ਕਮਿਸ਼ਨਾਂ ਦੀਆਂ ਰਿਪੋਰਟਾਂ ਹਨ ਉਨ੍ਹਾਂ ਤੇ ਅਮਲ ਕਰਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਸਫਾ 104 ਉਤੇ ਡੀਮਾਂਡ ਫਾਰ ਗਰਾਂਟ, ਵਿਚ ਸਬਾਰਡੀਨੇਟ ਸਲੈਕਸ਼ਨ ਬੋਰਡ ਉਤੇ ਕੁਝ ਖ਼ਰਚ ਕਰਨ ਬਾਰੇ ਤਜਵੀਜ਼ ਹੈ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਗਲ ਦੇ ਬਾਵਜੂਦ ਕਿ ਪੰਜਾਬ ਸਰਕਾਰ ਦੀਆਂ ਹਦਾਇਤਾਂ ਹਨ ਕਿ ਹਰੀਜਨਾਂ ਨੂੰ ਸਰਵਸਿਜ਼ ਵਿਚ ਪੂਰੀ ਨੁਮਾਇੰਦਗੀ ਮਿਲੇ, ਪੂਰੀ ਨੁਮਾਇੰਦਗੀ ਨਹੀਂ ਦਿੱਤੀ ਜਾ ਰਹੀ । ਜਿਹੜੀਆਂ ਸਰਕਾਰ ਨੇ ਡਿਪਾਰਟਮੈਂਟਲ ਕਮੇਟੀਆਂ ਬਣਾਈਆਂ ਹੋਈਆਂ ਹਨ ਉਹ ਸਾਰੀਆਂ ਕਮੇਟੀਆਂ ਹੇਰਾ-ਫੇਰੀ ਦਾ ਘਰ ਹਨ । ਅਗਰ ਮੇਰੀ ਗਲ ਗਲਤ ਹੈ ਤਾਂ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਦਰਖ਼ਾਸਤ ਕਰਾਂਗਾ ਕਿ ਇਸ ਹਾਊਸ ਦੀ ਇਕ ਕਮੇਟੀ ਬਣਾ ਦੇਣ । ਇਹ ਕਮੇਟੀ ਹਰ ਡਿਪਾਰਟਮੈਂਟ ਤੋਂ ਨੌਕਰੀਆਂ ਦੇਣ ਲਈ ਜਿਹੜਾ ਰੋਸਟਰ ਬਣਾਇਆ ਹੁੰਦਾ ਹੈ, ਉਹ ਮੰਗਵਾ ਲਵੇ । ਤਦ ਫੈਸਲਾ ਕਰ ਲੈਣ ਆਇਆ ਪੰਜਾਬ ਵਿਚ ਗਰੀਬ ਹਰੀਜਨਾਂ ਨੂੰ ਪੂਰੀ ਨੁਮਾਇੰਦਗੀ ਦਿੱਤੀ ਜਾ ਰਹੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਮਾਰਚ ਦੀ 30 ਤਾਰੀਖ਼ ਦੀ ਅਖ਼ਬਾਰ ਪੜ੍ਹ ਰਿਹਾ ਸੀ । ਉਸ ਅਖ਼ਬਾਰ ਵਿਚ 28 ਤਾਰੀਖ਼ ਨੂੰ ਇਥੇ ਫ਼ਾਈਨਾਂਸ ਮਨਿਸਟਰ ਸਾਹਿਬ ਨੇ ਜੋ ਕੁਝ ਕਿਹਾ ਸੀ ਉਹ ਲਿਖਿਆ ਹੋਇਆ ਸੀ । ਉਨ੍ਹਾਂ ਨੇ ਕਿਹਾ ਸੀ ਕਿ ਜਿਥੇ ਜ਼ਿਮੀਂਦਾਰਾਂ ਦੀ ਜ਼ਮੀਨ ਤੇ ਸੀਲਿੰਗ ਲਗੇਗੀ, ਸ਼ਹਿਰੀ ਜਾਇਦਾਦ ਉਪਰ ਸੀਲਿੰਗ ਲਗੇਗੀ ਉਥੇ ਅਫ਼ਸਰਾਂ ਦੀਆਂ ਤਨਖ਼ਾਹਾਂ ਉਪਰ ਵੀ ਸੀਲਿੰਗ ਲਗੇਗੀ । ਮੈਂ ਸਮਝਿਆ ਸੀ ਕਿ ਸ਼ਾਇਦ ਸਾਧਾਰਣ ਤੌਰ ਤੇ ਇਹ ਗਲ ਉਨ੍ਹਾਂ ਦੇ ਮੂੰਹੋਂ ਨਿਕਲੀ ਹੈ । ਮੈਂ ਦਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀਆਂ ਤਨਖ਼ਾਹਾਂ ਪ੍ਰੋਟੈਕਟਿਡ ਹਨ ਉਨ੍ਹਾਂ ਉਤੇ ਸੀਲਿੰਗ ਨਹੀਂ ਲਗ ਸਕਦੀ । ਇਸੇ ਤਰ੍ਹਾਂ ਚੀਫ਼ ਮਨਿਸਟਰ ਸਾਹਿਬ ਨੇ 29 ਤਾਰੀਖ ਨੂੰ ਚੰਡੀਗੜ੍ਹ ਵਿਚ ਬੋਲਦਿਆਂ ਹੋਇਆਂ ਕਿਹਾ ਹੈ ਕਿ—

[ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ]

Mr. Zail Singh, Chief Minister of Punjab today declared that State Public Service Commission would be re-constituted in such a way so as to induct such members who believe in socialism.

ਡਿਪਟੀ ਸਪੀਕਰ ਸਾਹਿਬ, ਭਾਵਨਾ ਬੜੀ ਚੰਗੀ ਹੈ ਪਰ ਭਾਵਨਾ ਨਾਲੋਂ ਕਰਤੱਵ ਚੰਗਾ ਹੁੰਦਾ ਹੈ। ਇਹ ਸਟੇਟਮੈਂਟ ਦੇਣ ਤੋਂ ਪਹਿਲਾਂ ਸੋਚ ਲੈਣ ਕਿ ਕੀ ਪੰਜਾਬ ਸਰਕਾਰ ਇਸ ਆਧਾਰ ਤੇ ਪਬਲਿਕ ਸਰਵਿਸ ਕਮਿਸ਼ਨ ਨੂੰ ਕੰਸਟੀਚੂਟ ਕਰ ਸਕਦੀ ਹੈ। ਮੈਂ ਤੁਹਾਡਾ ਧਿਆਨ, ਡਿਪਟੀ ਸਪੀਕਰ ਸਾਹਿਬ, ਦਿਵਾਉਣਾ ਚਾਹੁੰਦਾ ਹਾਂ ਕਿ ਅਗੇ ਵਾਸਤੇ ਸਰਕਾਰ ਇਹ ਨਿਸ਼ਚਾ ਕਰ ਲਏ ਕਿ ਪਬਲਿਕ ਸਰਵਿਸ ਕਮਿਸ਼ਨ ਦਾ ਮੈਂਬਰ ਉਦੋਂ ਤਕ ਨਿਯੁਕਤ ਨਹੀਂ ਕਰਨਾ ਜਦੋਂ ਤਕ ਸਰਕਾਰ ਦੀ ਸਮਾਜਵਾਦ ਦੀ ਪਾਲਿਸੀ ਉਤੇ ਉਸ ਦਾ ਵਿਸ਼ਵਾਸ ਨਾ ਹੋਵੇ। ਜਿਹੜੇ ਮੈਂਬਰ ਹੁਣ ਹਨ, ਇਨ੍ਹਾਂ ਨੂੰ ਤਾਂ ਅਕਾਲੀ ਸਰਕਾਰ ਨੇ ਜ਼ੋਰ ਲਾ ਲਿਆ ਪਰ ਇਕ ਮੈਂਬਰ ਨੂੰ ਵੀ ਨਹੀਂ ਹਟਾ ਸਕੀ। ਅਸੀਂ ਹਟਾ ਕਿਸੇ ਨੂੰ ਨਹੀਂ ਸਕਦੇ ਲੇਕਿਨ ਭਵਿੱਖ ਲਈ ਕੁਝ ਨਾ ਕੁਝ ਕਰ ਸਕਦੇ ਹਾਂ। ਡਿਪਟੀ ਸਪੀਕਰ ਸਾਹਿਬ, ਸਾਂਝੇ ਪੰਜਾਬ ਵਿਚ ਪਬਲਿਕ ਸਰਵਿਸ ਕਮਿਸ਼ਨ ਦੀ ਸਟਰੈਂਥ 3 ਮੈਂਬਰਾਂ ਦੀ ਸੀ। ਸਾਡੇ ਅਕਾਲੀ ਦੋਸਤਾਂ ਨੇ 5 ਕਰ ਦਿੱਤੀ। ਉਸ ਤੋਂ 5 ਮੈਂਬਰਾਂ ਨਾਲ ਤਸੱਲੀ ਨਹੀਂ ਹੋਈ ਅਤੇ 6 ਕਰ ਦਿੱਤੇ। ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਪੰਜਾਬ ਇਕ ਛੋਟਾ ਜਿਹਾ ਸੂਬਾ ਹੈ। ਇਕ ਪਾਸੇ ਅਸੀਂ ਸਬਾਰਡੀਨੇਟ ਸਰਵਿਸਜ਼ ਸਲੈਕਸ਼ਨ ਬੋਰਡ ਬਣਾ ਰਹੇ ਹਾਂ ਅਤੇ ਦੂਜੇ ਪਾਸੇ ਪਬਲਿਕ ਸਰਵਿਸ ਕਮਿਸ਼ਨ ਹੈ। ਇਸ ਢੰਗ ਨਾਲ ਇਨ੍ਹਾਂ ਦੋਨ੍ਹਾਂ ਨੂੰ ਰਿਕੰਸਟੀਚੋਊਟ ਕਰੋ ਕਿ ਜਨਤਾ ਉਤੇ ਇਨ੍ਹਾਂ ਦਾ ਘੱਟ ਤੋਂ ਘੱਟ ਖਰਚ ਪਏ। 6 ਮੈਂਬਰਾਂ ਦੀ ਪੰਜਾਬ ਵਿਚ ਲੋੜ ਨਹੀਂ। 3 ਮੈਂਬਰ ਚਾਹੀਦੇ ਹਨ। ਇਕ ਹੁਣ ਜਾ ਰਿਹਾ ਹੈ। ਪ੍ਰੈਜ਼ੀਡੈਂਟ ਸਾਹਿਬ ਨੇ ਉਨ੍ਹਾਂ ਦਾ ਕੇਸ ਮੂਵ ਕੀਤਾ ਹੈ ਕਿ ਕਿਸੇ ਬਿਮਾਰੀ ਕਾਰਣ ਉਹ ਕੰਮ ਨਹੀਂ ਕਰ ਸਕਦੇ, ਮੈਡੀਕਲੀ ਅਨਫ਼ਿਟ ਡਿਕਲੇਅਰ ਕਰ ਦਿਤੇ ਗਏ ਹਨ। ਇਸ ਕਰਕੇ 5 ਰਹਿ ਜਾਣੇ ਹਨ। ਜਦੋਂ 5 ਰਹਿ ਜਾਣ ਤਾਂ ਉਸ ਤੋਂ ਬਾਦ ਕੋਈ ਹੋਰ ਮੈਂਬਰ ਜਾਵੇ ਤਾਂ 4 ਹੀ ਰਹਿਣ ਦੇਣਾ ਅਤੇ ਫਿਰ ਜਦੋਂ ਕੋਈ ਹੋਰ ਚਲਾ ਜਾਏ ਤਾਂ 3 ਹੀ ਰਹਿਣ ਦਿੱਤੇ ਜਾਣ।

(ਇਸ ਸਮੇਂ ਸਰਦਾਰ ਸ਼ਮਸ਼ੇਰ ਸਿੰਘ ਜੋਸ਼, ਮੈਂਬਰ ਪੈਨਲ ਆਫ਼ ਚੇਅਰਮੈਂਨ, ਕੁਰਸੀ ਤੇ ਬਿਰਾਜਮਾਨ ਹੋਏ)।

4.38 p.m.

ਇਸੇ ਤਰ੍ਹਾਂ ਸਬਾਰਡੀਨੇਟ ਸਰਵਿਸਜ਼ ਸਲੈਕਸ਼ਨ ਬੋਰਡ ਹੈ। ਇਸ ਨੂੰ ਇਸ ਢੰਗ ਨਾਲ ਬਣਾਉ ਕਿ ਲੋਕਾਂ ਨੂੰ ਪੂਰੀ ਨੁਮਾਇੰਦਗੀ ਮਿਲੇ।

ਚੇਅਰਮੈਨ ਸਾਹਿਬ, ਹਾਊਸਿੰਗ ਸੈਲ ਉਤੇ ਖਰਚਾ ਸਫ਼ਾ 109 ਤੇ ਦਿਤਾ ਗਿਆ ਹੈ। ਹਾਊਸਿੰਗ ਬੋਰਡ ਬਣਾਉਣਾ ਬਹੁਤ ਚੰਗਾ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਪੁਛਦਾ ਹਾਂ ਕਿ ਇਸ ਹਾਊਸਿੰਗ ਸੈਲ ਨੇ ਹੁਣ ਤਕ ਕੀ ਕੰਮ ਕੀਤਾ ਹੈ ? ਇਹ ਹਾਊਸਿੰਗ ਸੈਲ ਬਣਾਉਣਾ ਜਾਂ ਹਿੰਦੀ ਸੈਲ ਬਣਾਉਣਾ, ਇਹ ਸਾਰੇ ਖ਼ਰਚ ਹੀ ਕਰਨੇ ਹਨ। ਚੇਅਰਮੈਨ ਸਾਹਿਬ, ਜੇਕਰ ਚੀਫ਼ ਮਨਿਸਟਰ ਸਾਹਿਬ ਪੰਜਾਬ ਵਿਚ ਹਾਊਸਿੰਗ ਦੀ ਸਮਸਿਆ ਨੂੰ ਹਲ ਕਰਨਾ ਚਾਹੁੰਦੇ ਹਨ ਤਾਂ ਇਸ ਸਮਸਿਆਂ ਨੂੰ ਹਲ ਕਰਨ ਵਾਸਤੇ ਕੇਂਦਰ ਦੀ ਸਰਕਾਰ ਤੋਂ ਕਰੋੜਾਂ ਰੁਪਏ ਮਿਲਦੇ

ਹਨ। ਇਹ ਮਜ਼ਦੂਰਾਂ ਵਾਸਤੇ ਵਖਰੇ ਮਿਲਦੇ ਹਨ ਅਤੇ ਸਾਧਾਰਣ ਆਮਦਨੀ ਵਾਲਿਆਂ ਵਾਸਤੇ ਵੱਖਰੇ ਮਿਲਦੇ ਹਨ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਅਜਿਹਾ ਹਾਊਸਿੰਗ ਬੋਰਡ ਬਣਾਉਣ ਦਾ ਜਿਹੜਾ ਕੰਮ ਵੱਧ ਕਰੇ ਔਰ ਜਨਤਾ ਤੇ ਖਰਚਾ ਘੱਟ ਪਵੇ । ਇਹ ਤਦ ਹੋ ਸਕਦਾ ਹੈ ਜੇ ਪੀ. ਡਬਲਊ. ਡੀ. ਦੇ ਮਹਿਕਮੇ ਵਿਚੋਂ ਕੁਝ ਸਿਆਣਿਆਂ ਬੰਦਿਆਂ ਨੂੰ ਲੈ ਕੇ ਇਹ ਕੰਮ ਉਨ੍ਹਾਂ ਦੇ ਸਪੁਰਦ ਕਰਨ ।

**ਸਰਦਾਰ ਬੇਅੰਤ ਸਿੰਘ** (ਪਾਇਲ) : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਬੜੇ ਸਿਆਣੇ ਮੈਂਬਰ ਹਨ । ਇਨ੍ਹਾਂ ਨੇ ਸਰਕਾਰ ਨੂੰ ਸੁਝਾਓ ਦਿਤਾ ਹੈ ਕਿ ਪਬਲਿਕ ਸਰਵਿਸ ਕਮਿਸ਼ਨ ਦੇ ਮੈਂਬਰ ਘੱਟ ਹੋਣੇ ਚਾਹੀਦੇ ਹਨ । ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਪਰਪਜ਼ ਲਈ ਇਹ ਵੀ ਕਨਟਰੀਬਿਊਸ਼ਨ ਕਰਨ ਲਈ ਤਿਆਰ ਹਨ ?

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਚੇਅਰਮੈਨ ਸਾਹਿਬ, ਸਫ਼ਾ 114 ਉਤੇ ਸਮਾਲ ਸੇਵਿੰਗਜ਼ ਦੇ ਖ਼ਰਚੇ ਬਾਰੇ ਮੰਗ ਕੀਤੀ ਗਈ ਹੈ । ਚੇਅਰਮੈਨ ਸਾਹਿਬ, ਇਹ ਠੀਕ ਹੈ ਕਿ ਛੋਟੀਆਂ ਬਚਤਾਂ ਨਾਲ ਵਿਕਾਸ ਦੇ ਕੰਮ ਹੋ ਸਕਦੇ ਹਨ । ਪਰ ਤੁਹਾਡੀ ਰਾਹੀਂ ਮੈਂ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਛੋਟੀਆਂ ਬੱਚਤਾਂ ਦਾ ਹਫ਼ਤਾ ਮਨਾਇਆ ਜਾਂਦਾ ਹੈ ਤਾਂ ਜ਼ਿਲ੍ਹੇ ਵਿਚ ਵੱਧ ਤੋਂ ਵੱਧ ਬਚਤਾਂ ਕਰਕੇ ਵਿਖਾਈਆਂ ਜਾਂਦੀਆਂ ਹਨ । ਇਹ ਇਕ ਪ੍ਰਥਾ ਜਿਹੀ ਬਣ ਗਈ ਹੈ ਜਿਸ ਨੂੰ ਕਿ ਕਨਟਰੋਲ ਕਰਨਾ ਚਾਹੀਦਾ ਹੈ । ਚੇਅਰਮੈਨ ਸਾਹਿਬ, 30 ਮਾਰਚ ਤੋਂ ਪਹਿਲਾਂ ਡੇਢ ਜਾਂ ਦੋ ਮਹੀਨੇ ਜ਼ਿਲ੍ਹੇ ਦੇ ਸਾਰੇ ਕਰਮਚਾਰੀ, ਬਲਾਕ ਡਵੈਲਪਮੈਂਟ ਵਾਲੇ ਜਾਂ ਹੋਰ ਜਿਤਨੇ ਵੀ ਕਰਮਚਾਰੀ ਹਨ ਬਚੱਤ ਸਕੀਮਾਂ ਉਪਰ ਲਗ ਜਾਂਦੇ ਹਨ । ਜਿਸ ਆਦਮੀ ਪਾਸ ਪੈਸੇ ਨਹੀਂ ਵੀ ਹੁੰਦੇ ਜਾਂ ਉਹ ਮਜਬੂਰੀ ਦੀ ਹਾਲਤ ਵਿਚ ਦੇਣ ਵਾਸਤੇ ਤਿਆਰ ਨਹੀਂ ਹੁੰਦਾ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਤੁਸੀਂ 30 ਮਾਰਚ ਤਕ ਰਕਮ ਜਮ੍ਹਾਂ ਰਹਿਣ ਦੇਣਾ ਅਤੇ ਬਾਅਦ ਵਿਚ ਜਦੋਂ ਮਰਜ਼ੀ ਹੋਵੇ ਕੱਢਾ ਲੈਣਾ । ਇਸ ਤਰ੍ਹਾਂ ਲੋਕਾਂ ਨੂੰ ਮਜਬੂਰ ਕਰਕੇ ਥੋਹੜੇ ਚਿਰ ਵਾਸਤੇ ਰਕਮ ਇਕੱਠੀ ਕਰ ਲਈ ਜਾਂਦੀ ਹੈ । ਇਸ ਲਈ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਕਿਰਪਾ ਕਰਕੇ ਉਹ ਹਰ ਜ਼ਿਲ੍ਹੇ ਦੇ ਅਕਾਊਂਟ ਮੰਗਵਾ ਕੇ ਚੈਕ ਕਰਨ ਕਿ ਹਰ ਜ਼ਿਲ੍ਹੇ ਵਿਚ ਬੱਚਤ ਕਿਤਨੀ ਹੋਈ ਹੈ, ਰਾਸ਼ੀ ਕਿਤਨੀ ਸੀ ਔਰ ਅਪ੍ਰੈਲ ਜਾਂ ਮਈ ਦੇ ਮਹੀਨੇ ਦੇ ਖ਼ਾਤਮੇ ਤੇ ਕਿਤਨੀ ਰਹਿ ਗਈ ਹੈ । ਮੇਰੀ ਬੇਨਤੀ ਹੈ ਕਿ ਅੱਜ ਜ਼ਿਲ੍ਹੇ ਲੈਵਲ ਤੇ ਵੱਧ ਤੋਂ ਵੱਧ ਰਕਮਾਂ ਵਖਾਉਣ ਵਾਸਤੇ ਫ਼ਰਾਡ ਖੇਲੇ ਜਾ ਰਹੇ ਹਨ ਜਿਹੜੇ ਕਿ ਬੰਦ ਹੋਣੇ ਚਾਹੀਦੇ ਹਨ । ਇਨ੍ਹਾਂ ਸ਼ਬਦਾਂ ਨਾਲ ਮੈਂ ਬੇਨਤੀ ਕਰਦਾ ਹਾਂ ਕਿ ਜੋ ਇਤਰਾਜ਼ਾਤ ਉਠਾਏ ਹਨ ਉਨ੍ਹਾਂ ਤੇ ਚੀਫ਼ ਮਨਿਸਟਰ ਸਾਹਿਬ ਵਿਚਾਰ ਕਰਨ ਤਾਕਿ ਇਸ ਤਰ੍ਹਾਂ ਹੋਵੇ ਜਿਸ ਤਰ੍ਹਾਂ ਕਿ ਬੱਜਟ ਦੇ ਜਨਰਲ ਬਹਿਸ ਕਰਦੇ ਹੋਏ ਇਸ ਹਾਊਸ ਦੇ ਮੈਂਬਰ ਸਾਹਿਬਾਨ ਨੇ, ਟਰੈਜ਼ਰੀ ਬੈਂਚਾਂ ਵਲੋਂ ਔਰ ਆਪੋਜ਼ੀਸ਼ਨ ਵਲੋਂ ਕਨਸਟਰਕਟਿਵ ਸੁਝਾਓ ਦਿਤੇ ਹਨ ਲੇਕਿਨ ਜਦੋਂ ਫ਼ਾਇਨਾਂਸ ਮਨਿਸਟਰ ਸਾਹਿਬ ਨੇ ਜਵਾਬ ਦਿਤਾ ਤਾਂ ਉਨ੍ਹਾਂ ਨੇ ਕਨਸਟਰੱਕਟਿਵ ਸੁਝਾਓ ਬਾਰੇ ਤਾਂ ਕੁਝ ਨਹੀਂ ਕਿਹਾ ਸਗੋਂ ਉਹ ਗਲਾਂ ਆਖੀਆਂ ਗਈਆਂ ਜਿਨ੍ਹਾਂ ਨਾਲ ਕਿ ਕੇਵਲ ਅਖ਼ਬਾਰਾਂ ਦੀਆਂ ਜ਼ਿਆਦਾ ਸੁਰਖੀਆਂ ਹੀ ਬਣ ਸਕਣ । ਸਾਨੂੰ ਇਹੋ ਜਿਹੀਆਂ ਗਲਾਂ ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਨਾਲ ਕਿ ਵੱਧ ਤੋਂ ਵੱਧ ਜੰਤਾ ਦਾ ਭਲਾ ਹੋ ਸਕੇ ਨਾ ਕਿ ਕੇਵਲ ਇਹੋ

[ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ]

ਅਜੇਹੀਆਂ ਗਲਾਂ ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਨਾਲ ਕਿ ਅਖ਼ਬਾਰਾਂ ਦੀਆਂ ਸੁਰਖੀਆਂ ਹੀ ਬਣ ਸਕਣ । ਧੰਨਵਾਦ ।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਚੇਅਰਮੈਨ ਸਾਹਿਬ, ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਜੀ ਬੜੇ ਸਿਆਣੇ ਮੈਂਬਰ ਹਨ । ਉਨ੍ਹਾਂ ਨੇ ਬੜੇ ਚੰਗੇ ਸੁਝਾਓ ਦਿਤੇ ਹਨ ਪਰ ਇਹੋ ਜਿਹੇ ਸੁਝਾਉ ਉਤੇ ਕੋਈ ਅਮਲ ਨਹੀਂ ਹੁੰਦਾ । ਕੋਈ ਵਿਚਾਰ ਨਹੀਂ ਕੀਤੀ ਜਾਂਦੀ । ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਜਿਹੜਾ ਸਾਡਾ ਜਨਰਲ ਪ੍ਰਬੰਧ ਹੈ ਉਸ ਦੀ ਇਹ ਹਾਲਤ ਹੈ ਕਿ ਪੰਜਾਬ ਦੇ ਵਿਚ ਥੋਹੜੀ ਜਿਹੀ ਜਾਨ ਹੀ ਰਹਿ ਗਈ ਹੈ ਔਰ ਬਾਕੀ ਕੁਝ ਵੀ ਨਹੀਂ ਰਿਹਾ ਹੈ । ਅੱਜ ਕਿਤਨੇ ਹੀ ਸੈਕਟਰੀ, ਫਾਇਨਾਨਸ਼ੀਅਲ ਸੈਕਟਰੀ, ਜਾਇੰਟ ਸੈਕਟਰੀ, ਅਨਡਰ-ਸੈਕਟਰੀ ਤੇ ਜਾਇੰਟ ਡਾਇਰੈਕਟਰ ਆਦਿ ਇਸ ਤਰ੍ਹਾਂ ਇਤਨਾ ਅਮਲਾ ਫੈਲਾ ਹੈ ਕਿ ਜੇਕਰ ਇਕ ਕਾਗਜ਼ ਚਲੇ ਤਾਂ ਛੇ ਮਹੀਨੇ ਤਕ ਤਾਂ ਉਹ ਸੈਕਰੇਟੇਰੀਏਟ ਵਿਚ ਰਹਿੰਦਾ ਹੈ ਔਰ ਥਲੇ ਨਹੀਂ ਜਾਂਦਾ । ਇਸ ਦੇ ਮੁਤਅੱਲਕ ਕਿਤਨੀਆਂ ਰਪੋਰਟਾ ਸ਼ਾਈਆ ਹੋਈਆਂ ਹਨ । ਉਹ ਰਪੋਰਟਾਂ ਤਿਆਰ ਕਰਨ ਲਈ ਸਰਕਾਰ ਨੂੰ ਕਾਫ਼ੀ ਪੈਸੇ ਪੈ ਜਾਂਦੇ ਹਨ ਪਰ ਉਨ੍ਹਾਂ ਨੂੰ ਨਜ਼ਰ ਅੰਦਾਜ਼ ਕੀਤਾ ਜਾਂਦਾ ਹੈ ਔਰ ਅਮਲ ਕਰਨ ਦੀ ਕੋਸ਼ਿਸ਼ ਹੀ ਨਹੀਂ ਕੀਤੀ ਜਾਂਦੀ ।

ਅੱਜ ਕੋਈ ਤਹਿਸੀਲ ਐਸੀ ਨਹੀਂ ਜਿਥੇ ਕਿ ਸੱਬਡਵੀਜ਼ਨ ਨਾ ਹੋਵੇ । ਇਕ ਤਹਿਸੀਲ ਹੈ ਉਸ ਦੇ ਸੱਬ-ਡਵੀਜ਼ਨ ਥੱਲੇ ਹੋਰ ਬਣਾ ਦਿਤਾ ਹੈ ਅਤੇ ਇਸ ਤਰ੍ਹਾਂ ਐਸ. ਡੀ. ਓਜ਼ ਵਧਾ ਦਿਤੇ ਹਨ ਔਰ ਉਸ ਦੇ ਨਾਲ ਹੀ 20, 25 ਜਾਂ 30 ਆਦਮੀਂ ਹੋਰ ਸਟਾਫ਼ ਦੇ ਵੱਧ ਗਏ ਹਨ । ਇਸ ਤਰ੍ਹਾਂ ਦਾ ਅੱਜ ਪੰਜਾਬ ਦਾ ਖ਼ਰਚੀਲਾ ਪ੍ਰਬੰਧ ਹੋ ਗਿਆ ਹੈ । ਅੱਜ ਪੰਜਾਬ ਦੀ ਜੰਤਾ ਇਸ ਟਾਪ-ਹੈਵੀ ਐਡਮੀਨਸਟਰੇਸ਼ਨ ਥਲੇ ਦਬੀ ਹੋਈ ਹੈ ਔਰ ਸਿਸਕ ਕੇ ਸਾਹ ਲੈ ਰਹੀ ਹੈ ।

ਚੇਅਰਮੈਨ ਸਾਹਿਬ, ਯੂ. ਪੀ. ਦੇ 54 ਜ਼ਿਲ੍ਹੇ ਹਨ ਔਰ 54 ਜ਼ਿਲ੍ਹਿਆਂ ਦੇ ਵਾਸਤੇ ਸਿਰਫ਼ 8 ਡੀ.ਆਈ.ਜੀ ਰਖੇ ਹੋਏ ਹਨ । ਸਾਡੇ ਗਿਆਨੀ ਜੀ ਕਹਿੰਦੇ ਹਨ ਕਿ ਪੰਜਾਬ ਵਿਚ 11 ਹਨ ਪਰ ਮੈਂ ਕਹਿੰਦਾ ਹਾਂ ਕਿ ਇਹ ਗਿਆਰਾਂ ਨਹੀਂ ਹਨ 13 ਹਨ । ਦੋ ਡੀ.ਆਈ. ਜੀ. ਅਜੇਹੇ ਹਨ ਜਿਨ੍ਹਾਂ ਨੂੰ ਕੋਈ ਕੰਮ ਨਹੀਂ । ਉਹ ਕੇਵਲ ਬਜ਼ਾਰਾਂ ਵਿਚ ਹੀ ਘੁਮਦੇ ਰਹਿੰਦੇ ਹਨ । ਇਸ ਲਈ ਮੇਰਾ ਸੁਝਾਓ ਹੈ ਕਿ ਇਕ ਇਕ ਡੀ.ਆਈ.ਜੀ ਨੂੰ ਜ਼ਿਲ੍ਹੇ ਲੈਵਲ ਤੇ ਲਗਾ ਦਿਓ ਤਾਂ ਫਿਰ ਉਥੇ ਐਸ.ਪੀ. ਅਤੇ ਐਸ. ਐਸ. ਪੀਜ਼. ਦੀ ਵੀ ਲੋੜ ਨਹੀਂ ਰਹੇਗੀ ।

ਸਾਡੇ ਪੰਜਾਬ ਦਾ ਜਿਹੜਾ ਆਈ.ਜੀ. ਹੈ ਉਹ ਹੀ ਬਾਰਡਰ ਸਕਿਉਰਿਟੀ ਫ਼ੋਰਸ ਦਾ ਵੀ ਆਈ.ਜੀ. ਹੈ । ਉਸ ਪਾਸ ਅੱਜ ਦੋ ਕੋਠੀਆਂ ਹਨ, ਦੋ ਕਾਰਾਂ ਹਨ । ਉਸ ਨੂੰ ਦਸ ਮਹੀਨੇ ਹੋ ਗਏ ਹਨ ਕਿ ਤਨਖ਼ਾਹ ਨਹੀਂ ਲਈ । ਮੈਂ ਪੁੱਛਦਾ ਹਾਂ ਕਿ ਜਿਸ ਅਫ਼ਸਰ ਨੇ ਦਸ ਮਹੀਨੇ ਹੀ ਤਨਖ਼ਾਹ ਨਾ ਲਈ ਹੋਵੇ ਉਹ ਖ਼ਰਚਾ ਕਿਥੋਂ ਕਰਦਾ ਹੈ । ਇਸ ਲਈ ਮੇਰੀ ਸਰਕਾਰ ਪਾਸ ਬੇਨਤੀ ਹੈ ਕਿ ਇਸ ਪੁਲੀਸ ਦੇ ਮਹਿਕਮੇ ਦਾ ਢਾਂਚਾ ਸਰਕਾਰ ਨੂੰ ਬਦਲਣਾ ਚਾਹੀਦਾ ਹੈ । ਅੱਜ ਹਰ ਜ਼ਿਲ੍ਹੇ ਵਿਚ ਵੇਖ ਲਓ ਕਤਲਾਂ ਦੀਆਂ ਵਾਰਦਾਤਾਂ ਵਧੀਆਂ ਹਨ । ਮੈਂ ਬਠਿੰਡੇ ਦੇ ਜ਼ਿਲ੍ਹੇ ਬਾਰੇ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਜ਼ਿਲ੍ਹਾ ਹਰ ਸਾਲ ਕਤਲਾਂ ਵਿਚ ਤਰੱਕੀ ਕਰਦਾ ਹੈ । ਉਥੇ ਦੀ ਪੁਲੀਸ ਪੈਸੇ ਲੈਕੇ ਕਾਤਲਾਂ ਨੂੰ ਛੱਡ ਦਿੰਦੀ ਹੈ ਔਰ ਜਦੋਂ

ਉਹ ਰਿਹਾ ਹੋ ਕੇ ਆਉਂਦੇ ਹਨ ਤਾਂ ਉਹ ਫਿਰ ਲੜਦੇ ਹਨ । ਨਤੀਜਾ ਇਹ ਹੁੰਦਾ ਹੈ ਕਿ ਬਠਿੰਡੇ ਦੇ ਜ਼ਿਲ੍ਹੇ ਵਿਚ ਪਿਛਲੇ ਸਾਲ ਕਚੈਹਰੀਆਂ ਦੇ ਵਿਚ ਹੀ ਗਿਆਰਾਂ ਕਤਲ ਹੋਏ ਹਨ।

ਮੈਨੂੰ ਇਹ ਗੱਲ ਵੀ ਕਹਿਣ ਵਿਚ ਕੋਈ ਝਿਜਕ ਨਹੀਂ ਹੈ ਕਿ ਸਾਡੇ ਬਹੁਤ ਸਾਰੇ ਐਮ. ਐਲ. ਏਜ਼. ਨੇ ਤਾਂ ਇਹ ਅਸੂਲ ਬਣਾਇਆ ਹੋਇਆ ਸੀ ਕਿ 100 ਰੁਪਏ ਲਏ ਅਤੇ ਆਰਮ ਲਾਈਸੈਂਸ ਬਣਵਾ ਦਿਤਾ ਜਿਸ ਦੀ ਕਿ ਕੋਈ ਪੜਤਾਲ ਨਹੀਂ ਹੈ ਕਿਸੇ ਪੁਲੀਸ ਨੇ ਵੈਰੀਫਾਈ ਨਹੀਂ ਕੀਤਾ ਕਿ ਜਿਸ ਵਿਅੱਕਤੀ ਨੂੰ ਲਾਇਸੈਂਸ ਦਿਤਾ ਜਾ ਰਿਹਾ ਹੈ ਉਸ ਦਾ ਕਰੈਕਟਰ ਕਿਹੋ ਜਿਹਾ ਹੈ। ਇਸ ਲਈ ਗਿਆਨੀ ਜੀ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ । ਇਸ ਲਈ ਮੈਂ ਫਿਰ ਬੇਨਤੀ ਕਰਦਾ ਹਾਂ ਕਿ ਗਿਆਨੀ ਜੀ ਇਸ ਪਾਸੇ ਵਲ ਵੀ ਧਿਆਨ ਦੇਣ ਕਿ ਪੁਲਿਸ ਦੇ ਮਹਿਕਮੇ ਤੇ ਖਰਚ ਘੱਟ ਕੀਤਾ ਜਾਵੇ ਔਰ ਇਸ ਦੇ ਪ੍ਰਬੰਧ ਨੂੰ ਸੁਧਾਰਿਆ ਜਾਵੇ । ਪੁਲਿਸ ਬਾਰੇ ਮੈਂ ਇਕ ਮਿਸਾਲ ਦਿੰਦਾ ਹਾਂ ਕਿ ਜਲੰਧਰ ਦੇ ਇਕ ਵਿਅਕਤੀ ਹਨ ਜਿਨ੍ਹਾਂ ਨੂੰ ਖੋਸਲਾ ਸਾਹਿਬ ਕਹਿੰਦੇ ਹਨ। ਉਨ੍ਹਾਂ ਨੇ 25 ਲੱਖ ਰੁਪਏ ਪਟਿਆਲਾ ਸਟੇਟ ਬੈਂਕ ਤੋਂ ਲਏ । ਬਾਅਦ ਵਿਚ ਆਪਣੇ ਗੁਦਾਮਾਂ ਨੂੰ ਆਪ ਹੀ ਅੱਗ ਲਗਾ ਦਿਤੀ। ਇਹ ਅੱਗ ਪੁਲਿਸ ਦੀ ਸ਼ਹਿ ਤੇ ਲਗਾਈ ਗਈ । ਬੈਂਕ ਵਾਲੇ ਅਡ ਰੋ ਰਹੇ ਹਨ ਉਸਨੇ ਗੁਦਾਮ ਵਿਚ ਹੀ ਮੈਨੇਜਰ ਸਾੜ ਦਿਤਾ ਪਰ ਕੋਈ ਪੁੱਛਦਾ ਨਹੀਂ ਅਤੇ ਉਸ 25 ਲੱਖ ਰੁਪਏ ਨੂੰ ਖੋਸਲਾ ਸਾਹਿਬ ਹਜ਼ਮ ਕਰ ਗਏ ਹਨ। ਕੇਵਲ ਇਹ ਹੀ ਨਹੀਂ ਹੋਰ ਵੀ ਕਈ ਵਾਰਦਾਤਾਂ ਇਸ ਕਿਸਮ ਦੀਆਂ ਹੁੰਦੀਆਂ ਹਨ । ਇਸ ਲਈ ਮੈਂ ਸਰਕਾਰ ਪਾਸ ਫਿਰ ਬੇਨਤੀ ਕਰਦਾ ਹਾਂ ਕਿ ਉਹ ਪੰਜਾਬ ਦੇ ਆਈ. ਜੀ. ਵਲ ਧਿਆਨ ਦੇਣ । ਅੱਜ ਉਸ ਪਾਸ ਦੋ ਕੋਠੀਆਂ ਹਨ, ਕਿਤਨੀ ਗਾਰਦ ਹੈ ਔਰ ਉਸ ਨੇ ਦਸ ਮਹੀਨੇ ਦੀ ਤਨਖਾਹ ਅੱਜ ਤਕ ਨਹੀਂ ਲਈ ਪਤਾ ਨਹੀਂ ਉਹ ਬਿਜਲੀ ਦਾ ਖਰਚ ਕਿਵੇਂ ਦੇ ਰਿਹਾ ਹੈ । ਜਾਂ ਤਾ ਮੀਟਰ ਪੁੱਠਾ ਫੇਰਦੇ ਹੋਣਗੇ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਮਾਮਲੇ ਦੀ ਜਾਂਚ ਕਰੇ ।

ਇਸ ਤੋਂ ਬਿਨਾ ਜਦ ਫੰਡਜ਼ ਇਕੱਠੇ ਕੀਤੇ ਜਾਂਦੇ ਹਨ ਤਾਂ ਇਹ ਕੰਮ ਹਰਬਲਬ ਦੇ ਮੇਲੇ ਜਾਂ ਹਾਕੀ ਦੇ ਮੈਚ ਦੇ ਨਾਮ ਨਾਲ ਤੇ ਜਾਂ ਇਸ ਤਰ੍ਹਾਂ ਦੇ ਕਿਸੇ ਹੋਰ ਕੰਮ ਦੇ ਬਹਾਨੇ ਵਿਚ ਇਕਠੇ ਕੀਤੇ ਜਾਂਦੇ ਹਨ ਤਾਂ ਇਹ ਕੰਮ ਪੁਲਿਸ ਵਲੋਂ ਕੀਤਾ ਜਾਂਦਾ ਹੈ। ਪੁਲਿਸ ਹਰ ਤਰ੍ਹਾਂ ਦੇ ਹਰਬੇ ਵਰਤ ਕੇ ਇਹ ਫੰਡ ਇਕੱਠਾ ਕਰਦੀ ਹੈ ਪਰ ਕਿੰਨੇ ਦੁੱਖ ਦੀ ਗਲ ਹੈ ਕਿ ਇਹ ਰਕਮ ਖਰਚ ਕਿਥੇ ਕੀਤੀ ਜਾਂਦੀ ਹੈ ਇਸ ਦਾ ਕੋਈ ਹਿਸਾਬ ਕਿਤਾਬ ਨਹੀਂ ਰਖਿਆ ਜਾਂਦਾ ਅਤੇ ਨਾ ਹੀ ਕੋਈ ਅਥਾਰਟੀ ਇਸ ਕੀਤੇ ਖਰਚ ਨੂੰ ਚੈਕ ਕਰਦੀ ਹੈ ਕਿ ਪੁਲਿਸ ਨੇ ਇਹ ਜਿਹੜਾ ਫੰਡ ਇਕੱਠਾ ਕੀਤਾ ਹੈ ਇਹ ਖਰਚ ਕਿਥੇ ਕੀਤਾ ਜਾ ਰਿਹਾ ਹੈ । ਫਿਰ ਇਨ੍ਹਾਂ ਦਾ ਢੰਗ ਇਹ ਬਣਾਇਆ ਹੋਇਆ ਹੈ ਕਿ ਹਰ ਪੁਲਿਸ ਥਾਣੇ ਲਈ ਕੋਟਾ ਮੁਕੱਰਰ ਕਰ ਦਿਤਾ ਜਾਂਦਾ ਹੈ ਕਿ ਉਸ ਨੇ ਇੰਨੀ ਰਕਮ ਇਕੱਠੀ ਕਰਨੀ ਹੈ । ਇਹ ਰਕਮ ਜ਼ਿਮੇਵਾਰ ਆਦਮੀ ਇਕੱਠਾ ਕਰਦੇ ਹਨ ਤਾਂ ਇਸ ਦਾ ਹਿਸਾਬ ਕਿਤਾਬ ਵੀ ਜ਼ਰੂਰੀ ਤੌਰ ਤੇ ਰਖਣਾ ਚਾਹੀਦਾ ਹੈ ਕਿ ਇਹ ਕਿਥੇ ਕਿਥੇ ਖਰਚ ਕੀਤਾ ਗਿਆ ਹੈ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਅਗੇ ਇਕ ਪਾਸੇ ਤਾਂ ਸੱਟਾ, ਸੈਂਟਰ ਦੀ ਸਰਕਾਰ ਨੇ ਬੰਦ ਕੀਤਾ ਹੋਇਆ ਹੈ, ਪਰ ਇਥੇ ਹਰ ਸ਼ਹਿਰ ਵਿਚ ਇਹ ਖੁਲ੍ਹੇ ਆਮ ਚਲਦਾ ਹੈ, ਅਤੇ ਇਸ ਵਿਚ ਸਾਰੇ ਹੀ ਸ਼ਾਮਿਲ ਹੋ ਜਾਂਦੇ ਹਨ ਅਤੇ ਦੜਾ ਸੱਟਾ ਲਗਾਇਆ ਜਾਂਦਾ ਹੈ ਇਸ ਪਾਸੇ ਵਲ ਫੌਰੀ ਤੌਰ ਤੇ

[ਕਾਮਰੇਡ ਜੰਗੀਰ ਸਿੰਘ ਜੋਗਾ]

ਧਿਆਨ ਦੇਣ ਦੀ ਲੋੜ ਹੈ। ਅਸੀਂ ਅਜ ਕਹਿੰਦੇ ਹਾਂ ਕਿ ਕਤਲ ਵੱਧ ਰਹੇ ਹਨ, ਡਾਕੇ ਜ਼ਿਆਦਾ ਪੈ ਰਹੇ ਹਨ ਤਾਂ ਇਨ੍ਹਾਂ ਦਾ ਵੱਡਾ ਕਾਰਨ ਇਹ ਸੱਟੇਬਾਜ਼ੀ ਹੈ ਅਤੇ ਇਸ ਤਰ੍ਹਾਂ ਦੀਆਂ ਸਾਰੀਆਂ ਬਿਮਾਰੀਆਂ ਇਸ ਤੋਂ ਹੀ ਪੈਦਾ ਹੁੰਦੀਆਂ ਹਨ ਇਨ੍ਹਾਂ ਨੂੰ ਖਤਮ ਕਰਨ ਦੀ ਲੋੜ ਹੈ।

ਇਕ ਹੋਰ ਗਲ ਵਲ ਮੈਂ ਚੀਫ ਮਨਿਸਟਰ ਸਾਹਿਬ ਦਾ ਧਿਆਨ ਦਿਵਾਣਾ ਚਾਹੰਦੇ ਹਾਂ ਕਿ ਮੈਂ ਇਕ ਥਾਂ ਤੇ ਤਕਰੀਰ ਕੀਤੀ ਤਾਂ ਪਟਿਆਲਾ ਵਿਚ ਮਹਾਰਾਜਾ ਪਟਿਆਲਾ ਦੇ ਰਾਜ ਵਿਚ ਕੰਗ ਸਾਹਿਬ ਮਜਿਸਟਰੇਟ ਹੁੰਦੇ ਸਨ। ਉਨ੍ਹਾਂ ਨੇ ਮੈਨੂੰ 85 ਸਾਲ ਦੀ ਕੈਦ ਦਾ ਹੁਕਮ ਸੁਣਾ ਦਿਤਾ ਅਤੇ ਇਹ ਨਾ ਧਿਆਨ ਵਿਚ ਰਖਿਆ ਕਿ ਜੁਰਮ ਕੀ ਹੈ ਅਤੇ ਸਜ਼ਾ ਕੀ ਦਿਤੀ ਜਾ ਰਹੀ ਹੈ। ਠੀਕ ਇਸੇ ਹੀ ਤਰ੍ਹਾਂ ਨਕਸਲਬਾੜੀ ਦੇ ਬਾਰੇ ਵਿਚ ਇਹ ਕਰ ਰਹੇ ਹਨ। ਉਹ ਸਿਧਾਂਤ ਤੇ ਖ਼ਿਲਾਫ ਲੜਦੇ ਨੇ ਇਨ੍ਹਾਂ ਦੇ ਬਾਰੇ ਵਿਚ ਅਜ ਪੁਲਿਸ ਨੇ ਕੀ ਸੇਵਾ ਬਣਾ ਲਿਆ ਹੋਇਆ ਹੈ ਕਿ ਜਿਹੜਾ ਨਕਸਲਬਾੜੀ ਨਹੀਂ ਉਸ ਨੂੰ ਵੀ ਫੜ ਲਿਆ ਜਾਂਦਾ ਹੈ ਅਤੇ ਇਸ ਲਈ ਸਪੈਸ਼ਲ ਪੁਲਿਸ ਲਗਾ ਦਿਤੀ ਗਈ ਹੋਈ ਹੈ। ਪਿਛੇ ਜਿਹੇ ਇਕ ਪਿੰਡ ਦੇ ਤਿੰਨ ਆਦਮੀਆਂ ਨੂੰ ਮਾਰ ਦਿਤਾ ਗਿਆ ਨਕਸਲਬਾੜੀ ਕਹਿ ਕੇ ਅਤੇ ਉਨ੍ਹਾਂ ਦੇ ਘਰੋਂ ਉਨ੍ਹਾਂ ਦਾ ਸਾਰਾ ਸਮਾਨ ਚੁਕ ਕੇ ਲੈ ਗਏ। ਇਸ ਦੇ ਬਾਰੇ ਵਿਚ ਦਰਖਾਸਤਾਂ ਦਿਤੀਆਂ ਗਈਆਂ ਕਿ ਸਾਮਾਨ ਵਾਪਿਸ ਕੀਤਾ ਜਾਵੇ ਪਰ ਅਜ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ। ਦੋ ਦਰਖ਼ਾਸਤਾਂ ਤਾਂ ਮੈਂ ਆਪ ਚੀਫ਼ ਮਨਿਸਟਰ ਸਾਹਿਬ ਨੂੰ ਦਿਤੀਆਂ ਹਨ। ਉਨ੍ਹਾਂ ਨੂੰ ਮਰੇ ਨੂੰ ਵੀ 6 ਮਹੀਨੇ ਹੋ ਗਏ ਹਨ ਪਰ ਉਨ੍ਹਾਂ ਦਾ ਸਮਾਨ ਹਾਲ ਤਕ ਵਾਪਿਸ ਨਹੀਂ ਕੀਤਾ ਗਿਆ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

ਇਸੇ ਤਰ੍ਹਾਂ ਇਨ੍ਹਾਂ ਨੇ ਆਪ ਦਸਿਆ ਹੈ ਕਿ 38 ਨਜ਼ਰਬੰਦ ਇਸ ਵਕਤ ਹਨ ਇਸ ਸਰਕਾਰ ਪਾਸ, ਪਰ ਇਸ ਦਾ ਇਹ ਭਾਵ ਤਾਂ ਨਹੀਂ ਹੋਣਾ ਚਾਹੀਦਾ ਕਿ ਇਨ੍ਹਾਂ ਦੇ ਬਚਿਆਂ ਨੂੰ ਘਰ ਵਾਲਿਆਂ ਨੂੰ ਭੁਖੇ ਮਾਰਿਆ ਜਾਵੇ। ਇਨ੍ਹਾਂ ਦੇ ਪਰਵਾਰਾਂ ਨੂੰ ਕੋਈ ਅਲਾਉਂਸ ਨਹੀਂ ਦਿਤਾ ਜਾ ਰਿਹਾ। ਇਹ ਕਹਿੰਦੇ ਹਨ ਕਿ ਅੰਗਰੇਜ਼ ਦਾ ਰਾਜ ਮਾੜਾ ਸੀ। ਠੀਕ ਹੈ, ਪਰ ਉਸ ਰਾਜ ਵਿਚ ਜਿਹੜਾ ਆਦਮੀ ਨਜ਼ਰਬੰਦ ਕੀਤਾ ਜਾਂਦ ਸੀ ਉਸ ਦੇ ਪਰਵਾਰ ਨੂੰ ਤਾਂ ਆਲਾਉਂਸ ਜਦੋ ਹੀ ਦੇਣਾ ਸ਼ੁਰੂ ਕਰ ਦਿਤਾ ਜਾਂਦਾ ਸੀ ਪਰ ਇਹ ਨਹੀਂ ਦਿਤਾ ਜਾ ਰਿਹਾ ਇਸ ਪਾਸੇ ਚੀਫ਼ ਮਨਿਸਟਰ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਕ ਗਲ ਮੈਂ ਪੀ. ਏ. ਪੀ. ਦੇ ਮਹਿਕਮੇ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਲਈ ਵਖਰਾ ਮਹਿਕਮਾ ਅਤੇ ਅਫ਼ਸਰ ਲਗਾਣ ਦੀ ਲੋੜ ਨਹੀਂ ਸੀ। ਜਿਸ ਨਾਲ ਕਿ ਇਹ ਖਰਚਾ ਵਧਾਇਆ ਜਾ ਰਿਹਾ ਹੈ। ਹਰ ਇਕ ਜ਼ਿਲ੍ਹੇ ਵਿਚ ਐਸ. ਪੀ. ਲਗੇ ਹੋਏ ਹਨ। ਇਨ੍ਹਾਂ ਨੂੰ ਐਸ. ਪੀਜ਼ ਦੇ ਕੰਟਰੋਲ ਵਿਚ ਕਰ ਦੇਣਾ ਚਾਹੀਦਾ ਹੈ। ਇਨ੍ਹਾਂ ਲਈ ਅਡਰਾ ਕੰਟਰੋਲ ਨਹੀਂ ਕਰਨਾ ਚਾਹੀਦਾ। ਜਿਸ ਤਰਾਂ ਕਿ ਅਗੇ ਹੀ ਇਕ ਸਵਾਲ ਦੇ ਜਵਾਬ ਵਿਚ ਇਸ ਸਰਕਾਰ ਨੇ ਆਪ ਦਸਿਆ ਸੀ ਕਿ ਬਹਾਦਰਗੜ੍ਹ ਦੇ ਟਰੇਨਿੰਗ ਸੈਂਟਰ ਵਿਚ ਤਿੰਨਾਂ ਸਾਲਾਂ ਵਿਚ 40 ਆਦਮੀ ਵੀ ਨਹੀਂ ਸਨ ਦਾਖਿਲ ਕੀਤੇ ਗਏ ਪਰ ਸੈਂਟਰ ਅਜ ਤਕ ਚਲ ਰਿਹਾ ਹੈ ਅਤੇ ਸਰਕਾਰ ਉਸ ਦੇ ਵਾਧੂ ਖਰਚ ਨੂੰ ਬਰਦਾਸ਼ਤ ਕਰ ਰਹੀ ਹੈ! ਇਸੇ ਤਰ੍ਹਾਂ ਪੀ. ਏ. ਪੀ. ਲਈ ਅਡਰਾ ਕੰਟਰੋਲ ਕਰਨ ਦੀ ਲੋੜ ਨਹੀਂ। ਇਸ ਫਜ਼ੂਲ ਦੇ ਖਰਚ ਨੂੰ ਘਟਾਣਾ

ਚਾਹੀਦਾ ਹੈ । ਇਸ ਦੇ ਨਾਲ ਹੀ ਜਿਹੜੇ ਐਸ. ਪੀ. ਇਨਸਪੈਕਟਰ ਅਤੇ ਡੀ. ਐਸ. ਪੀ. ਹਨ ਉਹ ਵੀ ਕਾਫ਼ੀ ਘਟ ਜਾਣਗੇ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਇਥੇ ਇਕ ਗੱਲ ਵਲ ਸੰਕੇਤ ਬਰਾੜ ਸਾਹਿਬ ਨੇ ਆਪਣੀ ਤਕਰੀਰ ਵਿਚ ਕੀਤਾ ਸੀ ਅਤੇ ਇਕ ਡੀ. ਐਸ. ਪੀ. ਮਾਨਸਾ ਦਾ ਜ਼ਿਕਰ ਕੀਤਾ ਸੀ ਕਿ ਉਹ ਚੰਗਾ ਨਹੀਂ ਰੰਹਾ ਹੈ । ਪਰ ਮੈਂ ਇਨ੍ਹਾਂ ਨੂੰ ਆਪ ਦੀ ਰਾਹੀਂ ਚੇਅਰਮੈਨ ਸਾਹਿਬ ਇਹ ਪੁਛਣਾ ਚਾਹੁੰਦਾ ਹਾਂ ਕਿ ਜੇਕਰ ਇਹ ਡੀ. ਐਸ. ਪੀ. ਚੰਗਾ ਨਹੀਂ ਸੀ ਤਾਂ ਇਨ੍ਹਾਂ ਦੀ ਅਕਾਲੀ ਸਰਕਾਰ ਨੇ ਇਸ ਨੂੰ ਤਿੰਨ ਸਾਲ ਦੀ ਐਕਸਟੈਨਸ਼ਨ ਕਿਉਂ ਦਿਤੀ ? ਇਸ ਦੀ ਮਿਆਦ ਪਿਛਲੀ ਵਜ਼ਾਰਤ ਨੇ ਤਿੰਨ ਸਾਲ ਵਧਾ ਦਿਤੀ ਸੀ ਸਗੋਂ ਜੇ ਕਰ ਇਹ ਠੀਕ ਨਹੀਂ ਸੀ ਤਾਂ ਇਸ ਦੀ ਮਿਆਦ ਨਹੀਂ ਸੀ ਵਧਾਣੀ ਚਾਹੀਦੀ ।

ਇਕ ਗੱਲ ਮੈਂ ਬਾਰਡਰ ਸਿਕਉਰਟੀ ਫੋਰਸ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ । ਇਹ ਫੋਰਸ ਬਣਾਈ ਤਾਂ ਇਸ ਲਈ ਗਈ ਸੀ ਕਿ ਜਿਹੜੇ ਪਾਕਿਸਤਾਨ ਦੇ ਬਾਰਡਰ ਤੇ ਸਕੈਂਡਲ ਹੁੰਦੇ ਹਨ ਅਤੇ ਜਿਹੜੀਆਂ ਚੀਜ਼ਾਂ ਇਧਰ ਨਾਜਾਇਜ਼ ਤੌਰ ਤੇ ਆਉਂਦੀਆਂ ਹਨ ਜਾਂ ਇਧਰ ਤੋਂ ਜਾਂਦੀਆਂ ਹਨ ਉਨ੍ਹਾਂ ਨੂੰ ਰੋਕਿਆ ਜਾਵੇ, ਪਰ ਇਥੇ ਦੀ ਇਹ ਹਾਲਤ ਹੈ ਕਿ ਅੰਮ੍ਰਿਤਸਰ ਜ਼ਿਲ੍ਹੇ ਵਿਚ ਥਾਣਾ ਬਠਿੰਡਾ ਵਿਚ ਅਜੀਤ ਸਿੰਘ ਨੂੰ ਮਾਰ ਦਿਤਾ ਗਿਆ ਤਾਂ ਸਾਰੀ ਬਟਾਲੀਅਨ ਉਥੋਂ ਬਦਲ ਦਿਤੀ ਗਈ । ਪਰ ਅਜ ਤਕ ਇਸ ਗੱਲ ਦੀ ਇਨਕੁਆ-ਇਰੀ ਤਕ ਨਹੀਂ ਕਰਵਾਈ ਗਈ ਅਤੇ ਦਬ ਦਿਤੀ ਗਈ ਹੈ। ਇਸ ਤਰ੍ਹਾਂ ਦੀਆਂ ਹੋਰ ਵੀ ਕਈ ਵਾਰਦਾਤਾਂ ਹੁੰਦੀਆਂ ਹਨ ਜਿਥੇ ਕੇ ਮੈਂ ਸਮਝਦਾ ਹਾਂ ਕਿ ਪੁਲਿਸ ਕੇਸਾਂ ਨੂੰ ਦਬਾਂਦੀ ਹੈ । ਇਸ ਲਈ ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਇਸ ਦੀ ਮੁੜ ਕੇ ਜਾਂਚ ਹੋਣੀ ਚਾਹੀਦੀ ਹੈ ।

ਇਥੇ ਹੀ ਬੱਸ ਨਹੀਂ, ਜਦ ਪਾਕਿਸਤਾਨ ਨਾਲ ਜੰਗ ਲਗੀ ਤਾਂ ਫ਼ਿਰੋਜ਼ਪੁਰ ਵਿਚ ਇਕ ਪਾਕਿਸਤਾਨੀ ਫੌਜ ਦੇ ਕਪਤਾਨ ਨੂੰ ਪਕੜਿਆ ਗਿਆ ਅਤੇ ਉਸ ਦੀਆਂ ਅੱਖਾਂ ਬੰਨ੍ਹ ਦਿਤੀਆਂ ਗਈਆਂ ਤਾਂ ਕਿ ਉਸ ਨੂੰ ਰਾਹਾਂ ਦਾ ਪਤਾ ਨਾ ਲਗ ਸਕੇ, ਪਰ ਉਸ ਕਪਤਾਨ ਨੇ ਪੁਲਿਸ ਨੂੰ ਪੁਛਿਆ ਕਿ ਮੇਰੀਆਂ ਅੱਖਾਂ ਕਿਉਂ ਬੰਨ੍ਹਦੇ ਹੋ ? ਕੀ ਇਸ ਲਈ ਕਿ ਮੈਨੂੰ ਰਾਹ ਨਾ ਪਤਾ ਲਗਣ, ਪਰ ਮੈਂ ਤਾਂ ਇਕ ਸਾਲ ਤੋਂ ਇਥੇ ਰਹਿ ਰਿਹਾ ਹਾਂ ਅਤੇ ਸਾਰੇ ਰਸਤੇ ਜਾਣਦਾ ਹਾਂ । ਮੈਂ ਚੱਢਾ ਸਾਹਿਬ ਪੁਲਿਸ ਅਫਸਰ ਦੇ ਘਰ ਰਹਿੰਦਾ ਰਿਹਾ ਹਾਂ ਅਤੇ ਇਕੱਠੇ ਸ਼ਰਾਬ ਪੀਂਦੇ ਅਤੇ ਸਿਨਮਾ ਵੇਖਦੇ ਰਹੇ ਹਾਂ। ਜੇਕਰ ਚਾਹੋ ਤਾਂ ਸਿਨਮੇ ਦੇ ਟਿਕਟ ਵਿਖਾ ਸਕਦਾ ਹਾਂ । ਇਸ ਤਰ੍ਹਾਂ ਸਾਡੀ ਹੀ ਪੁਲਿਸ ਦੇ ਅਫਸਰ ਪਾਕਿਸਤਾਨ ਦੇ ਏਜੰਟ ਬਣੇ ਹੋਏ ਬਾਰਡਰ ਤੇ ਹਨ। ਇਸ ਪਾਸੇ ਵਲ ਫੌਰੀ ਤੌਰ ਤੇ ਧਿਆਨ ਦੇਣ ਦੀ ਲੋੜ ਹੈ। ਇਸੇ ਤਰ੍ਹਾਂ ਦਾ ਇਕ ਵਾਕਾ 1965 ਦੀ ਜੰਗ ਵਿਚ ਵੀ ਮਲੇਰਕੋਟਲੇ ਵਿਚ ਹੋਇਆ ਸੀ । ਰਾਮ ਕਿਸ਼ਨ ਵਜ਼ਾਰਤ ਵੇਲੇ ਤਾਂ ਉਸ ਅਫਸਰ ਨੂੰ ਸਸਪੈਂਡ ਕੀਤਾ ਗਿਆ ਸੀ ਪਰ ਇਸ ਤਰ੍ਹਾਂ ਸਸਪੈਂਡ ਕਰਨ ਨਾਲ ਕੁਝ ਨਹੀਂ ਹੋ ਸਕਦਾ । ਇਸ ਤਰ੍ਹਾਂ ਦੇ ਅਫਸਰਾਂ ਦੀ ਚੰਗੀ ਖ਼ਬਰ ਲੈਣੀ ਚਾਹੀਦੀ ਹੈ ਜਿਹੜੇ ਕਿ ਪਾਕਿਸਤਾਨ ਦੇ ਏਜੰਟ ਬਣਦੇ ਹਨ ਅਤੇ ਉਨ੍ਹਾਂ ਦੇ ਭਾਈ ਵਾਲ ਬਣਦੇ ਹਨ ।

(ਘੰਟੀ)

[ਕਾਮਰੇਡ ਜੰਗੀਰ ਸਿੰਘ ਜੋਗਾ]

**ਚੇਅਰਮੈਨ ਸਾਹਿਬ**, ਮੈਂ ਇਕ ਦੋ ਮਿੰਟ ਵਿਚ ਹੀ ਖਤਮ ਕਰ ਦਿਆਂਗਾ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਜ ਜਿਹੜੀ ਪੰਜਾਬ ਵਿਚ ਟਾਪ ਹੈਵੀ ਐਡਮਨਿਸਟਰੇਸ਼ਨ ਹੈ ਇਸ ਨੂੰ ਘੱਟ ਕਰਨ ਦੀ ਲੋੜ ਹੈ। ਇਸ ਦੇ ਬਾਰੇ ਵਿਚ ਇਕ ਕਮੇਟੀ ਮੁਕਰੱਰ ਕੀਤੀ ਜਾਣੀ ਚਾਹੀਦੀ ਹੈ ਤਾਂ ਕਿ ਇਸ ਸਾਰੇ ਢਾਂਚੇ ਨੂੰ ਪੜਤਾਲ ਕਰਕੇ ਘੱਟ ਕਰਨ ਦੇ ਬਾਰੇ ਵਿਚ ਸੋਚ ਸਕੇ। ਮੇਰਾ ਆਪਣਾ ਤਜਰਬਾ ਤਾਂ ਇਹ ਦਸਦਾ ਹੈ ਕਿ ਜਿਹੜਾ ਅਫਸਰ ਕੰਮ ਨਾ ਕਰਨ ਵਾਲਾ ਹੋਵੇ ਉਸ ਨੂੰ ਫਿਨਾਨਸ਼ੀਅਲ ਕਮਿਸ਼ਨਰ ਜਾਂ ਫਿਨਾਨਸ਼ੀਅਲ ਸਕੱਤਰ ਲਗਾ ਦਿਤਾ ਜਾਂਦਾ ਹੈ। ਮੈਂ ਆਪ ਕਈ ਸਾਲ ਐਸਟੀਮੇਟ ਕਮੇਟੀ ਦਾ ਮੈਂਬਰ ਰਿਹਾ ਹਾਂ ਅਤੇ ਵੇਖਦਾ ਰਿਹਾ ਹਾਂ ਕਿ ਜਿਹੜਾ ਕੰਮ ਨਾ ਕਰੇ ਉਸ ਨੂੰ ਫਿਨਾਂਸ ਸੈਕਟਰੀ ਲਗਾ ਦਿਤਾ ਜਾਂਦਾ ਹੈ ਜਾਂ ਹੋਰ ਇਸ ਤਰ੍ਹਾਂ ਦੀ ਪੋਸਟ ਦਿਤੀ ਜਾਂਦੀ ਹੈ ਅਤੇ ਜਿਹੜਾ ਕੰਮ ਕਰਨ ਵਾਲਾ ਮੇਹਨਤੀ ਹੋਵੇ ਉਸ ਨੂੰ ਪੰਜਾਬ ਵਿਚ ਥਾਂ ਹੀ ਨਹੀਂ ਦਿਤੀ ਜਾਂਦੀ। ਉਸ ਲਈ ਪੰਜਾਬ ਵਿਚ ਕੋਈ ਜਗ੍ਹਾ ਨਹੀਂ ਹੁੰਦੀ ਉਹ ਬਾਹਰ ਚਲਾ ਜਾਂਦਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ ਅਤੇ ਇਹ ਗੱਲ ਸੋਚਣੀ ਚਾਹੀਦੀ ਹੈ ਕਿ ਕਿਸ ਤਰ੍ਹਾਂ ਰਾਜ ਪਰਬੰਧ ਤੇ ਖਰਚ ਦਾ ਬੋਝ ਘਟੇ ਅਤੇ ਇਨ੍ਹਾਂ ਅਫਸਰਾਂ ਦਾ ਬੋਝ ਘਟਾਇਆ ਜਾਵੇ ਅਤੇ ਹਲਕਾ ਕੀਤਾ ਜਾਵੇ।

ਇਕ ਗੱਲ ਮੈਂ ਤਸੀਲਾਂ ਬਨਾਣ ਦੇ ਬਾਰੇ ਵਿਚ ਕਰਨਾ ਚਾਹੁੰਦਾ ਹਾਂ। ਪਟਿਆਲੇ ਜ਼ਿਲ੍ਹੇ ਵਿਚ ਅਕਾਲੀ ਵਜ਼ਾਰਤ ਦੇ ਸਮੇਂ ਇਕ ਤਸੀਲ ਬਣਾਈ ਗਈ, ਜਿਥੇ ਕੋਈ ਰੋਟੀ ਖਾਣ ਨੂੰ ਥਾਂ ਨਹੀਂ, ਨਾ ਕੋਈ ਦਫ਼ਤਰ ਹੈ, ਨਾ ਕੋਈ ਹੋਰ ਪਰਬੰਧ ਹੈ, ਪਰ ਇਨ੍ਹਾਂ ਨੇ ਤਸੀਲ ਬਣਾ ਦਿਤੀ। ਤਸੀਲਦਾਰ ਸਾਹਿਬ ਸੜਕ ਦੇ ਕੰਢੇ ਹੀ ਆ ਜਾਂਦੇ ਹਨ, ਜਿਥੇ ਕੋਈ ਦਫ਼ਤਰ ਨਹੀਂ, ਕੋਈ ਦਰਖਤ ਨਹੀਂ, ਕੋਈ ਹੋਰ ਕਿਸੇ ਕਿਸਮ ਦੇ ਆਰਾਮ ਦੀ ਥਾਂ ਜਾਂ ਪਰਬੰਧ ਨਹੀਂ ਅਤੇ ਲੋਕ ਭੁਖੇ ਭਾਣੇ ਇਥੇ ਆਂਦੇ ਹਨ। ਤਸੀਲਦਾਰ ਸਾਹਿਬ ਤਾਂ ਆਪਣੇ ਭਰਾ ਪਾਸ ਠਹਿਰ ਜਾਂਦੇ ਹਨ ਉਨ੍ਹਾਂ ਦਾ ਭਰਾ ਉਥੇ ਜਗੀਰਦਾਰ ਹੈ ਅਤੇ ਉਸ ਦੀ ਆਪਣੀ ਕੋਠੀ ਹੈ, ਪਰ ਲੋਕਾਂ ਨੂੰ ਬੈਠਣ ਨੂੰ ਕੋਈ ਥਾਂ ਨਹੀਂ।

**ਸਰਦਾਰ ਗੁਰਦੇਵ ਸਿੰਘ ਬਾਦਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਤੋਂ ਪੁਛੱਣਾ ਚਾਹੁੰਦਾ ਹਾਂ ਕਿ ਇਥੇ ਮੈਂਬਰ ਸਾਹਿਬ ਕਹਿੰਦੇ ਹਨ ਕਿ ਉਥੇ ਕੋਈ ਦਰਖਤ ਨਹੀਂ, ਹੋਰ ਕੁਝ ਨਹੀਂ ਸੜਕ ਦੇ ਕਿਨਾਰੇ ਤਹਿਸੀਲ ਬਣਾਈ ਹੋਈ ਹੈ। ਇਹ ਮੈਨੂੰ ਦਸਣ ਤਹਿਸੀਲ ਇਨਸਾਫ ਦੇਣ ਵਾਸਤੇ ਹੁੰਦੀ ਹੈ, ਕਿ ਉਥੇ ਰੋਟੀ ਪਕਾਉਣ ਵਾਸਤੇ ਤਹਿਸੀਲਾਂ ਹੁੰਦੀਆਂ ਹਨ। ਕੀ ਇਹ ਚਾਹੁੰਦੇ ਹਨ ਉਥੇ ਤੰਦੂਰ ਲਗਵਾਏ ਜਾਣ (ਵਿਘਨ) (ਸ਼ੋਰ)

**ਕਾਮਰੇਡ ਜੰਗੀਰ ਸਿੰਘ ਜੋਗਾ** : ਇਹ ਮੈਂ ਵੀ ਕਹਿੰਦਾ ਹਾਂ ਕਿ ਤਹਿਸੀਲਾਂ ਕੋਈ ਪਾਠ ਕਰਨ ਵਾਸਤੇ ਨਹੀਂ ਹੁੰਦੀਆਂ। ਇਹ ਕਿਸੇ ਐਸੇ ਸੈਂਟਰ ਦੇ ਵਿਚ ਹੋਣੀ ਚਾਹੀਦੀ ਹੈ, ਜਿਥੇ ਪਿੰਡ ਤੋਂ ਆਏ ਲੋਕਾਂ ਨੂੰ ਆਪਣੇ ਕੰਮ ਕਰਾਉਣੇ ਹੁੰਦੇ ਹਨ, ਉਨ੍ਹਾਂ ਨੂੰ ਉਥੇ ਆਕੇ ਪੂਰਾ ਆਰਾਮ ਵੀ ਮਿਲਣਾ ਚਾਹੀਦਾ ਹੈ। ਇਕ ਗੱਲ ਮੈਂ ਇਹ ਵੀ ਅਰਜ਼ ਕਰਾਂਗਾ ਕਿ ਬਹੁਤ ਸਾਰੇ ਮਹਿਕਮਿਆਂ ਦਾ ਖਰਚ ਬਹੁਤ ਹੀ ਜ਼ਿਆਦਾ ਫਜ਼ੂਲ ਕਰਕੇ ਬੜ੍ਹਾਇਆ ਹੋਇਆ ਹੈ। ਇਹ ਭਾਵੇਂ ਪੁਲਿਸ ਦਾ ਮਹਿਕਮਾ ਹੈ ਭਾਵੇਂ ਇਹ ਐਜੂਕੇਸ਼ਨ ਦਾ ਮਹਿਕਮਾ ਹੈ, ਇਹ ਇਕ ਪ੍ਰਬੰਧ ਦੇ ਨਾਲ ਤਅੱਲੁਕ ਰਖਦੇ ਹਨ। ਐਜੂਕੇਸ਼ਨ ਦਾ ਮਹਿਕਮਾ ਪ੍ਰਬੰਧ ਦੇ ਲਿਹਾਜ਼

ਨਾਲ ਇਤਨਾ ਗੰਦਾ ਹੈ, ਕਿ ਇਸ ਪਾਸੇ ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਤੁਰੰਤ ਉਹ ਧਿਆਨ ਦੇਣ। ਜਿਹੜੇ ਲੋਕ ਤਾਲੀਮ ਦੇ ਮਹਿਕਮੇ ਵਿਚ ਪ੍ਰਬੰਧ ਕਰਨ ਆਉਂਦੇ ਹਨ ਉਹ ਤਾਲੀਮੀ ਅਦਾਰਿਆਂ ਦੇ ਵਿਚੋਂ ਆਉਂਦੇ ਹਨ, ਇਸ ਲਈ ਇਸ ਮਹਿਕਮੇ ਵਿਚ ਆਪਣਾ ਕੰਟਰੋਲ ਨਹੀਂ ਕਰ ਸਕਦੇ । ਇਨ੍ਹਾਂ ਤੇ ਵੀ ਆਈ. ਏ. ਐਸ. ਆਫ਼ੀਸਰਜ਼ ਕੰਟਰੋਲ ਕਾਇਮ ਕਰਨ ਵਾਸਤੇ ਲਾਉਣੇ ਚਾਹੀਦੇ ਹਨ । ਇਸ ਦਾ ਇਹ ਅਸਰ ਹੋਵੇਗਾ ਕਿ ਕੋਈ ਕਿਸੇ ਨਾਲ ਰਿਆਇਤ ਨਹੀਂ ਹੋ ਸਕਦੀ (ਇਕ ਮਾਨਯੋਗ ਮੈਂਬਰ: ਰੂਸ ਤੋਂ ਨਾ ਅਫ਼ਸਰ ਲੈ ਆਈਏ) ਰੂਸ ਤੋਂ ਕਿਉਂ ਤੁਹਾਡੇ ਵਾਲਾ ਸੰਤ ਫਤਿਹ ਸਿੰਘ ਲੈ ਆਉਂਦੇ ਹਾਂ (ਹਾਸਾ)..(ਸ਼ੋਰ)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਪੁਆਇੰਟ ਆਫ ਆਰਡਰ ਸਰ, ਜਨਾਬ ਮੈਂ ਮੈਂਬਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਚਾਹੁੰਦੇ ਹਨ ਕਿ ਆਈ. ਜੀ. ਨੂੰ ਹਟਾ ਦਿੱਤਾ ਜਾਵੇ, ਡੀ. ਆਈ. ਜੀ. ਨੂੰ ਹਟਾ ਦਿੱਤਾ ਜਾਵੇ, ਕੀ ਇਹ ਚਾਹੁੰਦੇ ਹਨ ਕਿ ਏਥੇ ਸਾਰੇ ਨੈਕਸੇਲਾਈਟਸ ਬਣ ਜਾਣ, ਇਹ ਉਹ ਲੋਕ ਹਨ ਜਿਹੜੇ ਮੁਲਕ ਦੇ ਵਿਚ ਬਗਾਵਤ ਫੈਲਾਉਣਾ ਚਾਹੁੰਦੇ ਹਨ, ਇਹ ਹਰ ਇਕ ਨੂੰ ਕਹਿੰਦੇ ਹਨ, ਇਹ ਨੂੰ ਹਟਾ ਦਿਓ, ਉਹ ਨੂੰ ਹਟਾ ਦਿਓ । ਇਹ ਤਾਂ ਰੂਸ ਦੇ ਪਿਠੂ ਹਨ .... (ਵਿਘਨ)

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । ਇਹ ਸੁਝਾਓ ਓਦੋਂ ਦੇਣੇ ਸੀ ਜਦੋਂ ਤੁਸੀਂ ਏਧਰ ਬੈਠੇ ਸੀ, ਇਸ ਵੇਲੇ ਵਿਘਨ ਪਾਉਣ ਦੀ ਖੇਚਲ ਨਾ ਕਰੋ । (This is no point of order. You should have given these suggestions when you were on the Treasury Benches instead of interrupting now.)

**ਸ੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਆਨਰੇਬਲ ਮੈਂਬਰ ਜਦੋਂ ਦੂਸਰੇ ਮੈਂਬਰ ਨੂੰ ਐਡਰੈਸ ਕਰਦਾ ਹੈ ਤਾਂ ਇਸ ਤਰ੍ਹਾਂ ਕਰਕੇ ਬੋਲ ਉਠਦਾ ਹੈ ਜਿਵੇਂ ਕਿਸੇ ਪਿੰਡ ਦੇ ਟ੍ਰੁਬੇ ਦੇ ਕਿਨਾਰੇ ਬੈਠਾ ਗੱਲਾਂ ਕਰਦਾ ਹੋਵੇ, (ਸ਼ੋਰ) ਬੋਲਣ ਦਾ ਕੋਈ ਤਰੀਕਾ ਹੋਣਾ ਚਾਹੀਦਾ ਹੈ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਤੁਹਾਡਾ ਗਊ ਵਛਾ ਟੋਬ੍ਹੇ ਤੇ ਨਹੀਂ ਜਾਂਦੇ (ਵਿਘਨ)

ਕਾਮਰੇਡ **ਜੰਗੀਰ ਸਿੰਘ ਜੋਗਾ** : ਮੈਂ ਤਾਂ ਇਹੋ ਅਰਜ਼ ਕਰਨੀ ਸੀ.... (ਵਿਘਨ)

**ਸ੍ਰੀ ਪ੍ਰੇਮ ਗੁਪਤਾ** : ਇਨ੍ਹਾਂ ਨੂੰ ਇਸ ਤਰ੍ਹਾਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਜਿਸ ਤਰ੍ਹਾਂ ਪਿੰਡਾਂ ਦੇ ਖੁੰਡਾਂ ਤੇ ਬੈਠਕੇ ਕੋਈ ਗਲਾਂ ਕਰਦਾ ਹੋਵੇ । ਇਹ ਬੈਠੇ ਕਿਥੇ ਹਨ....

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਮੈਂ ਤਾਂ ਬੈਠਾ ਹਾਂ ਜੇ ਮੈਂ ਵੋਟਾਂ ਨਾਲ ਜਿੱਤ ਕੇ ਆਇਆਂ ਹਾਂ (ਵਿਘਨ-ਸ਼ੋਰ)

ਕਾਮਰੇਡ **ਜੰਗੀਰ ਸਿੰਘ ਜੋਗਾ** : (ਸ਼ੋਰ) ਚੇਅਰਮੈਨ ਸਾਹਿਬ, ਅਖੀਰ ਵਿਚ ਮੈਂ ਦੋ ਹਰਫੀ ਗੱਲ ਕਰਦਾ ਹੋਇਆ, ਇਹੋ ਕਹਾਂਗਾ ਕਿ ਜਿਹੜੀਆਂ ਜ਼ਮੀਨਾਂ ਦਵਾਉਣ ਪਿਛੇ ਮੋਰਚੇ ਲਗੇ, ਉਹ ਜ਼ਮੀਨਾਂ ਅਜੇ ਤੱਕ ਵਾਪਸ ਨਹੀਂ ਹੋਈਆਂ । ਮੈਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਹ ਜ਼ਮੀਨਾਂ ਦਵਾਉਣੀਆਂ ਚਾਹੀਦੀਆਂ ਹਨ । (ਵਿਘਨ-ਸ਼ੋਰ)

**ਸ੍ਰੀ ਸਭਾਪਤੀ:** ਮਰੜੀ ਜੀ ਐਵੇਂ ਨਾ ਬੋਲੀ ਜਾਓ, ਬੋਲਣ ਦਾ ਕੋਈ ਢੰਗ ਹੁੰਦਾ ਹੈ। (Marhari Ji please do not interrupt. If you want to say something then please follow the prescribed procedure.)

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ :** ਚੇਅਰਮੈਨ ਸਾਹਿਬ, ਡਿਸਕਸ਼ਨ ਸੀ ਜਨਰਲ ਐਡਮਨਿਸਟਰੇਸ਼ਨ ਤੇ, ਖਿਚ ਲਿਆਂਦਾ ਵਿਚ ਗਊ ਤੇ ਵੱਛਾ ਅਤੇ ਨੁਕਸਾਨ ਸਾਡੇ ਬੋਲਣ ਵਾਲੇ ਪਾਰਟੀ ਦੇ ਮੈਂਬਰ ਦੇ ਟਾਈਮ ਦਾ ਹੋ ਗਿਆ (ਵਿਘਨ-ਸ਼ੋਰ)

**ਸਰਦਾਰ ਪ੍ਰੇਮ ਸਿੰਘ ਪ੍ਰੇਮ (ਰਾਏਪੁਰ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤਾ ਵਕਤ ਨਹੀਂ ਲੈਣਾ ਚਾਹੁੰਦਾ, ਸਿਰਫ ਦੋ ਚਾਰ ਗੱਲਾਂ ਹੀ ਪੁਆਇੰਟ ਆਊਟ ਕਰਾਂਗਾ। ਅਜ ਜਨਰਲ ਐਡਮਨਿਸਟਰੇਸ਼ਨ ਅਤੇ ਪੁਲਿਸ ਦੀ ਡੀਮਾਂਡਜ਼ ਤੇ ਡਿਸਕਸ਼ਨ ਹੋ ਰਹੀ ਹੈ। ਇਹ ਗੱਲ ਠੀਕ ਹੈ ਕਿ ਪਿਛਲੀ ਕੁਝ ਦੇਰ ਤੋਂ ਪੰਜਾਬ ਦੀ ਐਡਮਨਿਸ਼ਟਰੇਸ਼ਨ ਖਾਸੀ ਖਰਾਬ ਰਹੀ ਹੈ। ਇਸ ਦਾ ਕਾਰਨ ਇਹ ਹੈ ਕਿ ਪਿਛਲੇ 5 ਸਾਲ ਤੋਂ ਪੰਜਾਬ ਵਿਚ ਕੋਈ ਸਟੇਬਲ ਗਵਰਨਮੈਂਟ ਨਹੀਂ ਆਈ। ਕਈ ਹਕੂਮਤਾਂ ਆਈਆਂ, ਦੋ ਵਾਰ ਪ੍ਰੈਜ਼ੀਡੈਂਟ ਦਾ ਰੂਲ ਵੀ ਆਇਆ, ਇਸ ਵਾਸਤੇ ਕਿਸੇ ਤੇ ਕੋਈ ਦੋਸ਼ ਨਹੀਂ ਦਿੱਤਾ ਜਾ ਸਕਦਾ। ਜਦੋਂ ਕੋਈ ਸਟੇਬਲ ਹਕੂਮਤ ਨਾ ਹੋਵੇ ਜਨਰਲ ਐਡਮਨਿਸਟਰੇਸ਼ਨ ਆਮ ਤੌਰ ਤੇ ਖ਼ਰਾਬ ਹੋ ਹੀ ਜਾਇਆ ਕਰਦੀ ਹੈ, ਅਫਸਰ ਵੀ ਬਾਗੀ ਹੋ ਜਾਇਆ ਕਰਦੇ ਹਨ। ਜਿਸ ਤਰ੍ਹਾਂ ਦਾ ਉਨ੍ਹਾਂ ਦਾ ਜੀਅ ਕਰਦਾ ਹੋਵੇ ਉਸੇ ਤਰ੍ਹਾਂ ਹੀ ਕਰਦੇ ਹਨ। ਪਰ ਇਸ ਅਰਸੇ ਵਿਚ ਇਕ ਅਫਸੋਸਨਾਕ ਗਲ ਜ਼ਰੂਰ ਵੇਖਣ ਵਿਚ ਆਈ ਹੈ ਕਿ ਬਹੁਤ ਸਾਰੀਆਂ ਥਾਵਾਂ ਤੇ ਹਰੀਜਨਾਂ ਨਾਲ ਬਹੁਤ ਹੀ ਜ਼ਿਆਦਤੀ ਹੋਈ ਹੈ। ਕਈ ਥਾਵਾਂ ਤੇ ਉਨ੍ਹਾਂ ਦੇ ਬਾਈਕਾਟ ਹੋਏ ਅਤੇ ਕਈ ਥਾਵਾਂ ਤੇ ਛੋਟੇ ਛੋਟੇ ਬੱਚਿਆਂ ਪਿਛੇ ਉਨ੍ਹਾਂ ਵਿਚਾਰਿਆਂ ਨੂੰ ਲੜਾਈਆਂ ਲੜਨੀਆਂ ਪਈਆਂ। ਜਿਸ ਤਰੀਕੇ ਨਾਲ ਉਨ੍ਹਾਂ ਗ਼ਰੀਬਾਂ ਦੀਆਂ ਧੀਆਂ ਭੈਣਾਂ ਸਾਹਮਣੇ ਗੰਦ ਫੈਲਾਇਆ, ਮੈਂ ਸਮਝਦਾ ਹਾਂ ਕਿ ਇਨ੍ਹਾਂ ਸਾਰੀਆਂ ਗੱਲਾਂ ਤੇ ਕੰਟਰੋਲ ਦਾ ਇਤਨੇ ਥੋੜੇ ਅਰਸੇ ਵਿਚ ਜੋ ਕਰੈਡਿਟ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੂੰ ਜਾਂਦਾ ਹੈ ਉਹ ਕਿਸੇ ਹੋਰ ਨੂੰ ਨਹੀਂ। ਇਨ੍ਹਾਂ ਨੇ ਇਸ ਮੁਆਮਲੇ ਤੇ ਇਸ ਮਜ਼ਬੂਤੀ ਨਾਲ ਹੱਥ ਪਾਇਆ ਹੈ ਕਿ ਹੁਣ ਕਿਸੇ ਦੀ ਜੁਰਤ ਨਹੀਂ ਕਿ ਕੋਈ ਐਸੀ ਹਰਕਤ ਕਰੇ। ਇਹ ਉਹ ਗ਼ਰੀਬ ਹਰੀਜਨ ਹਨ ਜਿਨ੍ਹਾਂ ਨੇ ਕਿਸੇ ਦੇ ਕਹੇ ਤੇ ਵੋਟ ਨਹੀਂ ਸਨ ਪਾਏ (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਆਨਰੇਬਲ ਮੈਂਬਰ ਦੀ ਵਾਕਫੀਅਤ ਲਈ, ਚੇਅਰਮੈਨ ਸਾਹਿਬ, ਅਰਜ਼ ਕਰ ਦੇਵਾਂ ਕਿ ਜਿਸ ਤਰ੍ਹਾਂ ਇਹ ਆਪਣੇ ਹਲਕੇ ਦੇ ਹਰੀਜਨਾਂ ਦੀ ਗੱਲ ਕਰਦੇ ਹਨ ਮੇਰੇ ਹਲਕੇ ਸਰਦੂਲਗੜ੍ਹ ਦੇ ਵਿਚ ਵੀ ਇਹੋ ਚੀਜ਼ ਜ਼ਿਮੀਂਦਾਰਾਂ ਦੇ ਨਾਲ ਹੋਈ, ਇਹ ਉਨ੍ਹਾਂ ਦੀ ਗੱਲ ਕਿਉਂ ਨਹੀਂ ਕਹਿੰਦੇ ?

**ਸਰਦਾਰ ਕਰਨੈਲ ਸਿੰਘ ਮਰੜ੍ਹੀ:** ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰ-ਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪ੍ਰੇਮ ਜੀ ਨੇ ਕਿਹਾ ਹੈ ਕਿ ਅਸੀਂ ਬੜੇ ਸਾਫ ਹਾਂ ਗੁਨਾਹੀ ਨਹੀਂ ਹਾਂ ਪਰ ਮੈਂ ਅਰਜ਼ ਕਰਦਾ ਹਾਂ ਕਿ ਪਿੰਡਾਂ ਵਾਲੇ ਤਾਂ ਇਨ੍ਹਾਂ ਨੂੰ ਚਿੱਟੀ ਵਰਦੀ ਵਾਲੀ ਪੁਲੀਸ ਆਖਦੇ ਹਨ। (ਹਾਸਾ)

ਸ੍ਰੀ ਸਭਾਪਤੀ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ (This is no point of order.)

ਸਰਦਾਰ ਪ੍ਰੇਮ ਸਿੰਘ ਪ੍ਰੇਮ : ਚੇਅਰਮੈਨ ਸਾਹਿਬ, ਮੈਨੂੰ ਅਫ਼ਸੋਸ ਹੈ ਕਿ ਇਨ੍ਹਾਂ ਨੂੰ ਪਤਾ ਨਹੀਂ ਕਿ ਪੁਆਇੰਟ ਆਫ ਆਰਡਰ ਕੀ ਹੁੰਦਾ ਹੈ। ਮੈਂ ਤਾਂ ਅਕਾਲੀਆਂ ਦੀ ਗੱਲ ਹੀ ਨਹੀਂ ਕੀਤੀ। ਕਿਸੇ ਦਾ ਨਾਂ ਹੀ ਨਹੀਂ ਲਿਆ, ਫਿਰ ਕਿਉਂ ਇਹ ਬੋਲ ਪਏ ਹਨ। (ਵਿਘਨ) ਇਹ ਤਾਂ ਚੋਰ ਕੀ ਦਾਹੜੀ ਮੇਂ ਤਿਨਕਾ ਵਾਲੀ ਗੱਲ ਹੈ। ਮੈਂ ਕਿਸੀ ਵੀ ਪਾਰਟੀ ਦਾ ਨਾਂ ਨਹੀਂ ਲਿਆ। (ਵਿਘਨ)

ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਰਕਾਰ ਦੀ ਇਹ ਗੱਲ ਸ਼ਲਾਘਾ-ਯੋਗ ਹੈ। ਚੇਅਰਮੈਨ ਸਾਹਿਬ, ਜਿਸ ਗੱਲ ਕਰਕੇ ਸਭ ਤੋਂ ਜ਼ਿਆਦਾ ਛੋਟੀਆ ਜਾਤੀਆਂ ਅਤੇ ਗਰੀਬ ਲੋਕਾਂ ਦੀ ਪਿੰਡਾਂ ਦੇ ਵਿਚ ਬੇਇਜ਼ਤੀ ਹੋਂਦੀ ਹੈ, ਉਹ ਹੈ ਜ਼ਮੀਨ ਦਾ ਨਾ ਹੋਣਾ ਦੂਸਰਾ ਕਾਰਨ ਹੈ ਮਕਾਨ ਦਾ ਨਾ ਹੋਣਾ। ਜਿਤਨੀ ਦੇਰ ਤਕ ਉਨ੍ਹਾਂ ਦੇ ਇਹ ਮਸਲੇ ਹਲ ਨਹੀਂ ਕੀਤੇ ਜਾਂਦੇ, ਉਨ੍ਹਾਂ ਲੋਕਾਂ ਦੇ ਮਸਲੇ ਹਲ ਨਹੀਂ ਹੋ ਸਕਦੇ। ਇਨ੍ਹਾਂ ਦਾ ਇਹ ਝਗੜਾ ਮੁਕ ਨਹੀਂ ਸਕਦਾ।

(ਇਸ ਵੇਲੇ ਸ੍ਰੀ ਕਰਨੈਲ ਸਿੰਘ ਮਰਹੜੀ ਬੋਲਣ ਲਈ ਖੜੇ ਹੋਏ) ਮੈਂ ਇਜਾਜ਼ਤ ਨਹੀਂ ਦਿੰਦਾ। I do not give way ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਪਿੰਡਾਂ ਦੇ ਵਿਚ ਜਿਤਨੇ ਬੇ-ਜ਼ਮੀਨੇ ਹਨ, ਜਿਹੜੇ ਕਿ ਉਂਜ ਤਾਂ ਜ਼ਮੀਨ ਤੇ ਨਿਰਭਰ ਕਰਦੇ ਹਨ, ਜ਼ਿਮੀਦਾਰੀ ਦਾ, ਕਿਸਾਨੀ ਦਾ ਕੰਮ ਕਰਦੇ ਹਨ ਪਰ ਉਨ੍ਹਾਂ ਕੋਲ ਜ਼ਮੀਨ ਨਹੀਂ ਹੈ, ਉਨ੍ਹਾਂ ਦੀ ਇਜ਼ਤ ਪਿੰਡਾਂ ਦੇ ਵਿਚ ਨਹੀਂ ਹੋ ਸਕਦੀ। ਕਿਉਂਕਿ ਪਿੰਡਾਂ ਵਿਚ ਜ਼ਮੀਨ ਵਾਲਿਆਂ ਦੀ ਹੀ ਇਜ਼ਤ ਹੁੰਦੀ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਅਜਿਹੇ ਲੋਕਾਂ ਨੂੰ ਪਿੰਡਾਂ ਵਿਚ ਮਕਾਨ ਬਣਾਉਣ ਲਈ ਜ਼ਮੀਨ ਤੇ ਪਲਾਟ ਲਈ ਕਰਜ਼ਾ ਦਿਤਾ ਜਾਵੇਗਾ ਅਤੇ ਫਿਰ ਮਕਾਨ ਬਣਾਉਣ ਲਈ ਕਰਜ਼ਾ ਦਿਤਾ ਜਾਵੇਗਾ। ਇਸ ਕੰਮ ਲਈ ਹਿੰਦ ਸਰਕਾਰ ਕੋਲੋਂ 50 ਲੱਖ ਰੁਪਿਆ ਮਿਲਣਾ ਹੈ। ਪਰ ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਪੈਸੇ ਨਾਲ ਆਟੇ ਵਿਚ ਨਮਕ ਜਿਤਨਾ ਵੀ ਕੰਮ ਨਹੀਂ ਹੋ ਸਕਣਾ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਕਿਸੇ ਹੋਰ ਮੱਦ ਵਿਚੋਂ ਪੈਸੇ ਕੱਢ ਕੇ ਇਸ ਪਾਸੇ ਪਾਏ ਜਾਣ ਤਾਂਕਿ ਗਰੀਬ ਆਦਮੀਆਂ ਦਾ ਭਲਾ ਹੋ ਸਕੇ।

ਫਿਰ, ਚੇਅਰਮੈਨ ਸਾਹਿਬ, ਇਥੇ ਜ਼ਮੀਨ ਸੀਲਿੰਗ ਦੀ ਬੜੀ ਚਰਚਾ ਹੁੰਦੀ ਰਹੀ। ਇਥੇ ਕਈ ਗੱਲਾਂ ਕੀਤੀਆਂ ਗਈਆਂ। ਅਖਬਾਰਾਂ ਦੇ ਵਿਚ ਆਰਟੀਕਲ ਵੀ ਆਉਂਦੇ ਰਹੇ ਅਤੇ ਇਨ੍ਹਾਂ ਨੂੰ ਇਥੇ ਬਿਲ ਵੀ ਲਿਆਉਣਾ ਪੈਣਾ ਹੈ। ਮੈਨੂੰ ਇਹ ਤਾਂ ਪੱਤਾ ਨਹੀਂ ਕਿ ਇਸ ਤਰ੍ਹਾਂ ਕਿਤਨੀ ਜ਼ਮੀਨ ਨਿਕਲਣੀ ਹੈ। ਨਿਕਲਣੀ ਹੈ ਵੀ ਕਿ ਨਹੀਂ ਪਰ ਮੈਂ, ਚੇਅਰਮੈਨ ਸਾਹਿਬ, ਅਰਜ਼ ਕਰਦਾ ਹਾਂ ਕਿ ਇਸ ਦੇ ਨਾਲ ਇਕ ਫ਼ਾਇਦਾ ਸਰਕਾਰ ਨੂੰ ਜ਼ਰੂਰ ਹੋਇਆ ਹੈ ਕਿ ਰਜਿਸਟਰੇਸ਼ਨ ਫ਼ੀਸ ਰਾਹੀਂ ਇਸ ਸਰਕਾਰ ਦੀ ਆਮਦਨ ਵੱਧ ਗਈ ਹੈ। ਕਈ ਲੋਕਾਂ ਨੇ ਤਾਂ ਇਸ ਵੇਲੇ ਆਪਣੀ ਬਲੈਕ ਮਨੀ ਵੀ ਵਾਈਟ ਕਰ ਲਈ ਹੈ।

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪਆਇੰਟ ਆਫ ਆਰਡਰ ਨਹੀਂ ਹੈ । (This is no point of order.)

ਸਰਦਾਰ ਪ੍ਰੇਮ ਸਿੰਘ ਪ੍ਰੇਮ : ਅਸੀਂ ਕਾਂਗਰਸ ਦੇ ਨਾਂ ਤੇ ਵੋਟਾਂ ਮੰਗਦੇ ਹਾਂ ਕਿਉਂਕਿ ਅਸੀਂ ਕਾਂਗਰਸੀ ਹਾਂ ।

ਸ੍ਰੀ ਡਿਪਟੀ ਸਪੀਕਰ : ਤੁਸੀਂ ਰੈਲੇਵੈਂਟ ਬੋਲੋ । (Please be relevant)

ਸਰਦਾਰ ਪ੍ਰੇਮ ਸਿੰਘ ਪ੍ਰੇਮ : ਇਹ ਮੇਰੇ ਵਾਸਤੇ ਰੈਲੈਵੈਂਟ ਹੈ । ਇਹ ਪੰਥ ਦੇ ਨਾਂ ਤੇ ਵੋਟਾਂ ਮੰਗਦੇ ਹਨ ਜਿਸ ਵਿਚ ਮੈਂ ਵੀ ਸ਼ਾਮਿਲ ਹਾਂ ਅਤੇ ਗਿਆਨੀ ਜ਼ੈਲ ਸਿੰਘ ਜੀ ਵੀ ਸ਼ਾਮਿਲ ਹੈ । (ਵਿਘਨ) ਇਨ੍ਹਾਂ ਨੂੰ ਪੰਥ ਦੇ ਨਾਉਂ ਤੇ ਵੋਟਾਂ ਨਹੀਂ ਮੰਗਣੀਆਂ ਚਾਹੀਦੀਆਂ ਬਲਕਿ ਇਨ੍ਹਾਂ ਨੂੰ ਅਕਾਲੀ ਦਲ ਦੇ ਨਾਉਂ ਤੇ ਵੋਟਾਂ ਮੰਗਣੀਆਂ ਚਾਹੀਦੀਆਂ ਹਨ । ਇਹ ਕਹਿਣਾ ਕਿ ਪੰਥ ਖਤਰੇ ਵਿਚ ਹੈ । ਪੰਥ ਖਤਰੇ ਵਿਚ ਹੈ । ਇਹ ਗੱਲ ਠੀਕ ਨਹੀਂ ।

"ਵੋਹ ਦਿਨ ਹਵਾ ਹੂਏ ਜਬ ਖਲੀਲ ਖਾਂ ਫਾਖਤਾ ਉੜਾਇਆ ਕਰਤੇ ਥੇ" ।

ਇਹ ਅਕਾਲੀ ਦਲ ਦੇ ਨਾਉਂ ਤੇ ਵੋਟਾਂ ਮੰਗਣ ਮੈਨੂੰ ਕੋਈ ਗਿਲਾ ਨਹੀਂ ਲੇਕਿਨ ਪੰਥ ਦੇ ਨਾਉਂ ਤੇ ਵੋਟਾਂ ਮੰਗਣ ਤੇ ਅਸੀਂ ਵੀ ਜਹਾਦ ਖੜਾ ਕਰ ਦਿਆਂਗੇ । ਅਸੀਂ ਵੀ ਇਸ ਗੱਲ ਤੋਂ ਤੰਗ ਆ ਗਏ ਹਾਂ । ਅਸੀਂ ਵੀ ਪੰਥ ਦੇ ਬਾਕਾਇਦਾ ਮੈਂਬਰ ਹਾਂ, ਪੰਥ ਵਾਸਤੇ ਕੁਰਬਾਨੀਆਂ ਦਿਤੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੇਰੇ ਘਰ ਦੇ ਬਾਰਾਂ ਜੀਆਂ ਨੇ ਜਿਸ ਵਿਚ ਮਾਤਾ, ਦੋ ਸਕੇ ਭਾਈਆਂ ਅਤੇ ਭਤੀਜਿਆਂ ਨੇ ਪੰਥ ਦੀ ਖਾਤਰ ਕੁਰਬਾਨੀਆਂ ਦਿਤੀਆਂ ਹਨ ਲੇਕਿਨ ਅਫਸੋਸ ਇਸ ਗਲ ਦਾ ਹੈ ਕਿ ਇਨ੍ਹਾਂ ਨੇ ਇਲੈਕਸ਼ਨ ਪੰਥ ਦੇ ਨਾਉਂ ਤੇ ਲੜੇ ਹਨ (ਵਿਘਨ) ਅਤੇ ਇਸ ਤਰ੍ਹਾਂ ਕਰਕੇ ਐਡਮਨਿਸ-ਟਰੇਸ਼ਨ ਨੂੰ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਹੈ । (ਵਿਘਨ) ਮੈਨੂੰ ਆਸ ਹੈ ਕਿ ਅੱਗੇ ਨੂੰ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਇਸ ਤਰ੍ਹਾਂ ਦੀ ਗਲ ਕਰਨ ਦੀ ਇਜਾਜ਼ਤ ਨਹੀਂ ਦੇਵੇਗੀ । ਅਸੀਂ ਇਸ ਤੋਂ ਉਤਾਂਹ ਹੋਕੇ ਸਮਾਜਵਾਦ ਲਿਆਉਣ ਦੀ ਕੋਸ਼ਿਸ਼ ਕਰਾਂਗੇ (ਵਿਘਨ)

ਜਥੇਦਾਰ ਗੁਰਬਚਨ ਸਿੰਘ : ਸਾਡੀਆਂ ਲਾਸ਼ਾਂ ਤੇ ਪੰਜਾਬੀ ਸੂਬਾ ਬਣੂਗਾ ਇਹ, ਇਹ ਬਿਆਨ ਦਿੰਦੇ ਰਹੇ (ਵਿਘਨ) (ਸ਼ੋਰ)

ਸਰਦਾਰ ਪ੍ਰੇਮ ਸਿੰਘ ਪ੍ਰੇਮ : ਪੰਜਾਬੀ ਸੂਬਾ, ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਹ ਗਲ ਹੁਣ ਇਕ ਹਕੀਕਤ ਬਣ ਗਈ ਹੈ ਅਤੇ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਲੇਕਿਨ ਜਿਹੜੀ ਗਲ ਕਿਸੇ ਹੋਰ ਭਰਾ ਨੇ ਕਹੀ ਹੋਵੇ (ਵਿਘਨ) ਅਗਰ ਪ੍ਰੇਮ ਸਿੰਘ ਪ੍ਰੇਮ ਬਾਰੇ ਕਿਹਾ ਹੈ ਤਾਂ ਮੈਂ ਅਖੀਰ ਦਮ ਤਕ ਪੰਜਾਬੀ ਸੂਬੇ ਦੇ

ਖਿਲਾਫ ਸਾਂ । ਪੰਜਾਬੀ ਜ਼ਬਾਨ ਦੀ ਖਾਤਰ ਸੂਬੇ ਦੀ ਮੰਗ ਕੀਤੀ ਔਰ ਇਹ ਗਲ ਸੀ (ਵਿਘਨ) ਪੰਜਾਬੀ ਸੂਬਾ, ਡਿਪਟੀ ਸਪੀਕਰ ਸਾਹਿਬ ,ਪੰਜਾਬੀ ਜ਼ਬਾਨ ਦੀ ਉਨਤੀ ਵਾਸਤੇ ਮੰਗਿਆ ਗਿਆ । ਦਲੀਲ ਇਹ ਦਿਤੀ ਗਈ ਕਿ ਇਸ ਨਾਲ ਪੰਜਾਬੀ ਦੀ ਤਰੱਕੀ ਹੋਵੇਗੀ । ਮੈਂ ਅਲਵਰ ਗਿਆ ਰਸਤੇ ਵਿਚ ਗੜਗਾਉਂ ਵਿਖੇ ਮੀਲ ਪੱਥਰ ਤੇ ਪੰਜਾਬੀ ਵਿਚ ਲਿਖਿਆਂ ਹੋਇਆ ਸੀ । ਕਾਂਗੜੇ, ਕੁਲੂ ਔਰ ਲਾਹੌਲ ਸਪਿਤੀ ਤਕ ਪੰਜਾਬੀ ਸੀ ਲੇਕਿਨ ਹੁਣ ਰਾਜਪੁਰੇ ਤੋਂ ਅੱਗੇ ਪੰਜਾਬੀ ਨਹੀ ਲਗ ਸਕਦੀ । ਜਿਨੀ ਡਿਸ-ਸਰਵਿਸ ਪੰਜਾਬੀ ਜ਼ਬਾਨ ਦੀ ਅਕਾਲੀ ਦਲ ਨੇ ਪੰਜਾਬੀ ਸੂਬਾ ਬਣਾ ਕੇ ਕੀਤੀ ਹੈ ਉਨ੍ਹੀ ਹੋਰ ਕੋਈ ਨਹੀਂ ਕਰ ਸਕਦਾ । ਸ਼ਿਮਲੇ ਵਰਗੇ ਸਾਡੇ ਸ਼ਹਿਰ ਅਤੇ ਕਰੋੜਾ ਰੁਪਏ ਦੀ ਫਾਰੈਸਟ ਤੋਂ ਆਮਦਨ ਇਹ ਸਭ ਗਲਾਂ ਤੋਂ ਅਸੀਂ ਮਹਿਰੂਮ ਹੋ ਗਏ ਹਾਂ । ਅੱਜ ਫਾਰੈਸਟ ਦਾ ਮਹਿਕਮਾ ਇਥੇ ਐਵੇਂ ਫਿਰਦਾ ਪਿਆ ਹੈ । (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ :** ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਹਮੇਸ਼ਾ ਹੀ ਇਲੈਕਸ਼ਨਾਂ ਸ਼੍ਰੋਮਣੀ ਅਕਾਲੀ ਦਲ ਦੇ ਨਾਉਂ ਤੇ ਲੜੀਆਂ ਗਈਆਂ ਹਨ । ਜਿਥੇ ਤਕ ਬਾਕੀ ਦੇ ਇਲਾਕੇ ਕੱਢੇ ਜਾਣ ਦਾ ਤਅੱਲੁਕ ਹੈ ਇਨ੍ਹਾਂ ਕਾਂਗਰਸ ਵਾਲਿਆਂ ਨੇ ਅਬੋਹਰ ਅਤੇ ਫਾਜ਼ਲਕਾ ਦੇ ਇਲਾਕੇ (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀ ਹੈ । (This is no point of order)

**ਚੌਧਰੀ ਜਗਤ ਰਾਮ :** ਮੇਰਾ ਪੁਆਇੰਟ ਆਰ ਆਰਡਰ ਇਹ ਹੈ ਕਿ ਜਿਹੜੇ ਪੰਜਾਬ ਵਿਚੋਂ ਇਲਾਕੇ ਕੱਢੇ ਗਏ ਹਨ ਅਤੇ ਅਬੋਹਰ-ਫਾਜ਼ਲਕਾਂ ਦਾ ਏਰੀਆ ਜਿਹੜਾ ਕਢਿਆ ਜਾਣਾ ਹੈ, ਇਸ ਸਾਰੇ ਦੇ ਜ਼ਿਮੇਵਾਰ ਇਹੀ ਹੀ ਹਨ (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।(This is no point of order)

**ਸਰਦਾਰ ਕਰਨੈਲ ਸਿੰਘ ਮਰਹਜ਼ੀ :** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਸੀਂ ਅਕਾਲੀ ਦਲ ਵਾਲੇ ਅਬੋਹਰ ਅਤੇ ਫਾਜ਼ਲਕਾਂ ਬਿਲਕੁਲ ਨਹੀਂ ਛਡਾਂਗੇ (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order)

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਜੇ ਇਨ੍ਹਾਂ ਭਰਾਵਾ ਦੀ ਇਹੀ ਕੰਟੈਨਸ਼ਨ ਹੈ ਕਿ ਕਾਂਗਰਸ ਨੇ ਪੰਜਾਬੀ ਸੂਬੇ ਦੀ ਬਣਤਰ ਵਿਚ ਇਮਦਾਦ ਕੀਤੀ ਸੀ (ਸ਼ੋਰ) (ਵਿਘਨ)

[ਸ੍ਰੀ ਖੁਸ਼ਹਾਲ ਬਹਿਲ]

ਬਾਰਡਰ ਦੇ ਉਤੇ ਹੈ ਅਤੇ ਇਸ ਦੀ ਜ਼ਮੀਨ ਪਾਕਿਸਤਾਨ ਦੇ ਨਾਲ ਲੱਗਦੀ ਹੈ ਅਤੇ ਜਦ ਕਦੇ ਕੋਈ ਐਸੀ ਵੈਸੀ ਗੱਲ ਹੁੰਦੀ ਹੈ ਤਾਂ ਉਸ ਦਾ ਸਿੱਧਾ ਅਸਰ ਇਸ ਜ਼ਿਲ੍ਹੇ ਤੇ ਪੈਂਦਾ ਹੈ। ਇਸ ਲਈ ਉਨ੍ਹਾਂ ਲੋਕਾਂ ਨੂੰ ਇਨਸੈਂਟਿਵ ਦਿਤਾ ਜਾਵੇ ਅਤੇ ਲੋਕਾਂ ਦੀ ਤਰੱਕੀ ਵੱਲ ਧਿਆਨ ਦਿੱਤਾ ਜਾਵੇ । ਪਰ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਗਿਆ। ਟਿਊਬਵੈਲ ਕੁਨੈਕਸ਼ਨਜ਼ ਦੇਣ ਦੇ ਬਾਰੇ ਮੈਂ ਦੱਸਦਾ ਹਾਂ, ਸਰਕਾਰ ਨੇ ਜਗ੍ਹਾ ਜਗ੍ਹਾ ਟਿਊਬਵੈਲ ਲਗਾਏ । ਸੰਗਰੂਰ ਵਿਚ 287 ਟਿਊਬਵੈਲ ਲਗੇ, ਜਿਹੜੇ ਕਿ ਸਰਕਾਰ ਨੇ ਆਪ ਲਗਵਾਏ । ਪਟਿਆਲਾ ਵਿਚ 234 ਟਿਊਬਵੈਲ ਲਗਾਏ । ਗੁਰਦਾਸਪੁਰ ਵਿਚ ਸਿਰਫ਼ 4 ਟਿਊਬਵੈਲ ਲਗੇ । ਮੈਂ ਜਾਣਨਾ ਚਾਹੁੰਦਾ ਹਾਂ ਕਿ ਇਸ ਦੀ ਕੀ ਵਜ੍ਹਾ ਹੈ ਅਤੇ ਇਸ ਪਾਸੇ ਕਿਉਂ ਧਿਆਨ ਨਹੀਂ ਦਿੱਤਾ ਗਿਆ । ਮੈਂ ਅਪੀਲ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਸਰਕਾਰ ਹੁਣ ਗੁਰਦਾਸਪੁਰ ਦਾ ਖ਼ਾਸ ਧਿਆਨ ਰੱਖੇ ਕਿਉਂਕਿ ਬਾਰਡਰ ਦਾ ਜ਼ਿਲ੍ਹਾ ਹੋਣ ਕਰਕੇ ਉਥੇ ਕਿਸੇ ਕਿਸਮ ਦੀ ਇੰਡਸਟਰੀ ਤਰੱਕੀ ਨਹੀਂ ਕਰ ਸਕੀ । ਇਸ ਤਰ੍ਹਾਂ ਮੈਂ ਹੋਰ ਅੰਕੜੇ ਦੱਸਦਾ ਹਾਂ। ਉਥੇ ਦੇ ਡੰਗਰਾਂ ਦਾ ਕੋਈ ਧਿਆਨ ਨਹੀਂ ਰੱਖਿਆ ਗਿਆ । ਇਨ੍ਹਾਂ ਡੰਗਰਾਂ ਦੀ ਡੀਵੈਲਪਮੈਂਟ ਲਈ ਸੈਂਟਰ ਨਹੀਂ ਹੈ ਜਦ ਕਿ ਬਠਿੰਡਾ ਵਿਚ 4 ਸੈਂਟਰ ਹਨ । ਲੁਧਿਆਣਾ ਵਿਚ 5 ਸੈਂਟਰ ਹਨ । ਅੰਮ੍ਰਿਤਸਰ ਵਿਚ 5 ਸੈਂਟਰ ਹਨ। ਗੁਰਦਾਸਪੁਰ ਵਿਚ ਜਿਥੇ ਕਿ ਪੱਠਾ ਬਹੁਤ ਹੁੰਦਾ ਹੈ, ਉਥੇ ਡੇਅਰੀ ਡੀਵੈਲਪ ਹੋ ਸਕਦੀ ਹੈ ਪਰ ਇਨ੍ਹਾਂ ਨੇ ਕੋਈ ਗੁਰਦਾਸਪੁਰ ਵਿਚ ਪਸ਼ੂਆਂ ਦੀ ਡੀਵੈਲਪਮੈਂਟ ਲਈ ਕੋਈ ਸੈਂਟਰ ਨਹੀਂ ਰੱਖਿਆ। ਬਟਾਲੇ ਵਿਚ ਸਿਰਫ ਦੋ ਸੈਂਟਰ ਹਨ। ਇਸੇ ਤਰ੍ਹਾਂ ਹੀ ਇੰਡਸਟਰੀ ਦਾ ਹਿਸਾਬ ਹੈ। ਇਸ ਪਾਸੇ ਵੀ ਕੋਈ ਧਿਆਨ ਨਹੀਂ ਦਿੱਤਾ ਗਿਆ । ਉਥੇ ਲਾਰਜ ਸਕੇਲ ਇੰਡਸਟਰੀ ਲਗ ਸਕਦੀ ਹੈ । ਇਸ ਤਰ੍ਹਾਂ ਸਮਾਲ ਸਕੇਲ ਇੰਡਸਟਰੀ ਲੱਗ ਸਕਦੀ ਹੈ । ਉਥੇ ਰਾ-ਮੈਟੀਰੀਅਲ ਇਸ ਕਿਸਮ ਦਾ ਹੈ ਜਿਸ ਦੇ ਨਾਲ ਮਿਲਕ ਪਲਾਂਟ ਲਗਾਇਆ ਜਾ ਸਕਦਾ ਹੈ ਇਸ ਪੰਜ ਸਾਲਾ ਪਲਾਨ ਵਿਚ ਇਸ ਵਾਸਤੇ ਕੁਝ ਨਹੀਂ ਰੱਖਿਆ ਗਿਆ। ਗੁਰਦਾਸਪੁਰ ਦਾ ਜ਼ਿਲ੍ਹਾ ਖੇਤੀਬਾੜੀ ਵਿਚ ਬਹੁਤ ਪਛੜਿਆ ਹੋਇਆ ਹੈ । ਪਰ ਆਬਾਦੀ ਵਿਚ ਇਹ ਸਤਵੇਂ ਨੰਬਰ ਤੇ ਹੈ । ਚਾਵਲ ਪੈਦਾ ਕਰਨ ਵਿਚ ਇਸ ਦਾ ਪੰਜਵਾਂ ਨੰਬਰ ਆਉਂਦਾ ਹੈ। ਜਿਹੜੀਆਂ ਸਹੂਲਤਾਂ ਲੁਧਿਆਣਾ ਵਿਚ ਦਿੱਤੀਆਂ ਗਈਆਂ ਹਨ, ਉਹ ਸਹੂਲਤਾਂ ਗੁਰਦਾਸਪੁਰ ਵਿਚ ਨਹੀਂ ਦਿੱਤੀਆਂ ਗਈਆਂ। ਪਬਲਿਕ ਹੈਲਥ ਦੀ ਮੈਂ ਗੱਲ ਕਰਦਾ ਹਾਂ । ਸਾਡੇ ਜ਼ਿਲ੍ਹੇ ਵਿਚ ਮੈਡੀਕਲ ਫੈਸਿਲਟੀਜ਼ ਬਹੁਤ ਘੱਟ ਹਨ । ਸਾਡੇ ਹਸਪਤਾਲ ਘੱਟ ਹਨ ਹੋਰ ਮੈਡੀਕਲ ਫੈਸਿਲਿਟੀਜ਼ ਬਹੁਤ ਘੱਟ ਹਨ । ਜਿਹੜੀਆਂ ਡਿਸਪੈਂਸਰੀਆਂ, ਆਯੁਰਵੈਦਿਕ ਡਿਸਪੈਂਸਰੀਆਂ ਉਥੇ ਖੁਲ੍ਹੀਆਂ ਹਨ ਉਹ ਸਾਡੇ ਜ਼ਿਲ੍ਹੇ ਵਿਚ ਗਿਣਤੀ ਦੀਆਂ ਹੀ ਹਨ ਭਾਵ ਬਹੁਤ ਘੱਟ ਹਨ । ਇਸ ਲਈ ਮੈਂ ਆਸ ਕਰਦਾ ਹਾਂ ਕਿ ਬੱਜਟ ਵਿਚ ਇਸ ਚੀਜ਼ ਦੀ ਵੀ ਪਰੋਵੀਜ਼ਨ ਕਰਕੇ ਇਸ ਪਾਸੇ ਧਿਆਨ ਦਿੱਤਾ ਜਾਵੇ । ਇਸ ਦੇ ਇਲਾਵਾ ਜਿਥੋਂ ਤੱਕ ਟਰੈਕਟਰਜ਼ ਦਾ ਸਬੰਧ ਹੈ, ਉਹ ਵੀ ਗਿਣਤੀ ਵਿਚ ਹੀ ਹਨ । ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਨੇ ਜ਼ਿਆਦਾ ਟਰੈਕਟਰ ਲੁਧਿਆਣਾ ਵਿਚ ਦਿੱਤੇ ਹਨ । ਗੁਰਦਾਸਪੁਰ ਵਿਚ ਬਾਰਡਰ ਏਰੀਆ ਹੋਣ ਕਰਕੇ ਕੁਝ ਐਸੇ ਰੱਕੜ ਵੀ ਹਨ ਜਿਨ੍ਹਾਂ ਨੂੰ ਟਰੈਕਟਰਾਂ ਦੁਆਰਾ ਕਲਟੀਵੇਸ਼ਨ ਵਿਚ ਲਿਆਂਦਾ ਜਾ ਸਕਦਾ ਹੈ । ਇਸ ਤੋਂ ਇਲਾਵਾ ਮੈਂ ਇਕ ਹੋਰ ਅਰਜ਼ ਖੇਤੀਬਾੜੀ ਦੇ ਮੁਤੱਲਕ ਕਰਦਾ ਹਾਂ । ਪੰਜਾਬ ਵਿਚ ਜਿਸ ਢੰਗ ਨਾਲ ਚਾਵਲ ਪਰੋਡਕਸ਼ਨ ਅਤੇ ਕਣਕ ਪਰੋਡਕਸ਼ਨ ਵਿਚ ਤਰੱਕੀ ਹੋ ਰਹੀ ਹੈ ਇਹ

ਤਰੱਕੀ ਉਤਨਾ ਚਿਰ ਠੀਕ ਨਹੀਂ ਹੋ ਸਕਦੀ ਜਿਤਨਾ ਚਿਰ ਕਿ ਕਿਸਾਨਾਂ ਨੂੰ ਸਪੋਰਟ ਪਰਾਈਸ ਨਾ ਦਿੱਤੀ ਜਾਵੇ । ਮੈਂ ਗਿਆਨੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਬੜੀ ਕੋਸ਼ਿਸ਼ ਕਰਕੇ ਸੈਂਟਰ ਗੌਰਮਿੰਟ ਨੂੰ ਮਜਬੂਰ ਕੀਤਾ ਕਿ ਕਿਸਾਨਾਂ ਨੂੰ ਸਪੋਰਟ ਪਰਾਈਸ ਦਿੱਤੀ ਜਾਵੇ । ਜਿਥੋਂ ਤੱਕ ਸੂਬਿਆਂ ਦੀ ਤਰੱਕੀ ਦਾ ਸਵਾਲ ਹੈ ਇਹ ਅਗਲੇ ਦੋ ਸਾਲਾਂ ਵਿਚ ਤਕਰੀਬਨ ਸਾਡਾ ਜਿਹੜਾ ਸੈਂਟਰਲ ਪੂਲ ਹੈ ਉਸ ਦੇ ਵਿਚ ਪੰਜਾਬ ਵਿਚੋਂ ਕਣਕ ਸ਼ਾਇਦ ਨਾ ਲਈ ਜਾਵੇ । ਇਸ ਲਈ ਗੌਰਮਿੰਟ ਨੂੰ ਚਾਹੀਦਾ ਹੈ ਕਿ ਇਸ ਕਰੈਸ਼ ਕਰਾਪਸ ਦੇ ਏਰੀਆ ਵਿਚ ਕਪਾਹ ਦਾ ਏਰੀਆ ਵਧਾਇਆ ਜਾਵੇ । ਕਪਾਹ ਦਾ ਏਰੀਆ 1963-64 ਵਿਚ ਬਹੁਤ ਸੀ ਪਰ ਬਾਅਦ ਵਿਚ ਇਸ ਦਾ ਏਰੀਆ ਘਟਿਆ ਹੈ । ਇਹ ਤਦ ਹੀ ਹੋ ਸਕਦਾ ਹੈ ਅਤੇ ਕਿਸਾਨ ਤਦ ਹੀ ਇਸ ਪਾਸੇ ਉਤਸ਼ਾਹ ਲੈਣਗੇ ਜਿਸ ਤਰ੍ਹਾਂ ਕਣਕ ਵਿਚ ਸਪੋਰਟ ਪਰਾਈਸ ਮਿਲੀ ਹੈ ਇਸ ਤਰ੍ਹਾਂ ਕਪਾਹ ਵਿਚ ਵੀ ਕੀਤਾ ਜਾਵੇ । ਇਸੇ ਤਰ੍ਹਾਂ ਆਲੂ ਹਨ । ਸਾਡੇ ਕੋਈ ਸਮਾਲ ਸਕੇਲ ਇੰਡਸਟਰੀ ਨਹੀਂ ਹੈ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਹਾਊਸ ਦੇ ਸਾਹਮਣੇ ਦੋ ਡੀਮਾਂਡਜ਼ ਨੰ: 9 ਅਤੇ 1? ਹਨ । ਮਾਨਯੋਗ ਮੈਂਬਰ ਸਾਹਿਬ ਨੂੰ ਪੁਛਿਆ ਜਾਵੇ ਕਿ ਉਹ ਕਿਸ ਤੇ ਬੋਲ ਰਹੇ ਹਨ ?

**ਸ੍ਰੀ ਡਿਪਟੀ ਸਪੀਕਰ** : ਉਹ ਜਰਨਲ ਐਡਮਨਿਸਟਰੇਸ਼ਨ ਤੇ ਬੋਲ ਰਹੇ ਹਨ । (The hon. Member is speaking on General Administration.)

**ਸ੍ਰੀ ਖੁਸ਼ਹਾਲ ਬਹਿਲ** : ਮੈਂ ਕਹਿੰਦਾ ਹਾਂ ਕਿ ਅਕਾਲੀ ਸਰਕਾਰ ਨੇ ਪਿਛਲੇ ਸਾਲਾਂ ਵਿਚ ਇੰਡਸਟਰੀ ਦਾ ਕਿੰਨਾ ਬੇੜਾ ਗ਼ਰਕ ਕੀਤਾ ਹੈ । ਚਾਹੀਦਾ ਸੀ ਕਿ ਇਹ ਇਸ ਪਾਸੇ ਧਿਆਨ ਦਿੰਦੇ ਅਤੇ ਹੋਰ ਇੰਡਸਟਰੀ ਲਾਉਂਦੇ ਜਿਸਦੇ ਨਾਲ ਖੇਤੀਬਾੜੀ ਦੀ ਵੀ ਉਪਜ ਵੱਧਦੀ । ਪਰ ਇਨ੍ਹਾਂ ਨੇ ਤਾਂ ਖੇਤੀਬਾੜੀ ਦਾ ਵੀ ਬੇੜਾ ਗ਼ਰਕ ਕਰ ਦਿੱਤਾ ਅਤੇ ਇੰਡਸਟਰੀ ਦਾ ਵੀ ਬੇੜਾ ਗਰਕ ਕਰਕੇ ਰੱਖ ਦਿੱਤਾ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਵਿਚ ਜਿੰਨੇ ਇੰਡਸਟੀਅਲ ਯੂਨਿਟਸ ਹਨ, ਉਹ 2 ਹਜ਼ਾਰ ਤੋਂ ਵੀ ਵੱਧ ਹਨ । (ਵਿਘਨ) (ਸ਼ੋਰ) ਜਿੰਨਾ ਚਿਰ ਪੰਜਾਬ ਵਿਚ ਇੰਡਸਟਰੀ ਨਹੀਂ ਬਣਦੀ ਉਤਨਾ ਚਿਰ ਇਹ ਮੁਲਕ ਤਰੱਕੀ ਨਹੀਂ ਕਰ ਸਕਦਾ । ਬੱਜਟ ਵਿਚ ਇੰਡਸਟਰੀ ਵਾਸਤੇ ਘੱਟ ਪੈਸਾ ਰੱਖਿਆ ਹੈ । ਇਹ ਇੰਡਸਟਰੀ ਡੀਪਾਰਮੈਂਟ ਦੀ ਜ਼ਿਮੇਵਾਰੀ ਹੈ ਕਿ ਉਹ ਪੌਜ਼ੇਟਿਵ ਰੋਲ ਅਦਾ ਕਰੇ । ਵੱਡੀ ਇੰਡਸਟਰੀ ਅਤੇ ਸਮਾਲ ਸਕੇਲ ਇੰਡਸਟਰੀ ਨੂੰ ਵਧਾਉਣ ਲਈ ਕੋਸ਼ਿਸ਼ ਕਰੇ । ਖ਼ਾਸ ਕਰਕੇ ਇਸ ਪਾਸੇ ਧਿਆਨ ਦਿਤਾ ਜਾਵੇ ਕਿ ਇਸ ਵਾਸਤੇ ਜਿੰਨਾ ਵੀ ਰਾ-ਮੈਟੀਰੀਅਲ ਹੈ, ਉਹ ਇਥੋਂ ਹੀ ਮਿਲ ਸਕੇ । ਬਜਾਏ ਇਸ ਦੇ ਕਿ ਅਸੀਂ ਰਾ-ਮੈਟੀਰੀਅਲ ਕਲਕੱਤਾ ਤੋਂ ਉਡੀਕਦੇ ਰਹੀਏ । ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਐਡਮਨਿਸਟਰੇਸ਼ਨ ਨੂੰ ਬੇਟਰ ਕਰਨ, ਇਕ ਅੱਛਾ ਸਮਾਜਵਾਦ ਲਿਆਉਣ ਲਈ ਜਿੰਨਾ ਰੁਪਿਆ ਪ੍ਰੋਵਾਈਡ ਕੀਤਾ ਜਾਂਦਾ ਹੈ ਹਰ ਸਾਲ ਦੇ ਅੰਤ ਵਿਚ ਉਸ ਰੁਪਏ ਦਾ ਬਹੁਤ ਸਾਰਾ ਹਿੱਸਾ ਖ਼ਰਚ ਹੋਣ ਤੋਂ ਰਹਿ ਜਾਂਦਾ ਹੈ। ਪਿਛਲੇ ਸਾਲ ਵਿਚ ਐਜੂਕੇਸ਼ਨ ਦੇ ਵਿਚ 90 ਲੱਖ ਰੁਪਿਆ ਖ਼ਰਚ ਨਹੀਂ ਕੀਤਾ ਗਿਆ । ਪੀ. ਡਬਲਿਊ. ਡੀ. ਵਿਚ ਵੀ 247 ਲੱਖ ਰੁਪਿਆ ਖ਼ਰਚ ਨਹੀਂ ਕੀਤਾ ਗਿਆ । ਹਾਲਾਂਕਿ ਸੜਕਾਂ ਦੀ ਜ਼ਰੂਰਤ

[ਸ੍ਰੀ ਖੁਸ਼ਹਾਲ ਬਹਿਲ]

ਬਹੁਤ ਹੈ । ਗੁਰਦਾਸਪੁਰ ਵਿਚ ਹਸਪਤਾਲ ਬਣਦੇ ਨੂੰ ਛੇ ਸਾਲ ਹੋ ਗਏ ਹਨ ਪਰ ਬਣਿਆਂ ਨਹੀਂ । ਉਸ ਦੀ ਪਹਿਲੇ 12 ਲੱਖ ਰੁਪਏ ਕਾਸਟ ਸੀ ਹੁਣ 20 ਲੱਖ ਤੱਕ ਪਹੁੰਚ ਗਈ ਹੈ। ਇਸ ਤਰ੍ਹਾਂ ਪਬਲਿਕ ਦਾ ਫ਼ੰਡ ਮਿਸਯੂਟੇਲਾਈਜ਼ ਹੁੰਦਾ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਜਿੰਨਾ ਚਿਰ ਇਸ ਡੀਪਾਰਟਮੈਂਟ ਨੂੰ ਓਰੀਏਂਟਿਡ ਨਾ ਕੀਤਾ ਜਾਵੇ ਅਤੇ ਡੀਪਾਰਟਮੈਂਟ ਨੂੰ ਖਿੱਚਿਆ ਨਾ ਜਾਵੇ ਉਤਨੀ ਦੇਰ ਤੱਕ ਇਹ ਠੀਕ ਨਹੀਂ ਹੋ ਸਕਦਾ । ਇਤਨਾ ਕੁਝ ਕਹਿੰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ । ਜੈ ਹਿੰਦ ।

(ਇਸ ਵਕਤ ਸਰਦਾਰ ਗੁਰਮੇਜ ਸਿੰਘ, ਪਾਰਲੀਮੈਂਟਰੀ ਸੈਕਟਰੀ ਨੂੰ ਡਿਪਟੀ ਸਪੀਕਰ ਸਾਹਿਬ ਨੇ ਬੋਲਣ ਦੀ ਆਗਿਆ ਦਿੱਤੀ)

**ਸਰਦਾਰ ਕਰਨੈਲ ਸਿੰਘ ਮਰਹੜਾ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਸਾਡੇ ਭਰਾ ਹਨ ਇਨ੍ਹਾਂ ਨੂੰ ਮਹਿਕਮਾ ਤਾਂ ਕੋਈ ਦਿਵਾਉ । ਇਹ ਨਾਮ ਦੇ ਤਾਂ ਵਜ਼ੀਰ ਸਾਹਿਬ ਹਨ ਪਰ ਇਨ੍ਹਾਂ ਨੂੰ ਮਹਿਕਮਾ ਤਾਂ ਕੋਈ ਦਿੱਤਾ ਨਹੀਂ ਗਿਆ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (This is no point of order.)

**ਸਰਦਾਰ ਗੁਰਮੇਜ ਸਿੰਘ :** (ਪਾਰਲੀਮੈਂਟਰੀ ਸੈਕਟਰੀ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਆਪਣੇ ਸਾਹਮਣੇ ਬੈਠੇ ਅਪੋਜ਼ੀਸ਼ਨ ਦੇ ਮੈਂਬਰਾਂ ਦੀ ਸੇਵਾਂ ਵਿਚ ਕੁਝ ਚੰਦ ਕੁ ਅਰਜ਼ਾਂ ਕਰਨੀਆਂ ਚਾਹੁੰਦਾ ਹਾਂ । (ਵਿਘਨ) ਇਹ ਮਰਹੜੀ ਸਾਹਿਬ ਨੂੰ ਮੇਰੇ ਮਹਿਕਮਿਆਂ ਦੀ ਚਿੰਤਾ ਪੈ ਗਈ ਹੈ । ਆਪਣੀ ਚਿੰਤਾਂ ਮੈਂ ਆਪ ਦੂਰ ਕਰ ਲਵਾਂਗਾ । ਜੋ ਇਨ੍ਹਾਂ ਨੂੰ ਚਾਹੀਦਾ ਹੈ ਉਹ ਮੈਂ ਹੁਣੇ ਹੀ ਇਨ੍ਹਾਂ ਨੂੰ ਦੇ ਦੇਣਾ ਹੈ । (ਵਿਘਨ)

**ਸਰਦਾਰ ਕਰਨੈਲ ਸਿੰਘ ਮਰਹੜੀ :** ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਸਾਡੇ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਜੋ ਮਰਹੜੀ ਸਾਹਿਬ ਨੂੰ ਚਾਹੀਦਾ ਹੈ ਉਹ ਮੈਂ ਇਨ੍ਹਾਂ ਨੂੰ ਦੇ ਦਿੰਦਾ ਹਾਂ। ਅਸੀਂ ਚਾਹੁੰਦੇ ਹਾਂ ਕਿ ਇਹ ਇਧਰ ਆ ਜਾਣ । (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਸਰਦਾਰ ਗੁਰਮੇਜ ਸਿੰਘ ਜੀ ਨੂੰ ਜੇ ਮਹਿਕਮੇ ਦਾ ਫ਼ਿਕਰ ਨਹੀਂ ਸਾਨੂੰ ਤਾਂ ਜ਼ਰੂਰ ਹੈ । ਇਕ ਆਦਮੀ ਤੇ ਬਗੈਰ ਉਸ ਕੋਲ ਕੰਮ ਦੇ ਖ਼ਰਚ ਨਹੀ ਹੋਣਾ ਚਾਹੀਦਾ । ਜੇ ਇਨ੍ਹਾਂ ਨੂੰ ਕੋਈ ਮਹਿਕਮਾ ਨਹੀਂ ਦਿੱਤਾ ਗਿਆ ਤਾਂ ਇਨ੍ਹਾਂ ਨੂੰ ਇਨ੍ਹਾਂ ਦਿਨਾਂ ਦੀ ਤਨਖਾਹ ਵੀ ਨਹੀਂ ਮਿਲਣੀ ਚਾਹੀਦੀ ! (ਵਿਘਨ) (ਸ਼ੋਰ)

Mr. Deputy Speaker: This is no point of order. Please resume your seat. (Interruption.)

**ਸਰਦਾਰ ਗੁਰਮੇਜ ਸਿੰਘ** : ਮੋਹਤਰਮ ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ਼ ਦੋ ਤਿੰਨ ਮਿੰਟ ਹੀ ਤੁਹਾਡੇ ਲੈਣੇ ਹਨ, ਜ਼ਿਆਦਾ ਸਮਾਂ ਨਹੀਂ ਲਵਾਂਗਾ । ਇਕ ਸਮਾਂ ਸੀ ਜਦੋਂ ਇਥੇ ਕਾਂਗਰਸ ਦੀ ਸਰਕਾਰ ਸੀ । ਸਰਦਾਰ ਪ੍ਰਤਾਪ ਸਿੰਘ ਕੈਰੋਂ ਜਦੋਂ ਹਿੰਦੁਸਤਾਨ ਵਿਚ ਜਾਇਆ ਕਰਦੇ ਸਨ ਤਾਂ ਉਨ੍ਹਾਂ ਨੂੰ ਆਖਦੇ ਸਨ ਕਿ ਅਗਰ ਕਿਸੇ ਨੇ ਰਾਜ ਚਲਾਉਣ ਦੀ ਜਾਚ ਸਿਖਣੀ ਹੈ, ਐਡਮਨਿਸਟਰੇਸ਼ਨ ਨੂੰ ਚਲਾਉਣ ਦੀ ਜਾਚ ਸਿਖਣੀ ਹੈ ਤਾਂ ਪੰਜਾਬ ਦੇ ਅਫਸਰਾਂ ਕੋਲੋਂ ਜਾ ਕੇ ਸਿਖਣ । ਪੰਜਾਬ ਦੀ ਐਡਮਨਿਸਟਰੇਸ਼ਨ ਹਿੰਦੁਸਤਾਨ ਦੇ ਵਿਚ ਬੜਾ ਅਸਰ ਰਖਦੀ ਸੀ । ਹਿੰਦੁਸਤਾਨ ਦੇ ਦੂਸਰਿਆ ਸੂਬਿਆਂ ਵਿਚ ਪੰਜਾਬ ਦੀ ਐਡਮਨਿਸਟਰੇਸ਼ਨ ਦਾ ਬੜਾ ਚਰਚਾ ਸੀ ਕਿ ਪੰਜਾਬ ਦੀ ਐਡਮਨਿਸਟਰੇਸ਼ਨ ਬੇਹਤਰੀਨ ਐਡਮਨਿਸਰਟਰੇਸ਼ਨ ਹੈ । ਡਿਪਟੀ ਸਪੀਕਰ ਸਾਹਿਬ, ਇਕ ਸਮਾਂ ਆਇਆ ਜਦੋ ਕਸ਼ਮੀਰ ਦੇ ਵਿਚ ਹਾਲਾਤ ਖਰਾਬ ਹੋ ਗਏ । (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਮੈਨੂੰ ਅਫਸੋਸ ਹੈ ਕਿ ਇਨਟਰੱਪਸ਼ਨਜ਼ ਨਾਲ ਹਾਊਸ ਦਾ ਸਮਾਂ ਨਸ਼ਟ ਕੀਤਾ ਜਾ ਰਿਹਾ ਹੈ । (ਵਿਘਨ) (It is regrettable that the time of the House is being wasted by causing interruptions)

**ਸਰਦਾਰ ਗੁਰਦੇਵ ਸਿੰਘ ਬਾਦਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਜਦੋਂ ਵਜ਼ੀਰ ਸਾਹਿਬ ਦੌਰੇ ਤੇ ਜਾਇਆ ਕਰਨ ਤਾਂ ਉਹ ਬਦਲ ਦੀ ਰੁਤ ਵਿਚ ਨਾ ਜਾਇਆ ਕਰਨ ।(ਵਿਘਨ) (ਸ਼ੋਰ)

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਬੈਠ ਜਾਓ । (This is no point of order. Please resume your seat.)

**ਸਰਦਾਰ ਗੁਰਮੇਜ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਦੀ ਐਡਮਨਿਸਟਰੇਸ਼ਨ ਦੀ ਗਲ ਕਰ ਰਿਹਾ ਸੀ । ਇਕ ਐਸਾ ਸਮਾਂ ਆਇਆ ਜਦੋਂ ਕਸ਼ਮੀਰ ਦੇ ਵਿਚ ਹਾਲਾਤ ਕਾਫ਼ੀ ਖ਼ਰਾਬ ਹੋ ਗਏ ਤਾਂ ਕਸ਼ਮੀਰ ਦੇ ਮੁੱਖ ਮੰਤਰੀ ਸਾਹਿਬ ਨੇ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਕੋਲੋਂ ਡੀਮਾਂਡ ਕੀਤੀ ਸੀ ਕਿ ਉਹ ਕਸ਼ਮੀਰ ਦੇ ਵਿਚ ਕੰਟਰੋਲ ਕਰਨ ਲਈ ਪੰਜਾਬ ਦੀ ਪੁਲਿਸ ਨੂੰ ਭੇਜਣ ਤਾਂ ਕਿ ਉਹ ਅਮਨ ਬਹਾਲ ਕਰ ਸਕੇ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਐਡਮਨਿਸਟਰੇਸ਼ਨ ਅਤੇ ਪੰਜਾਬ ਦੀ ਪੁਲਿਸ ਦੇ ਅਫ਼ਸਰਾਂ ਦਾ ਇਤਨਾ ਚਰਚਾ ਸੀ ਅਤੇ ਇਤਨਾ ਰੋਹਬ ਸੀ ਕਿ ਬਾਹਰਲੇ ਸੂਬੇ ਵਾਲੇ ਇਨ੍ਹਾਂ ਦਾ ਸਿਕਾ ਮੰਨਦੇ ਸਨ । ਪਰ ਪੰਜਾਬ ਦੀ ਐਡਮਨਿਸਟਰੇਸ਼ਨ ਦੀ ਜੋ ਪਿਛਲੇ ਕੁਝ ਦਿਨਾਂ ਵਿਚ ਹਾਲਤ ਹੋਈ ਉਹ ਮੈਂ ਤੁਹਾਡੀ ਮਾਰਫਤ ਅਰਜ਼ ਕਰਨੀ ਚਾਹੁੰਦਾ ਹਾਂ । ਮੈਂ ਇਸ ਗਲ ਨੂੰ ਬਿਲਕੁਲ ਨਹੀਂ ਮੰਨਦਾ ਕਿ ਪੰਜਾਬ ਦੇ ਵਿਚ ਸਾਡੇ ਜੋ ਐਡਮਨਿਸਟਰੇਸ਼ਨ ਚਲਾਉਣ ਵਾਲੇ ਅਫ਼ਸਰ ਹਨ ਉਹ ਨਾਅਹਿਲ ਹਨ । ਉਹ ਬਹੁਤ ਲਾਇਕ ਹਨ, ਸਿਆਣੇ ਹਨ ਅਤੇ ਐਡਮਨਿਸਟਰੇਸ਼ਨ ਚਲਾ ਸਕਦੇ ਹਨ । ਲੇਕਿਨ ਪਿਛਲੇ ਪੰਜ ਸਾਲਾਂ ਵਿਚ ਜੋ ਅਕਾਲੀ ਸਰਕਾਰਾਂ ਆਈਆਂ, ਜੋ ਹਰ ਨੌਵੇਂ ਮਹੀਨੇ ਚਲਾਣਾ ਕਰਨ ਵਾਲੀਆਂ ਸਰਕਾਰਾਂ ਇਥੇ ਆਈਆਂ, ਉਨ੍ਹਾਂ ਨੇ ਪੰਜਾਬ ਦੀ ਐਡਮਨਿਸਟਰੇਸ਼ਨ ਦਾ ਬੇੜਾ ਗ਼ਰਕ ਉਸ ਵੇਲੇ ਕੀਤਾ ਜਦੋਂ ਇਹ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਕਪਤਾਨਾਂ ਦੇ ਰਾਹੀਂ ਪੈਸੇ ਲੈਂਦੇ ਸੀ ਔਰ ਕਪਤਾਨ ਜਿਹੜੇ ਇਨ੍ਹਾਂ ਦੇ ਸਨ ਉਹ ਥਾਣੇ ਨਿਲਾਮ ਕਰਦੇ ਸਨ ।(ਵਿਘਨ)

[ਸਰਦਾਰ ਗੁਰਮੇਜ ਸਿੰਘ]

5.48 P. M. (ਇਸ ਵਕਤ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਮੋਹਰਮ ਸਪੀਕਰ ਸਾਹਿਬ, ਮੈਂ ਆਪਣੇ ਸਾਹਮਣੇ ਬੈਠੇ ਭਾਈਆਂ ਦੀ ਸੇਵਾ ਵਿਚ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇ ਉਹ ਸੁਣਾਉਣ ਦੀ ਸ਼ਕਤੀ ਰਖਦੇ ਹਨ ਤਾਂ ਉਨ੍ਹਾਂ ਨੂੰ ਸੁਣਨ ਦੀ ਸ਼ਕਤੀ ਵੀ ਰਖਣੀ ਚਾਹੀਦੀ ਹੈ। ਐਵੇਂ ਰੋਣ ਨਾਲ ਹਾਊਸ ਦਾ ਗਲੀਚਾ ਹੀ ਨਾ ਗਿਲਾ ਕਰ ਦੇਣ। (ਵਿਘਨ) (ਸ਼ੋਰ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਇਹ ਅਨਪਾਰਲੀਮੈਂਟ ਲਫ਼ਜ਼ ਉਨ੍ਹਾਂ ਨੇ ਕਹੇ ਹਨ। (ਵਿਘਨ) (ਸ਼ੋਰ)

**ਸਰਦਾਰ ਗੁਰਮੇਜ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਗਲ ਦਸ ਦੇਣੀ ਚਾਹੁੰਦਾ ਹਾਂ ਕਿ ਇਥੇ ਪੰਜਾਬ ਦੀ ਐਡਮਨਿਸਟਰੇਸ਼ਨ ਔਰ ਪੰਜਾਬ ਦੇ ਅਫ਼ਸਰ ਇਤਨੇ ਲਾਇਕ ਔਰ ਕਾਬਲ ਹਨ ਅਤੇ ਜਿਹੜੇ ਦੂਸਰਿਆਂ ਸੂਬਿਆਂ ਵਿਚ ਅਮਨ ਕਾਇਮ ਕਰਵਾ ਸਕਦੇ ਹਨ ਤੇ ਉਥੇ ਇਹ ਅਕਾਲੀ ਭਾਈਆਂ ਦੀ ਸਰਕਾਰ ਵੇਲੇ ਇਤਨੇ ਬਦਨਾਮ ਕਿਉਂ ਹੋਏ ? ਇਸ ਬਦਨਾਮੀ ਦਾ ਕਾਰਨ ਇਹ ਅਫ਼ਸਰ ਨਹੀਂ ਸਗੋਂ ਇਹ ਅਕਾਲੀ ਰਾਜ ਔਰ ਅਕਾਲੀ ਮਨਿਸਟਰੀ ਦੇ ਕਾਰਨ ਐਡਮਨਿਸਟਰੇਸ਼ਨ ਬਦਨਾਮ ਹੋਈ ਜਿਹੜੇ ਬਦਲੀਆਂ ਕਰਨ ਵੇਲੇ ਪੋਸਟਿੰਗ ਕਰਨ ਵੇਲੇ ਇਨ੍ਹਾਂ ਦੇ ਥਰੂ ਪੈਸੇ ਲੈਂਦੇ ਸਨ। (ਵਿਘਨ) ਸਰਦਾਰ ਸੱਤਨਾਮ ਸਿੰਘ ਬਾਜਵਾ ਮੇਰੇ ਵਲ ਦੇਖ ਕੇ ਹੁਣ ਹਸਦੇ ਹਨ। (ਵਿਘਨ) ਉਹ ਹਸੱਦੇ ਇਸ ਕਰਕੇ ਹਨ ਕਿ ਸਾਡੀਆਂ ਗਲਾਂ ਇਹ ਕਿਉਂ ਹੁਣ ਦਸਦਾ ਹੈ। (ਵਿਘਨ)

**Mr. Speaker** : Please wind up now.

**ਸਰਦਾਰ ਗੁਰਮੇਜ ਸਿੰਘ** : ਬਸ ਜੀ ਵਾਈਂਡ ਅੱਪ ਕਰ ਦਿੰਦਾ ਹਾਂ ਮੈਂ ਤੁਹਾਡੇ ਰਾਹੀਂ ਸਪੀਕਰ ਸਾਹਿਬ, ਇਸ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਪੰਜਾਬ ਦੀ ਐਡਮਨਿਸਟਰੇਸ਼ਨ ਦਾ ਬੇੜਾ ਗਰਕ ਕਰ ਦਿੱਤਾ ਸੀ। ਹੁਣ ਮੈਂ ਇਸ ਹਾਊਸ ਵਿਚ ਇਹ ਗਲ ਦਾਅਵੇ ਨਾਲ ਕਹਿੰਦਾ ਹਾਂ ਕਿ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਪੰਜਾਬ ਦੀ ਐਡਮਨਿਸਟਰੇਸ਼ਨ ਦਾ ਨਾਮ ਉਚਾ ਕਰੇਗੀ। ਇਹ ਨਾ ਆਪ ਪੈਸਾ ਲਵੇਗੀ ਕਿਸੇ ਕੋਲੋਂ ਅਤੇ ਨਾ ਹੀ ਕਿਸੇ ਨੂੰ ਲੈਣ ਦੇਵੇਗੀ। ਇਹ ਸਰਕਾਰ ਇਸ ਗਲ ਦਾ ਵਾਇਦਾ ਕਰਕੇ ਤੁਰੀ ਹੈ ਔਰ ਇਹ ਵਾਇਦਾ ਪੂਰਾ ਕਰੇਗੀ। (ਘੰਟੀ) ਹੁਣ ਤੁਸੀਂ ਦੇਖਣਾ ਕਿ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਵੇਲੇ ਪੰਜਾਬ ਦੀ ਐਡਮਨਿਸਟਰੇਸ਼ਨ ਦਾ ਨਾਮ ਕਿਤਨਾ ਉਚਾ ਜਾਵੇਗਾ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਤਿਕਾਰ ਯੋਗ ਸਪੀਕਰ ਸਾਹਿਬ, ਜਨਰਲ ਐਡਮਨਿਸਟਰੇਸ਼ਨ ਅਤੇ ਪੁਲਿਸ ਦੇ ਸਬੰਧ ਵਿਚ ਆਨਰੇਬਲ ਮੈਂਬਰ ਸਾਹਿਬਾਨ ਨੇ ਬੜੇ ਚੰਗੇ, ਉਸਾਰੂ ਸੁਝਾ ਦਿਤੇ ਹਨ। ਮੈਨੂੰ ਉਨ੍ਹਾਂ ਸਾਰੇ ਸੁਝਾਵਾਂ ਦੀ ਬੜੀ ਕਦਰ ਹੈ। ਸਾਰੀਆਂ ਚੀਜ਼ਾਂ ਦੇ ਸਬੰਧ

ਵਿਚ ਨਾ ਇਥੇ ਵਿਆਖਿਆ ਨਾਲ ਕਹਿ ਸਕਦੇ ਸਨ ਅਤੇ ਨਾ ਹੀ ਮੈਂ ਇੰਨੇ ਥੋੜੇ ਸਮੇਂ ਵਿਚ ਸਾਰੇ ਜਵਾਬ ਦੇ ਸਕਦਾ ਹਾਂ, ਲੇਕਿਨ ਕੁਝ ਚੀਜ਼ਾਂ ਹਨ ਜਿਨ੍ਹਾਂ ਦੀ ਚਰਚਾ ਕਰਨੀ ਬੜੀ ਜ਼ਰੂਰੀ ਹੈ। ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਆਪਣੇ ਵਿਚਾਰ ਦਿੰਦਿਆਂ ਹੋਇਆਂ ਕੁਝ ਖਾਸ ਗਲਾਂ ਵਲ ਧਿਆਨ ਦਿਲਵਾਇਆ ਹੈ।

ਸੱਭ ਤੋਂ ਪਹਿਲੀ ਗਲ ਜੋ ਉਨ੍ਹਾਂ ਨੂੰ ਕਹੀ ਸੀ ਕਿ ਕਈ ਥਾਵਾਂ ਉਤੇ ਕੁਝ ਆਦਮੀ ਆਪਣੀ ਹਿੰਮਤ ਨਾਲ ਜ਼ੋਰਾਵਰੀ ਕਰਕੇ ਕੁਝ ਮੁਕਦਮੇ ਬਣਾ ਲੈਂਦੇ ਹਨ ਔਰ ਪੁਲਿਸ ਵਾਲਿਆਂ ਨਾਲ ਮਿਲ ਕੇ ਕਈਆਂ ਨੂੰ ਦਬਾ ਲੈਂਦੇ ਹਨ। ਮੈਂ ਸਮਝਦਾ ਹਾਂ ਕਿ ਅਗਰ ਅਜਿਹੀ ਗਲ ਹੈ ਕਿਸੇ ਥਾਂ ਉਤੇ ਤਾਂ ਅਸੀਂ ਉਸ ਨੂੰ ਸਖਤੀ ਨਾਲ ਰੋਕ ਦੇਵਾਂਗੇ ਔਰ ਮੈਂ ਖੁਦ ਵੀ ਮਹਿਸੂਸ ਕਰਦਾ ਹਾਂ ਕਿ ਕਈ ਆਦਮੀਆਂ ਨੂੰ ਇਹ ਸੁਭਾ ਪਿਆ ਹੋਇਆ ਹੈ ਕਿ ਉਹ ਜਦੋਂ ਸਰਕਾਰ ਬਣ ਜਾਏ ਤਾਂ ਉਸ ਸਰਕਾਰ ਦੇ ਨਾਲ ਨੇੜੇ ਦਾ ਜੋੜ ਕਰ ਲੈਂਦੇ ਹਨ। ਮੇਰੇ ਪਾਸ ਅਜਿਹੇ ਬਹੁਤ ਸਾਰੇ ਇਨਵੀਟੇਸ਼ਨ ਕਾਰਡ ਪਏ ਨੇ ਜਿਨ੍ਹਾਂ ਉਤੇ ਹਰ ਪੰਜਾਬ ਦੇ ਮੁੱਖ ਮੰਤਰੀ ਵਾਸਤੇ ਉਨ੍ਹਾਂ ਨੇ ਰਿਸੈਪਸ਼ਨ ਅਰੇਂਜ ਕੀਤੀ ਹੈ। ਮੁੱਖ ਮੰਤਰੀ ਬਦਲਦੇ ਰਹੇ ਹਨ ਪਰ ਰਿਸੈਪਸ਼ਨਿਸਟ ਨਹੀਂ ਬਦਲੇ, ਉਹ ਉਸੇ ਤਰ੍ਹਾਂ ਮੌਜੂਦ ਨੇ। ਮੈਂ ਉਨ੍ਹਾਂ ਵਿਚੋਂ ਜਿਸ ਤਰ੍ਹਾਂ ਉਨ੍ਹਾਂ ਨੇ ਦਸਿਆ ਹੈ ਕਿ ਅਕਾਲੀਆਂ ਦੀ ਸਰਕਾਰ ਵੇਲੇ ਉਹ ਮਾੜੇ ਕੰਮ ਕਰਦੇ ਰਹੇ ਹਨ ਅਤੇ ਉਹ ਹੁਣ ਫਿਰ ਸਾਡੀ ਸਰਕਾਰ ਵਿਚ ਆਕੇ ਮਾੜੇ ਕੰਮ ਕਰਨ ਲਗ ਗਏ ਹਨ, ਉਨ੍ਹਾਂ ਦੀ ਸੋਧ ਕਰੋ। ਮੈਂ ਲੀਡਰ ਆਫ਼ ਦੀ ਆਪੋ-ਜ਼ੀਸ਼ਨ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਅਸੀਂ ਯਤਨ ਕਰਾਂਗੇ ਜਿਹੜੇ ਅਕਾਲੀਆਂ ਦੀ ਸਰਕਾਰ ਵੇਲੇ ਸਿਧੇ ਨਹੀਂ ਹੋ ਸਕੇ ਅਸੀਂ ਉਨ੍ਹਾਂ ਨੂੰ ਸਿਧੇ ਕਰ ਦੇਵਾਂਗੇ (ਥੰਪਿੰਗ) ਉਨ੍ਹਾਂ ਇਹ ਵੀ ਦਸਿਆ ਸੀ ਕਿ ਡੀ.ਸੀ. ਸਾਹਿਬ ਤੇ ਐਸ.ਪੀ. ਸਾਹਿਬ ਦਾ ਬਰਾਬਰ ਦਾ ਦਰਜਾ ਹੋਣ ਕਰਕੇ ਕੁਝ ਘਾਟ ਰਹਿੰਦੀ ਹੈ। ਕਿਸੇ ਜ਼ਮਾਨੇ ਵਿਚ ਡੀ.ਸੀ. ਐਸ.ਪੀ. ਸਾਹਿਬ ਦੀ ਰਿਪੋਰਟ ਲਿਖਿਆ ਕਰਦਾ ਸੀ ਅਤੇ ਉਹ ਸਭ ਤੋਂ ਵਡਾ ਜ਼ਿਲ੍ਹੇ ਦਾ ਅਫ਼ਸਰ ਹੋਇਆ ਕਰਦਾ ਸੀ। ਮੈਂ ਇਸ ਮਾਮਲੇ ਸਬੰਧੀ ਪਹਿਲਾਂ ਤੋਂ ਹੀ ਸੋਚ ਰਿਹਾ ਹਾਂ, ਲੇਕਿਨ ਇਸ ਦੇ ਵਿਚ ਇਹ ਜ਼ਰੂਰੀ ਹੈ ਕਿ ਪਹਿਲੇ ਜ਼ਮਾਨੇ ਨਾਲ ਹੁਣ ਦੀ ਸਰਕਾਰ ਦੀ ਜੋ ਰੂਪ ਰੇਖਾ ਹੈ ਉਹ ਬਦਲੀ ਹੋਈ ਹੈ। ਪਹਿਲਾਂ ਕੇਵਲ ਲਾਅ ਐਂਡ ਆਰਡਰ ਨੂੰ ਠੀਕ ਰਖਣਾ ਤੇ ਟੈਕਸਿਜ਼ ਇਕਠੇ ਕਰ ਲੈਣਾ ਸਰਕਾਰ ਦਾ ਮੁਖ ਕੰਮ ਹੁੰਦਾ ਸੀ। ਹੁਣ ਦੀ ਸਰਕਾਰ ਦਾ ਮੁਖ ਕੰਮ ਇਸ ਤੋਂ ਇਲਾਵਾ ਹੋਰ ਵੀ ਹੋ ਗਿਆ ਹੈ ਅਤੇ ਡੀ.ਸੀ. ਐਸ.ਪੀ., ਤੋਂ ਇਲਾਵਾ ਹੋਰ ਅਫ਼ਸਰ ਵੀ ਉਨੇ ਜ਼ਿਮੇਵਾਰ ਹੋ ਗਏ ਹਨ ਜਿਨ੍ਹਾਂ ਦੇ ਕੰਮ ਨੂੰ ਵੇਖ ਕੇ ਉਨ੍ਹਾਂ ਨੂੰ ਡੀ.ਸੀ. ਸਾਹਿਬ ਦੇ ਮਤਿਹਤ ਰਖਿਆ ਜਾਏ ਜਾਂ ਨਾ ਰਖਿਆ ਜਾਏ, ਇਸ ਤੇ ਵੀ ਵਿਚਾਰ ਕਰਨਾ ਜ਼ਰੂਰੀ ਹੈ। ਮੈਂ ਉਨ੍ਹਾਂ ਦੇ ਵਿਚਾਰਾਂ ਨੂੰ ਅਤੇ ਪ੍ਰਿਥਵੀ ਸਿੰਘ ਅਜ਼ਾਦ ਜੀ ਦੇ ਵਿਚਾਰਾਂ ਨੂੰ ਨੋਟ ਕੀਤਾ ਹੈ ਔਰ ਉਨ੍ਹਾਂ ਨੇ ਕਿਹਾ ਸੀ ਕਿ ਇਕ ਐਕਸਪਰਟ ਕਮੇਟੀ ਬਣਾ ਦਿਓ ਔਰ ਉਹ ਕਮੇਟੀ ਸਾਰੇ ਪਾਸੇ ਵਿਚਾਰ ਕਰ ਲਵੇ ਤਾਂ ਕਿ ਟਾਪ ਹੈਵੀ ਐਡਮਨਿਸਟਰੇਸ਼ਨ ਜਿਹੜੀ ਹੈ ਉਸ ਨੂੰ ਅਸੀਂ ਘਟਾ ਸਕੀਏ। ਮੈਂ ਖੁਦ ਵੀ ਇਹ ਗਲ ਕਹਿੰਦਾ ਰਿਹਾ ਹਾਂ ਔਰ ਹੁਣ ਵੀ ਮੇਰੇ ਮਨ ਵਿਚ ਹੈ ਕਿ ਜ਼ਰੂਰਤ ਤੋਂ ਜ਼ਿਆਦਾ ਅਫ਼ਸਰ ਨਹੀਂ ਹੋਣੇ ਚਾਹੀਦੇ। ਔਰ ਥੋੜੇ ਕੰਮ ਦੇ ਬਦਲੇ ਬਹੁਤ ਵਡਾ ਕੋਈ ਆਫ਼ਿਸ ਨਹੀਂ ਹੋਣਾ ਚਾਹੀਦਾ। ਲੇਕਿਨ ਇਹ ਤੁਸੀਂ ਜਾਣਦੇ ਹੋ ਕਿ ਜਦੋਂ ਐਡਮਨਿਸਟਰੇਸ਼ਨ ਵਿਚ ਕੰਮ ਦਾ ਬੋਝ ਹੁਣ ਕਿੰਨਾ ਵਧ ਗਿਆ ਹੈ ਅਤੇ ਉਸ ਨੂੰ ਨਜਿਠਣ ਲਈ ਕਈ ਵਾਰੀ ਚੰਗੇ ਅਫ਼ਸਰਾਂ ਦੀ ਲੋੜ ਹੁੰਦੀ ਹੈ। ਹਰ ਚੀਜ਼ ਨੂੰ ਹਰ ਪਾਸੇ ਤੋਂ ਵੇਖਣਾ ਬੜਾ ਜ਼ਰੂਰੀ ਹੈ। ਇਹ ਵੀ ਮਹਿਸੂਸ ਕਰਨਾ ਚਾਹੀਦਾ ਹੈ ਕਿ

[ਮੁੱਖ ਮੰਤਰੀ]

ਆਫ਼ੀਸਰ ਸਾਹਿਬਾਨ ਜਿਹੜੇ ਹਨ, ਉਨ੍ਹਾਂ ਦਾ ਕੰਮ ਕਿੰਨਾਂ ਵਧਿਆ ਹੈ ਔਰ ਉਸ ਕੰਮ ਵਿਚ ਕਿੰਨੀਆਂ ਬਾਰੀਕੀਆਂ ਆਈਆਂ ਹਨ ਅਤੇ ਕਿਸ ਤਰ੍ਹਾਂ ਉਸ ਕੰਮ ਨੂੰ ਸੋਚਿਆ ਤੇ ਸੋਧਿਆ ਜਾਵੇ । ਹਰ ਸ਼ੋਭੇ ਵਿਚ ਕੰਮ ਟੈਕਨੀਕਲ ਬਣ ਗਿਆ ਹੈ ਔਰ ਮਨੁੱਖ ਦੀ ਸੋਚ ਵਿਚ ਇੰਨੀ ਤੇਜ਼ੀ ਹੋ ਗਈ ਹੈ ਉਹ ਇਕ ਕੰਮ ਨੂੰ ਬਿਲਕੁਲ ਤੋਲ ਔਰ ਮਾਪ ਕੇ ਕਰਦਾ ਜਾ ਰਿਹਾ ਹੈ ।ਅਜ਼ਾਦ ਸਾਹਿਬ ਨੇ ਕਿਹਾ ਸੀ ਕਿ ਕਿਸੇ ਜ਼ਮਾਨੇ ਵਿਚ ਅਫ਼ਸਰ ਸੌ ਤੋਂ 200 ਫ਼ਾਈਲਾਂ ਵੇਖਦਾ ਹੁੰਦਾ ਸੀ ਅਤੇ ਹੁਣ 50 ਤੋਂ 100 ਫ਼ਾਈਲਾਂ ਵੇਖਦਾ ਹੈ । ਇਹ ਗਿਣਤੀ ਜਿਹੜੀ ਕੀਤੀ ਹੈ ਪਤਾ ਨਹੀਂ ਉਸ ਵੇਲੇ ਦੀ ਹੈ ਜਿਸ ਵੇਲੇ ਇਹ ਆਪ ਮਨਿਸਟਰ ਹੁੰਦੇ ਸਨ ਜਾਂ ਹੁਣ ਬੈਠ ਕੇ ਕਿਸੇ ਦੋਸਤ ਮਨਿਸਟਰ ਕੋਲ ਕਰ ਲਈ ਹੈ । ਪਰ ਮੈਨੂੰ ਇਸ ਗਿਣਤੀ ਦਾ ਪਤਾ ਨਹੀਂ ਅਤੇ ਮੈਂ ਅਜ਼ਾਦ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਮੈਂ ਗਿਣਤੀ ਜ਼ਰੂਰ ਕਰਾਂਗਾ ਅਤੇ ਨਾਲੇ ਇਹ ਵੀ ਵੇਖਾਂਗਾ ਕਿ ਉਸ ਜ਼ਮਾਨੇ ਦੀਆਂ ਫ਼ਾਈਲਾਂ ਵਿਚ ਕੀ ਹੁੰਦਾ ਸੀ ਅਤੇ ਹੁਣ ਕੀ ਹੁੰਦਾ ਹੈ । ਤੁਸੀਂ ਵੇਖਿਆ ਹੋਣਾ ਹੈ ਕਿ ਹਰ ਇਕ ਜ਼ਿਲ੍ਹੇ ਵਿਚ ਅੱਜ ਜਿੰਨੀਆਂ ਸੜਕਾਂ ਬਣਦੀਆਂ ਹਨ ਉਨੀਆਂ ਸਾਰੇ ਪੰਜਾਬ ਵਿਚ ਨਹੀਂ ਸਨ ਬਣਦੀਆਂ । ਅੱਜ ਪੁਲਿਸ ਨੂੰ ਪਹਿਲੇ ਨਾਲੋਂ ਕਿੰਨਾਂ ਜ਼ਿਆਦਾ ਕੰਮ ਕਰਨਾ ਪੈਂਦਾ ਹੈ । ਅੱਜ ਜਿੰਨੀ ਜਨਰਲ ਐਡਮਨਿਸਟਰੇਸ਼ਨ ਵਿਚ ਵਿਚਾਰਾਂ ਆਉਂਦੀਆਂ ਨੇ ਉਨੀਆਂ ਵਿਚਾਰਾਂ ਕਦੇ ਕਿਸੇ ਮਨਿਸਟਰੀ ਵਿਚ ਨਹੀਂ ਸਨ ਆਉਂਦੀਆਂ। ਅਜ਼ਾਦ ਸਾਹਿਬ ਨੇ ਫ਼ਰਮਾਇਆ ਸੀ ਕਿ ਲੈਂਗੁਏਜ ਕਮਿਸ਼ਨ ਬਣਾਉਣ ਦੀ ਕੀ ਜ਼ਰੂਰਤ ਸੀ ਜਦੋਂ ਪਹਿਲੇ ਕਮਿਸ਼ਨ ਦੀ ਤੁਸੀਂ ਗਲ ਨਹੀਂ ਮੰਨਦੇ । ਮੈਂ ਆਜ਼ਾਦ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦਾ ਇਨ੍ਹਾਂ ਚੀਜ਼ਾਂ ਨੇ ਕਾਫੀ ਨੁਕਸਾਨ ਕੀਤਾ ਹੈ ਔਰ ਹੁਣ ਵੀ ਜੇ ਇਨ੍ਹਾਂ ਪਾਸੇ ਵਲ ਲਗੇ ਰਹੇ ਤਾਂ ਪੰਜਾਬ ਇਨ੍ਹਾਂ ਵਿਚੋਂ ਨਿਕਲ ਨਹੀਂ ਸਕੇਗਾ । ਭਾਸ਼ਾ ਦਾ ਮਸਲਾ ਮੈਂ ਸਮਝਦਾ ਹਾਂ ਕਿ ਕੋਈ ਗੁੰਝਲਦਾਰ ਨਹੀਂ । ਜੇ ਕਿਤੇ ਕਮੀ ਹੈ, ਕਿਸੇ ਭਾਸ਼ਾ ਦੇ ਆਦਰ ਸਨਮਾਨ ਵਿਚ ਜਾਂ ਉਸ ਦੀ ਵਰਤੋਂ ਦੀ, ਉਸ ਦੇ ਸਟੇਟਸ ਦੀ ਅਸੀਂ ਉਸ ਨੂੰ ਹਰ ਤਰੀਕੇ ਨਾਲ ਦੂਰ ਕਰਾਂਗੇ । ਸਾਡੇ ਆਪਣੇ ਮਨ ਵਿਚ ਆਪਣੀ ਮਾਂ ਬੋਲੀ ਦਾ ਪਿਆਰ ਹੈ ਔਰ ਹਰ ਪੰਜਾਬੀ ਨੂੰ ਮਾਂ ਬੋਲੀ ਨਾਲ ਪਿਆਰ ਕਰਨਾ ਚਾਹੀਦਾ ਹੈ । (ਥੰਪਿੰਗ) ਮੈਂ ਪੰਜਾਬ ਦੀ ਐਡਮਨਿਸਟਰੇਸ਼ਨ ਨੂੰ ਤਿੰਨ ਵਾਰ ਹਦਾਇਤ ਕੀਤੀ ਹੈ ਕਿ ਆਪਣੀ ਨੋਟਿੰਗ ਵਿਚ, ਸਰਕੂਲਰਾਂ ਅਤੇ ਖਤੋਖਿਤਾਬਤ ਵਿਚ ਉਹ ਪੰਜਾਬੀ ਇਸਤੇਮਾਲ ਕਰਿਆ ਕਰਨ (ਥੰਪਿੰਗ) ਮੇਰੇ ਨੋਟਿਸ ਵਿਚ ਆਇਆ ਹੈ ਕਿ ਬਹੁਤ ਸਾਰੇ ਦੋਸਤਾਂ ਨੂੰ ਅਜੇ ਤਕ ਕਾਫ਼ੀ ਮੁਸ਼ਕਲ ਆਉਂਦੀ ਹੈ ਜਦੋਂ ਨੋਟਿੰਗ ਪੰਜਾਬੀ ਵਿਚ ਕਰਨੀ ਪੈਂਦੀ ਹੈ । ਉਹ ਪਹਿਲੋਂ ਅੰਗਰੇਜ਼ੀ ਵਿਚ ਕਰਦੇ ਹਨ ਅਤੇ ਫਿਰ ਪੰਜਾਬੀ ਵਿਚ ਕਰਦੇ ਹਨ । ਇਸ ਤਰ੍ਹਾਂ ਭਾਰਤ-ਵਰਸ਼ ਦੀ ਅਜ਼ਾਦੀ ਤੋਂ ਬਾਦ ਹਿੰਦੀ ਭਾਸ਼ਾ ਦਾ ਜੋ ਦਰਜਾ ਹੈ ਉਹ ਭਾਰਤ ਵਾਸੀਆਂ ਲਈ ਸਨਮਾਨ ਦੀ ਗਲ ਹੈ । ਜੇ ਅਸੀਂ ਹਿੰਦੀ ਭਾਸ਼ਾ ਨੂੰ ਇਗਨੋਰ ਕਰਾਂਗੇ ਤਾਂ ਸਾਡੇ ਬੱਚੇ ਸਾਡੀਆਂ ਆਉਣ ਵਾਲੀਆਂ ਨਸਲਾਂ ਪਿਛੇ ਰਹਿ ਜਾਣਗੀਆਂ ਜਿਹੜਾ ਪ੍ਰਾਂਤ ਹਿੰਦੀ ਭਾਸ਼ਾ ਨਾਲ ਦੂਰ ਰਹਿ ਗਿਆ ਉਹ ਪਿਛੇ ਰਹਿ ਜਾਏਗਾ । ਮੈਂ ਇਸ ਤਰ੍ਹਾਂ ਮਹਿਸੂਸ ਕਰਦਾ ਹਾਂ ਕਿ ਜੋ ਵਿਅਕਤੀ ਆਪਣੇ ਬਚਿਆਂ ਨੂੰ ਹਿੰਦੀ ਦੀ ਵਿਦਿਆ ਨਹੀਂ ਦਿੰਦਾ ਉਹ ਆਪਣੀ ਨਸਲ ਨਾਲ ਇਨਸਾਫ਼ ਨਹੀਂ ਕਰਦਾ । ਅਸੀਂ ਹਿੰਦੀ ਭਾਸ਼ਾ ਨੂੰ ਅੰਗਰੇਜ਼ੀ ਦਾ ਦਰਜਾ ਦਵਾ ਕੇ ਸਾਰੇ ਭਾਰਤਵਰਸ਼ ਵਿਚ ਇਸ ਦੀ ਮਹਾਨਤਾ ਦਾ ਪ੍ਰਚਾਰ ਕਰਨਾ ਹੈ । ਜਿਥੋਂ ਤਕ ਪ੍ਰਾਂਤ ਵਿਚ ਹਿੰਦੀ ਦੇ ਇਸਤੇਮਾਲ ਦਾ ਤੁਅੱਲਕ ਹੈ ਉਥੇ ਪੰਜਾਬ ਕਿਸੇ ਪ੍ਰਾਂਤ ਨਾਲੋਂ ਪਿਛੇ ਨਹੀਂ ਰਹੇਗਾ ਉਹ ਹਿੰਦੁਸਤਾਨ ਦੇ ਸਾਰੇ ਪ੍ਰਾਂਤਾਂ ਨਾਲੋਂ ਹਿੰਦੀ ਭਾਸ਼ਾ ਨੂੰ ਜ਼ਿਆਦਾ

ਸਤਿਕਾਰ ਦੇਵੇਗਾ ਔਰ ਇਸ ਦੀ ਵਰਤੋਂ ਕਰਨ ਵਿਚ ਕਿਸੇ ਤੋਂ ਪਿਛੇ ਨਹੀਂ ਰਹੇਗਾ। ਇਸ ਦੇ ਨਾਲ ਆਪਣਾ ਰਿਸ਼ਤਾ ਪੱਕਾ ਕਰੇਗਾ। ਇਸ ਲਈ ਜਿਥੇ ਕਿਤੇ ਕੋਈ ਤਕਲੀਫ਼ ਹੋਈ ਅਸੀਂ ਉਸ ਨੂੰ ਦੂਰ ਕਰ ਲਵਾਂਗੇ। ਮੈਨੂੰ ਇਸ ਗੱਲ ਦੀ ਆਸ ਹੈ ਕਿ ਮੇਰੇ ਨਾਲ ਸਾਰਾ ਹਾਊਸ ਇਸ ਗੱਲ ਲਈ ਇਤਫ਼ਾਕ ਕਰੇਗਾ ਕਿ ਮਜ਼੍ਹਬ ਦੇ ਝਗੜੇ, ਭਾਸ਼ਾ ਦੇ ਝਗੜੇ, ਇਲਾਕੇ ਦੇ ਝਗੜੇ ਜਾਂ ਜ਼ਾਤ ਪਾਤ ਦੇ ਝਗੜੇ ਏਥੇ ਨਹੀਂ ਉਠਾਏ ਜਾਣਗੇ। ਸਾਡੇ ਸਾਮ੍ਹਣੇ ਸੁਆਲ ਇਹ ਹੈ ਕਿ ਪੰਜਾਬ ਕਿਸ ਤਰ੍ਹਾਂ ਖੁਸ਼ਹਾਲ ਹੁੰਦਾ ਹੈ ਅਤੇ ਇਸ ਦੀ ਉਨਤੀ ਕਿਸ ਤਰ੍ਹਾਂ ਜ਼ਿਆਦਾ ਹੋ ਸਕਦੀ ਹੈ। ਇਥੇ ਦਾ ਜੋ ਕਿਸਾਨ ਹੈ, ਵਪਾਰੀ ਹੈ, ਜਾਂ ਹਰੀਜਨ ਹੈ, ਮਜ਼ਦੂਰ ਹੈ, ਭਾਵੇਂ ਕਾਰਖ਼ਾਨੇ ਦਾ ਮਜ਼ਦੂਰ ਹੈ ਅਤੇ ਭਾਵੇਂ ਖੇਤ ਮਜ਼ਦੂਰ ਹੈ ਭਾਵੇਂ ਉਹ ਦੁਕਾਨ ਵਿਚ ਹੈ ਭਾਵੇਂ ਕੋਈ ਸਰਕਾਰੀ ਕਰਮਚਾਰੀ ਹੈ ਉਸਦੀ ਉਨਤੀ ਕਿਵੇਂ ਹੋ ਸਕਦੀ ਹੈ ਔਰ ਅਸੀਂ ਵੇਖਣਾ ਹੈ ਕਿ ਇਥੇ ਦਾ ਵਿਦਿਆਰਥੀ ਕਿਸ ਤਰ੍ਹਾਂ ਖੁਸ਼ਹਾਲ ਹੋ ਕੇ ਸ਼ਾਂਤੀ ਨਾਲ ਆਪਣੇ ਕਾਰੋਬਾਰ ਨੂੰ ਕਰਦਾ ਹੋਇਆ ਪੰਜਾਬ ਦੀ ਖੁਸ਼ਹਾਲੀ ਲਈ ਪੂਰੇ ਯਤਨ ਕਿਵੇਂ ਕਰ ਸਕਦਾ ਹੈ। ਇਸ ਦੇ ਰਾਹ ਵਿਚੋਂ ਰੋੜੇ ਦੂਰ ਕਰਨੇ ਹਨ। ਅਮਨ ਸ਼ਾਂਤੀ ਤੇ ਪਿਆਰ ਮੁਹਬਤ ਦਾ ਵਾਤਾਵਰਣ ਤਿਆਰ ਕਰਨ ਲਈ ਵਧੇਰੇ ਯਤਨ ਕਰਨੇ ਹਨ। ਇਸ ਲਈ ਮੈਂ ਭਰੋਸਾ ਦਿਲਾਉਂਦਾ ਹਾਂ ਕਿ ਅਸੀਂ ਸਾਰੇ ਮਾਂ ਬੋਲੀ ਦਾ ਸਤਿਕਾਰ ਇਜ਼ਤ ਤੇ ਸਨਮਾਨ ਕਰਾਂਗੇ (ਥੰਪਿੰਗ) ਮਗਰ ਕਿਸੇ ਝਗੜੇ ਵਿਚ ਪੈਣ ਲਈ ਤਿਆਰ ਨਹੀਂ। ਅਸੀਂ ਸਾਰੀਆਂ ਭਾਸ਼ਾਵਾਂ ਦਾ ਸਤਿਕਾਰ ਕਰਾਂਗੇ। ਕਿਸੇ ਭਾਸ਼ਾ ਨੂੰ ਨਿਰਾਦਰੀ ਨਾਲ ਨਹੀਂ ਵੇਖਿਆ ਜਾਵੇਗਾ। ਹਿੰਦੁਸਤਾਨ ਦੀਆਂ 14 ਭਾਸ਼ਾਵਾਂ ਸਾਡੀਆਂ ਨੈਸ਼ਨਲ ਭਾਸ਼ਾਵਾਂ ਹਨ। ਉਨ੍ਹਾਂ ਨੈਸ਼ਨਲ ਬੋਲੀਆਂ ਦਾ ਅਸੀਂ ਸਨਮਾਨ ਕਰਾਂਗੇ। ਸਾਊਥ ਦੇ ਬਚੇ ਅਗਰ ਇਥੇ ਆਕੇ ਆਪਣੀ ਭਾਸ਼ਾ ਸਿਖਣਾ ਚਾਹੁਣਗੇ ਅਸੀਂ ਸਾਊਥ ਦੀ ਭਾਸ਼ਾ ਦਾ ਪ੍ਰਬੰਧ ਕਰਕੇ ਉਨ੍ਹਾਂ ਨੂੰ ਮੌਕਾ ਦੇਵਾਂਗੇ। (ਥੰਪਿੰਗ) ਸਾਡੇ ਸਵਿਧਾਨ ਵਿਚ ਜੋ ਭਾਸ਼ਾ ਲਈ ਕਿਹਾ ਗਿਆ ਹੈ, ਜੋ ਭਾਸ਼ਾ ਲਈ ਦਰਜਾ ਦਿਤਾ ਗਿਆ ਹੈ ਉਸ ਦੇ ਮੁਤਾਬਕ ਅਸੀਂ ਕਿਸੇ ਪ੍ਰਾਂਤ ਨਾਲੋਂ ਪਿਛੇ ਨਹੀਂ ਰਹਾਂਗੇ। ਪਰ ਇਹ ਜਿਹੜਾ ਉਨ੍ਹਾਂ ਦਾ ਖਿਆਲ ਸੀ ਕਿ ਕਮਿਸ਼ਨ ਬਣਾਉਣ ਦੀ ਲੋੜ ਨਹੀਂ ਹੈ, ਉਸ ਬਾਰੇ ਮੈਂ ਤੁਹਾਡੇ ਗਿਆਤ ਲਈ ਦਸਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਇਹ ਕਮਿਸ਼ਨ ਤਾਂ ਕੇਵਲ ਜਿਹੜੇ ਸਾਡੇ ਹੁਣ ਤਕ ਬਣੇ ਐਕਟ, ਅਤੇ ਰੂਲ ਬਣੇ ਨਿਯਮਾਂ ਦਾ ਤਰਜਮਾ ਕਰੇਗਾ ਔਰ ਇਹ ਤਰਜਮਾ ਕਰਨਾ ਹੈ ਵੀ ਜ਼ਰੂਰੀ। ਕਿਉਂ ਕਿ ਜਦ ਤਕ ਇਹ ਤਰਜਮਾਂ ਕਿਸੇ ਕਮਿਸ਼ਨ ਰਾਹੀਂ ਅਥੈਂਟੀਕੇਟ ਨਹੀਂ ਹੁੰਦਾ ਅਸੀਂ ਉਸ ਤਰਜਮੇਂ ਨੂੰ ਵਰਤੋਂ ਵਿਚ ਨਹੀਂ ਲਿਆ ਸਕਦੇ। ਇਸ ਲਈ ਕਮਿਸ਼ਨ, ਸਾਰੇ ਐਕਟਾਂ ਨੂੰ, ਰੂਲਾਂ ਨੂੰ ਪੰਜਾਬੀ ਭਾਸ਼ਾ ਵਿਚ ਰੂਪ ਦੇਵੇਗਾ ਜਿਥੇ ਕਿਸੇ ਕਚਿਹਰੀ ਵਿਚ ਆਰਗੂਮੈਂਟ ਦੇਣ ਦੀ ਲੋੜ ਹੋਵੇ ਉਥੇ ਪੰਜਾਬੀ ਵਿਚ ਬਿਲ ਜਾਂ ਐਕਟ ਨੂੰ ਕੋਟ ਕੀਤਾ ਜਾ ਸਕੇ।

ਮੈਂ ਦਸ ਰਿਹਾ ਸੀ ਕਿ ਇਥੇ ਕਿਹਾ ਗਿਆ ਸੀ ਕਿ ਪੁਲੀਸ ਵਲੋਂ ਝੂਠੇ ਮੁਕਦਮੇ ਬਣਾਏ ਜਾਂਦੇ ਹਨ। ਮੈਂ ਭਰੋਸਾ ਦਿਵਾਉਂਦਾ ਹਾਂ ਕਿ ਝੂਠੇ ਮੁਕੱਦਮੇ ਬਣਾਉਣ ਵਾਲੇ ਕਰਮਚਾਰੀ ਜਾਂ ਕਿਸੇ ਹੋਰ ਸ਼ਖਸ ਜਿਸ ਦੀ ਕੋਸ਼ਿਸ਼ ਨਾਲ, ਜਿਸ ਦੇ ਇਸ਼ਾਰੇ ਨਾਲ ਇਹੋ ਜਿਹੇ ਮੁਕੱਦਮੇ ਬਣਾਏ ਜਾਣਗੇ, ਉਹ ਸਰਕਾਰ ਦੇ ਸਜ਼ਾਵਾਰ ਹੋਏ ਬਗੈਰ ਨਹੀਂ ਰਹਿ ਸਕਣਗੇ। ਮੈਂ ਮੈਂਬਰਾਂ ਨੂੰ ਇਹ ਕਹਾਂਗਾ ਕਿ ਉਹ ਜ਼ਰਾ ਥੋੜੀ ਜਿਹੀ ਹਿੰਮਤ ਨਾਲ ਇਹੋ ਜਿਹੀਆਂ ਜਿਹੜੀਆਂ ਚੀਜ਼ਾਂ ਹਨ ਉਨ੍ਹਾਂ ਨੂੰ ਗੋਲ ਮੋਲ ਕਰਕੇ ਨਾ ਕਹਿਣ। ਨਾਂ ਲੈ ਕੇ ਦਸਣ। ਹਾਊਸ ਵਿਚ ਨਹੀਂ ਤਾਂ ਪ੍ਰਾਈਵੇਟਲੀ ਦਸਣ ਕਿ ਫ਼ਲਾਣਾ ਆਦਮੀ ਜਾਂ ਅਫ਼ਸਰ ਹੈ ਉਸ ਦਾ ਇਹ ਨਾਂ ਹੈ। ਇਸ

[ਮੁੱਖ ਮੰਤਰੀ]

ਵੇਲੇ ਉਹ ਫਲਾਣੇ ਆਦਮੀ ਦੇ ਨਾਂ ਝੂਠਾ ਮੁਕਦਮਾ ਬਣਾ ਰਿਹਾ ਹੈ, ਡਰਾਇਆ ਹੈ, ਧਮਕਾਇਆ ਹੈ ਜਾਂ ਕਿਸੇ ਦੇ ਨਾਲ ਜ਼ਿਆਦਤੀ ਕੀਤੀ ਹੈ । ਸਰਕਾਰ ਐਸੇ ਲੋਕਾਂ ਦਾ ਕੋਈ ਲਿਹਾਜ਼ ਨਹੀਂ ਕਰੇਗੀ । ਮੈਂ ਦੇਖਿਆ ਹੈ ਕਿ ਸਰਦਾਰ ਜਸਵਿੰਦਰ ਸਿੰਘ ਹੋਰਾਂ ਨੇ ਇਕ ਪਿੰਡ ਬਰਗਾੜੀ ਦਾ ਨਾਂ ਬੜਾ ਲਿਆ ਹੈ । ਮੇਰਾ ਵੀ ਉਹੀ ਇਲਾਕਾ ਰਿਹਾ ਹੈ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਜਿਵੇਂ ਉਨ੍ਹਾਂ ਦਸਿਆ ਸੀ ਕਿ ਉਹ ਬਦਮਾਸ਼ ਅਕਾਲੀ ਰਾਜ ਵੇਲੇ ਕੁੜੀਆਂ ਚੁਕ ਕੇ ਲੈ ਜਾਂਦੇ ਸਨ, ਲੋਕਾਂ ਨੂੰ ਤੰਗ ਕਰਦੇ ਸਨ, ਮਾਰਦੇ ਸਨ, ਡਰਾਉਂਦੇ ਸਨ, ਧਮਕਾਉਂਦੇ ਸਨ, ਇਹੋ ਜਿਹੀ ਗਲ ਹੁਣ ਮੇਰੇ ਨੋਟਿਸ ਵਿਚ ਨਹੀਂ ਆਈ । ਉਸ ਵੇਲੇ ਦਾ ਕੋਈ ਕੇਸ ਹੈ ਮੈਨੂੰ ਦਸ ਦਿਉ। ਜੋ ਮੇਰੇ ਤੋਂ ਬਣੇਗਾ ਮੈਂ ਉਸ ਵੇਲੇ ਦਾ ਵੀ ਪ੍ਰਬੰਧ ਕਰਾਂਗਾ ਅਤੇ ਹੁਣ ਦਾ ਵੀ ਕਰਨ ਲਈ ਤਿਆਰ ਹਾਂ । ਮੈਂ ਮਸ਼ਕੂਰ ਹੋਵਾਂਗਾ ਕਿ ਇਸ ਪਾਸੇ ਵਲ ਉਨ੍ਹਾਂ ਦਾ ਧਿਆਨ ਹੈ । ਸਾਨੂੰ ਜ਼ਿਆਦਾ ਜ਼ੋਰ ਨਾਲ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਥੇ ਕਈ ਮੈਂਬਰਾਂ ਨੇ ਕਿਹਾ ਹੈ ਕਿ ਕਈ ਸੂਬਿਆਂ ਦੀ ਐਡਮਿਸ-ਟਰੇਸ਼ਨ ਸਾਡੇ ਨਾਲੋਂ ਹਲਕੀ ਹੈ, ਸਾਡੀ ਹੈਵੀ ਹੈ । ਮੈਂ, ਸਪੀਕਰ ਸਾਹਿਬ, ਇਸ ਗਲ ਨਾਲ ਇਤਫ਼ਾਕ ਨਹੀਂ ਕਰਦਾ । ਮੇਰਾ ਆਪਣਾ ਖਿਆਲ ਹੈ ਕਿ ਆਜ਼ਾਦੀ ਤੋਂ ਬਾਦ ਜਿਵੇਂ ਜਿਵੇਂ ਤਰੱਕੀ ਦੇ ਕੰਮਾਂ ਦਾ ਫੈਲਾ ਹੋਇਆ, ਜਿਵੇਂ ਲੋਕਾਂ ਦੀ ਕੋਆਪ੍ਰੇਸ਼ਨ ਸਰਕਾਰ ਦੇ ਨਾਲ ਆਉਂਦੀ ਗਈ ਹੈ, ਡੈਮੋਕਰੇਟਿਕ ਤਰੀਕੇ ਨਾਲ ਹਰ ਚੀਜ਼ ਦਾ ਇਥੇ ਫੈਲਾ ਹੋਇਆ । ਉਸੇ ਤਰ੍ਹਾਂ ਐਡਮਨਿਸਟਰੇਸ਼ਨ ਵਿਚ ਵੀ ਵਾਧਾ ਹੋਇਆ ਹੈ । ਜੇ ਤੁਸੀਂ ਹਰ ਮਹਿਕਮੇ ਨੂੰ ਗੌਰ ਨਾਲ ਦੇਖੋ ਤਾਂ ਮੈਂ ਕਹਿ ਸਕਦਾ ਹਾਂ ਕਿ ਜਿਤਨੀਆਂ ਸੜਕਾਂ ਸਾਰੇ ਸੂਬੇ ਵਿਚ ਬਣਦੀਆਂ ਸਨ ਉਥੇ ਹੁਣ ਇਕ ਜ਼ਿਲ੍ਹੇ ਵਿਚ ਬਣਦੀਆਂ ਹਨ ਜਿਤਨੇ ਸਾਡੀ ਸਟੇਟ ਦੇ ਵਿਚ ਸਕੂਲ ਸਨ, ਮਾਸਟਰ ਸਨ ਅਤੇ ਪੜ੍ਹਨ ਵਾਲੇ ਬੱਚੇ ਸਨ ਉਨ੍ਹਾਂ ਦੀ ਗਿਣਤੀ ਇਕ ਇਕ ਜ਼ਿਲ੍ਹੇ ਵਿਚ ਸਾਰੀ ਸਟੇਟ ਨਾਲੋਂ ਬਹੁਤ ਵਧ ਗਈ ਹੈ । ਖੇਤੀਬਾੜੀ ਦਾ ਮਹਿਕਮਾ ਲੈ ਲਓ । ਇਹ ਬੜਾ ਛੋਟਾ ਮਹਿਕਮਾ ਸੀ ਅਤੇ ਰਿਵੈਨਿਊ ਡਿਪਾਰਟਮੈਂਟ ਦੇ ਵਿਚ ਹੁੰਦਾ ਸੀ । ਖੇਤੀਬਾੜੀ ਦੇ ਅਫ਼ਸਰ ਨੂੰ ਕੋਈ ਅਫ਼ਸਰ ਨਹੀਂ ਸਮਝਦਾ ਸੀ । ਪਰ ਅੱਜ ਜੇ ਕਿਸੇ ਨੂੰ ਕਹੋ ਕਿ ਰਿਵੈਨਿਊ ਡਿਪਾਰਟਮੈਂਟ ਲੈ ਲਓ ਤਾਂ ਉਹ ਕਹਿੰਦਾ ਹੈ ਕਿ ਖੇਤੀਬਾੜੀ ਦਾ ਮਹਿਕਮਾ ਲੈਣਾ ਹੈ । ਖੇਤਾਬਾੜੀ ਵਿਚ ਅਜ ਡੈਅਰੀ ਫ਼ਾਰਮਿੰਗ ਨੂੰ ਵੇਖ ਲਉ । ਤੁਸੀਂ ਛੋਟੇ ਛੋਟੇ ਮਹਿਕਮੇ ਵਲ ਤਵਜੋ ਦਿਉ । ਬਿਜਲੀ, ਇਰੀਗੇਸ਼ਨ, ਪੀ.ਡਬਲਯੂ.ਡੀ. ਮਹਿਕਮਿਆਂ ਵਲ ਵੇਖੋ ਕਿਤਨੇ ਅਫ਼ਸਰ ਹੋ ਗਏ ਹਨ। ਮੈਂ ਸੋਚਦਾ ਸੀ ਕਿ ਇਨ੍ਹਾਂ ਨੂੰ ਇਤਨੇ ਵੱਡੇ ਵੱਡੇ ਅਫ਼ਸਰ ਰੱਖਣ ਦੀ ਕੀ ਜ਼ਰੂਰਤ ਹੈ । ਪਰ ਪੁਰਾਣੇ ਸਮੇਂ ਦਾ ਅਤੇ ਹੁਣ ਦੇ ਸਮੇਂ ਦਾ ਜੇ ਤੁਸੀਂ ਟਾਕਰਾ ਕਰੋ ਤਾਂ ਪਤਾ ਲਗੇਗਾ ਕਿ ਜਿਤਨੇ ਬੰਦੇ ਇਨ੍ਹਾਂ ਅਫ਼ਸਰਾਂ ਦੇ ਥੱਲੇ ਕੰਮ ਕਰਦੇ ਹਨ ਉਤਨੇ ਬੰਦੇ ਪਹਿਲਾਂ ਸ਼ਾਇਦ ਸਾਰੇ ਪੰਜਾਬ ਵਿਚ ਕਿਸੇ ਕਮਿਸ਼ਨਰ ਥਲੇ ਨਹੀਂ ਕਰਦੇ ਹੋਣਗੇ । ਇਸ ਲਈ ਇਸ ਗਲ ਨੂੰ ਆਊਟਰਾਈਟ ਅਖੋਂ ਉਹਲੇ ਕਰ ਦੇਣਾ ਸੌਖੀ ਗੱਲ ਨਹੀਂ । ਮੈਂ ਇਹ ਮੰਨਦਾ ਹਾਂ ਕਿ ਕਮੇਟੀ ਬਣਾਵਾਂਗਾ ਜਾਂ ਕਮਿਸ਼ਨ ਬਣਾਵਾਂਗਾ ਜਾਂ ਵੈਸੇ ਸਲਾਹ ਕਰਾਂਗੇ ਕਿ ਕਿਵੇਂ ਪੋਸਟਾਂ ਘਟ ਹੋਣ। ਇਸ ਤੇ ਜ਼ਰੂਰ ਗੌਰ ਕਰਾਂਗੇ । ਮੈਂ ਇਸ ਗਲ ਦਾ ਯਤਨ ਕਰਾਂਗਾ ਕਿ ਪੰਜਾਬ ਤੇ ਵਾਧੂ ਬੋਝ ਨਾ ਰਹੇ । ਬਾਕੀ ਸੂਬਿਆਂ ਬਾਰੇ ਮੈਂ ਚਰਚਾ ਨਹੀਂ ਕਰਦਾ । ਮੇਰੇ ਪਾਸ ਇਹ ਚੀਜ਼ਾਂ ਹਨ ਕਿ ਬਾਕੀ ਸੂਬਿਆਂ ਵਿਚ ਸਾਡੇ ਨਾਲੋਂ ਜ਼ਿਆਦਾ ਬੋਝ ਹੈ, ਟਾਪ ਹੈਵੀ ਐਡਮਨਿਸਟਰੇਸ਼ਨ ਉਥੇ ਹੈ । ਸਰਦਾਰ ਜੰਗੀਰ ਸਿੰਘ ਜੋਗਾ ਨੇ ਕਿਹਾ ਹੈ ਕਿ 'ਕਮ ਖਰਚ ਬਾਲਾ ਨਸ਼ੀਂ' ਖਰਚ ਘੱਟ ਕਰੋ

ਤੇ ਕੰਮ ਜ਼ਿਆਦਾ ਕਰੋ । ਉਨ੍ਹਾਂ ਦੀ ਦਲੀਲ ਬੜੀ ਚੰਗੀ ਹੈ. ਬੜੇ ਚੰਗੇ ਵਿਚਾਰ ਹਨ । ਅਸੀਂ ਇਸ ਉਤੇ ਵਿਚਾਰ ਕਰਾਂਗੇ । ਪਰ ਮੈਨੂੰ ਇਕ ਗਲ ਦੇ ਸਬੰਧ ਵਿਚ ਕਹਿਣਾ ਪਵੇਗਾ ਜਿਹੜਾ ਉਨ੍ਹਾਂ ਨੇ ਕਿਹਾ ਹੈ ਕਿ ਸਬ ਤਹਿਸੀਲਾਂ ਕਿਉਂ ਬਣਾਈਆਂ ਨੇ, ਸਬ ਡਿਵੀਜ਼ਨ ਕਿਉਂ ਬਣਾਏ ਨੇ । ਇਹ ਲੋਕਾਂ ਦੀ ਵਿਲ ਦੇ ਮੁਤਾਬਿਕ ਖਾਹਿਸ਼ ਦੇ ਮੁਤਾਬਕ ਬਣਾਏ ਗਏ ਹਨ । ਮੈਂ ਹੁਣ ਵੀ ਇਸ ਗਲ ਦਾ ਧਿਆਨ ਰਖਦਾ ਹਾਂ ਕਿ ਜਿਹੜਾ ਸਬ ਡਿਵੀਜ਼ਨ, ਤਹਿਸੀਲ ਜਾਂ ਥਾਣਾ ਬਣਦਾ ਹੈ, ਉਹ ਦੋ ਗੱਲਾਂ ਨੂੰ ਸਾਹਮਣੇ ਰਖ ਕੇ ਬਣਾਇਆ ਜਾਂਦਾ ਹੈ । ਅਬਾਦੀ ਵਧਣ ਕਾਰਨ ਨਵੇਂ ਥਾਣੇ ਜਾਂ ਤਹਿਸੀਲਾਂ ਬਣਾਉਣੀਆਂ ਪੈਂਦੀਆਂ ਹਨ । ਲੋਕਾਂ ਦੇ ਆਵਾਜਾਈ ਦੇ ਸਾਧਨਾਂ ਨੂੰ ਮੁੱਖ ਰੱਖਕੇ ਭੀ ਇਹ ਬਣਾਏ ਜਾਂਦੇ ਹਨ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਆਨ ਏ ਪੁਆਇੰਟ ਆਫ ਆਰਡਰ, ਸਰ । ਚੀਫ਼ ਮਨਿਸਟਰ ਸਾਹਿਬ ਨੇ ਜੋਗਾ ਸਾਹਿਬ ਦੇ ਵਿਚਾਰਾਂ ਨੂੰ ਗਲਤ ਸਮਝਿਆ ਹੈ । ਉਨ੍ਹਾਂ ਨੇ ਇਹ ਕਿਹਾ ਸੀ ਕਿ ਤਹਿਸੀਲ ਪਟਿਆਲਾ ਦੀ ਲੋਕੇਸ਼ਨ ਅਕਾਲੀ ਸਰਕਾਰ ਨੇ ਗਲਤ ਕੀਤੀ ਸੀ । ਉਹ ਠੀਕ ਥਾਂ ਤੇ ਹੋਣੀ ਚਾਹੀਦੀ ਸੀ । ਜਿਹੜੇ ਤਹਿਸੀਲਾਂ ਬਣਾਉਣ ਬਾਰੇ ਉਨ੍ਹਾਂ ਦੇ ਵਿਚਾਰ ਹਨ ਉਨ੍ਹਾਂ ਨੂੰ ਮੁਖ ਮੰਤਰੀ ਜੀ ਸਹੀ ਤਰ੍ਹਾਂ ਨਾਲ ਲੈਣਾ ਚਾਹੀਦਾ ਹੈ ।

**ਮੁੱਖ ਮੰਤਰੀ:** ਹੋ ਸਕਦਾ ਹੈ ਮੈਂ ਜੋਗਾ ਜੀ ਦੇ ਵਿਚਾਰਾਂ ਨੂੰ ਠੀਕ ਤਰ੍ਹਾਂ ਨਾਲ ਨਾ ਸਮਝ ਸਕਿਆਂ ਹੋਵਾਂ ।

ਅਚਾਰਿਆ ਜੀ ਨੇ ਮੇਰੀ ਇੱਕ ਸਟੇਟਮੈਂਟ ਪੜ੍ਹ ਕੇ ਸੁਣਾਈ ਕਿ ਅਸੀਂ ਪਬਲਿਕ ਸਰਵਿਸ ਕਮਿਸ਼ਨ ਦੀ ਰੀਐਪੁਆਇੰਟਮੈਂਟ ਕਰਾਂਗੇ ਅਤੇ ਉਸ ਦੇ ਵਿਚ ਉਹ ਮੈਂਬਰ ਲਵਾਂਗੇ ਜਿਹੜੇ ਸਮਾਜਵਾਦ ਨੂੰ ਸਮਝਦੇ ਹੋਣ ਅਤੇ ਉਸ ਦੇ ਉਤੇ ਯਕੀਨ ਰਖਦੇ ਹੋਣ । ਮੈਂ ਜੋ ਕਿਹਾ ਹੈ ਉਹ ਮੈਂ ਸਪੀਕਰ ਸਾਹਿਬ ਤੁਹਾਨੂੰ ਦਸਦਾ ਹਾਂ । ਇਤਨੀ ਗਲ ਦਾ ਮੈਨੂੰ ਗਿਆਨ ਸੀ ਮੈਂ ਸੰਵਿਧਾਨ ਦੀ ਉਹ ਧਾਰਾ ਪੜ੍ਹ ਕੇ ਜਲਸੇ ਵਿਚ ਗਿਆ ਸੀ । ਜਿਸਦੇ ਮੁਤਾਬਿਕ ਪਬਲਿਕ ਸਰਵਿਸ ਕਮਿਸ਼ਨ ਨਿਯੁਕਤ ਹੁੰਦੀ ਹੈ । ਨਿਯੁਕਤੀ ਤੋਂ ਬਾਦ ਉਸ ਮੈਂਬਰ ਨੂੰ ਕੀ ਕਰਨਾ ਹੁੰਦਾ ਹੈ ਇਹ ਵੀ ਮੈਂ ਸੋਚ ਕੇ ਗਿਆ ਸੀ । ਪਬਲਿਕ ਸਰਵਿਸ ਕਮਿਸ਼ਨ ਨੌਕਰੀਆਂ ਲਈ ਉਮੀਦਵਾਰਾ ਨੂੰ ਚੁਣਦਾ ਹੈ, ਉਨ੍ਹਾਂ ਦਾ ਇਮਤਿਹਾਨ ਲੈਂਦਾ ਹੈ ਉਨ੍ਹਾਂ ਦੇ ਮੈਰਿਟ ਨੂੰ ਦੇਖਦਾ ਹੈ । ਲੇਕਨ ਸਰਕਾਰ ਕੀ ਕਰਦੀ ਹੈ ? ਜਿਤਨੀਆਂ ਸਰਕਾਰ ਨੂੰ ਅਸਾਮੀਆਂ ਦੇ ਲਈ ਨਿਯੁਕਤੀਆਂ ਕਰਨੀਆਂ ਹੁੰਦੀਆਂ ਹਨ, ਜਿਹੜੀਆਂ ਕਿ ਪਬਲਿਕ ਸਰਵਿਸ ਕਮਿਸ਼ਨ ਦੇ ਪਰਵਿਊ ਵਿਚ ਹੁੰਦੀਆਂ ਹਨ, ਉਨ੍ਹਾਂ ਦੇ ਮੁਤਾਬਿਕ ਕੁਆਲੀਫੀਕੇਸ਼ਨ ਨਿਰਧਾਰਿਤ ਕਰਦੀ ਹੈ । ਉਸਦੇ ਮੁਤਾਬਿਕ ਪਬਲਿਕ ਸਰਵਿਸ ਕਮਿਸ਼ਨ ਆਪਣਾ ਨੋਟੀਫ਼ੀਕੇਸ਼ਨ ਜਾਰੀ ਕਰਦਾ ਹੈ ਅਤੇ ਕੈਂਡੀਡੇਟਸ ਨੂੰ ਬੁਲਾਉਂਦਾ ਹੈ । ਜਿਹੜੀਆਂ ਕੰਡੀਸ਼ਨਜ਼ ਉਸ ਖਾਸ ਪੋਸਟ ਵਾਸਤੇ ਪਹਿਲਾਂ ਸਰਕਾਰ ਨੇ ਲੇ-ਡਾਊਨ ਕੀਤੀਆਂ ਹੁੰਦੀਆ ਹਨ ਉਨ੍ਹਾਂ ਦੀ ਪੂਰਤੀ ਲਈ ਵੀ ਪਬਲਿਕ ਸਰਵਿਸ ਕਮਿਸ਼ਨ ਛਾਣ ਬੀਣ ਕਰਕੇ ਸਰਕਾਰ ਨੂੰ ਦਸਦਾ ਹੈ । ਮੈਂ ਉਸ ਜਲਸੇ ਵਿਚ ਇਹ ਕਿਹਾ ਸੀ ਕਿ ਪਬਲਿਕ ਸਰਵਿਸ ਕਮਿਸ਼ਨ ਵਿਚ ਉਹ ਬੰਦੇ ਹੋਣੇ ਚਾਹੀਦੇ ਹਨ ਜਿਹੜੇ ਇਸ ਗਲ ਦਾ ਵੀ ਫੈਸਲਾ ਕਰਨ ਕਿ ਜਿਹੜੀ ਅਸਾਮੀ ਵਾਸਤੇ ਕੈਂਡੀਡੇਟਸ ਚੁਣਨੇ ਹਨ, ਜੋ ਕੁਆਲੀਫ਼ੀਕੇਸ਼ਨ ਸਰਕਾਰ ਨੇ ਮੁਕਰੱਰ ਕੀਤੀ ਹੈ ਇਸ ਦੇ ਵਿਚ ਘਾਟ ਹੈ ਜਾਂ ਕੈਂਡੀਡੇਟ ਤੇ ਵਾਧੂ ਬੋਝ ਪਾਉਂਦੀ । ਪਬਲਿਕ ਸਰਵਿਸ ਕਮਿਸ਼ਨ ਕਈ ਵਾਰ ਸਰਕਾਰ ਨੂੰ

[ਮੁੱਖ ਮੰਤਰੀ]

ਸਲਾਹ ਵੀ ਦੇਂਦਾ ਹੈ ਕਿ ਇਸ ਤੋਂ ਘਟ ਕੁਆਲੀਫੀਕੇਸ਼ਨ ਦਾ ਆਦਮੀ ਕੰਮ ਕਰ ਸਕਦਾ ਹੈ। ਇਹ ਵੀ ਕਹਿ ਸਕਦਾ ਹੈ ਕਿ ਇਹ ਪੋਸਟ ਬੜੀ ਅਹਿਮੀਅੱਤ ਵਾਲੀ ਹੈ। ਇਸਦੇ ਲਈ ਇਹ ਕੁਆਲੀਫ਼ੀਕੇਸ਼ਨ ਹੋਣੀ ਚਾਹੀਦੀ ਹੈ। ਦੋ ਪ੍ਰਕਾਰ ਦੀਆਂ ਕੁਆਲੀਫ਼ੀਕੇਸ਼ਨਜ਼ ਹੁੰਦੀਆਂ ਹਨ। ਇਕ ਅਸੈਂਸ਼ਲ ਅਤੇ ਦੂਜੀ ਪ੍ਰੈਫਰੈਂਸ਼ਲ। ਜਿਹੜੀਆਂ ਪ੍ਰੈਫਰੈਂਸ਼ਲ ਹੁੰਦੀਆਂ ਹਨ, ਮੈਂ ਇਹ ਸੋਚਿਆ ਅਤੇ ਵਿਚਾਰਿਆ ਕਿ ਸਰਕਾਰ ਉਨ੍ਹਾਂ ਦੇ ਮੁਤਅੱਲਕ ਇਹ ਲਿਖ ਸਕਦੀ ਹੈ ਕਿ ਕੈਂਡੀਡੇਟ ਤੇ ਇਸ ਕੁਆਲੀਫ਼ੀਕੇਸ਼ਨ ਨਾਲ ਬੋਝ ਪਏਗਾ। ਇਹ ਵੀ ਸਰਕਾਰ ਲਿਖ ਸਕਦੀ ਹੈ ਕਿ ਕੀ ਕੈਂਡੀਡੇਟ ਸਮਾਜਵਾਦ ਦੇ ਸਬੰਧ ਵਿਚ ਕੁਝ ਜਾਣਦਾ ਹੈ, ਜੇ ਜਾਣਦਾ ਹੈ, ਤਾਂ ਉਸ ਵਿਚ ਯਕੀਨ ਵੀ ਰਖਦਾ ਹੈ? ਇਸ ਸਮਾਜਵਾਦ ਦਾ ਸੋਸਾਇਟੀ ਨੂੰ ਕੀ ਫ਼ਾਇਦਾ ਹੋ ਸਕਦਾ ਹੈ।

ਸਪੀਕਰ ਸਾਹਿਬ, ਇਹ ਗੱਲਾਂ ਪੁਛਣ ਤੋਂ ਬਾਅਦ ਅਗਰ ਪਬਲਿਕ ਸਰਵਿਸ ਕਮਿਸ਼ਨ ਇਸ ਗੱਲ ਤੇ ਕਨਵਿੰਸ ਹੋ ਜਾਵੇ ਕਿ ਇਹ ਵਿਅਕਤੀ ਜਿਸ ਪੋਸਟ ਵਾਸਤੇ ਅਸੀਂ ਚੁਣ ਰਹੇ ਹਾਂ ਉਹ ਸਮਾਜਵਾਦ ਵਿਚ ਯਕੀਨ ਰਖਦਾ ਹੈ। ਅਗਰ ਰਖਦਾ ਹੋਵੇ ਤਾਂ ਚੁਣਿਆ ਜਾਵੇ ਅਤੇ ਜੇਕਰ ਨਾ ਰਖਦਾ ਹੋਵੇ ਤਾਂ ਦੂਜੀ ਕੁਆਲੀਫ਼ੀਕੇਸ਼ਨ ਵਿਚ ਉਸ ਨੂੰ ਪਰਖ ਲੈਣ। ਇਹ ਸਰਕਾਰ ਦੀ ਮਰਜ਼ੀ ਹੈ ਕਿ ਉਹ ਚੁਣੇ ਜਾਂ ਨਾ ਚੁਣੇ। ਪਰ ਮੈਨੂੰ ਇਹ ਨਹੀਂ ਪਤਾ ਕਿ ਅਸੀਂ ਇਸ ਤਰ੍ਹਾਂ ਦੀ ਕੋਈ ਸ਼ਰਤ ਲਗਾ ਵੀ ਸਕਦੇ ਹਾਂ ਜਾਂ ਨਹੀਂ ਲਗਾ ਸਕਦੇ। ਮੈਂ ਆਚਾਰਿਆ ਸਾਹਿਬ ਨੂੰ ਕਹਾਂਗਾ ਕਿ ਸਮਾਜਵਾਦ ਦੀ ਇਕ ਥਿਊਰੀ ਹੈ। ਅਸੀਂ ਇਹ ਠੀਕ ਕਹਿੰਦੇ ਹਾਂ ਕਿ ਅਸੀਂ ਸਮਾਜਵਾਦ ਦਾ ਜਨਤਾ ਨਾਲ ਵਾਇਦਾ ਕਰਕੇ ਉਨ੍ਹਾਂ ਦੇ ਵੋਟਸ ਲੈ ਕੇ ਆਏ ਹਾਂ ਔਰ ਅਕਾਲੀ ਪਾਰਟੀ ਵਾਲੇ ਪੰਥ ਦੇ ਨਾਮ ਤੇ ਵੋਟਾਂ ਲੈ ਕੇ ਆਏ ਹਨ। ਸਪੀਕਰ ਸਾਹਿਬ, ਸਾਡੇ ਵਿਰੋਧੀ ਪਾਰਟੀ ਵਾਲੇ ਕਹਿੰਦੇ ਹਨ ਕਿ ਸਮਾਜਵਾਦ ਲਿਆਉਣਾ ਹੈ। ਅਸੀਂ ਵੀ ਕਹਿੰਦੇ ਹਾਂ ਕਿ ਸਮਾਜਵਾਦ ਲਿਆਉਣਾ ਹੈ ਔਰ ਸੀ.ਪੀ. ਆਈ ਵਾਲੇ ਕਹਿੰਦੇ ਹਨ ਕਿ ਅਸੀਂ ਸਮਾਜਵਾਦ ਤੁਹਾਡੇ ਸਾਰਿਆਂ ਤੋਂ ਪਹਿਲਾਂ ਲਿਆਉਣਾ ਹੈ। ਤੇ ਜੇਕਰ ਸਾਰੇ ਹਾਊਸ ਦੀ ਸਹਿਮਤੀ ਹੋਵੇ ਸਮਾਜਵਾਦ ਲਿਆਉਣ ਦੀ ਤਾਂ ਫਿਰ ਕੋਈ ਵਜ੍ਹਾ ਨਹੀਂ ਰਹਿ ਜਾਂਦੀ ਕਿ ਸਮਾਜਵਾਦ ਨਾ ਆ ਸਕੇ ਪਰ ਇਹ ਸਮਾਜਵਾਦ ਤਦ ਤਕ ਨਹੀਂ ਆ ਸਕਦਾ ਜਦ ਤਕ ਕਿ ਪਟਵਾਰੀ ਤੋਂ ਲੈ ਕੇ ਚੀਫ਼ ਸੈਕਟਰੀ ਤਕ ਇਸ ਵਿਚ ਬਿਲੀਵ ਨਾ ਕਰਦੇ ਹੋਣ ਔਰ ਯਤਨ ਨਾ ਕਰਨ। ਮੈਂ ਤਾਂ ਕਹਿੰਦਾ ਹਾਂ ਕਿ ਕਾਨਸਟੀਚਿਊਸ਼ਨ ਮੈਨੂੰ ਰਸਤਾ ਦੇਵੇ ਤਾਂ ਚੰਗੀ ਗਲ ਹੈ। ਜੇਕਰ ਨਾ ਰਸਤਾ ਦੇਵੇਗਾ ਤਾਂ ਹਿੰਦੋਸਤਾਨ ਦੇ ਪ੍ਰਧਾਨ ਮੰਤਰੀ, ਸ਼੍ਰੀਮਤੀ ਇੰਦਰਾ ਗਾਂਧੀ, ਜਿਨ੍ਹਾਂ ਨੇ ਕਿ ਇਸ ਦੇਸ਼ ਵਿਚ ਸਮਾਜਵਾਦ ਦੀ ਬੁਨਿਆਦ ਰਖੀ ਹੈ, ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਵਿਧਾਨ ਨੂੰ ਜਿਵੇਂ ਚਾਹੁਣ ਬਦਲ ਦੇਣ। ਇਸ ਸਬੰਧ ਵਿਚ ਆਚਾਰਿਆ ਸਾਹਿਬ ਨੂੰ ਮੈਂ ਬੇਨਤੀ ਕਰਾਂਗਾ ਕਿ ਉਹ ਰੱਤੀ ਭਰ ਵੀ ਚਿੰਤਾ ਨਾ ਕਰਨ। ਜੇਕਰ ਵਿਧਾਨ ਨੂੰ ਬਦਲਣ ਦੀ ਲੋੜ ਪਏਗੀ ਤਾਂ ਉਸਨੂੰ ਬਦਲਿਆ ਜਾਵੇਗਾ। ਮੈਨੂੰ ਇਹ ਪਤਾ ਹੈ ਕਿ ਅਸੀਂ ਪਬਲਿਕ ਸਰਵਿਸ ਕਮਿਸ਼ਨ ਦੇ ਕਿਸੇ ਮੈਂਬਰ ਨੂੰ ਹਟਾ ਨਹੀਂ ਸਕਦੇ ਲੇਕਿਨ ਇਤਨਾ ਕਰ ਸਕਦੇ ਹਾਂ ਕਿ ਉਸ ਨੇ ਜੇਕਰ ਸਮਾਜਵਾਦ ਨਾ ਪੜ੍ਹਿਆ ਹੋਵੇ ਤਾਂ ਪੜ੍ਹਨ ਲਈ ਕਹੀਏ ਔਰ ਹੋ ਸਕਦਾ ਹੈ ਕਿ ਕਈ ਮੈਂਬਰਾਂ ਨੇ ਤਾਂ ਪਹਿਲਾਂ ਹੀ ਆਚਾਰਿਆ ਸਾਹਿਬ ਤੋਂ ਪੜ੍ਹਿਆ ਹੋਵੇ ਕਿਉਂਕਿ ਉਨ੍ਹਾਂ ਨੇ ਇਨ੍ਹਾਂ ਨਾਲ ਸਾਰੀ ਜ਼ਿੰਦਗੀ ਗੁਜ਼ਾਰੀ ਹੈ। ਇਸ ਲਈ ਮੈਂ ਇਹ

ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦਾ ਕਿਸੇ ਨੂੰ ਹਟਾਉਣ ਦਾ ਕੋਈ ਮੋਟਿਵ ਨਹੀਂ ਹੈ। ਪਰ ਸਾਡੇ ਦੇਸ਼ ਵਿਚ ਜੋ ਸਮਾਜਵਾਦ ਦੀਆਂ ਬੁਨਿਆਦਾਂ ਰਖੀਆਂ ਜਾ ਰਹੀਆਂ ਹਨ ਉਨ੍ਹਾਂ ਨੂੰ ਤਕੜਾ ਕਰਨਾ ਸਾਡਾ ਫਰਜ਼ ਹੈ।

ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਆਪਣੇ ਵਿਰੋਧੀਆਂ ਨਾਲ ਕਈ ਵਾਰ ਲੜੇ ਹੋਈਏ ਜਾਂ ਨਾ ਲੜੇ ਹੋਈਏ, ਸਾਡੇ ਕਈ ਡਿਫ਼ਰੈਂਸਿਜ਼ ਹੋ ਸਕਦੇ ਹਨ, ਪਰ ਸਮਾਜਵਾਦ ਲਿਆਉਣ ਦੇ ਮਾਮਲੇ ਵਿਚ ਇਸ ਹਾਊਸ ਦੀ ਖ਼ੁਸ਼ਕਿਸਮਤੀ ਹੈ ਕਿ ਕੋਈ ਵੀ ਮੈਂਬਰ ਅਜਿਹਾ ਨਹੀਂ ਹੈ ਜਿਹੜਾ ਕਿ ਸਮਾਜਵਾਦ ਨਾ ਚਾਹੁੰਦਾ ਹੋਵੇ (ਥੰਪਿੰਗ)

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਮੈਂ ਗਿਆਨੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਉਨ੍ਹਾਂ ਸੱਜਣਾ ਪਾਸੋਂ ਵੀ ਪੁੱਛ ਲਿਆ ਹੈ ਕਿ 30 ਸਟੈਂਡਰਡ ਏਕੜ ਤੋਂ ਜਿਆਦਾ ਜ਼ਮੀਨ ਦੇ ਮਾਲਕ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਡਾਂਗ ਸਾਹਿਬ ਮੇਰੇ ਮਿੱਤਰ ਹਨ। ਕਾਲੀ ਪੱਗੜੀ ਵਾਲੇ ਮੇਰੇ ਵੀਰ ਅਤੇ ਹੋਰ ਵੀ ਇਹ ਕਹਿੰਦੇ ਹਨ ਕਿ ਅਸੀਂ ਰਲੇ ਰਹੇ। ਇਹ ਗੱਲ ਠੀਕ ਹੈ ਕਿ ਅਸੀਂ ਕਮਿਊਨਿਸਟਾਂ ਨਾਲ ਰਲੇ ਰਹੇ ਹਾਂ ਪਰ ਇਕ ਗਲ ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਸੀ. ਪੀ. ਆਈ. ਵਾਲਿਆਂ ਨੂੰ ਤਾਂ ਇਸ ਗਲ ਦੀ ਹੀ ਚਿੰਤਾ ਲਗੀ ਰਹਿੰਦੀ ਹੈ ਕਿ ਸਮਾਜਵਾਦੀ ਬਣਕੇ ਸਰਕਾਰ ਕਿਧਰੇ ਇਨ੍ਹਾਂ ਨਾਲੋਂ ਮੋਹਰੇ ਤਾਂ ਨਹੀਂ ਚਲਦੀ। ਜੇਕਰ ਇਸ ਪਾਸੇ ਵਲ ਅਸੀਂ ਦਸ ਕਦਮ ਚਲਦੇ ਹਾਂ ਤਾਂ ਇਹ 15 ਪੁਲਾਂਘਾਂ ਪੁੱਟਣ ਦਾ ਯਤਨ ਕਰਦੇ ਹਨ। ਸੀਲਿੰਗ ਦੇ ਬਾਰੇ ਅਸੀਂ ਵੀ ਵਿਚਾਰ ਕਰਦੇ ਪਏ ਹਾਂ ਔਰ ਇਹ ਵੀ ਕਰਦੇ ਪਏ ਹਨ। ਸਾਡੀ ਪਾਰਟੀ ਵਿਚ ਇਸ ਬਾਰੇ ਕੋਈ ਝਗੜਾ ਨਹੀਂ ਹੈ। ਇਹ ਠੀਕ ਹੈ ਕਿ ਸਾਡੀ ਪਾਰਟੀ ਵਿਚ ਗੁਰੂ ਦੀ ਕਿਰਪਾ ਨਾਲ ਕੁਝ ਰੱਜੇ-ਪੁੱਜੇ ਸੱਜਣ ਬੈਠੇ ਹਨ ਲੇਕਿਨ ਮੈਨੂੰ ਵਿਸ਼ਵਾਸ ਹੈ ਕਿ ਉਹ ਸਮਾਜਵਾਦ ਲਿਆਉਣ ਵਿਚ ਪਿੱਛੇ ਨਹੀਂ ਹਟਣਗੇ। ਸੀ. ਪੀ. ਆਈ. ਵਾਲਿਆਂ ਨੇ ਦੱਸਿਆਂ ਹੈ ਕਿ 20 ਸਟੈਂਡਰਡ ਏਕੜ ਦੀ ਹੱਦ ਰੱਖੀ ਜਾਵੇ। ਕਦੇ ਅਖਬਾਰਾਂ ਵਿਚ ਇਹ ਖਬਰ ਨਿਕਲੀ ਹੈ ਕਿ 30 ਸਟੈਂਡਰਡ ਏਕੜ ਰੱਖੀ ਜਾਵੇਗੀ ਅਤੇ ਕਦੇ 15 ਏਕੜ। ਇਹ ਖਬਰ ਨਿਕਲੀ ਕਿ ਸਰਕਾਰ ਨੇ ਸਾਢੇ ਸਤਾਰਾਂ ਏਕੜ ਦੀ ਸੀਲਿੰਗ ਰਖਣ ਦਾ ਫ਼ੈਸਲਾ ਕਰ ਲਿਆ ਹੈ। ਇਹ ਕੋਈ ਆਫ਼ੀਸ਼ੀਅਲ ਇਨਫ਼ਰਮੇਸ਼ਨ ਨਹੀਂ ਸੀ ਸਗੋਂ ਛਾਪ ਦਿਤਾ ਕਿ ਭਰੋਸੇਯੋਗ ਵਸੀਲੇ ਤੋਂ ਪਤਾ ਲਗਾ ਹੈ। ਇਸ ਬਾਰੇ ਨਾ ਤਾਂ ਕਿਸੇ ਮਨਿਸਟਰ ਪਾਸੋਂ ਪੁੱਛਿਆ ਔਰ ਨਾ ਹੀ ਚੀਫ ਸੈਕਟਰੀ ਦੀ ਇਹ ਦਿੱਤੀ ਹੋਈ ਇਨਫ਼ਰਮੇਸ਼ਨ ਸੀ ਬਲਕਿ ਭਰੋਸੇ ਨਾਲ ਹੀ ਇਹ ਖਬਰ ਅਖਬਾਰਾਂ ਵਾਲਿਆਂ ਨੇ ਛਾਪ ਦਿਤੀ ਹੈ ਔਰ ਛਾਪਣ ਤੋਂ ਬਾਅਦ ਅਗਲੇ ਦਿਨ ਕਮਿਊਨਿਸਟ ਪਾਰਟੀ ਦੇ ਜਨਰਲ ਸਕੱਤਰ ਸ਼੍ਰੀ ਮਲਹੋਤਰਾ ਜੀ ਨੇ ਕਿਹਾ ਕਿ ਇਹ ਸਤਾਰਾਂ ਏਕੜ ਹੋਣੀ ਚਾਹੀਦੀ ਹੈ (ਹਾਸਾ)

ਇਸ ਕਰਕੇ ਇਹ ਤਾਂ ਕੰਪੀਟੀਸ਼ਨ ਹੈ। ਪਰ ਇਹ ਮਾੜਾ ਕੰਮਪੀਟੀਸ਼ਨ ਨਹੀਂ ਹੈ, ਬਲਕੇ ਹੈਲਦੀ ਕੰਮਪੀਟੀਸ਼ਨ ਹੈ। ਕਮਿਊਨਿਸਟ ਪਾਰਟੀ ਤਾਂ ਇਹ ਚਾਹੁੰਦੀ ਹੈ ਕਿ ਅਸੀਂ ਹਮੇਸ਼ਾਂ ਅੱਗੇ ਹੀ ਰਹੀਏ। ਹੁਣ ਡਾਂਗ ਸਾਹਿਬ ਦੀ ਮਰਜ਼ੀ ਇਹ ਹੈ ਕਿ ਮੈਂ ਕਲੈਰੀਫ਼ਿਕੇਸ਼ਨ ਕਰ ਦੇਵਾਂ ਤਾਂ ਫਿਰ ਇਹ ਕਹਿਣਗੇ ਕਿ ਅਸੀਂ ਕਰਵਾਇਆ ਹੈ। ਅਸੀਂ

[ਮੁੱਖ ਮੰਤਰੀ]

ਕਹਾਂਗੇ ਕਿ ਸੀਲਿੰਗ ਅਸੀਂ ਕੀਤੀ ਹੈ ਔਰ ਇਹ ਕਹਿਣਗੇ ਕਿ ਅਸੀਂ ਕਰਵਾਈ ਹੈ ਪਰ ਸਪੀਕਰ ਸਾਹਿਬ, ਤੁਸੀਂ ਸਮਾਜਵਾਦ ਤੋਂ ਚੰਗੀ ਤਰ੍ਹਾਂ ਜਾਣੂ ਹੋ ਅਤੇ ਤੁਹਾਡੇ ਪਾਸੋਂ ਅਸੀਂ ਸਮਾਜਵਾਦ ਸਿੱਖ ਸਕਦੇ ਹਾਂ। ਮੈਂ ਆਪਣੇ ਕਮਿਊਨਿਸਟ ਭਰਾਵਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਪਰੈਕਟੀਕਲ ਵਿਚ ਔਰ ਥਿਊਰੀ ਵਿਚ ਬਹੁਤ ਫ਼ਰਕ ਹੁੰਦਾ ਹੈ ਸਾਨੂੰ ਤਾਂ ਇਹ ਕੰਮ ਪਰੈਕਟੀਕਲੀ ਕਰਨਾ ਪਵੇਗਾ ਔਰ ਇਨ੍ਹਾਂ ਨੇ ਸਿਰਫ਼ ਥਿਊਰੈਟੀਕਲੀ ਕਰਨਾ ਹੈ। ਇਹ ਤਾਂ ਇਸ ਤਰ੍ਹਾਂ ਕਹਿ ਦੇਣਗੇ ਕਿ ਇਹ ਲਓ ਚੈਕ ਇਸ ਉਤੇ ਜਿਤਨੀ ਜੀ ਚਾਹੇ ਰਕਮ ਭਰ ਲਵੋ ਪਰ ਬੈਂਕ ਬੈਲੰਸ ਹੋਵੇ ਕੋਈ ਨਾ। ਜਿਸ ਦਾ ਬੈਂਕ ਬੈਲੰਸ ਹੋਵੇ ਉਹ ਇਸ ਤਰ੍ਹਾਂ ਨਹੀਂ ਕਰਦੇ। ਸਾਨੂੰ ਸੋਚ ਵਿਚਾਰ ਕੇ ਚੈਕ ਦੇਣਾ ਪਵੇਗਾ। (ਹਾਸਾ) (ਘੰਟੀ) ਸਪੀਕਰ ਸਾਹਿਬ, ਮੈਂ ਇਕ ਮਿੰਟ ਹੋਰ ਲਵਾਂਗਾ। ਸੀ. ਪੀ. ਆਈ. ਵਾਲੇ ਕਹਿੰਦੇ ਹਨ ਕਿ ਅਸੀਂ ਕਮਿਊਨਿਸਟ ਹਾਂ ਅਤੇ ਅਸੀਂ ਕਹਿੰਦੇ ਹਾਂ ਕਿ ਅਸੀਂ ਸੋਸ਼ਲਿਸਟ ਹਾਂ ਪਰ ਜੇਕਰ ਸਹੀ ਮਾਹਨਿਆਂ ਵਿਚ ਵੇਖੀਏ ਤਾਂ ਨਾ ਤਾਂ ਇਹ ਕਮਿਊਨਿਸਟ ਬਣੇ ਹਨ ਅਤੇ ਨਾ ਹੀ ਅਸੀਂ ਸੋਸ਼ਲਿਸਟ ਬਣੇ ਹਾਂ (ਥੰਪਿੰਗ)।

ਮੈਂ ਅਕਾਲੀ ਵੀਰਾਂ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਹਾਊਸ ਵਿਚ ਦਸਿਆ ਹੈ ਕਿ ਉਹ ਵੀ ਸਾਡੇ ਨਾਲ ਹੀ ਹਨ। (ਥੰਪਿੰਗ)

ਸਪੀਕਰ ਸਾਹਿਬ, ਮੇਰਾ ਸਮਾਂ ਜ਼ਿਆਦਾ ਹੋ ਗਿਆ ਹੈ। ਔਰ ਮੈਂ ਹਾਊਸ ਨੂੰ ਹੋਰ ਦਿੱਕਤ ਨਹੀਂ ਦੇਣਾ ਚਾਹੁੰਦਾ। ਸਪੀਕਰ ਸਾਹਿਬ, ਪ੍ਰਾਈਵੇਟ ਟੀਚਰਾਂ ਦਾ ਸਵਾਲ ਆਇਆ ਹੈ। ਪ੍ਰਾਈਵੇਟ ਟੀਚਰਾਂ ਦੇ ਸਬੰਧ ਵਿਚ ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਾ ਮੁਤਾਲਬਾ ਹੈ ਕਿ ਸੈਕਿਊਰਿਟੀ ਆਫ ਸਰਵਿਸ ਹੋਵੇ ਔਰ ਸਰਕਾਰੀ ਸਕੂਲਾਂ ਅਤੇ ਕਾਲਜਾਂ ਦੇ ਜੋ ਟੀਚਰਜ਼ ਹਨ ਉਨ੍ਹਾਂ ਦੇ ਬਰਾਬਰ ਦੇ ਤਨਖਾਹਾਂ ਦੇ ਗਰੇਡ ਹੋਣੇ ਚਾਹੀਦੇ ਹਨ। ਮੈਂ ਇਨ੍ਹਾਂ ਨਾਲ ਚੀਫ ਮਨਿਸਟਰ ਬਣਨ ਤੋਂ ਪਹਿਲਾਂ ਵਾਇਦਾ ਕੀਤਾ ਸੀ। ਉਹ ਵਾਇਦਾ ਮੁੱਖ ਮੰਤਰੀ ਨੇ ਨਹੀਂ ਸੀ ਕੀਤਾ ਸਗੋਂ ਜ਼ੈਲ ਸਿੰਘ ਨੇ ਕੀਤਾ ਸੀ ਔਰ ਹੁਣ ਕਿਉਂਕਿ ਉਹ ਮੁੱਖ ਮੰਤਰੀ ਬਣ ਗਿਆ ਹੈ ਇਸ ਲਈ ਉਸ ਵਾਇਦੇ ਵਿਚ ਹੋ ਸਕਦਾ ਹੈ ਕਿ ਜ਼ਿਆਦਾ ਵਜ਼ਨ ਹੀ ਹੋਵੇਗਾ। ਇਨ੍ਹਾਂ ਨਾਲ ਵਾਇਦਾ ਇਹ ਹੋਇਆ ਸੀ ਕਿ ਜਦੋਂ ਸੈਸ਼ਨ ਮੁੱਕ ਜਾਵੇਗਾ ਅਸੀਂ ਉਸ ਤੋਂ ਬਾਅਦ ਤੁਹਾਡੇ ਪਾਸੇ ਵਲ ਆਵਾਂਗੇ। ਪ੍ਰਾਈਵੇਟ ਟੀਚਰਜ਼ ਦੀ ਇਹ ਵੀ ਮੰਗ ਹੈ ਕਿ ਐਜੂਕੇਸ਼ਨ ਨੂੰ ਨੈਸ਼ਨਲਾਈਜ਼ ਕਰ ਲਿਆ ਜਾਵੇ। ਪਰ ਇਸ ਤਰ੍ਹਾਂ ਕਰਨ ਲਈ ਸਾਡਾ ਵਿਧਾਨ ਸਾਨੂੰ ਆਗਿਆ ਨਹੀਂ ਦਿੰਦਾ। ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਤੁਸੀਂ ਵੀ ਦਿਲੀ ਚਲੋ ਅਤੇ ਅਸੀਂ ਵੀ ਤੁਹਾਡੇ ਨਾਲ ਦਿਲੀ ਚਲਾਂਗੇ। ਜੇਕਰ ਪ੍ਰਧਾਨ ਮੰਤਰੀ ਨੇ ਆਗਿਆ ਦਿਤੀ ਤਾਂ ਉਸ ਵਿਚ ਤਰਮੀਮ ਹੋ ਜਾਵੇਗੀ। ਮੈਂ ਸਮਝਦਾ ਹਾਂ ਕਿ ਪ੍ਰਾਈਵੇਟ ਮੈਨੇਜਮੈਂਟ ਜਿਹੜੀ ਹੈ ਉਸ ਨੂੰ ਇਤਨਾ ਮਾੜਾ ਨਹੀਂ ਸਮਝਣਾ ਚਾਹੀਦਾ। ਇਸ ਤਰ੍ਹਾਂ ਹੀ ਹੋਰ ਐਜੂਕੇਸ਼ਨਲ ਅਦਾਰੇ ਹਨ। ਆਰੀਆ ਸਮਾਜ ਹੈ, ਚੀਫ ਖਾਲਸਾ ਦੀਵਾਨ ਹੈ ਅਤੇ ਹੋਰ ਵੀ ਟਰਸਟ ਆਦਿ ਬਣੇ ਹਨ ਜਿਨ੍ਹਾਂ ਨੇ ਇਸ ਤਾਲੀਮ ਦੇ ਖੇਤਰ ਵਿਚ ਭਾਰੀ ਹਿੱਸਾ ਪਾਇਆ ਹੈ। ਇਹ ਗਲ ਮੈਂ ਮੰਨਦਾ ਹਾਂ ਕਿ ਕਈ ਐਜੂਕੇਸ਼ਨਲ ਇਨਸਟੀਚਿਊਸ਼ਨਜ਼ ਅਜਿਹੇ ਹਨ ਜਿਨ੍ਹਾਂ ਨੇ ਐਜੂਕੇਸ਼ਨ ਦੇ ਮਾਮਲੇ ਵਿਚ ਫਿਰਕਾਦਾਰੀ ਫੈਲਾਈ ਹੈ ਔਰ ਉਸ ਦਾ ਨੁਕਸਾਨ ਸਮਾਜ ਨੂੰ ਹੋਇਆ ਹੈ। ਪਰ ਇਸ ਸਰਕਾਰ ਨੇ ਤਹੱਈਆ ਕੀਤਾ ਹੋਇਆ ਹੈ ਕਿ ਅਜਿਹੇ ਇਨਸਟੀਚਿਊਸ਼ਨਜ਼ ਨੂੰ ਅਸੀਂ ਸੁਧਾਰਨਾ ਹੈ ਪਰ ਸ਼ਾਂਤਮਈ ਤਰੀਕੇ ਨਾਲ। ਜੇਕਰ ਸ਼ਾਂਤਮਈ ਵਾਲੇ ਰਸਤੇ ਨਾਲ ਇਹ ਨਾ ਸੁਧਰ ਸਕਣ ਤਾਂ ਦੂਸਰਾ ਰਸਤਾ ਮਜ਼ਬੂਰਨ ਸਰਕਾਰ ਨੂੰ ਅਪਣਾਉਣਾ ਪੈਂਦਾ ਹੈ। ਇਸ ਸਬੰਧ ਵਿਚ ਮੈਂ ਇਹ ਗਲ

ਵੀ ਦਸ ਦੇਵਾਂ ਕਿ ਅਸੀਂ ਪ੍ਰਾਈਵੇਟ ਮੈਨੇਜਮੈਂਟਸ ਨਾਲ ਗਲ ਬਾਤ ਕਰਕੇ, ਉਨ੍ਹਾਂ ਨਾਲ ਸਲਾਹ ਕਰਕੇ ਇਨ੍ਹਾਂ ਕਰਮਚਾਰੀਆਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਦਾ ਯਤਨ ਕਰਾਂਗੇ ।

ਇਸ ਲਈ ਚਾਹੁੰਦਾ ਹਾਂ ਕਿ ਪ੍ਰਾਈਵੇਟ ਸਕੂਲਾਂ ਦੇ ਮੈਨਜਮੈਂਟ ਨਾਲ ਗਲ ਕਰਾਂਗੇ ਅਤੇ ਸਾਰਿਆਂ ਨੂੰ ਮੁਲਾਜ਼ਮਾਂ ਨੂੰ ਅਤੇ ਮੁਲਾਜ਼ਮ ਰੱਖਣ ਵਾਲਿਆਂ ਨੂੰ ਇਕਠਾ ਕਰਕੇ ਵਿਚਾਰ ਕੀਤੀ ਜਾਵੇਗੀ ਤਾਂ ਕਿ ਉਨ੍ਹਾਂ ਦੀ ਤਨਖਾਹ ਵਿਚ ਵੀ ਦਰੁਸਤੀ ਹੋ ਸਕੇ ਅਤੇ ਉਨ੍ਹਾਂ ਨੂੰ ਸਿਕਉਰਟੀ ਆਫ ਸਰਵਿਸ ਵੀ ਮਿਲ ਸਕੇ ਅਤੇ ਜਿਹੜੀ ਹੁਣ ਹੇਰਾ ਫੇਰੀ ਕੀਤੀ ਜ ਦੀ ਹੈ ਇਹ ਬੰਦ ਹੋ ਜਾਵੇ । ਇਕ ਗਲ ਮੈਂ ਸਰਦਾਰ ਪ੍ਰੇਮ ਸਿੰਘ ਪ੍ਰੇਮ ਹੋਰਾਂ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ (ਵਿਘਨ)

## EXTENSION OF TIME OF THE SITTING

**ਸ੍ਰੀ ਸਪੀਕਰ**: ਇਕ ਤਾਂ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਪੇਸ਼ ਹੋਣੀ ਹੈ ਅਤੇ ਕਟ ਮੋਸ਼ਨਜ਼ ਤੇ ਵੋਟਿੰਗ ਵੀ ਹੋਣੀ ਹੈ (The report of the Business Advisory Committee is yet to be presented to the House. Moreover cut motions mo ed by different Members are also to be put to the vote of the House.)

Since the time is short, the sitting has to be extended by 15 minutes.

**Voices** : It may be extended, Sir.

**Mr. Speaker**: Is it the pleasure of the House that the time of the sitting of the House be extended by 15 minutes ?

**Voices**: Yes.

**Mr. Speaker** : The time of the sitting is extended by 15 minutes.

## DEMAND FOR GRANTS (*Resumption of Discussion*)

**ਮੁੱਖ ਮੰਤਰੀ** : ਸਰਦਾਰ ਪ੍ਰੇਮ ਸਿੰਘ ਜੀ ਪ੍ਰੇਮ ਨੂੰ ਤਾਂ ਸ਼ੌਖ ਨਿਗਾਹ ਦੇ ਖ਼ਤਰੇ ਦਾ ਫਿਕਰ ਰਿਹਾ ਹੈ, ਮੈਂ ਦੁਖਦੇ ਜ਼ਖਮ ਨੂੰ ਛੇੜਨਾ ਨਹੀਂ ਚਾਹੁੰਦਾ । ਇਹ ਆਪ ਐਜੂਕੇਸ਼ਨ ਮਨਿਸਟਰ ਰਹੇ ਹਨ । ਮੈਂ ਆਪ ਦੇ ਰਾਹੀਂ ਇਨ੍ਹਾਂ ਨੂੰ ਦਾਅਵਤ ਦਿੰਦਾ ਹਾਂ ਇਹ ਆਉਣ ਅਤੇ ਅਸਾਡੀਆਂ ਕਮੀਆਂ ਦੱਸਣ ਤਾਂ ਜੋ ਅਸੀਂ ਉਨ੍ਹਾਂ ਨੂੰ ਦੂਰ ਕਰ ਸਕੀਏ ਅਤੇ ਇਨ੍ਹਾਂ ਵਿਚ ਜ਼ਿਹੜੀਆਂ ਖੂਬੀਆਂ ਹਨ ਉਹ ਸਾਨੂੰ ਦੇ ਦੇਣ । ਇੰਨੀ ਗਲ ਕਹਿ ਕੇ ਮੈਂ ਆਪ ਤੋਂ ਆਗਿਆ ਮੰਗਦਾ ਹਾਂ ।

**Mr. Speaker** : Now, I will put cut motions to Demand No. 9 to the vote of the House.

**Acharya Prithvi Singh Azad**: Sir, in view of the position that the Chief Minister is considering to appoint a Committee I withdraw my cut motion.

**Mr. Speaker** : Has the hon. Member leave of the House to withdraw his cut motion ?

**Voices** : Yes.

*The cut motion was, by leave withdrawn.*

**Mr. Speaker**: Question is

That the Demand be reduced by Rs.100/—

*The motion was lost.*

**Mr. Speaker**: Now, cut motion o.3

**Sardar Prem Singh Prem** : Sir, I withdraw my cut motion.

**Mr. Speaker**: Has the hon. Member leave of the House to withdraw his cut motion ?

**Voices**: Yes, Sir.

*The cut motion was, by leave, withdrawn.*

**ਸਰਦਾਰ ਜਸਦੇਵ ਸਿੰਘ ਸੰਧੂ**: ਆਨ ਏ ਪੁਆਇੰਟ ਆਫ ਆਰਡਰ ਸਰ । ਕੋਈ ਵੀ ਕਟ ਮੋਸ਼ਨ ਯੂਨਾਨੀਮਸਲੀ ਵਿਦਡਰਾ ਹੋ ਸਕਦੀ ਹੈ ਪਰ ਜੇਕਰ ਇਸ ਨੂੰ ਚੈਲੇਂਜ ਕੀਤਾ ਜਾਵੇ ਤਾਂ ਇਹ ਇਸ ਤਰ੍ਹਾਂ ਮੈਂਬਰ ਸਾਹਿਬ ਦੇ ਕਹਿਣ ਤੇ ਵਿਦਡਰਾ ਨਹੀਂ ਹੋ ਸਕਦੀ ਇਸ ਨੂੰ ਵੋਟ ਆਫ ਦੀ ਹਾਊਸ ਲਈ ਪੁਟ ਕਰਨਾ ਚਾਹੀਦਾ ਹੈ । ਅਸੀਂ ਇਸ ਦੇ ਖਿਲਾਫ ਕਿਹਾ ਹੈ । ਅਸੀਂ ਇਸ ਨੂੰ ਨੋ ਕਿਹਾ ਹੈ ।

**Mr. Speaker** : Question is—

That the Demand be reduced by Re. 1/-.

*The motion was lost.*

**Mr. Speaker** : Now I will put cut motion No. 4 which stands in the name of Sardar Jaswinder Singh Brar, to the vote of the House.

**Mr. Speaker** : Question is—

That the Demand be reduced by Re. 1/-.

*The motion was lost.*

**Mr. Speaker** : Question is.

That a sum not exceeding Rs. 4, 24, 45, 500 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 19-General Administration.

*The motion was carried.*

**Mr. Speaker** : Now, I will put cut motions to Demand No. 12 to the vot of the House.

**Acharya Prithvi Singh Azad** : Sir, I withdraw my cut motion.

**Mr. Speaker** : Has the hon. Member leave of the House to withdraw his cut motion ?

**Voices** : Yes

**Voices** : No, no.

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਜੇਕਰ ਇਨ੍ਹਾਂ ਨੇ ਆਪਣੇ ਕਟ ਮੋਸ਼ਨ ਵਿਦਡਰਾ ਹੀ ਕਰਨੇ ਹੁੰਦੇ ਹਨ ਤਾਂ ਪਹਿਲਾਂ ਹੀ ਨਾ ਦਿਆਂ ਕਰਨ । ਹਾਊਸ ਦਾ ਵਕਤ ਕਿਉਂ ਖਰਾਬ ਕਰਦੇ ਹਨ ? (ਵਿਘਨ)

**Mr. Speaker** : Now, I will put the cut motion to the vote of the House.

**Mr. Speaker** : Question is—

That the demand be reduced by Re. 1/-.

*(The hon. Speaker after ascertaining the votes by voices said 'I think 'The Noes have it'. The Noes have it'. This was challenged. Division Bells were sounded. 'The question was put again and after a count having been taken, the motion was declared lost.)*

*Ayes . . . 23*

*Noes . . . 64*

**Mr. Speaker** : Now next cut motion No. 2 and 3 stand in the names of the Com. Jangir Singh Joga and Com. Satya Pal Dang.

**Comrade Jangir Singh Joga** : Sir, I withdraw my cut motion.

**Mr. Speaker** : Has the hon. Member leave of the House to withdraw his cut motion ?

**Voices**: Yes.

**Voices** : No, no.

**Mr. Speaker** : Now, I will put the cut motion to the vote of the House.

**Mr. Speaker** : Question is—

That the demand be reduced by Re. 1/-.

*(The hon. Speaker after ascertaining the votes by voices said, I think 'The Noes have it', 'The Noes have it'. This was challenged. Divison Bells were sounded. The question was put again and after a count having been taken the motion was declared lost).*

*Ayes . . . 23*

*Noes . . 64*

**ਸਰਦਾਰ ਅਜਾਇਬ ਸਿੰਘ ਸੰਧੂ** : * * * * * *

**ਸ੍ਰੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰ ਕਹਿੰਦੇ ਹਨ ਉਹ ਬਿਲਕੁਲ ਰਿਕਾਰਡ ਨਾ ਕੀਤਾ ਜਾਵੇ ।

(Whatever is being said by the hon. Member, should not be recorded.)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕਮੇਟੀ ਦੀ ਮੀਟਿੰਗ ਵਿਚ ਇਹ ਫੈਸਲਾ ਵੀ ਹੋਇਆ ਸੀ ਕਿ 13 ਮਈ ਨੂੰ ਸਿਟਿੰਗ 'if need be' ਤਾਂ ਕਰਾਂਗੇ । ਇਹ ਉਦੋਂ ਐਗਰੀ ਕਰ ਗਏ ਸੀ, ਇਹ ਇਸ ਰਿਪੋਟ ਦੇ ਵਿਚ ਵੀ ਮੈਨਸ਼ਨ ਕਰਨ ।

**ਸਰਦਾਰ ਉਮਰਾਓ ਸਿੰਘ** : ਇਹ ਇਕ ਮਾਮੂਲੀ ਜੇਹੀ ਗਲ ਹੈ । 1. ਤਾਰੀਖ ਨੂੰ ਜੇ ਜ਼ਰੂਰਤ ਪਏ ਜਿਸ ਤਰ੍ਹਾਂ ਹੁਣ ਐਕਸਟੈਂਡ ਕਰਾਇਆ ਹੈ ਫੇਰ ਵੀ ਇਹ ਹੋ ਸਕਦਾ ਹੈ ।

**ਸਰਦਾਰ ਅਜਾਇਬ ਸਿੰਘ ਸੰਧੂ** : ਅਜ ਅਨਾਊਂਸ ਕਰਨ ਦੇ ਵਿਚ ਕੀ ਹਰਜ ਹੈ, ਜਦੋਂ ਤੁਸੀਂ ਐਗਰੀ ਕਰਕੇ ਆਏ ਹੋ । ਸਪੀਕਰ ਸਾਹਿਬ, ਤੁਸੀਂ ਨਾਲ ਇਹ 13 ਤਰੀਕ ਬਾਰੇ ਵੀ ਅਨਾਊਂਸ ਕਰੋ, ਜਿਥੇ ਪਹਿਲੀਆਂ ਤਰੀਕਾਂ ਬਾਰੇ ਕਿਹਾ ਹੈ ।

**ਸ੍ਰੀ ਸਪੀਕਰ** : ਇਹ ਭਵਿਸ਼ ਬਾਣੀ, ਗਵਰਨਮੈਂਟ ਦੀ ਤਜਵੀਜ਼ ਆਉਣ ਤੇ ਫੇਰ ਹੀ ਹੋ ਸਕਦੀ ਹੈ ਮੈਂ ਤਾਂ ਨਹੀਂ ਕਰ ਸਕਦਾ । ( I cannot make this announcement on my own, this can be done only after a proposal to this effect is received from the Government).

**Sardar Gurcharn Singh** Nihal Singh Wala : Sir, I withdraw my cut motion.

**Mr. Speaker** : Has the hon. Member leave of the House to withdraw his cut motion ?

**Voices**: Yes, Sir.

*The cut motion was, by leave withdrawn.*

---

*Not recorded as ordered by the Chair.

**Mr. Speaker** : Question is—

> That a sum not exceeding Rs. 8,00,50,300 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 23-Police.

*The motion was carried*

FIFTH REPORT OF THE BUSINESS ADVISORY COMMITTEE

**Mr. Speaker** : I have to report to the House the programme of the Punjab Vidhan Sabha, as contained in the 5th Report of the Business Advisory Committee. The Report of the Committee reads as under :—

> After some discussion the Committee recommended that the Punjab Vidhan Sabha should not meet on the 8th and 9th May, 1972. It further recommended that the Sabha should meet as under with effect from the 10th May, 1972 :-

| | | |
|---|---|---|
| Wednesday, the 10th May | .. | Appropriation Bill on the Budget Estimates for the year 1972-73. |
| Thursday, the 11th May | .. | (i) Votiug of Demands for Grants relating to Supplementary Estimates (1st Instalment) 1972-73. — 15 minutes |
| | | (ii) Appropriation Bill on the Supplementary Estimate (1st) Instalment) 1972-73. — 45 minutes |
| | | (iii) Legislative Business. — Remaining time. |
| Friday, the 12th May | .. | Legislative Business. |

> The Committee also recommended that on Wednesday, the 10th May, 1972, the Vidhan Sabha should meet from 2.00 P.M. 6.00P.M.

**Captain Rattan Singh** : Sir, I beg to move that this House agrees with the recommendations contained in the 5th Report of the Business Advisory Committee.

**Mr. Speaker** · Motion moved—

> This House agrees with the recommendations contained in the 5th Report of the Business Advisory Commitee.

**Sardar Ajaib Singh Sandhu** : It was agreed in the meeting of the Business Advisory Committee that there will be a sitting on the 13th May, 1972, if need be.

**Mr. Speaker** : Question is—

That the House agrees with the recom mendations contained in the 5th Report of the Business Advisory Committee.

*The motion was carried.*

**Mr. Speaker** : The House stands adjourned till 9.00 A.M. on Wednesday, the 3rd May, 1972.

6.34 P.M.

*(The Sabha then adjourned till 9.00 A.M. on Wednesday, the 3rd May, 1972).*

---

600/27-6-73 15 COPIES—Pb. Govt. Patiala.

20 sl.

# PUNJAB VIDHAN SABHA
## DEBATES

*3rd May, 1972*

Vol. I—No. 20

## OFFICIAL REPORT

*3rd May, 1972*

CONTENTS

*Wednesday, the 3rd May, 1972*



Punjab Vidhan Sabha Secretariat, Chandigarh.

Price Rs : 18-20Pais*

## *ERRATA*

TO

**Punjab Vidhan Sabha Debates**

*Dated the 3rd May, 1972*

*Vol. I—No. 20*

| *Read* | *For* | *Page* | *Line* |
|---|---|---|---|
| Manufacture | Man'future | (20) 4 | 10 |
| ਸਰਕਾਰ | ਸਤਸਾਰ | (20) 7 | 14 |
| postponed | pastponed | (20) 8 | 3rd from below |
| ਇਨਡ ਜਰ੍ਹੂ ਮੱਰ | ਇਨਫਰਜੂਤ੍ਰਿਸ | (20) 13 | 9 |
| ਗਈ | ਰਈ | (20) 21 | 4th from below |
| charge | charges | (20) 25 | 13 |
| concerning | eoncerning | (20) 32 | 10 |
| bus | but | (20) 32 | 2nd from below |
| question | quesion | (20) 34 | 2 |
| Agriculture | Agricultural | (20) 43 | 30 |
| course | eourse | (20) 43 | 32 |
| ईवैल्युएशन | ईवैलयूजेशन | (20) 50 | 5 |
| ਆਮਦਨ | ਆਸਦਨ | (20) 51 | 4 |
| 20 ਏਕੜ | 20% ਏਕੜ | (20) 54 | 8 |
| ਜ਼ਮੀਨ | ਜ਼ਸੀਨ | (20) 55 | 8 |
| ਸ੍ਰੀ ਡਿਪਟੀਸਪੀਕਰ | ਡਿਪਟੀ ਸਪੀਕਤ | (20) 56 | 12 |
| 20—25 | 0—25 | (20) 57 | 12th from below |
| ਹਾਂ | ਤਾਂ | (20) 57 | 10th from below |
| (ਸਰਦਾਰ ਸੁਖਦੇਵ ਸਿੰਘ ਢੀਂਡਸਾ) | (ਸ੍ਰ: ਸੁਖਦੇਵ ਸਿੰਘ ਧਨੌਲਾ) | (20)58 and (20) 60 | 1 |
| (ਸਰਦਾਰ ਸੁਖਦੇਵ ਸਿੰਘ ਢੀਂਡਸਾ) | (ਸ੍ਰ: ਸੁਖਦੇਵ ਸਿੰਘ ਧਨੌਲਾ) | (20) 62 | 1 |
| ਸਰਦਾਰਜ | ਸ਼ਰਚਾਰ | (20) 63 | 2 |
| ਸਾੜ੍ਹੇ | ਸਡੇ | (20) 65 | 10 |
| ਨਰਮਜੀ | ਨਰਸਰ | (20) 69 | 16th from below |
| ਦੀ ਤਾਂ | ਤਾਂ | (20) 70 | 7 |
| ਮੁਸਤਹਿਕ | ਮੁਸਤਫ਼ਿਕ | (20) 71 | 9 |

# PUNJAB VIDHAN SABHA

**Wednesday the 3rd May, 1972.**

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 9. 00 A. M. of the Clock. Mr. Speaker (Sardar Darbara Singh) in the Chair.*

## POSTPONED STARRED QUESTIONS AND ANSWERS

### COMPLAINT AGAINST DOCTOR. HARBANS SINGH POPLI POSTED AT GHARIALA DISTRICT AMRITSAR.

*119. 1. **Comrade Darshan Singh Canadian**
2. **Comrade Satya Pal Dang** : Will the Minister for Finance be pleased to state—

(a) whether any former legislator in the month of September, 1971 forwarded to the Secretary, Health Department, a large number of written specific complaints of corruption etc. against the Doctor posted at Ghariala, P. S. Valtoha, District Amritsar; If so, number and nature of these complaints if any together with the names of persons complaining;

(b) whether the legislator referred to in part (a) above, *vide* his letter dated 30th October. 1971, drew attention of the Director, Health Services, Punjab to another allegation made by a Sarpanch against the said doctor holding him responsible for the death of a youngman;

(c) whether it is a fact that complaints were also made to the Deputy Commissioner, Amritsar against the same doctor by the S. D. M. (Civil) and the B. D. P. O.; if so, the action taken by the Government on all the said complaints, and the result thereof ?

**Shri Hans Raj Sharma** : (a) Yes, Sir. Eight complaints were made against the Medical Officer Incharge, Primary Health Centre, Ghariala, District Amritsar, by the following persons :—

1. Shri Partap Singh, ex-Sarpanch of Panchayat Punian,

2. Shri Surjan Singh, Sarpanch of Panchayat, Punian.

[Minister for Finance]

3. Shri Dalip Singh, Member, Panchayat, Punjian.
4. Shri Virsa Singh, —do— —do— —do—
5. Shri Gurdip Singh, —do— —de— —do—
6. Shri Ganga Singh, —do— —do— —do—
7. Shri Sewa Singh, of Village Warnal.
8. Shri Vir Singh, of Ghariala.
9. Shri Ajit Singh, Director, Co-Operative Society, Ghariala.
10. Shrimati Jagir Kaur, Member, Panchayat, Ghariala.
11. Shri Joginder Singh, „ „ „
12. Shri Dalip Singh, of Ghariala.
13. Shri Asa Singh of Ghariala.
14. Shrimati Gurnam Kaur of Ghariala.
15. Shri Kirpal Singh, Sarpanch of Panchayat Bangla.
16. Shri Shangara Singh, Sarpanch of Panchayat Washala.

These complaints related to :—

(i) non-attendance on patients;

(ii) misbehaviour with the patients;

(iii) sale of medicines; and.

(iv) corruption.

(b) Yes Sir. An enquiry made by the Department has revealed that the death of the youngman was accidental and was not due to the negligence of the doctor.

(c) S, D. M. (Civil) did not make any complaint to the Deputy Commissioner, Amritsar. The Vigilance Department is enquiring into the complaints received against the doctor. A Senior Deputy Director of the Department has also been deputed to hold an enquiry into these complaints.

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਜਦੋਂ ਉਸ ਡਾਕਟਰ ਦੇ ਖਿਲਾਫ਼ ਵਿਜੀਲੈਂਸ ਡਿਪਾਰਟਮੈਂਟ ਵੀ ਇਨਕੁਆਇਰੀ ਕਰ ਰਿਹਾ ਹੈ ਅਤੇ ਇਲਾਕੇ ਦੇ ਸਾਰੇ ਸਰਪੰਚਾਂ ਤੇ ਪੰਚਾਂ ਨੇ ਵੀ ਉਸ ਦੇ ਖਿਲਾਫ਼ ਲਿਖ ਕੇ ਦਿਤਾ ਹੋਇਆ ਹੈ ਤਾਂ ਸਰਕਾਰ ਉਸ ਨੂੰ ਉਥੇ ਹੀ ਰਖਣ ਤੇ ਕਿਉਂ ਬਜ਼ਿਦ ਹੈ ?

**ਮੰਤਰੀ :** ਸਪੀਕਰ ਸਾਹਿਬ ਸਰਕਾਰ ਨੇ ਇਕ ਪਾਲਿਸੀ ਬਣਾਈ ਹੈ ਕਿ ਕਿਸੇ ਸਰਕਾਰੀ ਅਫ਼ਸਰ ਨੂੰ ਟਰਾਂਸਫਰ ਕਰ ਦੇਣਾ ਕੋਈ ਪਨਿਸ਼ਮੈਂਟ ਨਹੀਂ ਹੈ। ਜਿਹੜਾ ਇਕ ਥਾਂ ਤੇ ਗਲਤ ਗਲ ਕਰਦਾ ਹੈ ਉਹ ਦੂਜੀ ਥਾਂ ਤੇ ਜਾ ਕੇ ਵੀ ਕਰੇਗਾ। ਇਸ ਲਈ ਜੇ ਮੈਂਬਰ ਸਾਹਿਬ ਇਹ ਮੰਗ ਕਰਦੇ ਕਿ ਉਸ ਨੂੰ ਸਸਪੈਂਡ ਕਿਉਂ ਨਹੀਂ ਕੀਤਾ ਤਾਂ ਸਮਝ ਵਿਚ ਗਲ ਆ ਜਾਂਦੀ। ਫਿਰ ਵੀ ਮੈਂ ਇਸ ਸਾਰੇ ਮਾਮਲੇ ਨੂੰ ਦੇਖਾਂਗਾ ਅਤੇ ਪ੍ਰਾਪਰ ਐਕਸ਼ਨ ਲਵਾਂਗਾ।

**ਕਾਮਰੇਡ ਸੱਤਪਾਲ ਡਾਂਗ :** ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਇਹ ਤਾਂ ਠੀਕ ਹੈ ਕਿ ਟਰਾਂਸਫਰ ਕੋਈ ਪਨਿਸ਼ਮੈਂਟ ਨਹੀਂ ਹੈ ਪਰ ਉਸ ਡਾਕਟਰ ਨੂੰ ਉਥੇ ਰਖਣ ਨਾਲ ਇਨਕੁਆਇਰੀ ਠੀਕ ਨਹੀਂ ਹੋ ਸਕੇਗੀ, ਉਹ ਲੋਕਾਂ ਨੂੰ ਸੁਪਰੈਸ ਕਰ ਸਕਦਾ ਹੈ। ਦਬਾ ਸਕਦਾ ਹੈ। ਇਨ੍ਹਾਂ ਦੇ ਮਹਿਕਮੇ ਦੇ ਹੀ ਇਕ ਵਡੇ ਅਫਸਰ ਦੇ ਲੜਕੇ ਨੇ ਉਸ ਤੋਂ ਰਿਸ਼ਵਤ ਲਈ ਹੈ ਅਤੇ ਉਹ ਛਾਤੀ ਤੇ ਹਥ ਮਾਰ ਕੇ ਕਹਿੰਦਾ ਹੈ ਕਿ ਮੇਰਾ ਕੋਈ ਕੁਝ ਨਹੀਂ ਵਿਗਾੜ ਸਕਦਾ।

**ਮੰਤਰੀ:** ਇਹ ਗਲ ਮੇਰੇ ਨੋਟਿਸ ਵਿਚ ਲੈ ਆਉਣ ਮੈਂ ਐਕਸ਼ਨ ਲਵਾਂਗਾ।

**ਚੌਧਰੀ ਦਰਸ਼ਨ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਉਸ ਡਾਕਟਰ ਦੇ ਖਿਲਾਫ਼ ਜੇਹੜਾ ਮੇਨ ਚਾਰਜ ਲਗਾ ਹੈ ਉਹ ਦਵਾਈਆਂ ਵੇਚਣ ਦਾ ਹੈ, ਇਹ ਕੇਸ 1969 ਦਾ ਹੈ ਪਰ ਅਜੇ ਤਕ ਕੋਈ ਐਕਸ਼ਨ ਨਹੀਂ ਲਿਆ ਗਿਆ, ਕੀ ਇਹ ਹੁਣ ਕੋਈ ਟਾਰਗੇਟ ਟਾਈਮ ਮੁਕਰਰ ਕਰਨਗੇ ਕਿ ਇਤਨੇ ਸਮੇਂ ਵਿਚ ਹੀ ਐਕਸ਼ਨ ਲੈ ਲਿਆ ਜਾਵੇਗਾ ?

**ਮੰਤਰੀ :** ਅਸੈਂਬਲੀ ਦਾ ਇਹ ਸੈਸ਼ਨ ਖਤਮ ਹੋਣ ਤੋਂ ਬਾਅਦ।

**ਚੌਧਰੀ ਰਾਮ ਸਿੰਘ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਕੀ ਇਹ ਗਲ ਉਨ੍ਹਾਂ ਦੇ ਧਿਆਨ ਵਿਚ ਹੈ ਕਿ ਉਸ ਡਾਕਟਰ ਦੇ ਖਿਲਾਫ਼ ਸਭ ਤੋਂ ਵਡਾ ਇਲਜ਼ਾਮ ਲਗਾ ਹੈ ਦਵਾਈਆਂ ਵੇਚਣ ਦਾ, ਜੇ ਹੁਣ ਇਨਕੁਆਇਰੀ ਵੇਲੇ ਉਹ ਡਾਕਟਰ ਉਥੇ ਹੀ ਰਿਹਾ ਤਾਂ ਉਹ ਰਿਕਾਰਡ ਇਧਰ ਉਧਰ ਕਰ ਦੇਵੇਗਾ ਅਤੇ ਇਨਕੁਆਇਰੀ ਤੇ ਅਸਰ ਅੰਦਾਜ਼ ਹੋਵੇਗਾ ?

**ਮੰਤਰੀ :** ਮੈਂ ਅਰਜ਼ ਕਰਾਂ ਕਿ ਇਹ ਕੇਸ ਹੁਣੇ ਜਿਹੇ ਹੀ ਮੇਰੇ ਨੋਟਿਸ ਵਿਚ ਆਇਆ ਹੈ। ਮੈਂ ਇਸ ਸਾਰੇ ਕੇਸ ਦੀ ਸਟਡੀ ਕਰਕੇ ਇਸ ਤੇ ਜ਼ਰੂਰੀ ਕਾਰਵਾਈ ਕਰਾਂਗਾ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ :** ਕੀ ਮਨਿਸਟਰ ਸਾਹਿਬ ਦਸਣਗੇ ਕਿ ਉਨ੍ਹਾਂ ਨੇ ਐਸ. ਡੀ. ਐਮ. ਦੀ ਕੰਪਲੇਂਟ ਬਾਰੇ ਤਾਂ ਦਸ ਦਿਤਾ ਹੈ ਪਰ ਬੀ. ਡੀ. ਪੀ. ਓ. ਦੀ ਕੰਪਲੇਂਟ ਦਾ ਕੀ ਬਣਿਆਂ ਹੈ ?

**ਮੰਤਰੀ :** ਮੈਂ ਐਸ. ਡੀ. ਐਮ. ਦੀ ਕੰਪਲੇਂਟ ਬਾਰੇ ਤਾਂ ਦਸ ਦਿਤਾ ਹੈ ਕਿ ਉਸ ਨੇ ਕੋਈ ਕੰਪਲੇਂਟ ਨਹੀਂ ਕੀਤੀ। ਬੀ. ਡੀ. ਪੀ. ਓ. ਦੀ ਸ਼ਿਕਾਇਤ ਬਾਰੇ ਮੈਂ ਦੇਖ ਲਵਾਂਗਾ ਅਤੇ ਜੇ ਉਸ ਦੀ ਕਾਪੀ ਮੈਂਬਰ ਸਾਹਿਬ ਕੋਲ ਹੈ ਤਾਂ ਮੈਨੂੰ ਦੇ ਦੇਣ, ਮੈਂ ਯਕੀਨ ਦਿਵਾਉਂਦਾ ਹਾਂ ਕਿ ਇਸ ਕੇਸ ਵਿਚ ਦੇਰ ਨਹੀਂ ਕੀਤੀ ਜਾਵੇਗੀ।

## SHORTAGE OF IRON AND STEEL

*103. **Shri Sardari Lal Kapur,** (put by Sardar Beant Singh) :— Will the Chief Minister be pleased to state .—

(a) whether it has come to the notice of the Government that a large number of factories, manufacturing machinery, are forced to close down because of shortage ef supply of iron and steel required for the man facture of machinery;

(b) the action the Government propose to take so that the factories, referred to in part (a) above get their quota of iron and steel ?

**Sardar Nasib Singh Gill** ; (Deputy Minister Home and Industries.—

(a) Government are aware that a number of industrial units have temporarily closed down because of shortage of supply of iron and steel materials.

(b) The Department has made and continues to make vigorous efforts to procure an enhanced allocation of iron and steel materials, from the Steel Priority Committee and Billet Re-rollers Committee. We have already succeeded to some extent in getting an increased quantity of materials. Under the revised system of distribution of iron and steel all units consuming this raw material are being allocated quotas on the basis of the assessed capacity of the unit.

[(ੲ) ਸਰਕਾਰ ਨੂੰ ਪਤਾ ਹੈ ਕਿ ਆਇਰਨ ਅਤੇ ਸਟੀਲ ਦੀ ਸਪਲਾਈ ਘਟ ਹੋਣ ਕਰਕੇ ਕਈ ਯੂਨਿਟਾਂ ਨੂੰ ਆਰਜ਼ੀ ਤੌਰ ਤੇ ਬੰਦ ਹੋਣਾ ਪਿਆ ਹੈ ।

(ਬੀ) ਮਹਿਕਮਾਂ ਸਟੀਲ ਪਰਿਆਰਟੀ ਕਮੇਟੀ ਅਤੇ ਬਿਲਟ ਰੀਰੋਲਰਜ਼ ਕਮੇਟੀ ਤੋਂ ਵਧ ਤੋਂ ਵਧ ਐਲੋਕੇਸ਼ਨ ਲੈਣ ਦੀ ਕੋਸ਼ਿਸ਼ ਕਰਦਾ ਰਿਹਾ ਹੈ ਅਤੇ ਮਾਲ ਦੀ ਜ਼ਿਆਦਾ ਮਿਕਦਾਰ ਲੈਣ ਵਿਚ ਕੁਝ ਹਦ ਤਕ ਸਫਲਤਾ ਵੀ ਹੋਈ ਹੈ । ਆਇਰਨ ਅਤੇ ਸਟੀਲ ਦੀ ਵੰਡ ਦੀ ਨਵੀਂ ਪਾਲਿਸੀ ਅਨੁਸਾਰ ਉਨ੍ਹਾਂ ਸਾਰਿਆਂ ਯੂਨਿਟਾਂ ਨੂੰ ਜਿਹੜੇ ਕਿ ਕਚੇ ਮਾਲ ਦੀ ਖਪਤ ਕਰਦੇ ਹਨ ਨੂੰ ਦੀ ਅਸੈਸਡ ਕੈਪੇਸਟੀ ਦੇ ਅਧਾਰ ਤੇ ਕੋਟੇ ਦਿਤੇ ਜਾਂਦੇ ਹਨ । ]

**ਕਾਮਰੇਡ ਰਾਜ ਕੁਮਾਰ** : ਮੈਂ ਮਨਿਸਟਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਗਲ ਉਨ੍ਹਾਂ ਦੇ ਇਲਮ ਵਿਚ ਹੈ ਕਿ ਜਦੋਂ ਇੰਡਸਟ੍ਰੀਲਿਸਟ ਇੰਨਡੈਂਟ ਦਾਖਲ ਕਰਦੇ ਹਨ ਤਾਂ ਇਕ ਫੈਕਟਰ ਉਸ ਵਿਚ ਇਹ ਹੁੰਦਾ ਹੈ ਕਿ ਉਨ੍ਹਾਂ ਨੂੰ ਪੈਦਾਵਾਰ ਦੀ ਪਰਟੀਕੁਲਰ ਆਇਟਮ ਬਣਾਉਣ ਲਈ ਜਿਤਨਾ ਸਟੀਲ ਚਾਹੀਦਾ

ਹੈ । ਕੀ ਕੋਟਾ ਮਿਲਣ ਤੋਂ ਬਅਦ ਇਹ ਆਪਣੇ ਮਹਿਕਮੇ ਰਾਹੀਂ ਕੋਈ ਇਨਕੁਆਰੀ ਕਰਵਾਉਂਦੇ ਹਨ ਕਿ ਸਚਮੁਚ ਉਹ ਸਟੀਲ ਉਸ ਆਈਟਮ ਦੀ ਪਰੋਡਕਸ਼ਨ ਦੇ ਲਈ ਖਰਚ ਹੋ ਗਿਆ ਹੈ ਜਾਂ ਨਹੀਂ ਅਤੇ ਜੇ ਸਾਰਾ ਕੰਜ਼ਿਊਮ ਨਹੀਂ ਹੋਇਆ ਤਾਂ ਉਹ ਕਿਧਰ ਗਿਆ ? ਜਾਂ ਕਿਤੇ ਮੁੜ ਕੇ ਉਹ ਪੰਜਾਬੋਂ ਬਾਹਰ ਤਾਂ ਨਹੀਂ ਚਲਾ ਗਿਆ ?

**ਮੁੱਖ ਮੰਤਰੀ** : ਸਪੀਕਰ ਸਾਹਿਬ ਪਹਿਲਾਂ ਜੋ ਕੁਝ ਇਥੇ ਹੁੰਦਾ ਰਿਹਾ ਹੈ ਉਸ ਬਾਰੇ ਅਸੀਂ ਜਾਣ ਪਹਿਚਾਣ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰ ਕਿਸੇ ਡੈਫੀਨਿਟ ਨਤੀਜੇ ਤੇ ਨਹੀਂ ਪਹੁੰਚ ਸਕੇ । ਇਹ ਜ਼ਰੂਰ ਮਹਿਸੂਸ ਕੀਤਾ ਹੈ ਕਿ ਕੁਝ ਹੇਰਾ ਫੇਰੀ ਜ਼ਰੂਰ ਹੁੰਦੀ ਰਹੀ ਹੈ । ਇਸ ਵੇਲੇ ਸਾਡੇ ਦੇਸ਼ ਵਿਚ ਲੋਹੇ ਅਤੇ ਸਟੀਲ ਦੀ ਬਹੁਤ ਘਾਟ ਹੈ । ਪਹਿਲਾਂ ਸਾਰੇ ਦੇਸ਼ ਵਿਚ ਛੋਟੇ ਉਦਯੋਗਾਂ ਲਈ ਦਿਤੇ ਜਾਣ ਵਾਲੇ ਲੋਹੇ ਅਤੇ ਸਟੀਲ ਦਾ 8.9% ਹਿਸਾ ਪੰਜਾਬ ਨੂੰ ਮਿਲਦਾ ਸੀ । ਉਦਯੋਗ ਵਿਭਾਗ ਨੇ ਇਸ ਕੋਟੇ ਨੂੰ ਵਧਾਉਣ ਦਾ ਬਹੁਤ ਯਤਨ ਕੀਤਾ ਜਿਸ ਦੇ ਫਲਸਰੂਪ ਹੁਣ ਪੰਜਾਬ ਦਾ ਕੋਟਾ ਵਧਾ ਕੇ 11% ਕਰ ਦਿਤਾ ਗਿਆ ਹੈ । ਇਸ ਹਿਸੇ ਨੂੰ ਹੋਰ ਵਧਾਉਣ ਲਈ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ ਅਤੇ ਗੈਰ ਸਰਕਾਰੀ ਤੌਰ ਤੇ ਪਤਾ ਲਗਾ ਹੈ ਕਿ ਇਹ ਹਿਸਾ ਹੋਰ ਵਧਾਇਆ ਜਾ ਰਿਹਾ ਹੈ ।

ਇਸ ਤੋਂ ਪਹਿਲਾਂ ਕਈ ਕਾਰਖਾਨੇਦਾਰ ਆਪਣੇ ਲਈ ਲੋਹਾ ਅਤੇ ਸਟੀਲ, ਪਰੋਡਿਊਸਰਾਂ ਕੋਲ, ਆਰਡਰ ਬੁਕ ਕਰਕੇ ਸਟੀਲ ਪਰਾਇਰਟੀ ਕਮੇਟੀ ਕੋਲੋਂ ਪਰਾਇਰਟੀ ਐਲੋਕੇਸ਼ਨ ਲੈ ਕੇ ਮੰਗਵਾ ਲੈਂਦੇ ਸੀ । ਹੁਣ ਆਇਰਨ ਅਤੇ ਸਟੀਲ ਕੰਟਰੋਲਰ ਨੇ ਇਹ ਸਿਸਟਮ ਸਾਰੇ ਦੇਸ਼ ਲਈ ਬੰਦ ਕਰ ਦਿਤਾ ਹੈ ਅਤੇ ਸਭ ਪਰਾਤਾਂ ਨੂੰ ਮਿਥੀ ਹੋਈ ਦਰ ਅਨੁਸਾਰ ਹੀ ਛੋਟੇ ਉਦਯੋਗਾਂ ਲਈ (ਜਿਵੇਂ ਪੰਜਾਬ ਲਈ 11%) ਲੋਹਾ ਅਤੇ ਸਟੀਲ ਸਪਲਾਈ ਕੀਤਾ ਜਾਂਦਾ ਹੈ ।

ਜੋ ਲੋਹਾ ਅਤੇ ਸਟੀਲ ਪੰਜਾਬ ਰਾਜ ਵਿਚ ਆਉਂਦਾ ਹੈ ਉਸ ਦੀ ਵੰਡ ਲਈ ਇਹ ਫੈਸਲਾ ਕੀਤਾ ਗਿਆ ਹੈ ਕਿ ਹਰ ਯੂਨਿਟ ਦੀ ਨਿਰਧਾਰਤ ਕੀਤੀ ਹੋਈ ਕਪੈਸਟੀ ਦੇ ਅਨੁਪਾਤ ਨਾਲ ਸਪਲਾਈ ਕੀਤੀ ਜਾਵੇ । ਕਪੈਸਟੀ ਨੂੰ ਨਿਰਧਾਰਤ ਕਰਨ ਲਈ ਉਦਯੋਗ ਵਿਭਾਗ ਦੇ ਅਫ਼ਸਰ ਅਤੇ ਭਾਰਤ ਸਰਕਾਰ ਵਲੋਂ ਬਣੀ ਹੋਈ ਸਮਾਲ ਇੰਡਸਟਰੀਜ਼ ਸਰਵਿਸ ਇੰਸਟੀਚਿਊਟ ਦੇ ਟੈਕਨੀਕਲ ਅਫ਼ਸਰ ਇਕਠੇ ਹਰ ਕਾਰਖਾਨੇ ਦੀ ਜਾਂਚ ਕਰਦੇ ਹਨ । ਹੁਸ਼ਿਆਰਪੁਰ, ਜੋ ਕਿ ਭਾਰਤ ਸਰਕਾਰ ਦੁਆਰਾ ਉਦਯੋਗਿਕ ਲਿਹਾਜ਼ ਨਾਲ ਸਭ ਤੋਂ ਪਛੜਿਆ ਹੋਇਆ ਜ਼ਿਲਾ ਮੰਨਿਆਂ ਗਿਆ ਹੈ, ਵਿਚ ਲਗੇ ਹੋਏ ਕਾਰਖਾਨਿਆਂ ਨੂੰ ਬਾਕੀਆਂ ਦੇ ਮੁਕਾਬਲੇ ਵਿਚ 50 % ਵਾਧੂ ਲੋਹਾ ਅਤੇ ਸਟੀਲ ਦਿਤਾ ਜਾਂਦਾ ਹੈ । ਇਸੇ ਤਰ੍ਹਾਂ ਜੋ ਇੰਜੀਨੀਅਰ ਕਾਰਖਾਨੇ ਲਗਾਉਂਦੇ ਹਨ ਅਤੇ ਬਿਲਕੁਲ ਛੋਟੇ ਯੂਨਿਟ, ਜਿਨ੍ਹਾਂ ਦੀ ਨਿਸਚਿਤ ਕੀਤੀ ਕਪੈਸਟੀ ਸਾਲ ਵਿਚ 20 ਟਨ ਤੋਂ ਘਟ ਹੈ, ਨੂੰ ਵੀ ਬਾਕੀਆਂ ਨਾਲੋਂ 50% ਵਧ ਕੋਟਾ ਦਿਤਾ ਜਾਂਦਾ ਹੈ ।

**ਸ੍ਰੀ ਪ੍ਰੇਮ ਗੁਪਤਾ** : ਕੀ ਚੀਫ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਜਿਹੜਾ ਕੋਟਾ ਲੋਹੇ ਦਾ ਪੰਜਾਬ ਵਿਚ ਆਉਂਦਾ ਹੈ ਉਸ ਨਾਲ ਕੋਈ ਮੈਨੂਫੈਕਚਰਿੰਗ ਨਹੀਂ ਹੁੰਦੀ ਅਤੇ ਉਹ ਸਾਰਾ ਬਲੈਕ ਵਿਚ ਵਿਕ ਜਾਂਦਾ ਹੈ, ਕੀ ਉਹ ਕੋਈ ਅਜਿਹਾ ਪ੍ਰਬੰਧ ਕਰਨਗੇ ਕਿ ਉਹ ਲੋਹਾ ਬਲੈਕ ਵਿਚ ਨਾ ਵਿਕੇ ਅਤੇ ਉਸ ਨਾਲ ਮੈਨੂਫੈਕਚਰਿੰਗ ਹੋਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ ਮੈਂਬਰ ਸਾਹਿਬ ਦਾ ਇਹ ਕਹਿਣਾ ਤਾਂ ਠੀਕ ਨਹੀਂ ਕਿ ਸਾਰਾ ਲੋਹਾ ਬਲੈਕ ਵਿਚ ਵਿਕ ਜਾਂਦਾ ਹੈ । ਹਾਂ ਇਹ ਸ਼ਿਕਾਇਤ ਜ਼ਰੂਰ ਪਹੁੰਚੀ ਹੈ ਕਿ ਕਈ ਵਾਰੀ ਬਟਵਾਰੇ ਵਿਚ ਇਸ ਤਰ੍ਹਾਂ ਹੁੰਦਾ ਰਿਹਾ ਹੈ ਕਿ ਜੋ ਲੋਹਾ ਵਰਤਣ ਵਾਲੇ ਹਨ ਉਨ੍ਹਾਂ ਨੂੰ ਲੋਹਾ ਨਹੀਂ ਮਿਲਦਾ ਅਤੇ ਜਿਹੜੇ ਆਦਮੀ ਕੋਈ ਚੀਜ਼ ਮੈਨੂਫੈਕਚਰ ਨਹੀਂ ਕਰਦੇ ਉਨ੍ਹਾਂ ਨੂੰ ਮਿਲ ਜਾਂਦਾ ਹੈ । ਹੁਣ ਅਸੀਂ ਆਪਣੇ ਮਹਿਕਮੇ ਦੇ ਡਾਇਰੈਕਟਰ ਸਾਹਿਬ ਦੀ ਇਹ ਡਿਊਟੀ ਲਗਾ ਦਿਤੀ ਹੈ ਕਿ ਉਹ ਇਸ ਚੀਜ਼ ਨੂੰ ਚੈਕ ਕਰਨ । ਅਸੀਂ 16 ਯੂਨਿਟਾਂ ਐਸੀਆਂ ਲਭੀਆਂ ਹਨ ਜਿਨ੍ਹਾਂ ਨੂੰ ਕੋਲਾ ਲੈਣ ਦਾ ਕੋਈ ਹੱਕ ਨਹੀਂ ਸੀ ਜਾਂ ਉਹ ਫਰਮਾਂ ਹੀ ਬੋਗਸ ਸਨ ।

ਇਨ੍ਹਾਂ ਨੂੰ ਕੋਲਾ ਅਲਾਟ ਹੋਇਆ ਹੈ । ਇਸੇ ਤਰ੍ਹਾਂ ਲੋਹੇ ਦੇ ਸਬੰਧ ਵਿਚ ਵੀ ਥੋੜੀਆਂ ਬਹੁਤੀਆਂ ਸ਼ਿਕਾਇਤਾਂ ਪਹੁੰਚੀਆਂ ਹਨ । ਤੁਹਾਨੂੰ ਮੈਂ ਡੈਫੀਨੇਟ ਤੌਰ ਤੇ ਲੋਹੇ ਦੇ ਸਬੰਧ ਵਿਚ ਤਾਂ ਨਹੀਂ ਦਸ ਸਕਦਾ ਕਿ ਕਿਥੇ ਕਿਥੇ ਗੜਬੜ ਹੋਈ ਹੈ ਕਿਥੇ ਕਿਥੇ ਨਹੀਂ ਹੋਈ : ਪਿਛਲੇ ਦੋ ਤਿੰਨ ਸਾਲਾਂ ਵਿਚ ਇਸ ਬਾਰੇ ਜੋ ਕੁਝ ਹੁੰਦਾ ਰਿਹਾ ਹੈ ਮੈਨੂੰ ਦਸ ਦੇਣ ਅਸੀਂ ਇਸ ਦੀ ਪੜਤਾਲ ਕਰ ਲਵਾਂਗੇ ।

**ਸਰਦਾਰ ਪ੍ਰਿਥੀਪਾਲ ਸਿੰਘ** : ਕਾਰਖਾਨੇਦਾਰਾਂ ਦੀ ਨਵੀਂ ਅਸੈਸਮੈਂਟ ਕਰਕੇ, ਇਸ ਦੀ ਰੀ-ਪਲੈਨਿੰਗ ਕਰਕੇ ਇਹ ਕੰਮ ਕਦੋਂ ਤਕ ਕਰਨਗੇ ਤਾਂ ਕਿ ਬੋਗਸ ਕਾਰਖਾਨੇ-ਦਾਰ ਇਸ ਵਿਚੋਂ ਨਿਕਲ ਜਾਣ ? ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਇਹ ਕੰਮ ਕਦੋਂ ਤਕ ਹੋ ਜਾਵੇਗਾ ?

**ਮੁੱਖ ਮੰਤਰੀ** : ਮੈਂ ਪਹਿਲਾਂ ਹੀ ਦਸ ਚੁਕਾ ਹਾਂ ਕਿ ਲੋਹੇ ਦੀ ਡਿਸਟ੍ਰੀਬਿਊਸ਼ਨ ਦਾ ਸਿਸਟਮ ਨਏ ਢੰਗ ਨਾਲ ਕਰ ਦਿਤਾ ਹੈ । ਸੈਂਟਰ ਦੀ ਜੋ ਏਜੰਸੀ ਬਣੀ ਹੈ ਉਹ ਵੀ ਅਸੈਸਮੈਂਟ ਕਰਦੀ ਹੈ ਕਿ ਕਿਸ ਦੀ ਕੈਪੇਸਿਟੀ ਕਿੰਨੀ ਹੈ ਔਰ ਉਸਨੂੰ ਲੋਹਾ ਕਿੰਨਾ ਮਿਲਦਾ ਹੈ, ਕਿਤੇ ਉਸ ਦੀ ਕੈਪੇਸਿਟੀ ਤੋਂ ਵਧ ਲੋਹਾ ਤਾਂ ਨਹੀਂ ਮਿਲਦਾ ? ਛੋਟੇ ਯੂਨਿਟਾਂ ਦਾ ਖਾਸ ਕਰਕੇ, ਹੁਸ਼ਿਆਰਪੁਰ ਦੇ ਏਰੀਆ ਦਾ ਖਾਸ ਖਿਆਲ ਰਖਿਆ ਜਾਂਦਾ ਹੈ ।

**ਸ੍ਰੀ ਵਿਸ਼ਵਾ ਮਿੱਤਰ ਸੇਖਰੀ** : ਇਨ੍ਹਾਂ ਨੇ ਫਰਮਾਇਆ ਕਿ ਕਾਰਪੋਰੇਸ਼ਨ ਨੂੰ ਪੰਜਾਬ ਵਿਚ ਸਮਾਲ ਸਕੇਲ ਸੈਕਟਰ ਵਾਸਤੇ 11% ਲੋਹਾ ਮਿਲੇਗਾ । ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਆਇਆ ਇਸ ਦੀ ਡਿਸਟ੍ਰੀਬਿਊਸ਼ਨ ਵੀ ਇਸੇ ਅਧਾਰ ਤੇ ਹੋਵੇਗੀ ?

**ਮੁੱਖ ਮੰਤਰੀ** : ਫਿਲਹਾਲ ਨੀਤੀ ਇਹੀ ਹੈ ਬਾਕੀ ਆਨਰੇਬਲ ਮੈਂਬਰ ਸ੍ਰੀ ਵਿਸ਼ਵਾ ਮਿਤਰ ਅਤੇ ਆਨਰੇਬਲ ਮੈਂਬਰ ਸਰਦਾਰ ਪ੍ਰਿਥੀਪਾਲ ਸਿੰਘ, ਲੋਹਾ ਵਰਤਦੇ ਹਨ ਅਤੇ ਇਨ੍ਹਾਂ ਨਾਲ ਸਲਾਹ ਕਰ ਲਵਾਂਗੇ ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ ਜਿਹੜੀ ਨੀਤੀ ਵਿਚ ਪਰੀਵਰਤਨ ਕਰਨ ਦਾ ਇਸ਼ਾਰਾ ਇਥੇ ਦਿਤਾ ਗਿਆ ਹੈ ਕੀ ਉਸ ਨੀਤੀ ਸਬੰਧੀ ਸੈਂਟਰਲ ਸਰਕਾਰ ਦਾ ਇਸ ਗਲ ਵਲ ਵੀ ਧਿਆਨ ਦਿਵਾਇਆ ਹੈ ਕਿ ਜੁਆਇੰਟ ਪਲਾਂਟ ਕਮੇਟੀ ਨੂੰ ਜਿਹੜਾ ਇੰਡਸਟਰੀ-ਰਿਸਟ 11% ਰਕਮ ਐਡਵਾਂਸ ਜਮ੍ਹਾਂ ਕਰਾ ਦਿੰਦਾ ਹੈ ਉਸ ਨੂੰ ਪਰਾਇਰਟੀ ਮਿਲਦੀ ਹੈ । ਇਨ੍ਹਾਂ ਨੂੰ ਹੱਕ ਹੈ ਕਿ ਸਮਾਲ ਸਕੇਲ ਇੰਡਸਟਰੀਅਲ

ਕਾਰਪੋਰੇਸ਼ਨ ਦੇ ਪਾਸ ਵੀ 1% ਜਮ੍ਹਾਂ ਕਰਾ ਕੇ ਵੀ ਸਟੀਲ ਲੈ ਸਕਣ ਇਸ ਤਰ੍ਹਾਂ ਕਰਨ ਨਾਲ ਜਿਸ ਪਾਸ ਰੁਪਿਆ ਜ਼ਿਆਦਾ ਹੈ ਉਹ ਵੱਧ ਐਡਵਾਂਸ ਜਮ੍ਹਾ ਕਰਾਕੇ ਜ਼ਿਆਦਾ ਕੋਟਾ ਜਲਦੀ ਲੈ ਸਕਦਾ ਹੈ ਅਤੇ ਜਿਸ ਕੋਲ ਰੁਪਏ ਦੀ ਕਮੀ ਹੈ ਉਹ ਇਸ ਤੋਂ ਮਹਿਰੂਮ ਰਹਿ ਜਾਵੇਗਾ। ਇਸ ਲਈ ਕੀ ਮੁਖ ਮੰਤਰੀ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਆਇਆ ਇਹ 10% ਰਕਮ ਐਡਵਾਂਸ ਜਮ੍ਹਾ ਕਰਾਉਣ ਦੀ ਸ਼ਰਤ ਨੂੰ ਉੜਾ ਦਿਤਾ ਜਾਵੇਗਾ ਕਿਉਂਕਿ ਇਸ ਨਾਲ ਵੱਡੇ ਇੰਡਸਟ੍ਰੀਲਿਸਟਸ ਹੀ ਫਾਇਦਾ ਉਠਾ ਸਕਦੇ ਹਨ ਛੋਟੇ ਨਹੀਂ।

**ਮੁੱਖ ਮੰਤਰੀ :** ਵਿਚਾਰ ਕਰ ਲਵਾਂਗੇ।

**ਚੌਧਰੀ ਰਾਮ ਸਿੰਘ :** ਜਿਵੇਂ ਕਿ ਸਾਰਿਆਂ ਨੂੰ ਪਤਾ ਹੈ ਕਿ ਪੰਜਾਬ ਇਕ ਬਾਰਡਰ ਸਟੇਟ ਹੈ ਔਰ ਹੁਣੇ ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਆਇਰਨ ਸਟੀਲ ਕੰਟਰੋਲਰ ਨੇ ਕਿਹਾ ਹੈ ਕਿ ਹਿੰਦੁਸਤਾਨ ਵਿਚ ਇਕੋ ਜਿਹੀ ਪਾਲਿਸੀ ਅਡਾਪਟ ਕੀਤੀ ਜਾਵੇਗੀ। ਕੀ ਮੁੱਖ ਮੰਤਰੀ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਕੀ ਭਾਰਤ ਸਰਕਾਰ ਨੂੰ ਇਹ ਜ਼ੋਰ ਪਾਇਆ ਜਾਵੇਗਾ ਕਿ ਇਸ ਬਾਰਡਰ ਏਰੀਆ ਨੂੰ ਵਧ ਤੋਂ ਵਧ ਕੋਟਾ ਦਿਤਾ ਜਾਵੇ ? ਇਸ ਤਰ੍ਹਾਂ ਕਰਨ ਨਾਲ ਬਾਰਡਰ ਏਰੀਏ ਦੇ ਲੋਕਾਂ ਵਿਚ ਸਰਕਾਰ ਸਬੰਧੀ ਵਿਸ਼ਵਾਸ ਵੀ ਕਾਇਮ ਰਹੇਗਾ।

**ਮੁੱਖ ਮੰਤਰੀ :** ਸਪੀਕਰ ਸਾਹਿਬ ਬੜੀ ਦਿੱਕਤ ਹੈ ਚੌਧਰੀ ਸਾਹਿਬ ਦਾ ਕੱਦ ਛੋਟਾ ਹੈ ਅਤੇ ਇਹ ਮਾਈਕ ਨਾਲ ਮੂੰਹ ਲਗਾਕੇ ਬੋਲਦੇ ਹਨ। ਮੈਨੂੰ ਸੁਣਿਆ ਨਹੀਂ ਕਿ ਇਹ ਕੀ ਕਹਿੰਦੇ ਹਨ। ਇਹ ਦੁਬਾਰਾ ਬੋਲਣ। (ਹਾਸਾ)

**ਚੌਧਰੀ ਰਾਮ ਸਿੰਘ :** ਮੈਨੂੰ ਕੁਰਸੀ ਹੀ ਅਜਿਹੀ ਦਿਤੀ ਹੈ। (ਹਾਸਾ) ਜੇ ਹੁਕਮ ਕਰਨ, ਸਪੀਕਰ ਸਾਹਿਬ, ਤਾਂ ਮੈਂ ਖੜ੍ਹਾ ਹੋ ਜਾਂਦਾ ਹਾਂ। (ਵਿਘਨ)

**ਸ਼੍ਰੀ ਸਪੀਕਰ :** ਸਰਦਾਰ ਉਮਰਾਓ ਸਿੰਘ ਜੀ, ਇਨ੍ਹਾਂ ਨੂੰ ਨੀਵੀਂ ਜਗ੍ਹਾ ਦੇ ਦਿਉ। ਇਨ੍ਹਾਂ ਨੂੰ ਉਚੀ ਜਗ੍ਹਾ ਦੀ ਸ਼ਕਾਇਤ ਹੈ। (ਹਾਸਾ) (ਵਿਘਨ) (*Addressing hon. Education Minister Sardar Umrao Singh.* The hon. Member complains about his seat being high, he may be allotted some lower seat).

**ਚੌਧਰੀ ਰਾਮ ਸਿੰਘ :** ਸਾਰਿਆਂ ਨੂੰ ਪਤਾ ਹੈ ਕਿ ਪੰਜਾਬ ਇਕ ਬਾਰਡਰ ਸਟੇਟ ਹੈ ਅਤੇ ਲੋਹਾ ਨਾ ਮਿਲਣ ਕਾਰਨ ਇਥੇ ਕਾਰਖਾਨੇ ਬੰਦ ਰਹੇ ਹਨ ਅਤੇ ਕਾਫੀ ਨੁਕਸਾਨ ਹੋਇਆ ਹੈ। ਇਨ੍ਹਾਂ ਨੇ ਫੁਰਮਾਇਆ ਸੀ ਕਿ ਆਇਰਨ ਸਟੀਲ ਕੰਟਰੋਲਰ ਨੇ ਹਿੰਦੁਸਤਾਨ ਵਿਚ ਇਕੋ ਜਿਹੀ ਪਾਲਿਸੀ ਬਣਾਈ ਹੈ। ਕੀ ਮੁੱਖ ਮੰਤਰੀ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਇਸ ਬਾਰਡਰ ਏਰੀਏ ਵਾਸਤੇ ਕੋਈ ਅਲੈਹਦਾ ਪਾਲਿਸੀ ਬਣਵਾਈ ਜਾਵੇਗੀ ਤਾਂ ਕਿ ਇਥੇ ਬਾਰਡਰ ਏਰੀਏ ਵਿਚ ਲੋਕ ਆਪਣਾ ਕਾਰੋਬਾਰ ਜਾਰੀ ਰਖ ਸਕਣ ਅਤੇ ਇਸ ਤਰ੍ਹਾਂ ਕਰਨ ਨਾਲ ਇਨ੍ਹਾਂ ਲੋਕਾਂ ਵਿਚ ਸਰਕਾਰ ਪ੍ਰਤੀ ਕਾਨਫੀਡੈਂਸ ਵੀ ਕਾਇਮ ਰਹੇ ?

ਮੁੱਖ ਮੰਤਰੀ : ਸੁਝਾਉ ਬੜਾ ਅੱਛਾ ਹੈ ਅਤੇ ਅਸੀਂ ਇਸ ਬਾਰੇ ਯਤਨ ਕਰਾਂਗੇ ।

---

**Postponed Starred Question No. 243**

ਸ੍ਰੀ ਸਪੀਕਰ : ਇਹ ਸਵਾਲ ਅੱਗੇ ਪਾਉਣ ਲਈ ਕਿਹਾ ਗਿਆ ਹੈ ।

(Extension has been asked for in respect of Postponed Starred Question No. 243)

ਮਾਸਟਰ ਗੁਰਬੰਤਾ ਸਿੰਘ : ਸਪੀਕਰ ਸਾਹਿਬ, ਇਹ ਸਵਾਲ ਪਿਛਲੀ ਵਾਰੀ ਵੀ ਪੋਸਟਪੋਨ ਕੀਤਾ ਗਿਆ ਸੀ ਅਤੇ ਹੁਣ ਫੇਰ ਪੋਸਟਪੋਨ ਕੀਤਾ ਜਾ ਰਿਹਾ ਹੈ । ਮੈਂ ਤਾਂ ਸੋਸਾਇਟੀ ਬਾਰੇ ਪੁਛਿਆ ਸੀ ਹੋਰ ਤਾਂ ਕੋਈ ਖਾਸ ਗਲ ਹੈ ਨਹੀਂ ਇਸ ਵਿਚ । ਪਤਾ ਨਹੀਂ ਇਹ ਕਿਉਂ ਪੋਸਟਪੋਨ ਕੀਤਾ ਗਿਆ ਹੈ ।

---

CATTLE HEADS IMPOUNDED BY THE EMPLOYEES OF GOVERNMENT SEED FARM LODUWAL DISTRICT LUDHIANA.

* 100 **Sardar Basant Singh Khalsa** .— Will the Minister for Development be pleased to State.—

(a) whether it is a fact that about 60 cattle belonging to poor Rajputs of Village Chahar, district Ludhiana were impounded on 25th March, 1972, by the employees working in the Government Seed Farm, Loduwal and were kept there for two days; if so, the reason therefor;

(b) whether the employees referred to in part (a) above are authorised to impound the cattle;

(c) whether there is any Government approved 'Kanji House' (Phatak) in the Village Loduwal or near about mentioned in part (a) above:

(d) whether it has come to the notice of the Government that the said employees impound the cattle heads of people and let the same off after receiving gratifications if so, the action: if any, being taken in the matter ?

ਕੈਪਟਨ ਰਤਨ ਸਿੰਘ : ਜਵਾਬ ਦੇਣ ਤੋਂ ਪਹਿਲਾਂ ਮੈਂ ਇਹ ਦਸ ਦਿਆਂ ਕਿ ਸਵਾਲ ਵਿਚ ਇਨ੍ਹਾਂ ਨੇ ਇਹ ਪੁਛਿਆ ਹੈ "ਪੂਅਰ ਰਾਜਪੂਤਾਂ" ਬਾਰੇ । ਇਸ ਸਬੰਧੀ ਮੈਂ ਇਹ ਅਰਜ਼ ਕਰ ਦਿਆਂ ਕਿ ਰਾਜਪੂਤ ਜੇ ਪੂਅਰ ਹੋਵੇ ਵੀ ਤਾਂ ਵੀ ਉਹ ਮੰਨਦਾ ਨਹੀਂ ਕਿ ਉਹ ਪੂਅਰ ਹੈ । (ਵਿਘਨ)

---

Pastponed Starred Question No. 243 and reply there to appear in the Punjab Vidhan Sabha Debate dated 11th May, 1972 (Morning sitting)

(a) Yes.

Some cattle were impounded by the employees of the Central State Farms Corporation of India, Loduwal because these were trespassers;

(b) Yes.

(c) Yes.

The Central State Farms Corporation of India has its own approved Kanji House at Loduwal,

(d) A complaint was received by the Deputy Commissioner, Ludhiana which was looked into and found baseless.

[(ੳ) ਹਾਂ ਜੀ ।

ਸੈਂਟਰਲ ਸਟੇਟ ਫਾਰਮ ਕਾਰਪੋਰੇਸ਼ਨ ਆਫ ਇੰਡੀਆ ਲੋਡੂਵਾਲ ਦੇ ਕਰਮਚਾਰੀਆਂ ਨੇ ਕੁਝ ਪਸ਼ੂ ਫੜੇ ਸਨ ਕਿਉਂਕਿ ਉਨ੍ਹਾਂ ਪਸ਼ੂਆਂ ਨੇ ਉਲੰਘਣਾਂ ਕੀਤੀ ਸੀ ।

(ਅ) ਹਾਂ ਜੀ ।

(ੲ) ਹਾਂ ਜੀ ।

ਸੈਂਟਰਲ ਸਟੇਟ ਫਾਰਮਜ਼ ਕਾਰਪੋਰੇਸ਼ਨ ਆਫ ਇੰਡੀਆ ਦਾ ਆਪਣਾ ਪ੍ਰਵਾਨਤ ਕਾਂਜੀ ਹਾਊਸ ( ਫਾਟਕ ) ਲਾਡੂਵਾਲ ਵਿਖੇ ਹੈ ।

(ਸ) ਡਿਪਟੀ ਕਮਿਸ਼ਨਰ ਲੁਧਿਆਣਾ ਨੂੰ ਇਸ ਸਬੰਧ ਵਿਚ ਇਕ ਸ਼ਿਕਾਇਤ ਪ੍ਰਾਪਤ ਹੋਈ ਸੀ ਜਿਸ ਤੇ ਉਨ੍ਹਾਂ ਨੇ ਪੜਤਾਲ ਕੀਤੀ । ਇਸ ਸ਼ਿਕਾਇਤ ਵਿਚ ਕੋਈ ਸਚਾਈ ਨਹੀਂ ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਉਥੇ ਕਾਂਜੀ ਹਾਊਸ ਬਿਲਕੁਲ ਨਹੀਂ ਹੈ । ਉਥੇ ਰਾਜਪੂਤ ਸਹੀ ਮਾਅਨਿਆਂ ਵਿਚ ਗਰੀਬ ਹਨ ਅਤੇ ਉਨ੍ਹਾਂ ਪਾਸ ਕੋਈ ਜ਼ਮੀਨ ਨਹੀਂ ਹੈ, ਉਹ ਲੋਕ ਆਪਣੇ ਪਸ਼ੂ ਰਖਦੇ ਹਨ ਪਰ ਜੋ ਉਥੇ ਦੇ ਐਂਪਲਾਈਜ਼ ਹਨ ਉਹ ਮਲੋ ਮਲੀ ਇਨ੍ਹਾਂ ਦੇ ਪਸ਼ੂਆਂ ਨੂੰ ਆਪਣੇ ਘਰ ਰਖ ਲੈਂਦੇ ਹਨ ਅਤੇ ਇਨ੍ਹਾਂ ਕੋਲੋਂ ਪੈਸੇ ਲੈਕੇ ਛਡ ਦਿੰਦੇ ਹਨ । ਕੀ ਵਜ਼ੀਰ ਸਾਹਿਬ ਇਸ ਤੇ ਦੁਬਾਰਾ ਵਿਚਾਰ ਕਰਨ ਨੂੰ ਤਿਆਰ ਹਨ ?

**ਵਿਕਾਸ ਮੰਤਰੀ** : ਅਸਲ ਗਲ ਇਹ ਹੈ ਕਿ ਲੋਕ ਜਾਨਵਰ ਛਡ ਦਿੰਦੇ ਹਨ ਤਾਂਕਿ ਉਥੇ ਦੇ ਲੋਕਾਂ ਦੀਆਂ ਫਸਲਾਂ ਉਜਾੜੀਆਂ ਜਾਣ । ਮੈਂ ਪਰਸਨਲ ਤੌਰ ਤੇ ਡੀ. ਸੀ. ਸਾਹਿਬ ਨੂੰ ਕਿਹਾ ਸੀ ਅਤੇ ਫੇਰ ਉਨ੍ਹਾਂ ਤੋਂ ਪੁਛਿਆ ਸੀ । ਹਕੀਕਤ ਇਹ ਹੈ ਕਿ ਇਹ ਕਿਸੇ ਨਾ ਕਿਸੇ ਤਰ੍ਹਾਂ ਨਾਲ ਨਾਜਾਇਜ਼ ਤੌਰ ਤੇ ਜ਼ਮੀਨ ਤੇ ਕਬਜ਼ਾ ਕਰਨਾ ਚਾਹੁੰਦੇ ਹਨ ਅਤੇ ਇਹ ਨਾਜਾਇਜ਼ ਕਬਜ਼ੇ ਉਨ੍ਹਾਂ ਤੋਂ ਛੁਡਾਏ ਗਏ ਸਨ ।(ਵਿਘਨ)

[ਵਿਕਾਸ ਮੰਤਰੀ]

ਖਾਲਸਾ ਜੀ ਨੂੰ ਮੈਂ ਇਹ ਕਹਾਂਗਾ ਕਿ ਜਿਹੜੇ ਇਨ੍ਹਾਂ ਨੇ ਸਟੇ ਆਰਡਰ ਦਿਤੇ ਸਨ ਉਹ ਲੀਗਲ ਹੁੰਦੇ ਤਾਂ ਉਹ ਲੋਕ ਨਿਕਲਦੇ ਨਾ ।

**ਸਰਦਾਰ ਬਸੰਤ ਸਿੰਘ ਖਾਲਸਾ** : ਸਵਾਲ ਜ਼ਮੀਨ ਤੇ ਨਾਜ਼ਾਇਜ਼ ਕਬਜ਼ੇ ਕਰਨ ਦਾ ਨਹੀਂ ਬਲਕਿ ਸਵਾਲ ਤਾਂ ਇਹ ਹੈ ਕਿ ਇਹ ਲੋਕ, ਗਰੀਬ ਰਾਜਪੂਤ ਲੋਕ, ਪਸ਼ੂ ਰਖਦੇ ਹਨ ਅਤੇ ਉਥੇ ਦੇ ਇੰਪਲਾਈਜ਼ ਮਲੋ ਮਲੀ ਇਨ੍ਹਾਂ ਦੇ ਪਸ਼ੂ ਪਕੜ ਲੈਂਦੇ ਹਨ ਅਤੇ ਉਨ੍ਹਾਂ ਕੋਲੋਂ ਪੈਸੇ ਲੈਕੇ ਛਡ ਦਿੰਦੇ ਹਨ । ਕੀ ਇਹ ਇਸ ਦੀ ਦੁਬਾਰਾ ਇਨਕੁਆਇਰੀ ਕਰਾਉਣਗੇ ?

**ਵਿਕਾਸ ਮੰਤਰੀ** : ਡੀ. ਸੀ. ਸਾਹਿਬ ਨੇ ਖੁਦ ਇਨਕੁਆਇਰੀ ਕੀਤੀ ਸੀ । ਇਸ ਤੋਂ ਵਧ ਜ਼ੁਮੇਵਾਰ ਅਫਸਰ ਹੋਰ ਕੌਣ ਹੋ ਸਕਦਾ ਹੈ ਪਰ ਫੇਰ ਵੀ ਖਾਲਸਾ ਜੀ ਇਹ ਸਮਝਦੇ ਹਨ ਕਿ ਇਨ੍ਹਾਂ ਲੋਕਾਂ ਨਾਲ ਧੱਕਾ ਹੋ ਰਿਹਾ ਹੈ । ਜੇ ਧਕੇ ਨਾਲ ਕਾਂਜੀ ਹਾਊਸ ਵਿਚੋਂ ਪਸ਼ੂਆਂ ਨੂੰ ਲਿਜਾਣਗੇ ਤਾਂ ਇਹ ਨਹੀਂ ਕਰਨ ਦਿਆਂਗੇ ।

**ਚੌਧਰੀ ਜਗਤ ਰਾਮ** : ਇਹ ਗਰੀਬ ਰਾਜਪੂਤ ਹਨ ਜਾਂ ਜੱਟ ਹਨ ?

**Mr. Speaker** : Not allowed.

---

## STARRED QUESTIONS AND ANSWERS

Starred Question No. 162—*

**Mr. Speaker** : Reply to Starred Question No. 162 has not been received.

---

### CIRCULAR ISSUED BY THE D. P. I. TO THE DISTRICT EDUCATION OFFICERS, AND BLOCK EDUCATION OFFICERS.

---

*196. 1. Comrade Satya Pal Dang
2. Comrade Jangir Singh Joga
: Will the Minister for Education be pleased to state :—

(a) whether in the month of October, 1968, the Assistant Director (Books) on behalf of the D. P. I. issued a circular letter to the D.E.O.s. and B.D.Os. in the State pointing out that the Headmaster of any Delhi Pattern School in the State could not be suspended without prior permission of the Department;

---

*Starred Question No. 162 and reply thereto appear in the Punjab Vidhan Sabha debate dated 11th May, 1972.

(b) the names of the Headmasters, if any, who have been suspended after the issue of the said letter with prior permission;

(c) the names of the Headmasters who have been suspended without the prior permission of the Department; and the action taken by the Government against the Managements concerned ?

ਸਰਦਾਰ ਉਮਰਾਓ ਸਿੰਘ : (ੳ) ਹਾਂ ਜੀ ।

(ਅ) ਕੋਈ ਨਹੀਂ ।

(ੲ) ਸੂਚੀ ਸੰਸਦ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਸਰਕਾਰ ਪੱਧਰ ਤੇ ਇਸ ਸਟੇਜ ਤੇ ਕੋਈ ਕਾਰਵਾਈ ਕਰਨਾ ਸੰਭਵ ਨਹੀਂ ।

[(a) Yes please.

(b) Nil.

(c) The statement is laid on the Table of the House, No. action is possible to be taken at Government level at this stage.)]

LIST

| Sr. No. | Name of the Headmasters, who have been suspended without the prior permission of the Department |
|---|---|
| 1. | Shri Prem Kumar Malhotra, Principal, S. S. D. H. Sec. School, Bhatinda. |
| 2. | Shri Madan Lal Sharma, Headmaster, Gandhi Memorial High School, Amritsar. |
| 3. | Shrimati Krishna Obrai, Headmistress, S. D. Phullerwan Girls High School, Jullundur City. |
| 4. | Shrimati Bimla Bhandari, Headmistress, Arya Girls H. S., School, Btala. |
| 5. | Shri Gurdip Singh, Principal, Khalsa Higher Secondary School, Batala. |
| 6. | Bibi Krishna Nanda, Headmistress, Sarswati Girls High School, Pathankot. |
| 7. | Shri Shangara Singh, Headmaster, Vidya Peeth High School. Gurdaspur. |
| 8. | Shri Krishan Lal, Headmaster, Public High School, Binewal. |
| 9. | Shri Bikram Singh, Headmaster, Bharat High School, Totoal Majra. |
| 10. | Shri Rattan Lal, Principal, Dr. Hari Ram Higher Secondary, School Datarpur. |
| 11. | Shri T. N. Azhar, Principal, C. N. Higher Secondary School Kurali. |

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, 1968 ਵਿਚ ਸਰਕਾਰ ਨੇ ਇਕ ਸਰਕੂਲਰ ਕੱਢਿਆ ਸੀ ਕਿ ਜਿਹੜੀਆਂ ਮੈਨੇਜਮੈਂਟਸ 95% ਗਰਾਂਟ ਸਰਕਾਰ ਕੋਲੋਂ ਲੈਂਦੀਆਂ ਹਨ, ਉਹ ਕਿਸੇ ਹੈਡਮਾਸਟਰ ਨੂੰ ਬਿਨਾਂ ਆਗਿਆ ਤੋਂ ਸਸਪੈਂਡ ਨਹੀਂ ਕਰ ਸਕਦੀਆਂ। ਮਨਿਸਟਰ ਸਾਹਿਬ, ਨੇ ਮੰਨਿਆ ਹੈ ਕਿ ਆਗਿਆ ਤਾਂ ਕਿਸੇ ਨੇ ਇਨ੍ਹਾਂ ਕੋਲੋਂ ਨਹੀਂ ਲਈ। ਸਪੀਕਰ ਸਾਹਿਬ, ਘੱਟੋ ਘੱਟ 11 ਹੈਡਮਾਸਟਰ ਸਸਪੈਂਡ ਕੀਤੇ ਗਏ ਬਿਨਾਂ ਸਰਕਾਰ ਦੀ ਆਗਿਆ ਦੇ। ਪਰ ਇਹ ਕਹਿੰਦੇ ਹਨ ਕਿ ਕਾਰਵਾਈ ਕਰਨੀ ਅਸੀਂ ਮੁਨਾਸਿਬ ਨਹੀਂ ਸਮਝਦੇ। ਜੇ ਇਨ੍ਹਾਂ ਨੇ ਕਾਰਵਾਈ ਨਹੀਂ ਕਰਨੀ ਤਾਂ ਮੈਂ ਪੁੱਛਦਾ ਹਾਂ ਕਿ ਉਹ ਸਰਕੂਲਰ ਕਿਉਂ ਕੱਢਿਆ ਕਿ ਬਿਨਾਂ ਆਗਿਆ ਦੇ ਕਿਸੇ ਨੂੰ ਸਸਪੈਂਡ ਨਾ ਕੀਤਾ ਜਾਵੇ। ਪਰ ਜੇ ਉਹ ਸਸਪੈਂਡ ਕਰਦੇ ਹਨ ਤਾਂ ਸਰਕਾਰ ਕਹਿੰਦੀ ਹੈ ਕਿ ਕੋਈ ਕਾਰਵਾਈ ਨਹੀਂ ਕਰਨੀ। ਇਸ ਦੇ ਬਾਰੇ ਵਜ਼ੀਰ ਸਾਹਿਬ ਦੱਸਣ ?

**ਸਿਖਿਆ ਮੰਤਰੀ** : ਸਰਕੂਲਰ 1968 ਵਿਚ ਕੱਢਿਆ ਗਿਆ। ਫਿਰ ਸਦਨ ਵਿਚ ਪੰਜਾਬ ਏਡਿਡ ਸਕੂਲਜ਼ ਸਕਿਉਰਿਟੀ ਆਫ ਸਰਵਿਸ ਐਕਟ, 1969 ਵਿਚ ਬਣਿਆ। ਉਸ ਐਕਟ ਵਿਚ ਇਹ ਹੈ ਕਿ ਜਦੋਂ ਕਿਸੇ ਹੈਡਮਾਸਟਰ ਦੀ ਸਰਵਿਸ ਟਰਮੀਨੇਟ ਹੋ ਜਾਂਦੀ ਹੈ ਤਾਂ ਉਸ ਦੀ ਅਪੀਲ ਡੀ. ਸੀ. ਕੋਲ ਆਉਂਦੀ ਹੈ ਪਰ ਉਸਦੀ ਸਸਪੈਨਸ਼ਨ ਦੇ ਮੁਤੱਲਕ ਉਸ ਵਿਚ ਕੋਈ ਪਰੋਵੀਜ਼ਨ ਨਹੀਂ ਹੈ। ਇਸ ਕਰਕੇ ਜਿੰਨੇ ਵੀ ਸਸਪੈਨਸ਼ਨ ਦੇ ਕੇਸ ਹਨ ਉਹ ਇਸ ਐਕਟ ਦੀ ਜੁਰਿਸਡਿਕਸ਼ਨ ਵਿਚ ਨਹੀਂ ਆਉਂਦੇ। ਇਸ ਲਈ ਐਕਟ ਵਿਚ ਅਮੈਂਡਮੈਂਟ ਦੀ ਲੋੜ ਹੈ।

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਹਕੀਕਤ ਹੈ ਕਿ ਸਰਕਾਰ ਦੀ ਇਸ ਬੇਵੱਸੀ ਦਾ ਫਾਇਦਾ ਉਠਾਕੇ ਕਿ ਸਰਕਾਰ ਕੋਲ ਕੋਈ ਅਖਤਿਆਰ ਨਹੀਂ ਹਨ ਕਿ ਉਹ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕਰ ਸਕੇ, ਇਹ 11 ਹੈਡਮਾਸਟਰ ਜਿਹੜੇ ਸਸਪੈਂਡ ਕੀਤੇ ਗਏ ਉਨ੍ਹਾਂ ਵਿਚੋਂ ਕਿਸੇ ਨੂੰ 6 ਮਹੀਨੇ ਤੋਂ ਅਤੇ ਕਿਸੇ ਨੂੰ 3 ਸਾਲ ਤੋਂ ਇਹ ਪ੍ਰਾਈਵੇਟ ਮੈਨੇਜਮੈਂਟਸ ਸਬਸਿਸਟੈਂਸ ਅਲਾਉਂਸ ਨਹੀਂ ਦਿੰਦੀਆਂ ? ਇਨਕੁਆਇਰੀ ਜਾਣ ਕੇ ਮੁਕੰਮਲ ਨਹੀਂ ਕਰਦੇ ਅਤੇ ਜਾਣਕੇ ਲਮਕਾਈ ਜਾਂਦੇ ਹਨ ਤਾਕਿ ਉਹ ਭੁੱਖੇ ਛੱਡਕੇ ਚਲੇ ਜਾਣ। ਇਸ ਲਈ ਕੀ ਮਨਿਸਟਰ ਸਾਹਿਬ ਕਾਨੂੰਨ ਵਿਚ ਮੁਨਾਸਿਬ ਤਰਮੀਮ ਕਰਨਗੇ ?

ਸਿਖਿਆ ਮੰਤਰੀ: ਇਹ ਜਿਹੜਾ ਐਕਟ ਬਣਾਇਆ ਗਿਆ ਸੀ ਇਹ ਇਸ ਦੇ ਵਿਚ ਕਮੀ ਸੀ। ਇਹ ਮਾਮਲਾ ਸਾਡੇ ਵਿਚਾਰ ਅਧੀਨ ਹੈ। ਇਸ ਦੇ ਮੁਤੱਲਕ ਅਸੀਂ ਖਾਸ ਧਿਆਨ ਦੇ ਰਹੇ ਹਾਂ ਕਿ ਜਦ ਸਸਪੈਨਸ਼ਨ ਹੋ ਜਾਵੇ ਉਸ ਦੇ ਬਾਅਦ ਐਕਟ ਵਿਚ ਐਸੀ ਕੋਈ ਪਰੋਵੀਜ਼ਨ ਕੀਤੀ ਜਾਵੇ ਜਿਸ ਦੇ ਨਾਲ ਕਿ ਹੈਡਮਾਸਟਰਾਂ ਅਤੇ ਟੀਚਰਾਂ ਨਾਲ ਜਿਹੜੀ ਅਨਨਸੈਸਰੀ ਹੈਰਾਸਮੈਂਟ ਹੁੰਦੀ ਹੈ ਉਹ ਨਾ ਹੋਵੇ।

ਸ੍ਰੀ ਪ੍ਰਤਾਪ ਚੰਦ: ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜਾ ਇਹ ਸਰਵਿਸ ਸਕਿਉਰਟੀ ਐਕਟ ਇਨ੍ਹਾਂ ਨੇ ਪਾਸ ਕੀਤਾ ਹੈ, ਉਸ ਥੱਲੇ ਰੂਲਜ਼ ਕਿਉਂ ਨਹੀਂ ਬਣੇ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਰੂਲਜ਼ ਕਦੋਂ ਤੱਕ ਬਣ ਜਾਣਗੇ ਤਾਕਿ ਹੋਰ ਜਿਹੜੇ ਇਸ ਤਰ੍ਹਾਂ ਸਕੂਲ ਹਨ ਉਨ੍ਹਾਂ ਵਿਚ ਟੀਚਰਾਂ ਨੂੰ ਕੋਈ ਤਕਲੀਫ ਨਾ ਹੋਵੇ ?

ਸਿਖਿਆ ਮੰਤਰੀ: ਮੈਂ ਦੇਖ ਲਵਾਂਗਾ ਅਤੇ ਜੇ ਰੂਲਜ਼ ਨਾ ਬਣੇ ਹੋਏ ਤਾਂ ਬਣਵਾ ਕੇ ਜਲਦੀ ਹੀ ਸਰਕੂਲੇਟ ਕਰਵਾ ਦਿਆਂਗਾ।

ਕਾਮਰੇਡ ਸੱਤਪਾਲ ਡਾਂਗ: ਕੀ ਇਹ ਹਕੀਕਤ ਹੈ ਕਿ ਅਗਰ ਕੋਈ ਮੈਨੇਜਮੈਂਟ ਕਿਸੇ ਟੀਚਰ ਨੂੰ ਸਸਪੈਂਡ ਕਰਕੇ ਇਨਕੁਆਇਰੀ ਪੈਂਡਿੰਗ ਰੱਖਦੀ ਹੈ ਅਤੇ ਉਸ ਨੂੰ ਸਬਸਿਸਟੈਂਸ ਅਲਾਊਂਸ ਦੇਣਾ ਚਾਹੇ ਤਾਂ ਉਸ ਖਰਚੇ ਦੇ ਲਈ ਗੌਰਮਿੰਟ ਕੋਈ ਗਰਾਂਟ ਨਹੀਂ ਦਿੰਦੀ ?

ਸਿਖਿਆ ਮੰਤਰੀ: ਇਸ ਬਾਰੇ ਇਹ ਨੋਟਿਸ ਦੇ ਦੇਣ । ਬਾਕੀ ਸਸਪੈਨਸ਼ਨ ਦੇ ਮੁਤੱਲਕ ਮੈਂ ਦੱਸਿਆ ਹੈ ਕਿ ਪੰਜਾਬ ਏਡਿਡ ਸਕੂਲ ਸਕਿਉਰਿਟੀ ਆਫ ਸਰਵਿਸ ਐਕਟ, 1969 ਬਣਿਆ ਹੈ ਅਤੇ ਉਸ ਐਕਟ ਵਿਚ ਸਸਪੈਨਸ਼ਨ ਦੇ ਮੁਤਲੱਕ ਕੋਈ ਪਰੋਵੀਜ਼ਨ ਨਹੀਂ ਹੈ । ਐਕਟ ਵਿਚ ਇਹ ਪਰੋਵੀਜ਼ਨ ਨਾ ਹੋਣ ਕਰਕੇ ਜਿੰਨੇ ਵੀ ਪਹਿਲਾਂ ਰੂਲ ਬਣੇ ਸੀ ਸਿਕਿਉਰਿਟੀ ਦੇ ਮੁਤੱਲਕ ਉਹ ਸਾਰੇ ਇਨਫਰਚੂਉਸ ਹੋ ਗਏ । ਪਰ ਇਸ ਤੇ ਵੀ ਵਿਚਾਰ ਕਰ ਲਵਾਂਗੇ ।

ਸਰਦਾਰ ਗੁਰਬੰਤਾ ਸਿੰਘ: ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜੇ ਕਿਸੇ ਮਾਸਟਰ ਨੂੰ ਜਾਂ ਹੈਡਮਾਸਟਰ ਨੂੰ ਕਿਸੇ ਸਕੂਲ ਦੀ ਮੈਨੇਜਮੈਂਟ ਕੱਢ ਦੇਵੇ ਤਾਂ ਉਸ ਦੀ ਅਪੀਲ ਡੀ.ਸੀ. ਕੋਲ ਕੀਤੀ ਜਾਂਦੀ ਹੈ ਪਰ ਉਹ ਉਸ ਅਪੀਲ ਨੂੰ ਛੇ, ਛੇ ਜਾਂ ਅੱਠ, ਅੱਠ ਮਹੀਨੇ ਪੈਂਡਿੰਗ ਰੱਖਦੇ ਹਨ । ਇਸ ਲਈ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਡਿਪਟੀ ਕਮਿਸ਼ਨਰਾਂ ਨੂੰ ਕੋਈ ਇਹੋ ਜਿਹੀ ਹਦਾਇਤ ਕਰਨਗੇ ਕਿ ਜਦ ਕੋਈ ਡਿਪਟੀ ਕਮਿਸ਼ਨਰ ਕੋਲ ਕੋਈ ਇਹੋ ਜਿਹੀ ਸ਼ਿਕਾਇਤ ਆਈ ਹੋਵੇ ਤਾਂ ਉਸ ਨੂੰ ਵਿਦਿਨ ਮੰਥ ਸੈਟਲ ਕਰ ਲਿਆ ਜਾਵੇ ?

ਸਿਖਿਆ ਮੰਤਰੀ: ਜਿੰਨਾ ਚਿਰ ਐਕਟ ਵਿਚ ਪਰੋਵੀਜ਼ਨ ਨਾ ਹੋਵੇ ਉਦੋਂ ਤੱਕ ਇਹ ਨਹੀਂ ਹੋ ਸਕਦਾ ਅਤੇ ਨਾ ਹੀ ਉਦੋਂ ਤੱਕ ਗੌਰਮਿੰਟ ਵਲੋਂ ਕੋਈ ਹਦਾਇਤ ਕੀਤੀ ਜਾ ਸਕਦੀ ਹੈ । ਪਰ ਕਿਉਂਕਿ ਮਾਸਟਰ ਜੀ ਨੇ ਇਸ ਮਾਮਲੇ ਵੱਲ ਧਿਆਨ ਦਿਵਾਇਆ ਹੈ, ਇਸ ਕਰਕੇ ਇਹ ਮਾਮਲਾ ਧਿਆਨ ਯੋਗ ਹੈ । ਇਸ ਦੇ ਵਾਸਤੇ ਅਸੀਂ ਕੋਈ ਐਸਾ ਢੰਗ ਲੱਭਾਂਗੇ ਜਿਸ ਦੇ ਨਾਲ ਟੀਚਰਜ਼ ਜਾਂ ਹੈਡਮਾਸਟਰਜ਼ ਦੇ ਇਸ ਕਿਸਮ ਦੇ ਕੇਸ ਅਨਨਸੈਸਰੀ ਪੈਂਡਿੰਗ ਨਾ ਰਹਿਣ ।

ਕਾਮਰੇਡ ਸੱਤ ਪਾਲ ਡਾਂਗ: ਸਪੀਕਰ ਸਾਹਿਬ, ਇਨ੍ਹਾਂ ਨੇ ਮੈਨੇਜਮੈਂਟਸ ਨੂੰ ਯਰਕਾਉਣ ਲਈ ਇਹ ਐਕਟ ਬਣਾਇਆ ਸੀ ਤੇ ਜੇ ਉਹ ਨਹੀਂ ਜਰਕਦੇ ਤਾਂ ਇਹ ਆਪ ਯਰਕ ਜਾਣ (ਹਾਸਾ) (ਵਿਘਨ)

ESTABLISHMENT OF A UNIVERSITY AT JULLUNDUR

*300. **Acharya Prithvi Singh Azad**: Will the Minister for Education be pleased to state whether there is any proposal at present under the consideration of the Government to establish a University at Jullundur, if so, the time by which it is likely to be established?

**Sardar Umrao Singh**: No.

[ਨਹੀਂ ਜੀ ।]

आचार्य पृथ्वी सिंह आजाद : क्या यह ठीक है कि 17 अप्रैल, 1970 को डाक्टर वी. के. आर. वी. राव, जो उस समय के यूनियन ऐजूकेशन मिनिस्टर थे, ने पार्लियामैंट में स्टेटमेंट दिया था कि अमृतसर और जालंधर में दो यूनिवर्सिटियों के लिए प्रोपोजल पंजाब के गवर्नर ने 1968 में उनको भेजी थी ?

ਸਿਖਿਆ ਮੰਤਰੀ : ਸਪੀਕਰ ਸਾਹਿਬ, ਇਹ ਲੋਕ ਸਭਾ ਦੇ ਬਿਆਨ ਦਾ ਜ਼ਿਕਰ ਆਇਆ ਹੈ । ਜਿਥੋਂ ਤੱਕ ਪੰਜਾਬ ਸਰਕਾਰ ਦੀ ਪਾਲਿਸੀ ਦਾ ਤੁਅਲਕ ਹੈ ਉਹ ਮੈਂ ਦੱਸੀ ਹੈ ਇਹ 1968 ਦੀ ਗੱਲ ਕਰਦੇ ਹਨ ਇਸ ਨੂੰ ਚਾਰ ਸਾਲ ਹੋ ਗਏ ਹਨ । ਇਨ੍ਹਾਂ ਚਾਰ ਸਾਲਾਂ ਦੇ ਦੌਰਾਨ ਸਰਕਾਰ ਨੇ ਫੈਸਲਾ ਕੀਤਾ ਕਿ ਗੁਰੂ ਨਾਨਕ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਬਣਾਈ ਜਾਵੇਗੀ, ਸੋ ਉਹ ਬਣ ਗਈ ਹੈ ।

श्री बलराम : स्पीकर साहिब, क्या मिनिस्टर साहिब बतायेंगे कि क्या यह मनापली बनती जा रही है कि बड़े बड़े शहरों मे यूनीवर्सिटियां बन रही हैं और दूसरे शहरों या इलाकों में नहीं बन रहीं ?

ਸਿਖਿਆ ਮੰਤਰੀ : ਜਦ ਨਵੀਂ ਯੂਨੀਵਰਸਿਟੀ ਖੋਲ੍ਹੀ ਜਾਵੇਗੀ ਤਾਂ ਜਿਹੜੀ ਗੱਲ ਸ੍ਰੀ ਬਲਰਾਮ ਜੀ ਨੇ ਕਹੀ ਹੈ ਇਸ ਗੱਲ ਨੂੰ ਵੀ ਵਿਚਾਰ ਅਧੀਨ ਰੱਖਿਆ ਜਾਵੇਗਾ । (ਹਾਸਾ)

ਕਾਮਰੇਡ ਸੱਤ ਪਾਲ ਡਾਂਗ: ਕੀ ਪੰਜਾਬ ਦੀ ਆਬਾਦੀ ਦੀ ਬਿਨਾਂ ਤੇ, ਉਥੋਂ ਦੀ ਗਿਣਤੀ ਨੂੰ ਸਾਹਮਣੇ ਰੱਖਕੇ ਮੈਰਿਟ ਤੇ ਵੀ ਕੋਈ ਯੂਨੀਵਰਸਿਟੀ ਬਣਾਉਣੀ ਜਸਟੀਫਾਈਡ ਹੋਵੇਗੀ ਅਤੇ ਕੀ ਸਰਕਾਰ ਇਸ ਗੱਲ ਦੀ ਐਸ਼ੋਰੈਂਸ ਦੇਵੇਗੀ ਕਿ ਜਿਹੜੇ ਬੈਕਵਰਡ ਏਰੀਆਜ਼ ਹਨ ਅਤੇ ਜਿਥੋਂ ਮੌਜੂਦਾ ਯੂਨੀਵਰਸਿਟੀਜ਼ ਦੂਰ ਹਨ ਜਿਸ ਤਰ੍ਹਾਂ ਸੰਗਰੂਰ ਅਤੇ ਹੁਸ਼ਿਆਰਪੁਰ ਆਦਿ ਦੇ ਜ਼ਿਲ੍ਹੇ ਹਨ ਉਥੇ ਵੀ ਯੂਨੀਵਰਸਿਟੀ ਬਣਾਉਣ ਲਈ ਪਹਿਲ ਦਿਤੀ ਜਾਵੇਗੀ ?

ਮੁੱਖ ਮੰਤਰੀ: ਜਿਥੋਂ ਤੱਕ ਯੂਨੀਵਰਸਿਟੀਜ਼ ਦਾ ਸਵਾਲ ਹੈ ਪਹਿਲੀਆਂ ਸਰਕਾਰਾਂ ਨੇ ਜੋ ਫੈਸਲੇ ਕੀਤੇ ਮੈਂ ਉਨ੍ਹਾਂ ਸਾਰਿਆਂ ਨੂੰ ਗਲਤ ਨਹੀਂ ਸਮਝਦਾ । ਲੇਕਿਨ ਜਿਸ ਤਰ੍ਹਾਂ ਕਿਹਾ ਗਿਆ ਹੈ ਕਿ ਪੰਜਾਬ ਦੀ ਆਬਾਦੀ ਦਾ ਲਿਹਾਜ਼ ਰੱਖਕੇ ਕੀ ਉਥੇ ਯੂਨੀਵਰਸਿਟੀ ਦਿੱਤੀ ਜਾਵੇਗੀ ਤਾਂ ਇਸ ਸਬੰਧ ਵਿਚ ਮੇਰੀ ਅਰਜ਼ ਹੈ ਕਿ ਪੰਜਾਬ ਵਿਚ ਪਹਿਲਾਂ ਹੀ ਬਹੁਤ ਯੂਨੀਵਰਸਿਟੀਆਂ ਹਨ ਅਤੇ ਇਤਨੀ ਜਲਦੀ ਕਿਸੇ ਹੋਰ ਯੂਨੀਵਰਸਿਟੀ ਦੀ ਜ਼ਰੂਰਤ ਨਹੀਂ ਹੈ । ਯੂਨੀਵਰਸਿਟੀਆਂ ਬਣਾਉਣ ਦਾ ਰਿਵਾਜ ਸਿਰਫ ਲੋਕਾਂ ਨੂੰ ਖੁਸ਼ ਕਰਨਾ ਅਤੇ ਕਿਸੇ ਪਰਟੀਕੂਲਰ ਸ਼ਖਸ਼ ਨੂੰ ਖੁਸ਼ ਕਰਨਾ ਰਿਹਾ ਹੈ । ਲੇਕਿਨ ਮੈਂ ਸਮਝਦਾ ਹਾਂ ਕਿ ਪੰਜਾਬ ਵਿਚ 5 ਹਜ਼ਾਰ ਪਿੰਡ ਐਸੇ ਹਨ ਜਿਥੇ ਕਿ ਪ੍ਰਾਇਮਰੀ ਸਕੂਲ ਨਹੀਂ ਹਨ । ਇਸ ਲਈ ਜੇ ਯੂਨੀਵਰਸਿਟੀਜ਼ ਵੱਲ ਧਿਆਨ ਦਿਤਾ ਜਾਵੇਗਾ ਤਾਂ ਫਿਰ ਇਹ ਨੀਤੀ ਠੀਕ ਨਹੀਂ । ਇਸ ਲਈ ਪਹਿਲਾਂ ਸਕੂਲਾਂ ਵੱਲ ਧਿਆਨ ਹੋਣਾ ਚਾਹੀਦਾ ਹੈ । ਪਰ ਜਿਹੜੇ ਫੈਸਲੇ ਹੋ ਚੁੱਕੇ ਹਨ ਯੂਨੀਵਰਸਿਟੀਆਂ ਨੂੰ ਅਸੀਂ ਛੇਤੀ ਤੋਂ ਛੇਤੀ ਤਰੱਕੀ ਵੱਲ ਲੈ ਜਾਵਾਂਗੇ । ਜਿਥੋਂ ਤੱਕ ਨਵੀਂ ਯੂਨੀਵਰਸਿਟੀ ਬਣਾਉਣ ਦੇ ਸਵਾਲ ਦੇ ਵਿਚਾਰ ਅਧੀਨ ਹੋਣ ਦਾ ਸਵਾਲ ਹੈ, ਇਹ ਇਸ ਵੇਲੇ ਨਹੀਂ ਹੈ । ਇਸ ਲਈ ਮੈਂ ਡਾਂਗ ਸਾਹਿਬ ਨੂੰ ਕਹਾਂਗਾਂ ਕਿ ਯੂਨੀਵਰਸਿਟੀਆਂ ਇਸ ਖਿਆਲ ਨਾਲ ਨਹੀਂ ਬਣਾਈਆਂ ਜਾਂਦੀਆਂ ਕਿ ਫਲਾਣਾ ਇਲਾਕਾ ਬੈਕਵਰਡ ਹੈ ਉਥੇ ਯੂਨੀਵਰਸਿਟੀ ਬਣਾਈ ਜਾਵੇ । ਇਸ ਲਈ ਜ਼ਿਆਦਾ ਯੂਨੀਵਰਸਿਟੀਜ਼ ਨਾਲੋਂ ਜ਼ਿਆਦਾ ਤੋਂ ਜ਼ਿਆਦਾ ਐਜੂਕੇਸ਼ਨਲ ਇਨਸਟੀਚਿਊਸ਼ਨਜ਼ ਦਾ ਨੇੜੇ ਹੋਣਾ ਜ਼ਰੂਰੀ ਹੈ ਤਾਂ ਹੀ ਉਥੋਂ ਵਿਦਿਆ ਪ੍ਰਾਪਤ ਕਰਕੇ ਯੂਨੀਵਰਸਿਟੀ ਨੂੰ ਪੋਸਟ ਗਰੈਜੂਏਟ ਮਿਲ ਸਕਦੇ ਹਨ ।

ਇਸ ਲਈ ਮੈਂ ਇਹ ਗੱਲ ਸਪੱਸ਼ਟ ਕਰਦਾ ਹਾਂ ਕਿ ਸਰਕਾਰ ਦਾ ਪਹਿਲਾ ਧਿਆਨ ਇਹ ਹੈ ਕਿ ਅਸੀਂ ਜੋ ਮੁੱਢਲੀ ਵਿਦਿਆ ਹੈ ਉਸ ਤੋਂ ਪੰਜਾਬੀਆਂ ਨੂੰ ਜਾਣੂ ਕਰਾ ਸਕੀਏ । (ਤਾੜੀਆਂ)

---

## Adjustment of B.Ed. Teachers

***241. Comrade Jangir Singh Joga**: Will the Minister for Education be pleased to state :-

(a) whether any action is being taken at present by the Government for adjusting the teachers who have passed the B.Ed. Examination while in service;

(b) if the reply to part (a) above be in the affirmative, the time by which the said teachers are likely to be adjusted;

(c) whether it is a fact that 33% posts have been reserved by the Department for adjusting the unadjusted B.Ed. teachers;

(d) whether all the unadjusted B.Ed. teachers are likely to be adjusted against the reserved quota of the said posts, if not, the reasons therefor;

(e) whether the Government is aware of the fact that the teachers who have attained the B.Ed. qualification in 1966 have not been adjusted so far;

(f) whether it is a fact that the unadjusted B.Ed. teachers who attained B.Ed. qualification in 1969 or in 1970 have been adjusted by the Department ?

**Sardar Umrao Singh**: (a&b) Yes. Twenty five percent posts in the cadre of Masters/Mistresses are reserved for those teachers who pass B.A. B.T./B.Ed. examination. These are filled on seniority cum-merit basis. All the teachers of this category cannot be promoted as such.

(c) The matter is under consideration.

(d) No, as explained in parts (a) & (b) above.

(e) Yes, this is not the case of adjustment, but that of promotion against the reserved share.

(f) Not all of them but only a few who have a higher merit-cum-seniority.

[(ਏ ਤੇ ਬੀ) ਹਾਂ ਜੀ ਮਾਸਟਰ/ਮਿਸਟ੍ਰੈਸਾਂ ਦੇ ਕਾਡਰ ਵਿਚ 25% ਆਸਾਮੀਆਂ ਉਨ੍ਹਾਂ ਅਧਿਆਪਕਾਂ ਲਈ ਰਿਜ਼ਰਵ ਹਨ ਜਿਹੜੇ ਬੀ.ਏ. ਬੀ.ਟੀ./ਬੀ.ਐਡ ਇਮਤਿਹਾਨ ਪਾਸ ਕਰਦੇ ਹਨ । ਇਹ ਸਿਨੀਅਰਤਾ ਤੇ ਮੈਰਿਟ ਦੇ ਆਧਾਰ ਤੇ ਭਰੀਆਂ ਜਾਂਦੀਆਂ ਹਨ । ਇਸ ਕੈਟੇਗਰੀ ਦੇ ਸਾਰੇ ਅਧਿਆਪਕਾਂ ਨੂੰ ਤਰੱਕੀ ਨਹੀਂ ਦਿੱਤੀ ਜਾ ਸਕਦੀ ।

(ਸੀ) ਮਾਮਲਾ ਵਿਚਾਰ ਅਧੀਨ ਹੈ ।

(ਡੀ) ਨਹੀਂ ਜੀ, ਜਿਵੇਂ ਭਾਗ 'ਏ' ਤੇ 'ਬੀ' ਵਿਚ ਦਸਿਆ ਹੈ ।

(ਈ) ਹਾਂ ਜੀ, ਪਰ ਇਹ ਐਡਜਸਟਮੈਂਟ ਦਾ ਕੇਸ ਨਹੀਂ ਹੈ ਬਲਕਿ ਇਹ ਰੀਜ਼ਰਵਡ ਹਿਸੇ ਤੇ ਤਰੱਕੀ ਦਾ ਕੇਸ ਹੈ ।

(ਐਫ) ਸਾਰੇ ਨਹੀਂ ਬਲਕਿ ਕੁਝ ਕਰਮਚਾਰੀ ਜਿਹੜੇ ਉਚੇਚਾ ਮੈਰਿਟ ਤੇ ਸਿਨੀਆਰਤਾ ਰਖਦੇ ਹਨ ।]

ਕਾਮਰੇਡ ਸੱਤ ਪਾਲ ਡਾਂਗ: ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਇਲਮ ਹੈ ਕਿ ਜਿਹੜੇ ਅਨਐਡਜਸਟਿਡ ਟੀਚਰਾਂ ਨੂੰ ਐਡਜਸਟ ਕਰਨ ਦਾ ਜਾਂ ਸਿਲੈਕਸ਼ਨ ਕਰਨ ਦਾ ਫਾਰਮੂਲਾ ਇਨ੍ਹਾਂ ਨੇ ਬਣਾਇਆ ਹੋਇਆ ਹੈ ਉਹ ਬੋਗਸ ਹੈ ਕੀ ਇਹ ਠੀਕ ਹੈ ਕਿ ਸਰਕਾਰ ਲੋਕਾਂ ਨੂੰ ਦੱਸਣ ਤੋਂ ਗੁਰੇਜ਼ ਕਰਦੀ ਹੈ ਕਿ ਜਿਹੜੀ ਸਿਲੈਕਸ਼ਨ ਹੁੰਦੀ ਹੈ ਉਸ ਦੇ ਵਿਚ ਡਿਸਕਰੀਮੀਨੇਸ਼ਨ ਹੁੰਦੀ ਹੈ। ਕੀ ਇਹ ਠੀਕ ਹੈ ਕਿ ਇਹ ਹਾਈਕੋਰਟ ਦੀ ਜੱਜਮੈਂਟ ਨੂੰ ਵਾਇਉਲੇਟ ਕਰਦੇ ਹਨ ?

ਸਿਖਿਆ ਮੰਤਰੀ: ਮੈਨੂੰ ਉਹ ਫਾਰਮੂਲਾ ਦੱਸਣ ਵਿਚ ਕੋਈ ਇਤਰਾਜ਼ ਨਹੀਂ ਹੈ। ਇਸ ਦੀ ਬਾਬਤ ਦੱਸਦਾ ਹਾਂ ਕਿ ਟੀਚਰਜ਼ ਦੀ ਸਰਵਿਸ ਦੇ ਲਿਹਾਜ਼ ਨਾਲ ਹਰ ਸਾਲ ਦਾ ਇਕ ਨੰਬਰ ਗਿਣਿਆ ਜਾਂਦਾ ਹੈ ਫਿਰ ਜਦ ਉਹ ਬੀ.ਟੀ. ਆਦਿ ਕਰਦੇ ਹਨ ਤਾਂ ਉਸ ਪੀਰੀਅਡ ਦਾ ਹਰ ਸਾਲ ਦਾ ਇਕ ਨੰਬਰ ਗਿਣਿਆ ਜਾਂਦਾ ਹੈ। ਸੋ ਇਸ ਤਰ੍ਹਾਂ ਇਹ ਕੀਤਾ ਜਾਂਦਾ ਹੈ। ਹਾਈਕੋਰਟ ਦੀ ਜੱਜਮੈਂਟ ਦੇ ਮੁਤੱਲਕ ਜੋ ਇਨ੍ਹਾਂ ਨੇ ਮੇਰੇ ਨੋਟਿਸ ਵਿਚ ਗੱਲ ਲਿਆਂਦੀ ਹੈ ਜੇ ਉਸ ਦੇ ਵਿਰੁਧ ਕੁਝ ਹੋਇਆ ਹੋਵੇ ਤਾਂ ਉਸ ਤੇ ਗੌਰ ਕਰਾਂਗੇ।

ਸ੍ਰੀ ਪ੍ਰੇਮ ਗੁਪਤਾ: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ 1966 ਤੋਂ ਬਾਦ ਕਿਤਨੇ ਵਾਰ ਹੀ ਫਾਰਮੂਲਾ ਚੇਂਜ ਹੋਇਆ। ਜਦੋਂ ਵੀ ਕਦੇ ਐਡਜਸਟਮੈਂਟ ਟੀਚਰਾਂ ਦੀ ਹੁੰਦੀ ਹੈ ਸਰਕਾਰ ਨੇ ਉਸ ਵੇਲੇ ਇਸ ਢੰਗ ਨਾਲ ਫਾਰਮੂਲਾ ਬਣਾ ਲਿਆ ਜਿਸ ਨਾਲ ਜਿਹੜੇ ਪੁਰਾਣੇ ਕੇਸਿਜ਼ ਹੁੰਦੇ ਹਨ ਉਹ ਰਹਿ ਜਾਂਦੇ ਹਨ। ਕਈ ਟੀਚਰਜ਼ ਨੂੰ 20-20 ਸਾਲ ਬਾਦ ਗਰੇਡ ਮਿਲਿਆ ਹੈ ਪਰ ਜਿਹੜੇ 1960 ਜਾਂ 1962 ਦੇ ਕਈ ਕੇਸਿਜ਼ ਹਨ ਉਨ੍ਹਾਂ ਨੂੰ ਗਰੇਡ ਪਹਿਲਾਂ ਮਿਲ ਗਿਆ ਹੈ। ਕੀ ਮਨਿਸਟਰ ਸਾਹਿਬ ਕੋਈ ਇਕ ਫਾਰਮੂਲਾ ਬਣਾਉਣਗੇ ਤੇ ਉਸੇ ਤੇ ਹੀ ਸਟਰਿਕਟਲੀ ਅਮਲ ਕਰਨਗੇ ?

ਸਿਖਿਆ ਮੰਤਰੀ: ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿਚ ਕੀ ਕੁਝ ਹੋਇਆ ਅਤੇ ਕੀ ਕੁਝ ਨਹੀਂ ਹੋਇਆ, ਮੈਂ ਇਸ ਵਿਚ ਨਹੀਂ ਜਾਣਾ ਚਾਹੁੰਦਾ। ਅਗੇ ਵਾਸਤੇ ਮੈਂ ਹਾਊਸ ਨੂੰ ਇਹ ਅਸ਼ੋਰੈਂਸ ਦਿੰਦਾ ਹਾਂ ਕਿ ਇਕੋ ਹੀ ਫਾਰਮੂਲਾ ਬਣਾਇਆ ਜਾਵੇਗਾ ਅਤੇ ਪ੍ਰੋਮੋਸ਼ਨਜ਼ ਦੇਣ ਲਗਿਆਂ ਉਹੀ ਲਾਗੂ ਕੀਤਾ ਜਾਵੇਗਾ। (ਵਿਘਨ)

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ: ਕੀ ਸਿਖਿਆ ਮੰਤਰੀ ਮਹੋਦੇ ਟੀਚਰਜ਼ ਦੀ ਐਡਜਸਟਮੈਂਟ ਦੇ ਲਈ ਜਿਹੜੇ ਫਾਰਮੂਲੇ ਅਦਲਦੇ ਬਦਲਦੇ ਰਹੇ, ਉਹ ਅਤੇ ਜਿਹੜਾ ਫਾਰਮੂਲਾ ਇਨ੍ਹਾਂ ਨੇ ਨਵਾਂ ਬਣਾਉਣਾ ਹੈ ਉਹ ਹਾਊਸ ਦੀ ਮੇਜ਼ ਤੇ ਰਖਣਗੇ ?

ਸਿਖਿਆ ਮੰਤਰੀ: ਸਪੀਕਰ ਸਾਹਿਬ, ਜਦੋਂ ਫਾਰਮੂਲਾ ਬਣਾਇਆ ਜਾਵੇਗਾ, ਆਜ਼ਾਦ ਸਾਹਿਬ ਸਵਾਲ ਦੇ ਦੇਣ ਅਸੀਂ ਜ਼ਰੂਰ ਹਾਊਸ ਦੀ ਮੇਜ਼ ਤੇ ਰਖ ਦਿਆਂਗੇ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਹੁਣੇ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਸਾਨੂੰ ਫਾਰਮੂਲਾ ਦਸਣ ਤੋਂ ਕੋਈ ਗੁਰੇਜ਼ ਨਹੀਂ। ਪਰ ਜੋ ਇਥੇ ਦਸਿਆ ਹੈ ਉਹ ਕਮਪਲੀਟ ਕੁਝ ਨਹੀਂ ਦਸਿਆ, ਐਵੇਂ ਗੋਲ ਮੋਲ ਜਿਹੀ ਗੱਲ ਕੀਤੀ ਗਈ ਹੈ। ਕੀ ਮਨਿਸਟਰ ਸਾਹਿਬ ਜੋ ਫਾਰਮੂਲਾ ਇਸ ਵੇਲੇ ਲਾਗੂ ਹੈ ਜਿਸ ਦੇ ਆਧਾਰ ਤੇ ਪਿਛਲੀਆਂ ਸਿਲੈਕਸ਼ਨਜ਼ ਕੀਤੀਆਂ ਗਈਆਂ ਹਨ, ਉਹ ਸਦਨ ਦੀ ਮੇਜ਼ ਤੇ ਰਖਣ ਲਈ ਤਿਆਰ ਹਨ ?

ਸਿਖਿਆ ਮੰਤਰੀ : ਸਪੀਕਰ ਸਾਹਿਬ, ਇਸ ਦੇ ਲਈ ਨੋਟਿਸ ਦੇ ਦੇਣ । ਅਸੀਂ ਜਿਤਨੀਆਂ ਵੀ ਸਿਲੈਕਸ਼ਨਜ਼ ਕੀਤੀਆਂ ਹਨ ਉਹ ਕੋਈ ਸੀਕਰਟ ਨਹੀਂ । ਇਹ ਨੋਟਿਸ ਦੇ ਦੇਣ, ਅਸੀਂ ਜਵਾਬ ਦੇ ਦਿਆਂਗੇ ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਮੈਂ ਲਿਸਟ ਨਹੀਂ ਮੰਗੀ । ਮੈਂ ਤਾਂ ਫਾਰਮੂਲੇ ਬਾਰੇ ਕਿਹਾ ਹੈ ਕਿ ਕੀ ਉਹ ਫਾਰਮੂਲਾ ਹਾਊਸ ਦੀ ਮੇਜ਼ ਤੇ ਰਖਣਗੇ ?

ਸਿਖਿਆ ਮੰਤਰੀ : ਸਪੀਕਰ ਸਾਹਿਬ, ਫਾਰਮੂਲਾ ਦਸਣ ਵਿਚ ਸਾਨੂੰ ਕੀ ਇਤਰਾਜ਼ ਹੋ ਸਕਦਾ ਹੈ । ਮੈਂ ਇਹ ਪੜ੍ਹ ਕੇ ਸੁਣਾ ਦਿੰਦਾ ਹਾਂ ।

The reserved vacancies are filled by selecting candidates from amongst them, on seniority-cum-merit basis which is worked out on the following formula approved by Government in order to ensure fair selection :—

**Service as teacher**

| | |
|---|---|
| For every three years service as teacher. | one mark |
| A fraction of less than three years and more than 1½ years or 1½ years. | one mark |

**As B.T./B.Ed pass marks**

| | |
|---|---|
| For every one year from the date of passing B.T./B.Ed examination. | one mark |
| A fraction of less than one year or more than ½ year or ½ year. | one mark |

The experience is to be accounted for upto 31st March, 1971. In addition to the above percentage of B.A.B.T./B.Ed marks are also to be accounted for while preparing the merit list of the B.A.B.T./B.Ed teachers. The selection of the B.A.B.T./B.Ed teachers is made at the rate of 25% of the newly created posts (subject-wise).

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਅਨਐਡਜਸਟਿਡ ਬੀ.ਟੀਜ਼ ਨੂੰ ਐਡਜਸਟ ਕਰਨ ਵਾਸਤੇ ਕੋਈ ਸੀਨੀਆਰਟੀ ਦੀ ਮੈਰਿਟ ਬਣਾਈ ਜਾਵੇ ਤਾਂ ਸਾਰਿਆਂ ਨੂੰ ਵਿਚ ਮਿਲਾ ਕੇ ਬਣਾਈ ਜਾਵੇਗੀ । ਹਰ ਸੈਸ਼ਨ ਦੇ ਕੈਨਡੀਡੇਟਸ ਦੀ ਸਿਨੀਆਰਟੀ ਲਿਸਟ ਬਣਾ ਲੈਣ । ਪਹਿਲੇ ਕੈਨਡੀਡੇਟਸ ਨੂੰ ਟੋਲ ਤੋਂ ਲੈ ਕੇ ਇਕ ਪਰਮਾਨੈਂਟ ਲਿਸਟ ਬਣਾਉਣ ਤੇ ਕੋਈ ਵਿਚਾਰ ਕਰਨ ਤਾਂ ਕਿ ਇਨ੍ਹਾਂ ਕੈਨਡੀਡੇਟਸ ਦੀ ਪੋਜ਼ੀਸ਼ਨ ਪਤਾ ਲਗ ਸਕੇ ਅਤੇ ਕੋਈ ਕਨਫਿਊਜ਼ਨ ਨਾ ਹੋਵੇ ।(ਵਿਘਨ)

ਸਿਖਿਆ ਮੰਤਰੀ : ਸਪੀਕਰ ਸਾਹਿਬ, ਜਿਸ ਜਿਸ ਤਰ੍ਹਾਂ ਵੈਕੇਨਸੀਆਂ ਹੁੰਦੀਆਂ ਹਨ, 25% ਇਨ੍ਹਾਂ ਵਾਸਤੇ ਰਿਜ਼ਰਵ ਕੀਤੀਆਂ ਜਾਂਦੀਆਂ ਹਨ ਔਰ ਉਸ ਫਾਰਮੂਲੇ ਦੇ ਮੁਤਾਬਿਕ ਪ੍ਰਮੋਸ਼ਨਾਂ ਹੁੰਦੀਆਂ ਹਨ ।

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮੈਂ ਤਾਂ ਇਕ ਪਰਮਾਨੈਂਟ ਲਿਸਟ ਬਣਾਉਣ ਵਾਸਤੇ ਪੁਛਿਆ ਹੈ ਕਿ ਕੀ ਉਹ ਕੋਈ ਪਰਮਾਨੈਂਟ ਲਿਸਟ ਤਿਆਰ ਕਰਨਗੇ ਤਾਂ ਕਿ ਕੋਈ ਕਨਫਿਊਜ਼ਨ ਨਾ ਰਹੇ ? (ਵਿਘਨ)

ਚੌਧਰੀ ਰਾਮ ਸਿੰਘ: ਸਪੀਕਰ ਸਾਹਿਬ, ਜਿਹੜਾ ਮਨਿਸਟਰ ਸਾਹਿਬ ਨੇ 25% ਕੋਟੇ ਬਾਰੇ ਕਿਹਾ ਹੈ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ 25% ਤੋਂ ਵਧਾ ਕੇ 50% ਕਰ ਦੇਣਗੇ ਤਾਂ ਕਿ ਬਹੁਤ ਸਾਰੇ ਟੀਚਰਜ਼ ਐਡਜਸਟ ਹੋ ਸਕਣ ? (ਵਿਘਨ)

ਸਿਖਿਆ ਮੰਤਰੀ: ਸਪੀਕਰ ਸਾਹਿਬ, 25-30 ਹਜ਼ਾਰ ਟੀਚਰ ਜੇ. ਬੀ. ਟੀ. ਕਰੀ ਫਿਰਦੇ ਹਨ, ਚੌਧਰੀ ਰਾਮ ਸਿੰਘ ਜੀ ਨੂੰ ਉਨ੍ਹਾਂ ਦਾ ਵੀ ਖਿਆਲ ਕਰਨਾ ਚਾਹੀਦਾ ਹੈ। (ਵਿਘਨ)

ਕਾਮਰੇਡ ਰਾਜ ਕੁਮਾਰ: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਹੁਣੇ ਕਿਹਾ ਹੈ ਕਿ ਮੇਰੇ ਇਲਮ ਵਿਚ ਇਹ ਗਲ ਨਹੀਂ ਕਿ ਇਸ ਬਾਰੇ ਕੋਈ ਹਾਈ ਕੋਰਟ ਦੀ ਜਜਮੈਂਟ ਹੋਈ ਹੈ। ਉਹ ਅਜ ਦੀ ਟਰੀਬਿਊਨ ਨੂੰ ਪੜ੍ਹ ਕੇ ਹੀ ਦਸ ਦੇਣ। ਅੱਜ ਦੀ ਟਰੀਬਿਊਨ ਵਿਚ ਇਕ ਜਜਮੈਂਟ ਦਾ ਜ਼ਿਕਰ ਆਇਆ ਹੈ ਕਿ 200 ਟੀਚਰਾਂ ਦੀਆਂ ਰਿਟ ਪਟੀਸ਼ਨਜ਼ ਮਨਜ਼ੂਰ ਕਰ ਲਈਆਂ ਹਨ। (ਵਿਘਨ)

ਸਿਖਿਆ ਮੰਤਰੀ: ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਉਸ ਦੇ ਵਿਚ ਲਿਖਿਆ ਹੈ :

'It will be applicable to the State of Haryana'

ਕਾਮਰੇਡ ਸੱਤਪਾਲ ਡਾਂਗ: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਜੇ ਉਹ ਟਰੀਬਿਊਨ ਧਿਆਨ ਨਾਲ ਪੜ੍ਹਨ ਤਾਂ ਉਨ੍ਹਾਂ ਨੂੰ ਪਤਾ ਲਗ ਜਾਵੇਗਾ ਕਿ ਉਸ ਵਿਚ ਲਿਖਿਆ ਹੈ ਕਿ ਇਹ ਹਰਿਆਣਾ ਨੂੰ ਵੀ ਲਾਗੂ ਹੋਵੇਗੀ। (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ: ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਹਾਊਸ ਨੂੰ ਮਿਸਲੀਡ ਨਾ ਕਰਿਆ ਕਰਨ। (ਵਿਘਨ)

ਸਿਖਿਆ ਮੰਤਰੀ: ਸਪੀਕਰ ਸਾਹਿਬ, ਵੈਸੇ ਇਹ ਜਿਹੜੀ ਜਜਮੈਂਟ ਹੈ ਇਹ ਇਸ ਕੇਸ ਤੇ ਲਾਗੂ ਨਹੀਂ ਹੁੰਦੀ। ਜਿਨ੍ਹਾਂ ਨੇ ਆਪਣੀਆਂ ਆਪਣੀਆਂ ਅਪੀਲਾਂ ਕੀਤੀਆਂ ਹਨ ਉਨ੍ਹਾਂ ਦੇ ਬਾਰੇ ਆਰਡਰ ਹਨ। (ਵਿਘਨ)

ਕਾਮਰੇਡ ਸੱਤ ਪਾਲ ਡਾਂਗ: ਕੀ ਮਨਿਸਟਰ ਸਾਹਿਬ ਦਸਣਗੇ ਕਿ ਕੀ ਸਰਕਾਰ ਦੀ ਨੀਤੀ ਇਹੀ ਹੈ ਕਿ ਅਸੂਲ ਭਾਵੇਂ ਇਕ ਹੀ ਇਨਵਾਲਵਡ ਹੋਵੇ ਅਤੇ ਦੋ ਹਜ਼ਾਰ ਟੀਚਰ ਜੇ ਹਨ ਤਾਂ ਉਹ ਇਕਲੇ ਇਕਲੇ ਹਾਈ ਕੋਰਟ ਵਿਚ ਜਾਣ। (ਵਿਘਨ) ਇਕੋ ਬਿਨਾ ਤੇ ਕੇਸਿਜ਼ ਹਾਈ ਕੋਰਟ ਚਲੇ ਗਏ ਤੇ ਹਾਈ ਕੋਰਟ ਨੇ ਇਕੋ ਫੈਸਲਾ ਕੀਤਾ।

ਸਿਖਿਆ ਮੰਤਰੀ: ਸਪੀਕਰ ਸਾਹਿਬ, ਮੈਂ ਇਹ ਜਜਮੈਂਟ ਮੰਗਵਾ ਕੇ ਦੇਖ ਲਵਾਂਗਾ ਅਤੇ ਉਸ ਦੀ ਜੋ ਸਪਿਰਟ ਹੈ ਉਸ ਢੰਗ ਨਾਲ ਪ੍ਰੋਮੋਸ਼ਨਜ਼ ਲਈ ਰੂਲਜ਼ ਬਣਾਉਣ ਦਾ ਅਸੀਂ ਯਤਨ ਕਰਾਂਗੇ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ 25% ਆਸਾਮੀਆਂ ਰਿਜ਼ਰਵ ਕੀਤੀਆਂ ਗਈਆਂ ਹਨ । ਚਾਰ ਹਜ਼ਾਰ ਦੇ ਕਰੀਬ ਬੀ. ਟੀਜ਼ ਹਨ ਜਿਨ੍ਹਾਂ ਦੀਆਂ ਐਪਲੀਕੇਸ਼ਨਾਂ ਰਿਜੈਕਟ ਹੋਈਆਂ ਸਨ ਅਤੇ ਉਨ੍ਹਾਂ ਨੂੰ ਸਿਲੈਕਸ਼ਨ ਨਹੀਂ ਮਿਲੀ । ਉਨ੍ਹਾਂ ਚਾਰ ਹਜ਼ਾਰ ਵਿਚੋਂ 2 ਹਜ਼ਾਰ ਤੋਂ ਵੱਧ ਐਸੇ ਕੈਨਡੀਡੇਟਸ ਹਨ ਜਿਹੜੇ ਕਿ ਏਜ ਕਰਾਸ ਕਰ ਜਾਣਗੇ । ਕੀ ਮਨਿਸਟਰ ਸਾਹਿਬ ਇਸ ਗੱਲ ਦੀ ਐਸ਼ੋਰੈਂਸ ਦੇਣਗੇ ਕਿ ਇਹੋ ਜਿਹੇ ਕੈਂਡੀਡੇਟਸ ਜਿਹੜੇ ਏਜ ਕਰਾਸ ਕਰਨ ਵਾਲੇ ਹਨ, ਉਨ੍ਹਾਂ ਨੂੰ ਐਡਜਸਟ ਕੀਤਾ ਜਾਵੇਗਾ ?

ਸਿਖਿਆ ਮੰਤਰੀ : ਸਪੀਕਰ ਸਾਹਿਬ, ਇਹ ਤਾਂ ਇਸ ਸਵਾਲ ਵਿਚੋਂ ਅਰਾਈਜ਼ ਨਹੀਂ ਹੁੰਦਾ । (ਵਿਘਨ)

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਇਸੇ ਕਰਕੇ ਮੈਂ ਪਹਿਲਾਂ ਬੇਨਤੀ ਕੀਤੀ ਸੀ ਕਿ ਸੈਸ਼ਨ ਵਾਈਜ਼ ਸੀਨੀਆਰਟੀ ਵੇਲੇ ਇਨ੍ਹਾਂ ਗੱਲਾਂ ਦਾ ਧਿਆਨ ਰਖਿਆ ਜਾਵੇ ਤੇ ਇਕ ਪਰਮਾਨੈਂਟ ਲਿਸਟ ਬਣਾਈ ਜਾਵੇ ਤਾਂ ਕਿ ਕੋਈ ਕਨਫਿਊਜ਼ਨ ਨਾ ਰਹੇ ।

ਸਿਖਿਆ ਮੰਤਰੀ : ਕਨਫਿਊਜ਼ਨ ਤਾਂ ਪਿਛਲੇ ਪੰਜ ਸਾਲਾਂ ਵਿਚ ਭਾਵੇਂ ਕੋਈ ਰਿਹਾ ਹੋਵੇ । ਅਗੇ ਵਾਸਤੇ ਅਸੀਂ ਖਿਆਲ ਰਖਾਂਗੇ ਕਿ ਕੋਈ ਕਨਫਿਊਜ਼ਨ ਨਾ ਹੋਵੇ ।

## STARRED QUESTION NO. *284

**Mr. Speaker** : Extension has been asked for in respect of Starred Question No. 284.

---

## MUNICIPAL HOSPITAL, ABOHAR

***248 Shri Balram** : Will the Minister for Finance be pleased to state—

(a) whether the Government is aware of the fact that the present Municipal Hospital at Abohar which had initially been established to serve a population of about 25000 is at present serving a population of one lakh persons;

(b) if the answer to part (a) above be in the affirmative, whether there is any proposal under the consideration of the Government to take over the said hospital, so as to bring it under the direct control of the Government for providing the requisite facilities by upgrading this hospital to the level of the other upgraded hospitals in the State ;

(c) the details of the steps being taken by the Government to open new rural dispensaries in the Abohar region ?

**Shri Hans Raj Sharma** : (a) Yes, sir, The population of Abohar town has grown considerably since the hospital was established.

(b) There is no such proposal at present.

---

*Starred Question No. 284 and reply thereto appear in the Punjab Vidhan Sabha Debate dated 11-5-72.

(Minister for Finance)

(c) Under the scheme of Delinking of Dispensary Component from Primary Health Centre at present under consideration of Government, the Dispensary Component of Primary Health Centre Sitto Gunno and Khuikhera are proposed to be shifted to other places in the Blocks.

**श्री बल राम** : मैं मिनिस्टर साहिब से पूछना चाहता हूँ कि क्या वह सोचते हैं कि पापुलेशन के बढ़ जाने से बिमारियां अपने आप कम हो जाती हैं ? (विघ्न)

ਵਿੱਤ ਮੰਤਰੀ : ਇਹ ਤਾਂ ਮੈਟਰ ਆਫ ਓਪੀਨੀਅਨ ਹੈ, ਸਰ । ਕੋਈ ਸਵਾਲ ਪੁਛਣਾ ।

**श्री बलराम** : स्पीकर साहिब, अबोहर का जो हस्पताल है उसमें केवल एक ही सर्जन है और जब ज़रूरत पड़ती है तो उसको बाहर भेज दिया जाता है, क्या इस हस्पताल को अपग्रेड करके, ज़रूरत के मुताबिक और सहूलतें देने के लिये जलदी से जलदी सरकार कदम उठायेगी ?

ਵਿੱਤ ਮੰਤਰੀ : ਸਪੀਕਰ ਸਾਹਿਬ, ਇਹ ਜਿਹੜਾ ਹਸਪਤਾਲ ਹੈ ਇਹ ਮਿਊਂਸਪੈਲਟੀ ਦੇ ਅੰਡਰ ਹੈ ਔਰ ਮਿਊਂਸਪੈਲਟੀ ਵਲੋਂ ਇਸ ਕਿਸਮ ਦੀ ਕੋਈ ਰਿਕੁਐਸਟ ਨਹੀਂ ਆਈ । ਅਸੀਂ ਉਸ ਕਮੇਟੀ ਨੂੰ ਲਿਖਿਆ ਹੈ ਕਿ ਜੋ ਵੀ ਮਦਦ ਸਰਕਾਰ ਵਲੋਂ ਚਾਹੀਦੀ ਹੈ ਉਹ ਦਸੇ ਔਰ ਜੇ ਉਹ ਸ਼ਰਤਾਂ ਪੂਰੀਆਂ ਕਰ ਦੇਣ ਤਾਂ ਅਸੀਂ ਸਟੇਟ ਹਸਪਤਾਲ ਵੀ ਬਣਾ ਲਵਾਂਗੇ, (ਵਿਘਨ)

**श्री बलराम** : म्यूनिस्पल कमेटी ने ऐपलीकेशन भेजी हुई है कि स्टेट हस्पताल बनाया जाये और अगर नहीं भी आई हुई तो सरकार को ज़रूरत के मताबिक स्वयं कदम उठाने चाहिएं ।

**ਵਿੱਤ ਮੰਤਰੀ** : ਕੁਝ ਖਾਸ ਸ਼ਰਤਾ ਹੁੰਦੀਆਂ ਹਨ, ਅਗਰ ਉਹ ਪੂਰੀਆਂ ਕਰ ਦਿਤੀਆਂ ਜਾਣ ਤਾਂ ਅਸੀਂ ਕਰ ਦਿਆਂਗੇ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਮੈਂ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਰਾਜੋਕੇ ਵਿਚ 10 ਸਾਲਾਂ ਤੋਂ ਹੈਲਥ ਸੈਂਟਰ ਚਲ ਰਿਹਾ ਹੈ, ਬਿਲਡਿੰਗ ਲਈ ਉਨ੍ਹਾਂ ਨੇ ਆਪਣਾਂ ਹਿੱਸਾ ਵੀ ਦੇ ਦਿਤਾ ਹੈ ਪਰ ਹਾਲੇ ਤੀਕ ਉਥੇ ਕੋਈ ਬਿਲਡਿੰਗ ਨਹੀਂ ਬਣਾਈ ਗਈ । ਕੀ ਉਸ ਵਲ ਜਲਦੀ ਤੋਂ ਜਲਦੀ ਕੋਈ ਧਿਆਨ ਦਿਤਾ ਜਾਇੇਗਾ ?

(ਕੋਈ ਉਤਰ ਨਹੀਂ ਆਇਆ)

STARRED QUESTION NO. *253

**Extension** has been asked for in respect of Starred Question No. 253.

*Starred Question No. 253 and reply thereto appear in the Punjab Vidhan Sabha Debate dated 17-5-72.

## ELECTRIFICATION OF VILLAGES IN ABOHAR FAZILKA REGION

*247 **Shri Bal Ram**: Will the Minister for Irrigation and Power be pleased to state whether any programme was chalked out for the Rural electrification of Abohar-Fazilka region during the period from 1962 onwards; if so the number of villlages electrified in accordance there with in the said region ?

**Shri Gurmail Singh** : No separate programme of Rural Electrification has been chalked out for Abohar Fazilka Region by the Punjab State Electricity Board. However, 90 villages were electrified in Fazilka Tehsil from 1962 to the end of 1971.

[ਪੰਜਾਬ ਰਾਜ ਬਿਜਲੀ ਬੋਰਡ ਨੇ ਅਬੋਹਰ -ਫਾਜ਼ਿਲਕਾ ਇਲਾਕੇ ਲਈ ਦਿਹਾਤੀ ਬਿਜਲੀਕਰਣ ਦਾ ਕੋਈ ਵੱਖਰਾ ਪ੍ਰੋਗਰਾਮ ਨਹੀਂ ਬਣਾਇਆ ਫਿਰ ਵੀ, 1962 ਤੋਂ 1971 ਦੇ ਅੰਤ ਤਕ ਫਾਜ਼ਿਲਕਾ ਤਹਿਸੀਲ ਦੇ 90 ਪਿੰਡਾਂ ਨੂੰ ਬਿਜਲੀ ਦਿਤੀ ਜਾ ਚੁਕੀ ਹੈ ।]

ਸ਼੍ਰੀ ਬਲਰਾਮ : ਕੀ ਮਨਿਸਟਰ ਸਾਹਿਬ ਦਸਣਗੇ ਕਿ ਬਾਕੀ ਥਾਵਾਂ ਤੇ ਵੀ ਬਗੈਰ ਪਲੈਨਿੰਗ ਦੇ ਕੰਮ ਚਲਦਾ ਹੈ ਜਾਂ ਸਾਡੀ ਸਟੇਟ ਵਿਚ ਹੀ ਬਗੈਰ ਪਲੈਨਿੰਗ ਦੇ ਚਲਦਾ ਹੈ ?

ਸਿੰਜਾਈ ਅਤੇ ਬਿਜਲੀ ਮੰਤਰੀ : ਅਗੋਂ ਤੋਂ ਪਲੈਨਿੰਗ ਨਾਲ ਚਲੇਗਾ ।

ਸ਼੍ਰੀ ਕਾਂਸ਼ੀ ਰਾਮ : ਸਪੀਕਰ ਸਾਹਿਬ ਮੰਤਰੀ ਸਾਹਿਬ, ਨੇ ਕਿਹਾ ਹੈ ਕਿ 1962 ਤੋਂ ਲੈ ਕੇ 1971 ਦੇ ਅੰਤ ਤਕ ਫਾਜ਼ਿਲਕਾ ਤਹਿਸੀਲ ਦੇ 90 ਪਿੰਡਾਂ ਨੂੰ ਬਿਜ਼ਲੀ ਦਿਤੀ ਜਾ ਚੁੱਕੀ ਹੈ । ਮੈਂ ਪੁਛਦਾ ਹਾਂ ਕਿ ਜਿਹੜਾ ਚੀਫ ਮਨਿਸਟਰ ਸਾਹਿਬ ਨੇ ਦਾਵਾ ਕੀਤਾ ਹੈ ਕਿ ਦੋ ਸਾਲਾਂ ਦੇ ਅੰਦਰ ਸਾਰੇ ਰੂਰਲ ਏਰੀਆ ਵਿਚ ਬਿਜਲੀ ਲਾ ਦਿਤੀ ਜਾਵੇਗੀ ਕੀ ਇਸ ਰਫਤਾਰ ਨਾਲ ਕੰਮ ਪੂਰਾ ਹੋ ਜਾਵੇਗਾ ?

ਮੰਤਰੀ : ਚੀਫ ਮਨਿਸਟਰ ਸਾਹਿਬ ਨੇ ਬਿਜਲੀ ਦੇ ਮੁਤਾਅਲਕ ਕੋਈ ਵਾਦਾ ਨਹੀਂ ਕੀਤਾ, ਉਨ੍ਹਾਂ ਨੇ ਤਾਂ ਸੜਕਾਂ ਦੇ ਮੁਤਅਲਕ ਕਿਹਾ ਸੀ।

ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਵਜ਼ੀਰ ਸਾਹਿਬ, ਇਹ ਦਸਣ ਦੀ ਕ੍ਰਿਪਾਲਤਾ ਕਰਨਗੇ ਕਿ ਅਬੋਹਰ ਦੇ ਆਸਪਾਸ ਜਿਹੜਾ ਹਰਿਆਣਾ ਦਾ ਇਲਾਕਾ ਹੈ ਉਸ ਦੇ ਸਾਰੇ ਪਿੰਡ ਇਲੈਕਟਰੀਫਾਈ ਹੋ ਚੁਕੇ ਹਨ । ਇਸ ਗੱਲ ਨੂੰ ਸਾਮ੍ਹਣੇ ਰਖਦੇ ਹੋਏ ਕੀ ਉਥੇ ਛੇਤੀ ਤੋਂ ਛੇਤੀ ਬਿਜਲੀ ਲਗਵਾਉਣ ਦਾ ਪ੍ਰਬੰਧ ਕਰਨਗੇ ?

ਮੰਤਰੀ : ਇਹ ਗੌਰਮਿੰਟ ਦੀ ਪਾਲਿਸੀ ਹੈ ਕਿ ਜਿਹੜੇ ਪਿੰਡ ਹਰਿਆਣਾ ਸਟੇਟ ਦੀ ਬਾਰਡਰ ਨਾਲ ਲਗਦੇ ਹਨ ਉਥੇ ਜਲਦੀ ਤੋਂ ਜਲਦੀ ਬਿਜਲੀ ਪਹੁੰਚਾਈ ਜਾਏ ।

ਕਾਮਰੇਡ ਅਰਜਨ ਸਿੰਘ ਮਸਤਾਨਾ : ਮੈਂ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਅਗੇ ਵੀ ਇਹ ਗਲ ਆਈ ਹੈ ਕਿ ਅੰਮ੍ਰਿਤਸਰ ਜ਼ਿਲ੍ਹੇ ਨੂੰ ਸਭ ਤੋਂ ਵੱਧ ਬਿਜਲੀ ਦਿਤੀ ਗਈ ਹੈ, ਪਰ ਪੱਟੀ ਤਹਿਸੀਲ ਜਿਹੜੀ ਬਾਰਡਰ ਦੀ ਤਹਿਸੀਲ ਹੈ ਉਸ ਦੇ ਅਧੇ ਪਿੰਡਾਂ ਤੋਂ ਵੀ ਘੱਟ ਵਿਚ ਬਿਜਲੀ ਪਹੁੰਚੀ ਹੈ, ਕੀ ਉਸ ਇਲਾਕੇ ਨੂੰ ਜਲਦੀ ਤੋਂ ਜਲਦੀ ਬਿਜਲੀ ਦੇਣ ਦੀ ਕੋਈ ਸਕੀਮ ਬਣਾਉਣਗੇ ?

(ਕੋਈ ਉਤਰ ਨਹੀਂ ਦਿਤਾ ਗਿਆ)

ਸ੍ਰੀ ਕਾਂਸ਼ੀ ਰਾਮ : ਕੀ ਮੰਤਰੀ ਜੀ ਦਸਣਗੇ ਕਿ ਲਾਡੂਕੇ ਵਿਚ ਇਕ ਵੱਡਾ ਸੱਬ ਗਰਿਡ ਸਟੇਸ਼ਨ ਬਣ ਰਿਹਾ ਹੈ, ਉਹ ਫ਼ਾਜ਼ਿਲਕਾ ਵਿਚ ਕਿਉਂ ਨਹੀ ਬਣਾਇਆ ?

ਮੰਤਰੀ : ਜਿਥੇ ਕੋਈ ਬਣ ਰਿਹਾ ਹੈ ਉਥੇ ਬਣ ਲੈਣ ਦਿਉ, ਹੋਰ ਜਿਥੇ ਜ਼ਰੂਰਤ ਹੈ ਉਹ ਦਸ ਦਿਉ ।

ਸਰਦਾਰ ਬਲਵਿੰਦਰ ਸਿੰਘ ਭੂੰਦੜ : ਸਪੀਕਰ ਸਾਹਿਬ, ਸਬੰਧਤ ਮੰਤਰੀ ਨੇ ਹੁਣੇ ਕਿਹਾ ਹੈ ਕਿ ਹਰਿਆਣਾ ਦੇ ਏਰੀਆ ਨੂੰ ਮੁਖ ਰਖ ਕੇ ਬਿਜਲੀ ਦੇਣ ਵਿਚ ਪਹਿਲ ਕਰਾਂਗੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦੂਲਗੜ੍ਹ ਦਾ ਇਲਾਕਾ ਹਰਿਆਣਾ ਦੇ ਨਾਲ ਲਗਦਾ ਹੈ, ਕੀ ਬਿਜਲੀ ਲਈ ਉਸ ਨੂੰ ਪਹਿਲ ਦਿਤੀ ਜਾਏਗੀ ?

ਮੰਤਰੀ : ਮੈਂ ਪਹਿਲੋਂ ਹੀ ਦਸਿਆ ਹੈ ਕਿ ਜਿਹੜੇ ਇਲਾਕੇ ਹਰਿਆਣਾ ਅਤੇ ਹਿਮਾਚਲ ਨਾਲ ਲਗਦੇ ਹਨ ਉਨ੍ਹਾਂ ਨੂੰ ਤਰਜੀਹ ਦਿਤੀ ਜਾਏਗੀ ।

श्री बलराम : क्या मंत्री महोदय बताएंगे कि अबोहर में एक बिजली का सब स्टेशन कायम होना था उस का क्या बना ? (विघन)

ਮੁੱਖ ਮੰਤਰੀ : ਆਨਰੇਬਲ ਮੈਂਬਰ ਸਾਹਿਬਾਨ ਨੇ ਸਰਦੂਲਗੜ੍ਹ ਦਾ ਜ਼ਿਕਰ ਕੀਤਾ ਹੈ ਅਤੇ ਸ੍ਰੀ ਬਲਰਾਮ ਨੇ ਅਬੋਹਰ ਦਾ ਜ਼ਿਕਰ ਕੀਤਾ ਹੈ । ਇਹ ਬਿਲਕੁਲ ਠੀਕ ਹੈ ਕਿ ਹਰਿਆਣਾ ਅਤੇ ਹਿਮਾਚਲ ਦੇ ਇਲਾਕਿਆਂ ਵਿਚ ਬਿਜਲੀ ਆ ਚੁਕੀ ਹੈ ਇਸ ਗਲ ਦਾ ਸਾਡੇ ਮਨ ਤੇ ਅਸਰ ਹੈ ਕਿਉਂ ਕਿ ਜਿਹੜੇ ਪੰਜ ਸਾਲ ਗੁਜ਼ਰੇ ਹਨ ਉਨ੍ਹਾਂ ਵਿਚ ਹਰਿਆਣਾ ਨੇ ਵੀ ਸਾਰੇ ਪਿੰਡਾਂ ਵਿਚ ਬਿਜਲੀ ਲਾ ਲਈ ਅਤੇ ਹਿਮਾਚਲ ਨੇ ਵੀ, ਅਸੀਂ ਇਸ ਦਾ ਇਲਾਜ ਕੀ ਕਰ ਸਕਦੇ ਸਾਂ, ਜਿਹੜੀਆਂ ਸਰਕਾਰਾਂ ਉਨ੍ਹਾਂ ਦਿਨਾ ਵਿਚ ਰਹੀਆਂ ਉਨ੍ਹਾਂ ਨੇ ਕਿਸੇ ਕੰਨਸਟਰਕਟਿਵ ਵਰਕ ਵਲ ਧਿਆਨ ਨਹੀ ਦਿਤਾ ।

ਕਾਮਰੇਡ ਸਤਪਾਲ ਡਾਂਗ : ਇਹ ਠੀਕ ਹੈ ਕਿ ਹਰਿਆਣਾ ਦੇ ਸਾਰੇ ਪਿੰਡਾਂ ਵਿਚ ਬਿਜਲੀ ਲਗ ਗਈ ਹੈ ਅਤੇ ਨਾਲ ਦੇ ਸਾਡੇ ਗਵਾਂਢੀ ਪਿੰਡਾਂ ਵਿਚ ਵੀ ਬਿਜਲੀ ਲਗਣੀ ਚਾਹੀਦੀ ਹੈ । ਮੈਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਪਾਕਿਸਤਾਨ ਦੇ ਬਾਰਡਰ ਤੇ ਹਨ ਅਤੇ ਉਨ੍ਹਾਂ ਪਿੰਡਾਂ ਦੇ ਲੋਕਾਂ ਦੀ ਹੌਂਸਲਾ ਅਵਜਾਈ ਕਰਨ ਵਾਸਤੇ ਸਾਰੀਆਂ ਪਾਰਟੀਆਂ ਇਕ ਹਨ, ਕੀ ਉਨ੍ਹਾਂ ਬਾਰਡਰ ਦੇ ਇਲਾਕਿਆਂ ਨੂੰ ਬਿਜਲੀ ਦੇਣ ਵਾਸਤੇ ਤਰਜੀਹ ਦਿਤੀ ਜਾਏਗੀ ?

ਸਿੰਜਾਈ ਅਤੇ ਬਿਜਲੀ ਮੰਤਰੀ : ਉਨ੍ਹਾਂ ਲਈ ਤਾਂ ਪਹਿਲਾਂ ਹੀ ਪ੍ਰੋਗਰਾਮ ਚਲ ਰਿਹਾ ਹੈ ।

ਕਾਮਰੇਡ ਮਹਿਤਾਬ ਸਿੰਘ : ਮੈਂ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੋਈ ਅਜਿਹੇ ਪਿੰਡ ਹਨ ਜਿਨ੍ਹਾਂ ਵਿਚੋਂ ਲੰਘ ਕੇ ਖੰਬੇ ਗਏ ਹਨ ਅਤੇ ਵੱਡੇ ਵੱਡੇ ਲੈਂਡ ਲਾਰਡਾਂ ਦੇ ਲਾਟੂ ਲਗੇ ਹਨ ਪਰ ਜਿਨ੍ਹਾਂ ਦੀ ਜ਼ਮੀਨ ਵਿਚ ਉਹ ਖੰਬੇ ਲਗੇ ਹਨ ਕੀ ਉਨ੍ਹਾਂ ਨੂੰ ਵੀ ਕੋਈ ਲਾਟੂ ਦਿਤੇ ਜਾਣਗੇ ?

ਮੰਤਰੀ : ਜਿਹੜਾ ਵਿਤੱਕਰਾ ਅਗੇ ਹੁੰਦਾ ਰਿਹਾ ਹੈ, ਹੁਣ ਉਹ ਨਹੀਂ ਹੋਵੇਗਾ ।

**ਸ੍ਰੀ ਕਾਂਸੀ ਰਾਮ :** ਮੈਂ ਅਰਜ਼ ਕਰਦਾ ਹਾਂ ਕਿ 1962 ਤੋਂ ਲੈ ਕੇ 1971 ਤਕ ਕੁਲ 10 ਸਾਲ ਬਣਦੇ ਹਨ ਅਤੇ ਇਸ ਦੌਰਾਨ ਵਿਚ ਫਾਜ਼ਲਕਾਂ ਤਹਿਸੀਲ ਵਿਚ ਕੇਵਲ 91 ਪਿੰਡਾਂ ਵਿਚ ਬਿਜਲੀ ਪਹੁੰਚਾਈ ਗਈ ਹੈ, ਪੰਜ ਸਾਲ ਦੀ ਜ਼ਿਮੇਂਵਾਰੀ ਤਾਂ ਪਹਿਲੀਆਂ ਸਰਕਾਰਾਂ ਦੀ ਹੈ ਪਰ ਉਸ ਤੋਂ ਪਹਿਲੇ ਪੰਜ ਸਾਲ ਤਾਂ ਸਾਡੀ ਸਰਕਾਰ ਦੇ ਆਉਂਦੇ ਹਨ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਸਪੀਡ ਵੱਧੇਗੀ ਅਤੇ ਕੋਈ ਪ੍ਰੋਗਰੈਸ ਹੋਵੇਗੀ ਜਾਂ ਇਸੇ ਰਫਤਾਰ ਨਾਲ ਹੀ ਬਿਜਲੀ ਉਸ ਇਲਾਕੇ ਨੂੰ ਦਿਤੀ ਜਾਵੇਗੀ ?

**ਮੰਤਰੀ :** ਮੈਂ ਦਸਿਆ ਹੈ ਕਿ 91 ਪਿੰਡਾਂ ਨੂੰ ਬਿਜਲੀ ਦਿਤੀ ਜਾ ਚੁਕੀ ਹੈ ਅਤੇ ਸਾਡਾ ਪ੍ਰੋਗਰਾਮ ਇਹ ਹੈ ਕਿ 1976-77 ਤਕ ਪੰਜਾਬ ਦੇ ਸਾਰੇ ਪਿੰਡਾਂ ਨੂੰ ਬਿਜਲੀ ਦੇ ਦਿਤੀ ਜਾਵੇਗੀ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਮੈਂ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਅਬੋਹਰ ਅਤੇ ਫ਼ਾਜ਼ਿਲਕਾ ਦੇ ਬਾਹਰਲੇ ਇਲਾਕੇ ਬਾਰਡਰ ਦੇ ਨਾਲ ਲਗਦੇ ਹਨ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਉਹ ਬਾਰਡਰ ਦੇ ਇਲਾਕਿਆਂ ਨੂੰ ਤਰਜੀਹ ਦੇਣਗੇ ਪਰ ਉਨ੍ਹਾਂ ਨੂੰ ਦਸਿਆ ਗਿਆ ਹੈ ਕਿ ਤਰਜੀਹ ਨਹੀਂ ਦਿਤੀ ਗਈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਵਾਕਿਆ ਉਨ੍ਹਾਂ ਇਲਾਕਿਆਂ ਨੂੰ ਤਰਜੀਹ ਦਿਤੀ ਜਾਂਵੇਗੀ ?

**ਵਿਕਾਸ ਮੰਤਰੀ :** ਇਹ ਵੀ ਠੀਕ ਹੈ ਕਿ ਤਰਜੀਹ ਨਹੀਂ ਦਿਤੀ ਗਈ ਔਰ ਇਹ ਵੀ ਠੀਕ ਹੈ ਕਿ ਤਰਜੀਹ ਦਿਤੀ ਜਾਏਗੀ। ਹਰਿਆਣਾ ਔਰ ਹਿਮਾਚਲ ਨੇ ਬਿਜਲੀ ਦੇ ਦਿਤੀ ਹੈ ਔਰ ਅਸੀਂ ਵੀ ਦਿਆਂਗੇ।

**ਸਰਦਾਰ ਜਸਦੇਵ ਸਿੰਘ ਸੰਧੂ :** ਪਹਿਲੇ 20 ਸਾਲਾਂ ਵਿਚ ਇਨ੍ਹਾਂ ਨੇ ਪਰਵਾਹ ਤਕ ਨਹੀਂ ਕੀਤੀ। (ਵਿਘਨ)

**ਸ੍ਰੀ ਸਪੀਕਰ :** ਬਠਿੰਡਾ ਥਰਮਲ ਪਲਾਂਟ ਦੇ ਬਣ ਜਾਣ ਨਾਲ ਸਾਡਾ ਬਿਜਲੀ ਦਾ ਕੰਮ ਕੁਝ ਸੁਖਾਂਵਾਂ ਹੋ ਜਾਣਾ ਹੈ। ਹਰਿਆਣਾ ਨੇ ਸਾਰੇ ਪਿੰਡਾਂ ਨੂੰ ਇਲੈਕਟਰੀਫਾਈ ਕਰ ਦਿਤਾ ਹੈ। ਮੈਂ ਕਹਾਂਗਾ ਕਿ ਜਿਸ ਤਰ੍ਹਾਂ ਪੰਜਾਬ ਸਰਕਾਰ ਨੇ ਸੜਕਾਂ ਦਾ ਉਚੇਚਾ ਪ੍ਰੋਗਰਾਮ ਬਣਾਇਆ ਹੈ ਬਿਜਲੀ ਬਾਰੇ ਵੀ ਕੋਈ ਉਚੇਚਾ ਪ੍ਰੋਗਰਾਮ ਬਣਾਇਆ ਜਾਏ ਅਤੇ ਸਾਡੇ ਪਿੰਡਾਂ ਨੂੰ ਬਿਜਲੀ ਜਲਦੀ ਤੋਂ ਜਲਦੀ ਸਪਲਾਈ ਕੀਤੀ ਜਾਏ। (With the completion of Bhatinda Thermal Plant the position with regard to power supply has improved. Haryana Govt. has already supplied electricity to all its villages. I would request the Government to make a special programme to provide electricity to every village in Punjab as has been done in the case of roads.)

**ਸਿੰਜਾਈ ਅਤੇ ਬਿਜਲੀ ਮੰਤਰੀ** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਯਕੀਨ ਦਿਲਾਉਂਦਾ ਹਾਂ ਕਿ ਅਸੀਂ ਕੋਈ ਗਲਤ ਬਿਆਨੀ ਹਾਊਸ ਵਿਚ ਨਹੀਂ ਕਰਨਾ ਚਾਹੁੰਦੇ ਔਰ ਜੋ ਕਹਾਂਗੇ ਉਹ ਕਰਾਂਗੇ। ਸਾਡਾ ਇਹ ਟੀਚਾ ਹੈ ਕਿ 1976-77 ਤਕ ਅਸੀਂ ਸਾਰੇ ਪਿੰਡਾਂ ਨੂੰ ਇਲੈਕਟਰੀਫਾਈ ਕਰ ਦਿਆਂਗੇ ਅਗਰ ਇਸ ਤੋਂ ਪਹਿਲਾਂ ਵੀ ਹੋ ਸਕਿਆ ਤਾਂ ਪਹਿਲੋਂ ਕਰ ਦਿਆਂਗੇ।

ਸਰਦਾਰ ਜਸਦੇਵ ਸਿੰਘ ਸੰਧੂ : ਮੈਂ ਪੁਛਣਾ ਚਾਹੁੰਦਾ ਹਾਂ ਕਿ ਭਾਖੜਾ ਦੀ ਬਿਜਲੀ ਪੰਜਾਬ ਨੂੰ ਸੈਂਟਰ ਦੀ ਸਰਕਾਰ ਨੇ ਘੱਟ ਦਿਤੀ ਹੈ. ਉਸ ਨੂੰ ਵਧਾਉਣ ਲਈ ਇਹ ਕੀ ਕਦਮ ਚੁਕੱਣਗੇ ?

ਮੰਤਰੀ : ਤੁਸੀਂ ਸਲਾਹ ਦੇ ਦਿਉ ......(ਵਿਘਨ)

STARRED QUESTION NO. *256

**Extension** has been asked for in respect of Starred Question No. 256.

AMOUNT EAR-MARKED FOR RAVIDASIA COMMUNITY DHARAMSALA IN VILLAGE MOOM, DISTRICT SANGRUR.

***254. Giani Kundan Singh Patang :** Will the Minister for Irrigation and Power be pleased to state the reasons, if any, for the delay in the payment of the remaining amount ear-marked for Ravidasia Community Dharamsala at present under construction in village Moom of Bhadaur Constituency, District Sangrur ?

**Shri Gurmail Singh :** The Dharamsala was sanctioned in the year 1971-72, the first instalment of Rs. 1375/- was released by S.D.O., (Civil) on 23-2-72. The remaining amount will be paid when the amount already released has been utilised and the accounts furnished.

[ਸਾਲ 1971-72 ਵਿਚ ਧਰਮਸ਼ਾਲਾ ਮਨਜ਼ੂਰ ਕੀਤੀ ਗਈ ਸੀ ਜਿਸ ਦੀ ਪਹਿਲੀ ਕਿਸ਼ਤ 1375/- ਰੁਪਏ ਮਿਤੀ 23-2-72 ਨੂੰ ਐਸ. ਡੀ. ਓ. (ਸਿਵਲ) ਨੇ ਰਿਲੀਜ਼ ਕੀਤੀ। ਬਕਾਇਆ ਰਕਮ ਉਦੋਂ ਦਿਤੀ ਜਾਵੇਗੀ ਜਦੋਂ ਕਿ ਪਹਿਲੀ ਦਿਤੀ ਹੋਈ ਰਕਮ ਖਰਚ ਹੋ ਜਾਵੇਗੀ ਅਤੇ ਉਸ ਦਾ ਲੇਖਾ ਪੇਸ਼ ਕੀਤਾ ਜਾਵੇਗਾ।]

ਗਿਆਨੀ ਕੁੰਦਨ ਸਿੰਘ ਪਤੰਗ : ਸਪੀਕਰ ਸਾਹਿਬ, ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਪਹਿਲੀ ਰਕਮ ਜਿਹੜੀ ਦਿੱਤੀ ਹੈ ਉਹ ਖਰਚ ਹੋ ਗਈ ਹੈ। ਦੂਜੀ ਕਿਸ਼ਤ ਕਦੋਂ ਦੇਣਗੇ ?

ਸਿੰਚਾਈ ਅਤੇ ਬਿਜਲੀ ਮੰਤਰੀ. ਮੈਨੂੰ ਇਹ ਪਤਾ ਨਹੀਂ ਕਿ ਇਹ ਕਿਸ ਸਮੇਂ ਦੀ ਗੱਲ ਕਰਦੇ ਹਨ। ਪਹਿਲੀ ਕਿਸ਼ਤ 23-2-72 ਨੂੰ ਦਿਤੀ ਗਈ ਹੈ। ਸਮਾਂ ਗਿਣਨ ਤੋਂ ਪਤਾ ਲਗੇਗਾ ਕਿ ਸਿਰਫ ਇਕ ਜਾਂ ਦੋ ਮਹੀਨੇ ਹੋ ਗਏ ਹਨ। ਜਦੋਂ ਪਹਿਲੀ ਕਿਸ਼ਤ ਖਰਚ ਹੋ ਜਾਵੇ ਤਾਂ ਖਰਚ ਦੀ ਰਸੀਦ ਵਿਖਾ ਦੇਣ ਦੂਜੀ ਕਿਸ਼ਤ ਦੇ ਦਿੱਤੀ ਜਾਵੇਗੀ। ਐਸ.ਡੀ.ਓ. ਤੋਂ ਦੂਜੀ ਕਿਸ਼ਤ ਮੰਗਣ ਕੋਈ ਨਹੀਂ ਆਇਆ।

ਗਿਆਨੀ ਕੁੰਦਨ ਸਿੰਘ ਪਤੰਗ: ਪਹਿਲੀ ਕਿਸਤ ਫਰਵਰੀ ਵਿਚ ਦਿਤੀ ਸੀ। ਮਾਰਚ ਚਲਾਂ ਗਿਆ, ਅਪ੍ਰੈਲ ਵੀ ਲੰਘ ਗਿਆ ਅਤੇ ਹੁਣ ਮਈ ਆ ਗਈ ਹੈ। ਰਸੀਦਾਂ ਖਰਚ ਦੀਆਂ ਦੇ ਦਿਤੀਆਂ ਹਨ ਪਰ ਦੂਜੀ ਕਿਸ਼ਤ ਨਹੀਂ ਦਿੱਤੀ ਜਾ ਰਹੀ।

*Starred Question No. 256 and reply thereto appear in the Punjab Vidhan Sabha Debate dated 11-5-72

## EXEMPTION OF FACTORIES SITUATED WITHIN THE MUNICIPAL LIMITS OF RAJPURA TOWNSHIP FROM THE PAYMENT OF OCTROI WITHOUT REFUND

*235. **1. Comrade Dana Ram,** **2. Comrade Satya Pal Dang:** Will the Minister of State for Local Government and Jails be pleased to state :—

(a) whether the factories situated within the Municipal Limits of Rajpura township have been exempted by the Government from the payment of octroi without refund ; if so, since when;

(b) whether in the month of February, 1972 the Municipal Committee, Rajpura, passed a resolution requesting the Government to let the Committee charges octroi from the factories as is being charged in other cases in the town, if so, the action taken by the Government, together with the present position of the case ?

**Shri Joginder Paul Pandey** (a) No.

(b) Yes, the matter is under consideration of Government.

[(ੳ) ਨਹੀਂ ।

(ਅ) ਹਾਂ, ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ]

"ਸਪੀਕਰ ਸਾਹਿਬ ਇਸ ਦੀ ਲੇਟੈਸਟ ਪੁਜ਼ੀਸ਼ਨ ਮੈਂ ਦਸ ਦਿਆਂ ਕਿ ਉਨ੍ਹਾਂ ਨੂੰ ਚੂੰਗੀ ਦੀ ਰਕਮ 31-5-72 ਤਕ ਅਦਾ ਕਰਨ ਲਈ ਕਿਹਾ ਗਿਆ ਹੈ ।"

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਹਕੀਕਤ ਹੈ ਕਿ ਜਿਹੜੀਆਂ ਫੈਕਟਰੀਆਂ ਉਥੇ ਹਨ, ਇਨ੍ਹਾਂ ਕੋਲੋਂ ਸ਼ੈਡਿਊਲ ਦੇ ਮੁਤਾਬਿਕ ਚੁੰਗੀ ਲੈਣ ਦੀ ਥਾਂ, ਉਥੋਂ ਦੀ ਕਮੇਟੀ ਦੇ ਡਿਸੀਜ਼ਨ ਦੇ ਵਿਰੁਧ, ਚੂੰਗੀ ਨਹੀਂ ਲਈ ਜਾ ਰਹੀ । ਜਦ ਉਥੋਂ ਦੀਂ ਕਮੇਟੀ ਨੇ ਸਰਵ-ਸੰਮਤੀ ਨਾਲ ਬੇਨਤੀ ਕੀਤੀ ਹੈ ਕਿ ਸਾਨੂੰ ਪੂਰੀ ਚੁੰਗੀ ਲੈਣ ਦਿਉ ਤਾਂ ਨਵੀਂ ਸਰਕਾਰ ਪਿਛਲੀ ਰੀਤੀ ਤੇ ਕਿਉਂ ਚਲ ਰਹੀ ਹੈ ?

**ਰਾਜ ਮੰਤਰੀ** : ਮੈਂ ਅਰਜ਼ ਕਰਦਾ ਹਾਂ ਕਿ ਨਵੀਂ ਸਰਕਾਰ ਨੇ ਪਿਛਲੀ ਰੀਤੀ ਨੂੰ ਤੋੜਿਆ ਹੈ । ਪਿਛਲੀ ਰੀਤੀ ਦੇ ਮੁਤਾਬਿਕ ਚੁੰਗੀ ਦਾ 1 ਲਖ 23 ਹਜ਼ਾਰ ਰੁਪਿਆ ਕਮੇਟੀ ਨੂੰ ਮਿਲਣਾ ਸੀ । ਨਵੀਂ ਰੀਤੀ ਦੇ ਮੁਤਾਬਿਕ ਇਹ 3 ਲਖ ਤੋਂ ਜ਼ਿਆਦਾ ਬਣੇਗਾ । ਕਮੇਟੀਆਂ ਦੀਆਂ ਦਰਾਂ ਦੇ ਮੁਤਾਬਿਕ ਵੀ ਰਕਮ ਲਗ-ਭਗ ਇਤਨੀ ਹੀ ਬਣਦੀ ਹੈ । ਪਿਛਲੀ ਸਰਕਾਰ ਨੇ ਉਥੋਂ ਦੀ ਇੰਡਸਟਰੀ ਨੂੰ ਪ੍ਰੋਟੈਕਸ਼ਨ ਦੇਣ ਵਾਸਤੇ ਅਤੇ ਉਸ ਦੀ ਹੋਰ ਬੜ੍ਹੋਤਰੀ ਕਰਨ ਵਾਸਤੇ ਬਹੁਤ ਸਾਰੀਆਂ ਛੋਟਾਂ ਦਿਤੀਆਂ ਸਨ । ਪਰ ਹੁਣ ਦੀ ਸਰਕਾਰ ਨੇ ਬਦਲਦੇ ਹੋਏ ਹਾਲਾਤ ਦੇ ਮੁਤਾਬਿਕ ਉਸ ਕਮੇਟੀ ਦੀ ਡਿਮਾਂਡ ਨੂੰ ਕਿਸੇ ਹਦ ਤਕ ਮੰਨ ਲਿਆ ਹੈ ਅਤੇ ਇੰਡਸਟਰੀਅਲਿਸਟ ਨੂੰ ਵੀ ਅਸ਼ੋਰੈਂਸ਼ ਦਿਤੀ ਹੈ ਕਿ ਉਨ੍ਹਾਂ ਦਾ ਪੂਰਾ ਧਿਆਨ ਰਖਿਆ ਜਾਵੇਗਾ ।

## EXTENSION IN SERVICE BEYOND FIFTY FIVE YEARS FOR GOVERNMENT EMPLOYEES

***209. 1. Comrade Satya Pal,**

**2. Comrade Dana Ram :** Will the Chief Minister be pleased to state —

(a) the criterion for giving extension beyond 55 years and upto 58 years to Government employees as at present ;

(b) whether this criterion was changed by the Government headed by Shri Parkash Singh Badal, if so, the details of the changes made and when were these reversed ?

**ਗਿਆਨੀ ਜ਼ੈਲ ਸਿੰਘ :** (ੳ) ਮੌਜੂਦਾ ਪਾਲੀਸੀ/ਹਦਾਇਤਾਂ ਅਨੁਸਾਰ ਉਸ ਕਰਮਚਾਰੀ/ ਅਧਿਕਾਰੀ ਨੂੰ 55 ਸਾਲ ਦੀ ਉਮਰ ਤੋਂ ਅਗੋਂ ਸੇਵਾ ਵਿਚ ਰਹਿਣ ਦਿਤਾ ਜਾਂਦਾ ਹੈ:

(I) ਜਿਸ ਦੀ ਦਿਆਨਤਦਾਰੀ ਬਾਰੇ ਸ਼ੱਕ ਨਾ ਹੋਵੇ,

(II) ਜਿਸ ਦੀ ਜਿਸਮਾਨੀ ਅਤੇ ਦਿਮਾਗੀ ਹਾਲਤ ਅਜਿਹੀ ਹੋਵੇ, ਜਿਸ ਨਾਲ ਕਿ ਉਹ ਅਗੇ ਸੇਵਾ ਲਈ ਨਿਪੁੰਨ ਹੋਵੇ ਅਤੇ

(III) ਜਿਸ ਦਾ ਰਿਕਾਰਡ "ਤਸੱਲੀਬਖਸ਼/ਔਸਤ" ਤੋਂ ਘਟ ਨਾ ਹੋਵੇ।

(ਅ) ਜੀ ਹਾਂ। ਉਕਤ ਪਾਲੀਸੀ ਵਿਚ ਕੇਵਲ ਇਹ ਸੋਧ ਕੀਤੀ ਗਈ ਸੀ ਕਿ ਅਜਿਹੇ ਕਰਮਚਾਰੀ/ਅਧਿਕਾਰੀ ਦਾ ਸੇਵਾ ਰਿਕਾਰਡ 55 ਸਾਲ ਦੀ ਉਮਰ ਦੀ ਪ੍ਰਾਪਤੀ ਤੋਂ ਤੁਰੰਤ 5 ਸਾਲ ਪਹਿਲਾਂ ਤਸੱਲੀਬਖਸ਼/ਔਸਤ" ਦੀ ਬਜਾਏ "ਬਹੁਤ ਅੱਛਾ ਜਾਂ ਬਿਹਤਰ" ਹੋਣਾ ਚਾਹੀਦਾ ਹੈ। ਜੁਲਾਈ, 1971 ਵਿਚ ਇਸ ਫੈਸਲੇ ਨੂੰ ਰੱਦ ਕਰਦੇ ਹੋਏ ਪਹਿਲਾਂ ਵਾਲੀ ਹੀ ਪਾਲਿਸੀ/ ਹਦਾਇਤਾਂ ਨੂੰ ਕਾਇਮ ਰਹਿਣ ਦਿਤਾ ਗਿਆ ।

**ਕਾਮਰੇਡ ਸੱਤ ਪਾਲ ਡਾਂਗ :** ਜਦੋਂ ਅਕਾਲੀ ਮਨਿਸਟਰੀ ਨੇ 55 ਸਾਲ ਤੋਂ ਬਾਦ ਐਕਸਟੈਨਸ਼ਨ ਦੇਣ ਜਾਂ ਨਾ ਦੇਣ ਦਾ ਕਰਾਈਟੇਰੀਅਨ ਬਦਲ ਦਿੱਤਾ ਤਾਂ ਨਵੇਂ ਕਰਾਈ-ਟੇਰੀਅਨ ਦੇ ਆਧਾਰ ਉਤੇ ਕਈ ਅਫ਼ਸਰ 55 ਸਾਲ ਦੀ ਉਮਰ ਤੇ ਰਿਟਾਇਰ ਕਰ ਦਿੱਤੇ । ਬਾਅਦ ਵਿਚ ਗਵਰਨਰ ਸਾਹਿਬ ਨੇ ਮੁੜ ਪਹਿਲਾ ਕਰਾਈਟੇਰੀਅਨ ਲੈ ਆਂਦਾ । ਜਿਹੜੇ ਰਿਟਾਇਰ ਹੋ ਗਏ ਉਹ ਪਹਿਲੇ ਕਰਾਈਟੇਰੀਅਨ ਦੇ ਮੁਤਾਬਕ ਨਹੀਂ ਸਨ ਹੁੰਦੇ । ਅੱਧੇ ਬਹਾਲ ਕਰ ਦਿੱਤੇ ਅੱਧੇ ਨਹੀਂ ਕੀਤੇ ਉਸ ਦੇ ਬਾਰੇ ਕੀ ਪੋਜ਼ੀਸ਼ਨ ਹੈ ?

**ਮੁੱਖ ਮੰਤਰੀ :** ਸਾਡੇ ਕੋਲ ਕਿਸੇ ਅਫ਼ਸਰ ਦੀ ਰਿਪਰੈਜ਼ੇਂਟੇਸ਼ਨ ਨਹੀਂ ਆਈ ਕਿ ਮੈਨੂੰ ਪੁਰਾਣੀ ਪਾਲਿਸੀ ਦੇ ਮੁਤਾਬਿਕ ਹਟਾ ਦਿੱਤਾ ਗਿਆ ਸੀ ਅਤੇ ਉਸ ਤੋਂ ਬਾਅਦ ਜਦ ਗਵਰਨਰ ਨੇ ਪਾਲਿਸੀ ਬਦਲ ਦਿੱਤੀ ਹੈ ਇਸ ਵਾਸਤੇ ਮੇਰਾ ਹੱਕ ਬਣਦਾ ਹੈ ਕਿ ਮੈਨੂੰ ਬਹਾਲ ਕੀਤਾ ਜਾਵੇ । ਜੇ ਕਿਸੇ ਅਫ਼ਸਰ ਦੀ ਦਰਖਾਸਤ ਆਏਗੀ ਤਾਂ ਅਸੀਂ ਉਸ ਤੇ ਗੌਰ ਕਰਾਂਗੇ ।

ਸਰਦਾਰ ਦਿਲਬਾਗ ਸਿੰਘ : ਸਪੀਕਰ ਸਾਹਿਬ, ਮੈਂ ਮੁਖ ਮੰਤਰੀ ਸਾਹਿਬ ਤੋਂ ਇਹ ਪੁਛਦਾ ਹਾਂ ਕਿ ਛੋਟੇ ਮੁਲਾਜ਼ਮ ਦੀ ਰਿਟਾਇਰਮੈਂਟ ਏਜ ਕਿਤਨੀ ਹੈ ?

ਮੁੱਖ ਮੰਤਰੀ : ਭਾਰਤ ਸਰਕਾਰ ਦੀ ਪਾਲਿਸੀ ਦੇ ਮੁਤਾਬਿਕ ਚੌਥੇ ਦਰਜੇ ਦੇ ਕਰਮਚਾਰੀਆਂ ਨੂੰ ਛੱਡ ਕੇ ਜਿਨ੍ਹਾਂ ਦੀ ਰਿਟਾਇਰਮੈਂਟ ਉਮਰ ਪਹਿਲੇ 60 ਸਾਲ ਸੀ ਬਾਕੀ ਰਾਜ ਸਰਕਾਰ ਦੇ ਕਰਮਚਾਰੀਆਂ ਦੀ ਲਾਜ਼ਮੀ ਸੇਵਾ ਨਿਵਰਤੀ ਉਮਰ 1 ਦਸੰਬਰ, 1962 ਨੂੰ 58 ਸਾਲ ਕਰ ਦਿੱਤੀ ਗਈ ਸੀ ਅਤੇ ਛੋਟੇ ਕਰਮਚਾਰੀਆਂ ਦੀ 60 ਸਾਲ ਕਰ ਦਿੱਤੀ ਸੀ। ਸੇਵਾ ਨਿਯਮਾਂ ਵਿਚ ਇਹ ਉਪਬੰਧ ਵੀ ਕਰ ਦਿੱਤਾ ਗਿਆ ਕਿ ਜੇ ਕਿਸੇ ਕਰਮਚਾਰੀ ਦੀ ਦਿਆਨਤਦਾਰੀ ਤੇ ਸ਼ਕ ਹੋਵੇ ਜਾਂ ਉਹ ਆਪਣੇ ਕੰਮ ਵਿਚ ਨਿਪੁੰਨ ਨਾਂ ਹੋਵੇ ਤਾਂ 55 ਸਾਲ ਦੀ ਉਮਰ ਤੋਂ ਬਾਅਦ ਉਸ ਨੂੰ 3 ਮਹੀਨੇ ਦਾ ਨੋਟਿਸ ਦੇ ਕੇ ਸੇਵਾ ਨਵਿਰਤ ਕੀਤਾ ਜਾ ਸਕਦਾ ਹੈ।

ਚੌਧਰੀ ਦਰਸ਼ਨ ਸਿੰਘ : ਕੀ ਮੁੱਖ ਮੰਤਰੀ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਬੇਰੁਜ਼ਗਾਰੀ ਨੂੰ ਦੂਰ ਕਰਨ ਲਈ ਸਰਕਾਰ ਦੀ ਕੋਈ ਇਹੋ ਜਿਹੀ ਪਰਪੋਜ਼ਲ ਹੈ ਕਿ ਸਰਕਾਰੀ ਕਰਮਚਾਰੀਆਂ ਦੀ ਉਮਰ 58 ਤੋਂ ਘੱਟਾ ਕੇ 55 ਕਰ ਦਿੱਤੀ ਜਾਵੇ ?

ਮੁੱਖ ਮੰਤਰੀ : ਸਰਕਾਰ ਇਸ ਗਲ ਦੀ ਸਟੱਡੀ ਕਰ ਰਹੀ ਹੈ ਕਿ ਬੇਰੁਜ਼ਗਾਰੀ ਨੂੰ ਕਿਵੇਂ ਘਟਾਇਆ ਜਾਵੇ। ਪਰ ਬੇਰੁਜ਼ਗਾਰੀ ਨੂੰ ਘਟਾਉਣ ਵਾਸਤੇ ਕਿਹੜੇ ਤਰੀਕੇ ਇਸਤੇਮਾਲ ਕੀਤੇ ਜਾਣ, ਇਹ ਅਸੀਂ ਡੈਫਿਨਟਲੀ ਅਜੇ ਦਸ ਨਹੀਂ ਸਕਦੇ। ਆਨਰੇਬਲ ਮੈਂਬਰ ਨੂੰ ਮੈਂ ਭਰੋਸਾ ਦਿਵਾਉਂਦਾ ਹਾਂ ਕਿ ਇਨ੍ਹਾਂ ਦੇ ਪੁਆਇੰਟ ਨੂੰ ਵੀ ਕੰਸਿਡਰ ਕੀਤਾ ਜਾਵੇਗਾ।

ਸਰਦਾਰ ਧੰਨਾ ਸਿੰਘ ਗੁਲਸ਼ਨ : ਮੈਂ ਮੁੱਖ ਮੰਤਰੀ ਜੀ ਤੋਂ ਇਹ ਪੁਛਦਾ ਹਾਂ ਕਿ ਇਨ੍ਹਾਂ ਨੇ ਕੋਈ ਐਸੀ ਜਾਂਚ ਪੜਤਾਲ ਵੀ ਕੀਤੀ ਹੈ ਕਿ ਜੋ ਅਫਸਰ 58 ਸਾਲ ਦੀ ਉਮਰ ਤੇ ਰਿਟਾਇਰ ਹੋਣਗੇ ਉਨ੍ਹਾਂ ਦੀ ਥਾਂ ਤੇ ਕਿਤਨੇ ਬੇਰੁਜ਼ਗਾਰ ਨਵੇਂ ਕੰਮ ਤੇ ਲਾਏ ਜਾਣਗੇ ? ਕੀ ਇਨ੍ਹਾਂ ਨੇ ਇਸ ਦਾ ਸਰਵੇ ਕੀਤਾ ਹੈ ?

ਮੁੱਖ ਮੰਤਰੀ : ਆਨਰੇਬਲ ਮੈਂਬਰ ਦਾ ਸੁਝਾਅ ਬੜਾ ਅੱਛਾ ਹੈ। ਪਹਿਲਾਂ ਕਦੇ ਸਰਵੇ ਇਸ ਦਾ ਹੋਇਆ ਨਹੀਂ। ਨਾ ਹੀ ਇਸ ਦਾ ਬਹੁਤਾ ਲਾਭ ਬੇਰੁਜ਼ਗਾਰਾਂ ਨੂੰ ਹੋ ਸਕਦਾ ਹੈ। ਮਗਰ ਫਿਰ ਵੀ ਮੈਂ ਕਹਿੰਦਾ ਹਾਂ ਕਿ ਅਗਰ ਇਸ ਨਾਲ ਕੋਈ ਲਾਭ ਪਹੁੰਚਦਾ ਹੋਵੇਗਾ ਤਾਂ ਅਸੀਂ ਸਰਵੇ ਕਰਾਉਣ ਲਈ ਤਿਆਰ ਹੋਵਾਂਗੇ।

ਡਾਕਟਰ ਅਮੀਰ ਸਿੰਘ ਕਲਕਟ : ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁਛਦਾ ਹਾਂ ਕਿ ਜਿਨ੍ਹਾਂ ਅਫਸਰਾਂ ਦੇ ਰਿਕਾਰਡ ਅੱਛੇ ਨਹੀਂ, ਜਿਨ੍ਹਾਂ ਦੀ ਆਨੈਸਟੀ ਡਾਊਟਫੁਲ ਹੈ, ਉਨ੍ਹਾਂ ਨੂੰ 55 ਸਾਲ ਤੋਂ ਪਹਿਲਾਂ ਹੀ ਰਿਟਾਇਰ ਕਰਨ ਦੇ ਸੁਆਲ ਤੇ ਸਰਕਾਰ ਗੌਰ ਕਰੇਗੀ ?

ਮੁਖ ਮੰਤਰੀ : ਮੈਂ ਸਪੀਕਰ ਸਾਹਿਬ, ਇਹ ਦਸ ਦੇਣਾ ਚਾਹੁੰਦਾ ਹਾਂ ਕਿ 55 ਸਾਲ ਦੀ ਉਮਰ ਤੋਂ ਬਾਅਦ ਕਰਮਚਾਰੀਆਂ ਨੂੰ ਰਖਣ ਲਈ ਰਿਕਾਰਡ ਜ਼ਰੂਰ ਦੇਖਿਆ ਜਾਂਦਾ ਹੈ। ਮਗਰ 55 ਸਾਲ ਦੀ ਉਮਰ ਤੋਂ ਪਹਿਲਾਂ ਜੇ ਕਿਸੇ ਨੂੰ ਨੌਕਰੀ ਤੋਂ ਹਟਾਉਣਾ ਹੋਵੇ ਤਾਂ ਕੋਈ ਪੱਕਾ ਸਬੂਤ ਉਸ ਦੀ ਡਿਸਆਨੈਸਟੀ ਦਾ, ਨਾਲਾਇਕੀ ਦਾ, ਨੈਗਲੀਜੈਂਸ ਦਾ ਚਾਹੀਦਾ ਹੈ। ਜਦੋਂ ਤਕ ਪੱਕਾ ਸਬੂਤ ਨਾਂ ਹੋਵੇ ਉਤਨਾ ਚਿਰ ਉਸ ਨੂੰ ਹਟਾਇਆ ਨਹੀਂ ਜਾ ਸਕਦਾ।

ਕਾਮਰੇਡ ਸੱਤ ਪਾਲ ਡਾਂਗ : ਕੀ ਮੁੱਖ ਮੰਤਰੀ ਜੀ ਨੂੰ ਇਸ ਗਲ ਦਾ ਇਲਮ ਹੈ ਕਿ ਕੁਝ ਅਜੇਹੇ ਅਫ਼ਸਰ ਹਨ ਜਿਹੜੇ ਕਿ ਕੁਰੱਪਟ ਹਨ ਔਰ ਉਹ ਬੜੇ ਹੁਸ਼ਿਆਰ ਹਨ ਜਿਸ ਕਾਰਣ ਕਿ ਉਹ ਕਾਨੂੰਨੀ ਤੌਰ ਤੇ ਕੁਰੱਪਟ ਸਿੱਧ ਨਹੀਂ ਹੋ ਸਕਦੇ ? ਵੈਸੇ ਆਮ ਜੰਤਾ ਜਾਣਦੀ ਹੈ ਕਿ ਉਹ ਬਹੁਤ ਕੁਰੱਪਸ਼ਨ ਕਰਦੇ ਹਨ । ਕੀ ਮੁੱਖ ਮੰਤਰੀ ਸਾਹਿਬ ਇਸ ਤਰ੍ਹਾਂ ਦੇ ਜਿਹੜੇ ਵੈਲ ਨੋਨ ਦੋ ਤਿੰਨ ਅਫ਼ਸਰ ਸੈਕਰੇਟੇਰੀਏਟ ਵਿਚ ਹਨ ਉਨ੍ਹਾਂ ਨੂੰ ਕਢਣ ਬਾਰੇ ਵਿਚਾਰ ਕਰਨਗੇ ?

ਮੁੱਖ ਮੰਤਰੀ : ਜਿਹੜੇ ਵੈਲ ਨੋਨ ਕੁਰੱਪਟ ਹਨ ਉਨ੍ਹਾਂ ਨੂੰ ਜ਼ਰੂਰ ਕੱਢ ਦਿੱਤਾ ਜਾਵੇਗਾ ਜੀ ।

**Mr. Speaker** : Question Hour is over. The remaining questions will be deemed to have been answered under Rule 38.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### Starred Question No. 234*

(Extension has been asked for in respect of Starred Question No. 234)

---

### ARREAR OF T. A./SALARY DUE TO MEMBERS OF THE SUBORDINATE SERVICES SELECTION BOARD, PUNJAB.

---

***293. Sardar Dhanna Singh Gulshan** : Will the Chief Minister be pleased to state :—

(a) whether it is a fact that the Subordinate Services Selection Board, Punjab, was constituted on the 1st April, 1971;

(b) if the reply to part (a) above be in the affirmative, whether any arrears of Salaries, house-rent etc. are still payable to any of the Members of the said Board by the Government; if so, their names together with the amount of arrears and the reasons for not paying the same so far ?

ਗਿਆਨੀ ਜ਼ੈਲ ਸਿੰਘ : (ੳ) ਹਾਂ ਜੀ ।

(ਅ) ਚੇਅਰਮੈਨ ਤੇ ਮੈਂਬਰਾਂ ਦੇ ਵੇਤਨ ਦੇ ਬਕਾਏ ਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ । ਤਨਖਾਹ ਦੀਆਂ ਇਨ੍ਹਾਂ ਬਕਾਇਆ ਰਕਮਾ ਦੀ ਅਦਾਇਗੀ ਜਾਂ ਤਾਂ ਮੈਂਬਰਾਂ ਨੇ ਆਪ ਹੀ ਕਲੇਮ ਨਹੀਂ ਕੀਤੀ ਜਾਂ ਮਹਾਂ ਲੇਖਾਕਾਰ ਨੇ ਅਜੇ ਉਨ੍ਹਾਂ ਨੂੰ ਮੰਨਜ਼ੂਰ ਨਹੀਂ ਕੀਤਾ । ਇਨ੍ਹਾਂ ਨੂੰ ਮਕਾਨ ਕਿਰਾਇਆ ਭੱਤਾ ਦੇਣ ਦੀ ਤਜਵੀਜ਼ ਅਜੇ ਸਰਕਾਰ ਦੇ ਵਿਚਾਰ ਅਧੀਨ ਹੈ ।

---

*Starred Question No. 234 and reply thereto appear in appendix to this Debate.

ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ ਦੇ ਸਾਬਕਾ ਚੇਅਰਮੈਨ ਅਤੇ ਸਾਬਕਾ ਮੈਂਬਰਾਂ ਦੇ ਵੇਤਨ ਦੇ ਬਕਾਏ ਦਾ ਵਿਵਰਣ

| ਲੜੀ ਨੰ: | ਅਧਿਕਾਰੀ ਦਾ ਨਾਂ | ਰਕਮ ਰੁ:—ਪੈ: |
|---|---|---|
| 1. | ਸ੍ਰੀ ਉਮਰਾਓ ਸਿੰਘ, ਚੇਅਰਮੈਨ | |
| | 1 ਅਗਸਤ, 1971 ਤੋਂ 12 ਅਗਸਤ, 1971 ਤੱਕ ਦੇ ਸਮੇਂ ਦਾ ਵੇਤਨ .. | 619—35 |
| | ਨੋਟਿਸ ਦੇ ਸਮੇਂ ਦੀ ਥਾਂ ਇੱਕ ਮਹੀਨੇ ਦੀ ਤਨਖਾਹ .. | 1,600—00 |
| 2. | ਸ੍ਰੀ ਕੇਹਰ ਸਿੰਘ ਮਾਨ, ਮੈਂਬਰ | |
| | ਨੋਟਿਸ ਦੇ ਸਮੇਂ ਦੀ ਥਾਂ ਇੱਕ ਮਹੀਨੇ ਦੀ ਤਨਖਾਹ .. | 482—64 |
| 3. | ਸ੍ਰੀ ਸੰਤ ਸਿੰਘ ਬਰਾੜ, ਮੈਂਬਰ | |
| | 1 ਅਗਸਤ, 1971 ਤੋਂ 12 ਅਗਸਤ, 1971 ਦੇ ਸਮੇਂ ਦਾ ਵੇਤਨ .. | 522—55 |
| | ਨੋਟਿਸ ਦੇ ਸਮੇਂ ਦੀ ਥਾਂ ਇੱਕ ਮਹੀਨੇ ਦੀ ਤਨਖਾਹ .. | 1,350—00 |
| 4. | ਸ੍ਰੀ ਵਿੱਦਿਆ ਸਾਗਰ, ਮੈਂਬਰ | |
| | ਨੋਟਿਸ ਦੇ ਸਮੇਂ ਦੀ ਥਾਂ ਇੱਕ ਮਹੀਨੇ ਦੀ ਤਨਖਾਹ .. | 1,350—00 |
| 5. | ਸ੍ਰੀ ਧੰਨਾ ਸਿੰਘ ਗੁਲਸ਼ਨ, ਮੈਂਬਰ | |
| | 6 ਮਈ, 1971 ਤੋਂ 12 ਅਗਸਤ, 1971 ਤੱਕ ਦੇ ਸਮੇਂ ਦਾ ਵੇਤਨ .. | 4,354—80 |
| | ਨੋਟਿਸ ਦੇ ਸਮੇਂ ਦੀ ਥਾਂ ਇੱਕ ਮਹੀਨੇ ਦੀ ਤਨਖਾਹ .. | 1,350—00 |
| | ਜੋੜ .. | 11,629—34 |

## CASES OF EVE TEASING

***114. Shri Sardari Lal Kapur.**—Will the Chief Minister be pleased to state :—

(a) the number of cases of eve-teasing which occurred districtwise in the State during the years 1970-71, 1971-72 and 1972-73 so far separately;

(b) the action the Govt. propose to take to stop this nuisance.

**Giani Zail Singh** (a) A statement containing the required information is placed on the Table of the House.

(b) It is proposed not only to continue but intensify police vigilance to curb this nuisance,

**ਗਿਆਨੀ ਜ਼ੈਲ ਸਿੰਘ** : (ਏ) ਸੂਚੀ ਸਦਨ ਦੇ ਸਾਹਮਣੇ ਪੇਸ਼ ਹੈ ।

(ਬੀ) ਇਸ ਉਧਮ (nuisance) ਨੂੰ ਰੋਕਣ ਲਈ ਪੁਲਿਸ ਦੀ ਚੌਕਸੀ ਨਾਂ ਕੇਵਲ ਜਾਰੀ ਹੀ ਰਖੀ ਜਾਵੇਗੀ ਬਲਕਿ ਵਧਾਈ ਜਾਵੇਗੀ ।

LIST

A statement showing number of cases of eve-teasing registered in the State during the year 1970-71, 1971-72 and 1972-73 (Upto 17th April, 1972).

| District | Years | | |
|---|---|---|---|
| | 1970-71 | 1971-72 | 1972-73 (Upto 17th April, 1972) |
| Jullundur | 17 | 28 | 3 |
| Amritsar | 84 | 47 | 2 |
| Ludhiana | 13 | 12 | 1 |
| Ferozepur | 31 | 23 | 2 |
| Hoshiarpur | 2 | 3 | — |
| Gurdaspur | 13 | 13 | — |
| Kapurthala | 15 | — | — |
| Patiala | 3 | 16 | — |
| Bhatinda | 2 | 2 | — |
| Sangrur | 3 | 1 | — |
| Ropar | — | — | — |
| Total .. | 183 | 145 | 8 |

[ਸਾਲ 1970-71, 1971-72 ਅਤੇ 1972-73 (17 ਅਪ੍ਰੈਲ, 1972 ਤੱਕ) ਵਿਚ ਲੜਕੀਆਂ ਨਾਲ ਛੇੜਖਾਨੀ ਬਾਰੇ ਦਰਜ ਕੀਤੇ ਮੁਕਦਮਿਆਂ ਦੀ ਸੂਚੀ

| ਜ਼ਿਲ੍ਹਾ | ਸਾਲ | | |
|---|---|---|---|
| | 1970-71 | 1971-72 | 1972-73 (17 ਅਪ੍ਰੈਲ, 1972) ਤਕ |
| ਜਲੰਧਰ | 17 | 28 | 3 |
| ਅੰਮ੍ਰਿਤਸਰ | 84 | 47 | 2 |
| ਲੁਧਿਆਣਾ | 13 | 12 | 1 |
| ਫਿਰੋਜ਼ਪੁਰ | 31 | 23 | 2 |
| ਹੁਸ਼ਿਆਰਪੁਰ | 2 | 3 | — |
| ਗੁਰਦਾਸਪੁਰ | 13 | 13 | — |
| ਕਪੂਰਥਲਾ | 15 | — | — |
| ਪਟਿਆਲਾ | 3 | 16 | — |
| ਬਠਿੰਡਾ | 2 | 2 | — |
| ਸੰਗਰੂਰ | 3 | 1 | — |
| ਰੋਪੜ | — | — | — |
| ਜੋੜ | 183 | 145 | 8] |

## Starred Questions Nos. 154 and 294

(Extension has been applied for in respect of Starred Questions Nos. 154 and 294.)

## SERVICE RULES FOR WORKERS OF PUNJAB ROADWAYS

*206. 1. Comrade Satya Pal Dang
2. Comrade Shamsher Singh Josh .— Will the Chief Minister be pleased to state :—

(a) the year in which the Punjab Roadways started functioning;

*Starred Questions Nos. 154 and 294 and replies thereto appear in appendix to this Debate.

[Comrade Satya Pal Dang]

(b) whether it is a fact that there are no service rules for the workers of the Punjab Roadways : if so, the reasons therefor;

(c) whether it is a fact that the workers have been pressing for the same ?

**Giani Zail Singh** : (a) 1948.

(b) There are no service rules. The draft rules are under active consideration of Government and the requisite material for their finalisation is being collected. However, various matters eoncerning revision of pay-scales, fixation of pay, appointment and promotion to higher posts and various other matters governing conditions of service of the employees are regulated under the provisions of Punjab Civil Services Rules/Government instructions issued from time to time so long as such rules/instructions are not framed·

(c) Yes.

[(ਏ) 1948 ।

(ਬੀ) ਨਿਸ਼ਚਿਤ ਰੂਲਜ਼ ਨਹੀਂ ਹਨ । ਸਰਕਾਰ ਖਰੜਾ ਨਿਯਮ ਤੇ ਸਰਗਰਮੀ ਨਾਲ ਵਿਚਾਰ ਕਰ ਰਹੀ ਹੈ ਅਤੇ ਇਨ੍ਹਾਂ ਨੂੰ ਅੰਤਮ ਰੂਪ ਦੇਣ ਹਿੱਤ ਲੋੜੀਂਦੀ ਸਮੱਗਰੀ ਇਕੱਤਰ ਕੀਤੀ ਜਾ ਰਹੀ ਹੈ । ਫਿਰ ਵੀ ਆਸਾਮੀਆਂ ਦੇ ਤਨਖਾਹ ਸਕੇਲ, ਤਨਖਾਹ ਨਿਸਚਿਤ ਕਰਨਾ, ਨਿਯੁਕਤੀਆਂ ਅਤੇ ਉਚੇਰੀ ਆਸਾਮੀਆਂ ਤੇ ਤਰੱਕੀ, ਅਤੇ ਕਰਮਚਾਰੀਆਂ ਦੇ ਹੋਰ ਅਨੇਕ ਮਾਮਲੇ, ਜੋ ਉਨ੍ਹਾਂ ਦੀ ਨੌਕਰੀ ਨਾਲ ਸਬੰਧ ਰਖਦੇ ਹਨ, ਪੰਜਾਬ ਸਿਵਲ ਸਰਵਿਸਜ਼ ਰੂਲਜ਼/ਸਮੇਂ ਸਮੇਂ ਸਿਰ ਸਰਕਾਰ ਵਲੋਂ ਜਾਰੀ ਕੀਤੀਆਂ ਗਈਆਂ ਹਦਾਇਤਾਂ ਅਧੀਨ ਨਿਯਮਿਤ ਹੁੰਦੇ ਹਨ, ਜਦੋਂ ਤੱਕ ਰੂਲਜ਼ ਬਣਦੇ ਨਹੀਂ ।

(ਸੀ) ਹਾਂ ਜੀ ।]

---

### ROUTE PERMITS FROM AJNOYA TO GARHSHANKAR DISTRICT HOSHIARPUR

*203. 1. **Comrade Darshan Singh Canadian**
2. **Comrade Jangir Singh Joga** .—Will the Chief Minister be pleased to state :—

(a) whether any route permit from Ajnoya to Garhshankar, district Hoshiarpur was issued to any company during the year 1971; if so, the name of the company together with the period for which the bus service remained in operation on the said route;

(b) whether the said route permit is in use at present if not, the reasons therefor;

(c) the name of the person responsible for suspending the but service on the said route;

(d) whether any action is proposed to be taken against the officer responsible for causing the closure of bus service on the said route;

(e) whether the Government is considering the desirability of allowing the plying of bus service on the route mentioned in (a) above temporarily for a few months pending a final decision in the matter ?

**Giani Zail Singh :** (a) Yes. The New Phagwara Transport Co. (P) Ltd., Phagwara, who operated this route w. e. f. 28th April, 1971 to 27th December, 1971.

(b) No. The Hoshiarpur Express Transport Co. (P) Ltd., Hoshiarpur filed two civil writs against the operation of bus service by New Phagwara Transport Co.(P) Ltd. on Ajnoya—Garhshankar route.

(c) None.

(d) No.

(e) Yes.

[(ੳ) ਹਾਂ ਜੀ, ਨਿਊ ਫਗਵਾੜਾ ਟ੍ਰਾਂਸਪੋਰਟ (ਪ) ਲਿ: ਫਗਵਾੜਾ ਜੋ ਕਿ ਇਸ ਰੂਟ ਤੇ 28 ਅਪ੍ਰੈਲ, 1971 ਤੋਂ 27 ਦਸੰਬਰ, 1971 ਤੱਕ ਚਲਦੀ ਰਹੀ ।

(ਅ) ਕੋਈ ਨਹੀਂ । ਹੁਸ਼ਿਆਰਪੁਰ ਐਕਸ-ਪ੍ਰੈਸ ਟ੍ਰਾਂਸਪੋਰਟ ਕੰਪਨੀ (ਪ) ਲਿ: ਹੁਸ਼ਿਆਰਪੁਰ ਨੇ ਨਿਊ ਫਗਵਾੜਾ ਟ੍ਰਾਂਸਪੋਰਟ ਕੰਪਨੀ (ਪ) ਲਿ: ਫਗਵਾੜਾ ਦੇ ਵਿਰੁੱਧ ਇਸ ਰੂਟ ਉਪਰ ਬੱਸਾਂ ਚਲਾਉਣ ਦੇ ਖਿਲਾਫ ਦੋ ਸਿਵਲ ਰਿਟਾਂ ਦਾਇਰ ਕੀਤੀਆਂ ਹੋਈਆਂ ਹਨ ।

(ੲ) ਨਾ ਜੀ ।

(ਸ) ਹਾਂ ਜੀ ।]

---

## LINKING VILLAGES IN BALACHAUR ASSEMBLY CONSTITUENCY WITH PACCA ROADS

*255. **Master Dalip Chand** : Will the Chief Minister be pleased to state :—

whether there is any proposal under the consideration of Government to link all the villages in Balachaur constituency with pacca roads during the current financial year ? If not, the reasons therefor?

**Giani Zail Singh** : No. The programme is to link all the villages in two years and, therefore during the current financial year half of the uncovered villages will be linked with pacca roads and the remaining will be linked during the next financial year i. e. 1973-74.

[ਨਹੀਂ ਜੀ । ਪ੍ਰੋਗਰਾਮ ਅਨੁਸਾਰ ਸਾਰੇ ਪਿੰਡਾਂ ਨੂੰ ਦੋ ਸਾਲਾਂ ਦੇ ਅੰਦਰ ਸੜਕਾਂ ਨਾਲ ਜੋੜ ਦਿੱਤਾ ਜਾਵੇਗਾ । ਇਸ ਲਈ ਚਾਲੂ ਮਾਲੀ ਸਾਲ ਵਿਚ ਅਧੇ ਰਹਿ ਗਏ ਪਿੰਡਾਂ ਨੂੰ ਪੱਕੀਆਂ ਸੜਕਾਂ ਨਾਲ ਜੋੜ ਦਿੱਤਾ ਜਾਵੇਗਾ ਅਤੇ ਬਾਕੀ ਪਿੰਡਾਂ ਨੂੰ ਅਗਲੇ ਮਾਲੀ ਸਾਲ (1973-74) ਵਿਚ ਜੋੜ ਦਿੱਤਾ ਜਾਵੇਗਾ ।]

---

Starred Question No. 295*

(Extension has been applied for in respect of Starred Quesion No, 295

OPENING NEW VETERINARY DISPENSARIES IN ABOHAR REGION

*249. **Shri Bal Ram** : Will the Minister for Development be pleased to state the steps, if any, being taken by the Government to open new Veterinary Dispensaries in the Abohar region ?

**Captain Rattan Singh** : No steps are being taken to open any new Veterinary Dispensary in Abohar Region during the year 1972-73.

GRAM PANCHAYAT KITAINWALI, DISTRICT FEROZEPUR

*224. 1. **Comrade Dana Ram**
2. **Comrade Staya Pal Dang** : Will the Minister for Development be pleased to state :—

(a) whether any part of Dabwali is in Punjab and forms part of Gram Panchayat, Kitainwali District Ferozepur;

(b) whether it is a fact that there is no outlet for the Sullage water coming from houses **in this part of the Gram Panchayat** and the same stagnates in the streets resulting in serious inconvenience to the public and danger to public health;

(c) whether the Government headed by Shri Prakash Singh Badal sanctioned a special grant to solve this problem; if so, how much;

(d) whether the said grant was given and utilised for the purpose; if not, the reasons therefor ?

**Captain Rattan Singh** : (a) Yes, some part of Dabwali is in Punjab, but it does not form part of Gram Panchayat Killianwali (name Kitainwali is incorrect).

(b) Yes, but it is not part of Gram Panchayat.

(c) No grant was sanctioned by the Government headed by Shri Prakash Singh Badal; and

(d) Question does not arise.

[(ੲ) ਹਾਂ, ਡਬਵਾਲੀ ਦਾ ਕੁਝ ਭਾਗ ਪੰਜਾਬ ਵਿਚ ਹੈ ਪਰ ਇਹ ਕਿਲਿਆਂ ਵਾਲੀ ਦਾ ਭਾਗ ਨਹੀਂ ਬਣਦਾ । (ਕਟੈਨਵਾਲੀ ਨਾਂ ਗ਼ਲਤ ਹੈ)।

(ਬੀ) ਹਾਂ ਜੀ, ਪਰ ਇਹ ਗਰਾਮ ਪੰਚਾਇਤ ਦਾ ਭਾਗ ਨਹੀਂ ਹੈ।

(ਸੀ) ਸ੍ਰੀ ਪ੍ਰਕਾਸ਼ ਸਿੰਘ ਬਾਦਲ ਦੇ ਅਧੀਨ ਸਰਕਾਰ ਨੇ ਕੋਈ ਗਰਾਂਟ ਨਹੀਂ ਦਿਤੀ; ਅਤੇ

(ਡੀ) ਪ੍ਰਸ਼ਨ ਨਹੀਂ ਉਠਦਾ ।]

*Starred Question No. 295 and reply thereto appear in Appendix to this Debate.

## PROPOSED CREATION OF NEW PANCHAYATS

*250. **Master Gurbanta Singh** : Will the Minister for Development be pleased to state :

(a) the total number of Gram Sabhas or Panchayats in the State at present;

(b) the number of new Panchayats proposed to be created districtwise in accordance with the provisions of the Punjab Gram Panchayat (Amendment) Act, 1971 providing for the creation of separate Panchayats in the villages with lesser population ?

**Captain Rattan Singh** : (a) 7857.

(b) Number of proposed Panchayats districtwise is as under :—

| | | |
|---|---|---|
| 1. | Gurdaspur | .. 176 |
| 2. | Amritsar | .. 18 |
| 3. | Jullundur | .. 119 |
| 4. | Hoshiarpur | .. 144 |
| 5. | Kapurthala | .. 91 |
| 6. | Ferozepur | .. 95 |
| 7. | Ludhiana | .. 108 |
| 8. | Patiala | .. 267 |
| 9. | Sangrur | .. 84 |
| 10. | Bhatinda | .. 43 |
| 11. | Ropar | .. 108 |

[(ੲ) 7857 ।

(ਬੀ) ਤਜਵੀਜ਼ ਕੀਤੀਆਂ ਪੰਚਾਇਤਾਂ ਦੀ ਗਿਣਤੀ ਇਸ ਪ੍ਰਕਾਰ ਹੈ :—

| | | |
|---|---|---|
| 1. | ਗੁਰਦਾਸਪੁਰ | .. 176 |
| 2. | ਅੰਮ੍ਰਿਤਸਰ | .. 18 |
| 3. | ਜਲੰਧਰ | .. 119 |
| 4. | ਹੁਸ਼ਿਆਰਪੁਰ | .. 144 |
| 5. | ਕਪੂਰਥਲਾ | .. 91 |
| 6. | ਫਿਰੋਜ਼ਪੁਰ | .. 95 |
| 7. | ਲੁਧਿਆਣਾ | .. 108 |
| 8. | ਪਟਿਆਲਾ | .. 263 |
| 9. | ਸੰਗਰੂਰ | .. 81 |
| 10. | ਬਠਿੰਡਾ | .. 43 |
| 11. | ਰੋਪੜ | .. 108] |

SHAMILAT LAND AUCTIONED AMONGST HARIJANS

***283. Master Gurbanta Singh** : Will the Minister for Development be pleased to state :—

(a) whether there are any Gram Panchayats in the State where one-third share of Shamilat lands have not so far been auctioned amongst the Harijans under the Punjab Village Common Land (Regulation) Rules; if so, their names districtwise; and the reasons therefore;

(b) whether the Government propose to take any action against the Sarpanches of the Gram Panchayats concerned for the said negligence;

(c) the district-wise number of Panchayats out of the total number thereof which have auctioned adequate share of Panchayat lands amongst the Harijans ?

**Captain Rattan Singh** : (a) Yes, there are nine Panchayats Alipur Sheikhan, Bibipur, Behl, Charason, Chuthera, Dudhan Gujran, Ghuram, Marda Heri and Rohar Jagir in Bhunerheri Block of the Patiala District, which did not auction 1/3rd of Shamilat Land to members of Scheduled Castes only as required vide Rule 6(i) (a) of the Punjab Village Common Lands (Regulation) Rules, 1964.

(b) Yes, action against these Sarpanches for non-compliance of Rules is pending before the Sub-Divisional Officer (Civil) Patiala, Deputy Commissioner, Patiala and Director of Panchayats, Punjab, Chandigarh.

(c) Excepting 9 Panchayats of Patiala District mentioned in reply to para (a) above, all other Panchayats in the State leased out Shamilat Lands to Scheduled Castes according to rules.

[(ੳ) ਹਾਂ ਜੀ, ਬਲਾਕ ਭੁਨਰਹੇੜੀ, ਜ਼ਿਲ੍ਹਾ ਪਟਿਆਲਾ ਦੀਆਂ ਇਹ 9 ਪੰਚਾਇਤਾਂ ਅਲੀਪੁਰ ਸੇਖਾਂ, ਬੀਬੀਪੁਰ, ਬਹਿਲ, ਚਰਾਸੋਂ, ਚੁਥੇਹਰਾਂ, ਦੁਦਨ ਗੁਜਰਾਂ, ਘੁੜਾਮ, ਮਰਦਾ ਹੇੜੀ ਅਤੇ ਰੋਹੜ ਜਗੀਰ ਹਨ ਜਿਨ੍ਹਾਂ ਨੇ ਸ਼ਾਮਲਾਤ ਜ਼ਮੀਨ ਦਾ 1/3 ਹਿੱਸਾ ਹਰੀਜਨਾਂ ਨੂੰ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਰੂਲਜ਼, 1964 ਦੇ 6(i) (ਏ) ਦੇ ਅਧੀਨ ਨਹੀਂ ਦਿੱਤਾ ।

(ਅ) ਹਾਂ ਜੀ । ਜਿਨ੍ਹਾਂ ਸਰਪੰਚਾਂ ਨੇ ਇਸ ਰੂਲ ਦੀ ਉਲੰਘਣਾ ਕੀਤੀ ਹੈ ਉਨ੍ਹਾਂ ਦੇ ਵਿਰੁੱਧ ਉਪ ਮੰਡਲ ਅਫ਼ਸਰ (ਸਿਵਲ) ਪਟਿਆਲਾ; ਡਿਪਟੀ ਕਮਿਸ਼ਨਰ, ਪਟਿਆਲਾ ਅਤੇ ਡਾਇਰੈਕਟਰ ਪੰਚਾਇਤ, ਪੰਜਾਬ, ਚੰਡੀਗੜ੍ਹ ਦੇ ਪਾਸ ਕਾਰਵਾਈ ਚਲ ਰਹੀ ਹੈ ।

(ੲ) ਸਿਵਾਏ ਇਨ੍ਹਾਂ 9 ਪੰਚਾਇਤਾਂ ਜ਼ਿਲ੍ਹਾ ਪਟਿਆਲਾ ਜਿਨ੍ਹਾਂ ਦਾ ਉੱਤਰ ਉਤੇ (ਏ) ਤੇ ਦਿੱਤਾ ਗਿਆ ਹੈ, ਦੂਜੀਆਂ ਸਾਰੀਆਂ ਪੰਚਾਇਤਾਂ ਨੇ ਰਾਜ ਭਰ ਵਿੱਚ ਸ਼ਾਮਲਾਤ ਜ਼ਮੀਨ ਰੂਲਾਂ ਅਨੁਸਾਰ ਹਰੀਜਨਾਂ ਨੂੰ ਪਟੇ ਤੇ ਦਿੱਤੀਆਂ ਹਨ ।]

---

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਇਹ ਸਰਕਾਰ ਦਾ ਫਰਜ਼ ਬਣਦਾ ਹੈ ਕਿ ਲੋਕਾਂ ਦੀ ਬੇਚੈਨੀ ਨੂੰ ਦੂਰ ਕਰੇ । ਉਥੇ ਅਗਰ ਡਿਫੈਂਸ ਵਾਲਿਆਂ ਦਾ ਇੰਤਜ਼ਾਮ ਠੀਕ ਨਹੀਂ ਹੈ ਤਾਂ ਇਹ ਚੀਫ ਮਨਿਸਟਰ ਸਾਹਿਬ ਦਾ ਫਰਜ਼ ਬਣਦਾ ਹੈ ਕਿ ਉਹ ਗੌਰਮਿੰਟ ਆਫ ਇੰਡੀਆ ਦੀ ਡੀਫੈਂਸ ਮਨਿਸਟਰੀ ਨਾਲ ਮਾਮਲਾ ਟੇਕ ਅੱਪ ਕਰਨ ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਇਹ ਠੀਕ ਹੈ ਕਿ ਐਡਜਰਨਮੈਂਟ ਮੋਸ਼ਨਜ਼ ਆਮ ਤੌਰ ਤੇ ਬੱਜਟ ਸੈਸ਼ਨ ਵਿਚ ਪਰਵਾਨ ਨਹੀਂ ਕੀਤੀਆਂ ਜਾਂਦੀਆਂ ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਕਾਲ ਅਟੈਨਸ਼ਨ ਨੋਟਿਸ ਵਿਚ ਬਦਲ ਦਿਤਾ ਜਾਵੇ ਔਰ ਸਰਕਾਰ ਉਥੇ ਪੜਤਾਲ ਕਰਾਉਣ ਲਈ ਬੰਦੇ ਭੇਜੇ ।

---

## CALL ATTENTION NOTICES UNDER RULE 66

(Serial No. 275)

**Comrade Jangir Singh Joga** : Sir, I beg to draw the attention of the Government towards a matter of urgent public importance, namely, in Bhatinda a sweeper was illegally kept in Police custody and beaten for 12 consecutive days. Demonstrations have been staged in the town in protest against high handedness of the Police and news to this effect has been published in Press. There is much resentment in Bhatinda.

In view of the obvious and urgent importance of the matter, the Chief Minister be pleased asked to make a statement in the House.

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ । ਮੁੱਖ ਮੰਤਰੀ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The hon. Chief Minister may please make a statement.)

(Serial No. 283)

**Comrade Darshan Singh Canadian** : Sir I beg to draw the attention of the Government towards a matter of urgent public importance, namely, in Hoshiarpur District there are vast areas covered by mango groves which provide lakhs of rupees of income to thousands of families. Nearly all of these orchards bear fruit every third year. This year due to good flowering the prospects of the crop were very good. But due to the attack of Jassis (Tela) this crop has been virtually wiped out in large areas causing a damage of many lakh rupees. The Agriculture Department has done virtually nothing to get these orchards sprayed and thus it is responsible for this national loss.

In view of the urgent public importance of this matter the Government is requested to make a statement in the House.

**ਸ੍ਰੀ ਸਪੀਕਰ** : ਪਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement.)

# STATEMENTS IN REPLY TO CALL ATTENTION NOTICES LAID ON THE TABLE

ਸਿੰਚਾਈ ਤੇ ਬਿਜਲੀ ਮੰਤਰੀ : ਸਪੀਕਰ ਸਾਹਿਬ, ਮੈਂ ਧਿਆਨ ਦਿਵਾਊ ਮਤਾ 226 ਦਾ ਜਵਾਬ ਸਦਨ ਦੀ ਮੇਜ਼ ਤੇ ਰਖਦਾ ਹਾਂ ।

(Serial No. 226)

**Chaudhri Ram Singh** : to draw the attention of the Government towards a matter of urgent public importance namely, that it has appeared in the various newspapers that there is great incidence of Smallpox in the districts of Haryana which adjoin the border of this State. It is, therefore, very necessary that the Punjab Government in the Health Department should take effective measures so that smallpox may not spread to the districts of Punjab. It is, therefore, a fit matter on which the Government should make a statement on the floor of this House. Hence this Call Attention Motion.

**Shri Hans Raj Sharma** (Finance Minister) : The Health Department Punjab is aware of the presence of smallpox in an epidemic form in certain neighbouring districts of Haryana State. A few cases of smallpox have been reported in the following districts of the Punjab also during the last four months:—

| Sr. No. | Month | District | No. of cases |
|---|---|---|---|
| 1 | January | Ferozepore .. | 1 |
| 2. | February | Bhatinda .. | 5 |
| 3. | March | Sangrur .. | 6 |
| 4. | April | Bhatinda .. | 1 |
| | | Total | 13 |

Instructions have been issued to the Chief Medical Officers Ferozepur/Bhatinda/Sangrur/Patiala to gear up the surveillance activities to detect any case of smallpox without delay and to undertake mass vaccination in the affected areas. As a whole, the precautionary and vaccination work in Punjab is fairly satisfactory.

[ਪੰਜਾਬ ਸਿਹਤ ਵਿਭਾਗ ਨੂੰ ਇਸ ਗੱਲ ਦਾ ਪੱਤਾ ਹੈ ਕਿ ਹਰਿਆਣਾ ਰਾਜ ਦੇ ਕੁਝ ਜ਼ਿਲ੍ਹਿਆਂ ਵਿਚ ਜਿਹੜੇ ਪੰਜਾਬ ਰਾਜ ਦੇ ਨਾਲ ਲਗਦੇ ਹਨ ਵਿਚ ਮਾਤਾ ਦੀ ਬੀਮਾਰੀ ਫੈਲੀ ਹੋਈ ਹੈ । ਪੰਜਾਬ ਵਿਚ ਵੀ 1-1-1972 ਤੋਂ ਲੈ ਕੇ ਹੁਣ ਤੱਕ ਹੇਠ ਲਿਖੇ ਜ਼ਿਲ੍ਹਿਆਂ ਵਿਚ 13 ਕੇਸ ਹੋਏ ਹਨ :—

| ਲੜੀ ਨੰ: | ਮਹੀਨਾ | ਜ਼ਿਲ੍ਹਾ | ਕੇਸਾਂ ਦੀ ਗਿਣਤੀ |
|---|---|---|---|
| 1. | ਜਨਵਰੀ | ਫਿਰੋਜ਼ਪੁਰ .. | 1 |
| 2. | ਫਰਵਰੀ | ਬਠਿੰਡਾ .. | 5 |
| 3. | ਮਾਰਚ | ਸੰਗਰੂਰ .. | 6 |
| 4. | ਅਪਰੈਲ | ਬਠਿੰਡਾ .. | 1 |
| | | ਕੁਲ | 13 |

[ਵਿੱਤ ਮੰਤਰੀ]

ਇਸ ਲਈ ਮੁੱਖ ਮੈਡੀਕਲ ਅਫਸਰ ਫਿਰੋਜ਼ਪੁਰ/ਬਠਿੰਡਾ/ਸੰਗਰੂਰ/ਪਟਿਆਲਾ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਉਹ ਮਾਤਾ ਦੇ ਕੇਸਾਂ ਦੀ ਰੋਕ ਥਾਮ ਸਬੰਧੀ ਆਪਣੀਆਂ ਕਾਰਵਾਈਆਂ ਤੇਜ਼ ਕਰ ਦੇਣ ਅਤੇ ਵੈਕਸੀਨੇਸ਼ਨ ਅਤੇ ਹੋਰ ਇਤਆਤੀ ਕੰਮ ਨੂੰ ਉਨ੍ਹਾਂ ਥਾਵਾਂ ਤੇ ਤੇਜ਼ ਕਰਨ ਜਿਨਾਂ ਥਾਵਾਂ ਤੇ ਮਾਤਾ ਦੇ ਕੇਸ ਹੋਣ ਦਾ ਡਰ ਹੈ ।]

**ਸ੍ਰੀ ਜੋਗਿੰਦਰ ਪਾਲ ਪਾਂਡੋ** (ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ) : ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਨੋਟਿਸ ਨੰ: 232 ਦਾ ਜਵਾਬ ਸਦਨ ਦੀ ਮੇਜ਼ ਤੇ ਰਖਦਾ ਹਾਂ ।

(Serial No. 232)

**Sardar Surjit Singh** (Barnala) to draw the attention of the Government towards a matter of urgent public importance, namely, that some days back it was announced by the Government that Elections for Barnala Municipality will also be held in the month of June alongwith some other Municipalities, but strangely enough now the Director has issued orders postponing the Barnala Municipal Elections. There is great resentment in the town against this and people apprehend some foul play in this matter, the Minister concerned may be asked to make a statement in the House.

**Local Government Minister** : It was decided to hold elections to 80 Municipal Committees as mentioned in the list annexed hereto (Annexure 'A,) in the first batch on 18-6-1972. Municipal Committee, Barnala was also included in this batch., but it was brought to the notice of Government that there was tension at Barnala and apprehension about clash at that place, and, therefore, the voters of Municipal Committee Barnala may not be called upon to go to poll scheduled for 18-6-1972. Accordingly, the Government decided to hold elections to this Municipal Committee later after satisfying itself.

## ANNEXURE 'A'

### List of 80 Municipal Committees

| S. No. | Name of District | S. No. Name of M.C. |
|---|---|---|
| 1. | Amritsar | 1. Amritsar |
| | | 2. Tarn Taran |
| | | 3. Chheharta |
| | | 4. Patti |
| | | 5. Jandiala |
| | | 6. Majitha |
| | | 7. Ram Dass |
| | | 8. Khem Karan |
| 2. | Gurdaspur | 9. Dina Nagar |
| | | 10. Dhariwal |
| | | 11. Quadian |
| | | 12. Sujanpur |
| | | 13. Derababa Nanak |
| | | 14. Fatehgarh Churian |
| | | 15. Batala |
| | | 16. Siri Hargobindpur |
| | | 17. Gurdaspur |

| S. No. | Name oi District | S. No. | Name of M.C. |
|---|---|---|---|
| 3. | Jullundur | 18. | Jullundur |
| | | 19. | Nakodar |
| | | 20. | Nur Mahal |
| | | 21. | Phillaur |
| | | 22. | Banga |
| | | 23. | Kartarpur |
| | | 24. | Alawalpur |
| | | 25. | Rahon |
| | | 26. | Nawanshahr |
| | | 27. | Adampur |
| 4. | Ludhiana | 28. | Samrala |
| | | 29. | Raikot |
| | | 30. | Jagraon |
| | | 31. | Doraha |
| | | 32. | Khanna |
| 5. | Hoshiarpur | 33. | Dasuya |
| | | 34. | Urmur Tanda |
| | | 35. | Mukerian |
| | | 36. | Garhdiwala |
| | | 37. | Sham Churasi |
| | | 38. | Garh Shankar |
| | | 39. | Hariana |
| 6. | Ferozepur | 40. | Ferozepore |
| | | 41. | Abohar |
| | | 42. | Fazilka |
| | | 43. | Talwandi Bhai |
| | | 44. | Guruhar Sahai |
| | | 45. | Dharamkot |
| | | 46. | Zira |
| | | 47. | Tankanwali |
| 7. | Patiala | 48. | Samana |
| | | 49. | Gobindgarh |
| | | 50. | Banur |
| | | 51. | Sanaur |
| | | 52. | Amloh |
| | | 53. | Bassi Pathana |
| | | 54. | Dera Bassi |
| 8. | Ropar | 55. | Ropar |
| | | 56. | Morinda |
| | | 57. | Anandpur Sahib |
| | | 58. | Kurali |
| 9. | Sangrur | 59. | Sunam |
| | | 60. | Ahmedgarh |
| | | 61. | Malerkotla |
| | | 62. | Tappa |
| | | 63. | Barnala |
| | | 64. | Lehragaga |

[Local Government Minister]

| S. No. | Name of District | S. No. Name of M.C. |
|---|---|---|
| | | 65. Dhanaula |
| | | 66. Dhuri |
| | | 67. Longowal |
| | | 68. Bhiwanigarh |
| | | 69. Sangrur |
| 10. | Kapurthala | 70. Kapurthala |
| 11. | Bhatinda | 71. Mansa |
| | | 72. Raman |
| | | 73. Goniana |
| | | 74. Bhucho Mandi |
| | | 75. Sangat |
| | | 76. Maur |
| | | 77. Kot Kapura |
| | | 78. Budhlada |
| | | 79. Rampura phool |
| | | 80. Kot Fatta |

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਮੇਰੇ ਦੋ ਧਿਆਨ ਦਿਵਾਊ ਮਤੇ ਸਨ । ਉਨ੍ਹਾਂ ਨੂੰ ਤੁਸੀਂ ਪਰਵਾਨ ਕਰਕੇ ਇਕ ਕਾਪੀ ਮੈਨੂੰ ਵੀ ਭੇਜੀ ਗਈ ਹੈ ਪਰੰਤੂ ਉਸ ਲਈ ਟਾਇਮ ਨਹੀਂ ਦਿਤਾ ਗਿਆ ।

ਸਰਦਾਰ ਕਰਨੈਲ ਸਿੰਘ ਮਰਹੜੀ: ਚੰਗਾ ਸ਼ੋਸ਼ਲਿਜ਼ਮ ਹੈ ਕਿ ਮਜ਼ਹਬੀ ਸਿੱਖਾਂ ਨੂੰ ਟਾਈਮ ਹੀ ਨਹੀਂ ਮਿਲਦਾ ।

ਸ਼੍ਰੀ ਸਪੀਕਰ : ਗੁਲਸ਼ਨ ਸਾਹਿਬ, ਤੁਸੀਂ ਨੰਬਰ ਦਸੋ ! ਮੈਂ ਪੜਤਾਲ ਕਰ ਲੈਂਦਾ ਹਾਂ। (*Addressing Sardar Dhanna Singh Gulshan* : Please tell me the numbers of your Call Attention Notice. I will look into the matter.)

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ ਉਨ੍ਹਾਂ ਦਾ ਨੰਬਰ ਹੈ 286 ਅਤੇ 287 ।

ਸ਼੍ਰੀ ਸਪੀਕਰ : ਗੁਲਸ਼ਨ ਸਾਹਿਬ, ਉਹ ਕਲ ਵਾਸਤੇ ਹਨ ਅੱਜ ਵਾਸਤੇ ਨਹੀਂ ਹਨ। (ਹਾਸਾ) (Gulshan Sahib, those are to be taken up to-morrow and not today.) (laughter)

ਕਾਮਰੇਡ ਸਤਪਾਲ ਡਾਂਗ : ਸਪੀਕਰ ਸਾਹਿਬ, ਕਲ ਕਾਲ ਅਟੈਨਸ਼ਨ ਨੋਟਿਸ ਨੰਬਰ 234 ਦਾ ਜਵਾਬ ਸਦਨ ਦੀ ਮੇਜ਼ ਤੇ ਰਖਿਆ ਗਿਆ ਸੀ । ਮੈਂ ਉਸ ਬਾਰੇ ਕੁਝ ਬੇਨਤੀ ਕਰਨੀ ਚਾਹੁੰਦਾ ਹਾਂ ।

ਸ਼੍ਰੀ ਸਪੀਕਰ : ਡਾਂਗ ਸਾਹਿਬ, ਤੁਸੀਂ ਹੁਣ ਕਲ੍ਹ ਕਰ ਲਿਆ ਜੇ । (Dang Sahib you may please take up this issue to-morrow)

## DEMANDS FOR GRANTS

(Nos. 20, 44, 21 and 24)

**Mr. Speaker** : There are four Demands for Grant which are to be discussed and voted upon today. If the hon. Members agree all these Demands may be discussed together.)

(Voices : yes, yes.)

**Development Minister** : Sir, I beg to move—

That a sum not exceeding Rs. 6, 51, 79,320 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 31—Agriculture.

That a sum not exceeding Rs. 46,92,660 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 95—Capital Outlay on Schemes of Agricultural Improvement and Research.

That a sum not exceeding Rs. 2,00,92,800 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 33—Animal Husbandry.

That a sum not exceeding Rs. 2,77,37,400 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 37—Community Development Projects, National Extension Service and Local Development Works.

Mr. Speaker : Motion moved—

that a sum not exceeding Rs. 6,51,79,320 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 31—Agricultural.

That a sum not exceeding Rs, 46,92,660 be granted to the Governor to defray the charges that will come in the eourse of payment for the year 1972-73 (excluding the amount already voted on account) in respect of charges under head 95—Capital Outlay on Schemes of Agricultural Improvement and Research,

That a sum not exceeding Rs, 2,00,92.800 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 33—Animal Husbandary.

That a sum not exceeding Rs. 2,77,37,400 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 37—Community Development Projects National Extension Service and Local Development Works.

There are some notices of cut motions to these demands. These will be deemed to have been read and moved and can be discussed alongwith the demands. Hon'ble Members while speaking may indicate the demand number about which they would like to raise discussion. At the end, I shall put the cut motions to the Demand one by one to the vote of the House.

DEMAND No. 20

(31—Agriculture)

1. **Acharya Prithvi Singh Azad M.L.A.**

   That the demand be reduced by Re. 1/—

2. **Comrade Jangir Singh Joga, M.L.A.**

3. **Comrade Satya Pal Dang, M.L.A.**

   That the demand be reduced by Re. 1 —

4. **Sardar Ujagar Singh, M.L.A.**

   That the demand be reduced by Re. 1/—

5. **Shrimati Gurbrinder Kaur, Brar M.L.A.**

   That the demand be reduced by Re. 1/—

6. **Sardar Gurcharan Singh, M.L.A.**

   That the demand be reduced by Re. 1/—

DEMAND No. 44

1. **Acharya Prithvi Singh Azad, M.L.A.**

   That the demand be reduced by Rs. 1/—

DEMAND No. 21

1. **Acharya Prithvi Singh Azad, M.L.A.**

   That the demand be reduced by Re. 1/—

DEMAND No. 24

1. **Acharya Prithvi Singh Azad, M.L.A.**

   That the demand be reduced by Re. 1/—

2. **Shri Prem Gupta, M.L.A.**

   That the demand be reduced by Re. 1/—

3. **Shrimati Gurbrinder Kaur Brar, M.L.A.**

   That the demand be reduced by Re. 1/—

श्री बलराम (अबोहर) : माननीय अध्यक्ष महोदय, आज ऐग्रीकलचर की ग्रांटें हाऊस के सामने पेश की गई हैं। इन के सम्बन्ध में सदन के सामने कुछ कन्स्ट्रक्टिव प्रोपोज़लज़ आई हैं जिन के लिए मैं अपनी तरफ से एग्रीकल्चर मिनिस्टर को और डिपार्टमैंट को वधाई देना चाहता हूँ और इसके साथ ही कुछ सुझाव भी देना चाहता हुँ।

सब से पहले काटन का विषय है जिसकी प्राइसिज़ के बारे में मैं सोचता हूँ कि फैसला ज़रा देर से हुआ लेकिन हुआ तो सही। इस के बारे मे जैसा कि मैंने पहले भी अर्ज़ किया था, विशेष तौर पर मेरे इलाके में [illegible] का नुकसान हुआ है।

(इस समय श्री उपाध्यक्ष सिंहासन पर विराजमान हुए।)

मगर इसमें नई सरकार का कोई कसूर नहीं था। गवर्नरी राज ने इस विषय की ओर कोई ध्यान नहीं दिया इस लिये यह धांधली मची थी। इस सरकार ने बहुत कम समय में सैंट्रल गवर्नमेंट से बात चीत करके काटन

का भाव निश्चित करवाया है, इससे किसानों की कुछ बचत हो गई है, इस लिये भी मैं इन्हें बधाई देता हूँ और इसके साथ ही साथ यह अर्ज़ करना चाहता हूँ कि हरियाणा वाले इस बात में हम पर बाजी मार गये हैं, क्योंकि हांसी और हिसार की जो काटन है वह इनफीरीयर क्वालटी की होती है और हमारी काटन के मुकाबले में उसका भाव 30 अथवा 40 रुपये क्विंटल कम होता है। आज अबोहर फाजिलका और मलोट की काटन अच्छी क्वालिटी की मानी जाती है लेकिन इसका भाव हरियाणा की काटन के बराबर ही निश्चित कर दिया गया है। इस लिए मैं एग्रीकलचर मिनिस्टर साहिब से अनुरोध करूँगा कि हमारी जो अच्छी किस्म की काटन है और 30 या 40 रुपये ज्यादा भाव की है उस के भाव के बारे यह सैंटर की सरकार से बातचीत करें। यह एक अहम मसला है और इस को सैंटर की सरकार के साथ उठाना चाहिए ताकि हमारी काटन का सही और मुनासिब भाव मुकर्रर किया जा सके।

दूसरी बात मैं भावों के बारे में यह कहना चाहता हूँ कि इस सबंध में लांग टर्म प्लानिंग होनी चाहिए। जब वक्त आए तो भाव मुकर्रर नहीं किये जाने चाहिएं। जैसा कि हम फाइव ईयर प्लान तैयार करते हैं इसी तरह से भाव भी दो तीन साल पहले ही मुकर्रर किए जाने चाहिएं ताकि किसान को पता लग सके और उसको फायदा हो सके। आज इस तरह की प्लानिंग न होने की वजह से आयल सीड का भी वही हाल हो रहा है और होने जा रहा है। अगर हम ठीक ढंग से प्लानिंग नहीं करते और किसान को बताते नहीं तो खेती बाड़ी का काम सही ढंग से चल नहीं पाएगा इसलिये भाव के बारे में भी प्लानिंग बहुत जरूरी है इसकी ओर सरकार ध्यान दे।

इसके बाद जो बजट में इस संबंध में रकमें रखी गई ह उनके बारे में मैं सुझाव देना चाहता हुँ और कुछ बातें सरकार के ध्यान में लाना चाहता हुँ। पहली बात कपास की ही लेता हूँ जिसका जिक्र मैंने अभी किया है। पंजाब सरकार का इस बात पर ज़ोर है कि कपास की प्रोडक्शन बढ़े और उत्पादन को ज्यादा करने से हम फार्न एक्सचेंज भी कमाते हैं इसलिये प्रोडक्शन को बढ़ाने के लिये सब से जरूरी चीज़ है कि फसल को पैस्टीसाइड का स्प्रे दिया जाए। सप्रे का प्रबन्ध ज्यादा होना चाहिए और पैस्टीसाइड पर सरकार का कंट्रोल हो। आम किसान सप्रे नहीं कर पाता और फिर सप्रे करता है तो कई बार दवाई उस के दिमाग में बैठ जाती है और कई जानें चली जाती हैं इस लिये सप्रे के बारे में सारा इन्तजाम सरकार को अपने हाथ में लेना चाहिए और ऐरियल सप्रे के बारे में प्लान बनाना चाहिए और इसके लिये और प्लेन ज्यादा सरकार को खरीद करने चाहिएं। जहां तक मुझे जानकारी है सरकार के पास ऐरियल सप्रे के लिये काफी प्लेन नहीं हैं। गवर्नमैंट को चाहिए कि प्लेन और मंगवाए और यह काम अगर सरकार कर दे तो जितनी राशि इस काम पर खर्च होगी वह इन्हें विश्वास दिलाता हूँ कि एक साल में पूरी हो जायेगी और इससे हमारा फार्न एक्सचेंज भी बढ़ सकता है। इसके साथ ही मैं यह भी सुझाव देना चाहता हूँ कि कंपलसरी सप्रे होना चाहिए अगर इस को सब के लिए जरूरी नहीं करेंगे तो एक किसान के खेत में सप्रे हो जाएगा और दूसरे किसान के खेत में न होगा तो इससे इन्सीडेंस आफ पैस्ट बढ़ जाएगा और कोई फायदा नहीं होगा। फिर हवाई जहाज़ से सप्रे 5 या 6 होने चाहिएं और यह पूरे किये जाने चाहिएं क्योंकि हमें तजरुबा है कि हमने पिछली बार 6 सप्रे का

[श्री बलराम]
कान्ट्रैक्ट दिया था और तीन भी नहीं हो पाए थे। इस लिये सप्रे का काम पहले से. आखरी सप्रे तक पूरा किया जाना चाहिए नहीं तो अगर बीच में सप्रे पूरे न किये जाएं तो किसान क नुक्सान हो जाता है और इसमें ला आफ एवरेज नहीं इस्तेमाल किया जा सकता कि अगर 5 कंपोनैंट हों तो एक निकाल दिया जाए तो 80 परसेंट रह जाएगा इस सप्रे में तो अगर एक कंपोनेंट को निकाल देंगे तो किसान को बहुत नुकसान होगा। इस लिये मैं सरकार को सुझाव दूंगा कि पलेन 20 तो जरूर खरीद करने चाहिएं और कंपलसरी सप्र हो जानी चाहिए। आशा है कि कप्तान साहिब इस बात की ओर अवश्य ध्यान देंगे।

दूसरी बात मैं यह अर्ज़ करना चाहता हूँ कि पंजाब कृषि प्रधान प्रांत है और इसकी सारी अकानोमी एग्रीकलचर पर निर्भर करती है, इसलिये मैं यह सुझाव दूंगा कि जितना अनाज हम बाहर भेजते हैं उस को रा-शकल की बजाए फिनिश्ड प्राडक्ट की शक्ल में भेजें तो फायदा होगा। गंदम हम बाहर भेजते हैं लेकिन इस का आटा सूजी और मैदा बाहर जा कर बनता है तो क्यों न हम पंजाब में हो कारखाने लगायें और यह माल तैयार करके बाहर भेजें। इससे लोगों को रोजगार भी मिलेगा और पंजाब की अकानोमी में बढ़ोतरी होगी।

फरूट्स के बारे में भी मैं अर्ज़ करना चाहता हूँ कि यह शरीर के लिये पौष्टिक पदार्थ है और इसके बारे में भी प्रासैसिंग प्लांट लगाये जा सकते हैं इससे पंजाब को लाभ होगा इस लिये मिनिस्टर साहिब इसकी ओर ध्यान दें और फिनिश्ड प्राडक्टस बाहर भेजने के लिये उचित प्रबन्ध करें।

एक बात मैं बाग़ात के बारे में अर्ज़ करना चाहता हूँ। यहां पर लैंड सीलिंग का ज़िक्र आया है पर मैं इस समय उसके बारे में कुछ न कहता हुआ केवल इतना ही अर्ज़ करना चाहता हूँ कि बाग़ात को ऐगज़ैमशन दी हुई है और इसको अब उड़ाया जा रहा है और इस कदम को कोई रोक नहीं सकता लेकिन मैं यह सुझाव देना चाहता हुँ कि बाग़ात नैशनल वैल्थ हैं और इसको सरकार को नैशनेलाइज़ कर लेना चाहिए। गवर्नमैंट इनको अपने हाथ में ले ले और जिन लोगों ने इस तरह से नाजायज़ फायदा उठाया है वह भी खत्म हो जाएगा और सरकार को इससे फायदा होगा। इनके पास यहां पर डिप्टी डायरैक्टरों की कमी नहीं आप किसी भी डिप्टी डायरैक्टर को इस काम के लिये ज़िम्मेदार ठहरा सकते हैं कि बागात को देखें और प्लांटस को देखें और अंगूर का बाग है और संतरे का बाग है तो उसमें किस तरह के प्लांटस हैं और उनकी तरक्की किस तरह की जा सकती है ताकि इनका उत्पादन बढ़ सके और पंजाब को लाभ हो।

इसके बाद मैं सायल कन्ज़रवेशन के बारे में अर्ज़ करना चाहता हूँ। इस का और पानी का चौली दामन का साथ है। लेकिन आज यह हालत है कि हजारों एकड़ ज़मीन ऐसी है कि जहां धूल और आंधी है और लोग पानी को त्राहि त्राहि करते हैं अगर वहां पर मेरे इलाके में पानी दिया जाए तो वही धरती सरसब्ज हो जाए और सोना उगलने लगे इस लिये मैं यह कहूँगा कि सायल कन्ज़रवेशन की ओर ध्यान देना चाहिए। इसमें जहां पहले 50 परसैंट सबसिडी दी जाती थी अब 25 परसैंट कर दी गई है और अब मालूम हुआ है कि वह भी बंद कर दी गई है और वाटर मैनेजमैंट के काम की ओर ध्यान नहीं दिया जा रहा और यह काम लैंड मारगेज़ बैंकों के सुपुर्द कर दिया गया है कि वह नालियां पक्की करवाएं।

कैप्टन साहिब, आप मेरी इस बात पर ध्यान दें, इरीगेशन मिनिस्टर साहिब भी बैठे हैं, वह भी ध्यान दें। सरकार को पानी की ज्यादा सप्लाई के लिये और पैसा रखना चाहिए। मुझे पता है कि इरीगेशन मनिस्टर साहिब के तो बंबी चलती है और कप्तान साहिब के टियूबवैल चलता है। एक हम हैं जहां हमें फसल के वक्त पानी की ज़रूरत हो तो नहर सूख जाती है और किसान बेचारा देखता रह जाता है। इसलिये मैं वज़ीर साहिब से यह बात कहूँगा कि वह हमारी बात भी सुनें आखिर हम क्या चाहते हैं। वज़ीर साहिब को चाहिए कि हमारे इलाके के लिये वाटर सप्लाई की मैनेजमैंट के लिये पैसा ज़रूर रखें। अगर आप किसानों के लिये पैसा खर्च करने को तैयार हैं, तो हम आपको यकीन दिलाते हैं कि आप हमारे हलके के लिये पैसा दें, हम आपको यही पैसा 15 साल के अंदर 30 किश्तों में वापस कर देंगे। आज तक आप हमारे इलाके में वाटर चैनलज़ तो पक्के कर नहीं पाये। हालांकि इससे पानी का जाया होना बच जाता है और इससे सप्लाई रैगुलर हो जाती है। इसके साथ ही पानी की विलास्टी भी बढ़ जाती है। इसलिये मैं कहूँगा कि जितना पैसा आप हम पर लगायेंगे इससे कहीं ज्यादा की आऊट पुट आपको हमारा इलाका देगा, आप हमारा भला करें हम आप से यही मांग करते हैं। मेरा यह सुझाव है कि वह इलाका जो दरिया के साथ साथ जाता है इसमें काफी सब-सायल वाटर है काफी वाटर लागड ऐरिया है जिसकी सरदियों में तकलीफ बहुत होती है। अगर इस इलाके में 500 टियूबवैल लगाने का इंतज़ाम कर दिया जाए तो इस से 2000 क्यूसिक्स पानी हासिल किया जा सकता है, मगर इसके लिये वज़ीर साहिब को पैसा देना चाहिए तब ही कोई काम हो सकता है। कहने की बात और होती है करने की बात और होती है। यह ऐरिया आज आप से मांग करता है कि वहां पर लाज़मी तौर पर पानी का इंतज़ाम किया जाये और पानी की कपैसटी बढ़ाने के लिये हमारे इलाके में टयूबवैलज़ लगाने ज़रूरी हैं।

डिप्टी स्पीकर साहिब, हमारे इलाके में 1968 की बात है जब कि अकाली रीजीम था, एक लैटर ईशू किया गया था कि हमने ऐग्रीकलचर और हारटीकलचर के अफसरान का इंटरचेंजेबल चैनल बनाया है। मगर आप सभी जानते हैं अगर कोई मेज़ (मक्की) का काम करता है वह ज़रूरी नहीं कपास का एक्सपर्ट हो, जो गंदम का काम करता है वह गन्ने के बारे में क्या जानता है। यह तो वह बात है कि कोई आदमी कहीं दूर इलाका में चला गया वहां उस ने दो नई चीज़ें देखीं, एक था हाथी और एक था अमरूद दो साल के बाद जब वह अपने गांव में आया तो उससे पूछा गया अमरूद दिखा कर बतायें यह क्या चीज़ है तो वह एकदम कहने लगा कि यह या तो हाथी है या अमरूद है। इन दोनों में से एक ही चीज़ है। यह तो जिस का काम उसी को साजे वाली बात है। भला हारटीकलचर वाले ऐग्रीकलचर के बारे में अपनी क्या राय दे सकते हैं। मेरा कहने का मतलब है जो भी काम चलाया जायें वह ठीक ढंग से हो और उनको सौंपे जायें जिनको पूरी जानकारी हो। इसके इलावा सटाफ़ बढ़ता ही जा रहा है, जब इकठा पंजाब था उस वक्त सिर्फ कलास 1 आफीसर 11 होते थे मगर आज पंजाब से हिमाचल और हरियाणा निकल गया है इन आफीसर्ज़ की तादाद 47 है क्लास II के जो पहले 19 थे वह आज 46 हैं। इसी तरह से इंसपैक्टर्ज़ की तादाद 1000 तक पहुँच गई है, जो बहुत ही ज्यादा बढ़ी है।

(एक माननीय मैंबर : प्रोडक्शन भी तो बढ़ी है।) मैं यह नहीं कहता नहीं बढ़ी यह भी बढ़ी है मगर मैं तो यह कहता हूँ कि इनरजी को चनेलाईज़ किया जाये जिससे और भी प्रोडक्शन बढ़ा कर तरक्की की जा सकती है।

[श्री बलराम]

एक बात मैं यह भी अर्ज़ कर देना चाहता हूँ कि हमारे फ़ाज़िलका और अबोहर के इलाके में पैकेज प्रोग्राम शुरू करना चाहिए जिस तरह कि लुधियाना के ज़िले में किया हुआ है। मगर अफसोस है कि इस तरह के तरक्की के काम के लिये हमें कोई याद ही नहीं करता। अगर कभी कोई याद भी करता है तो वह हैं शिकारी लोग जो शिकार की गरज़ से हमारे यहां शिकार खेलने आते हैं। अगर हमें पूरी तरह से इन्साफ मिला होता तो पिछले जितने काम थे वह आज तक हो गये होते, पिछले 5 साल से हमारे इलाके में कोई काम ही नहीं हुआ।

एक बात मैं नहरों में कटस आने की भी कह देना चाहता हूँ। हर साल जब की बिजाई की मौसम होती है महीना अक्तूबर और मई में एक ही जगह पर कटस आते हैं और इर्द गिर्द का सारा इलाका पानी की कमी से मर जाता है। यह एक बिमारी है जो हमारा पीछा नहीं छोड़ती। यह अंधेर गर्दी की बात है यह कारवाई हर साल होती है मगर आज तक किसी को न कोई सज़ा हुई है और न ही कोई जुरमाना हुआ है। हम इस नुकसान को और ज्यादा बरदाश्त नहीं कर सकते। इस तरह की एक और बात मैं चीफ़ मिनिस्टर साहिब से आपके थरू अर्ज़ करना चाहता हूँ, वह यह की जब बादल सरकार थी तो उस समय नहर सरहन्द में मोघे लगवाये गये थे यह बात मने उसी वक्त बासी साहिब से भी की थी कि बासी साहिब यह गलत काम हो रहा है, अफसरान से मिल कर स्कीमज़ हिलवा देते हैं, कोई रूलज़ और रैगूलेशन्ज़ की पर्वाह नहीं की जाती, मगर वह बेचारा क्या करे होता वही है जो वज़ीर चाहते हैं। हमारे यहां एक थेड़ी गांव का मोघा है सरहंद फीडर से वह बन्द था उसमें न कोई पानी के बढ़ाने की स्कीम है। लोग मेरे पास आकर कहते हैं कि आप हमारे हलके के नुमाइंदे हैं, आप बतायें हमारे लिये क्या करते हैं। मेरे पास उनको जवाब देने के लिये कोई लफ़ज नहीं होता, हालांकि मैं भी उसी पार्टी से हूँ जिसकी यह सरकार है। आपको हमारी बातों को अब सुनना होगा और जो तकलीफें हैं उनको दूर करना होगा।

एक बात मैं फर्टिलाईज़र फैक्टरी की भी करना चाहता हूँ। सारे पंजाब के लिये एक ही फर्टिलाईज़र फैक्टरी है, यह खाद इस स्टेट के लोगों को नहीं मिलता बाहर जाता है अगर मिलता है तो बहुत कम। जब बिजली कम होती है तो पहले इस फैक्टरी को बंद करने की बात शरू हो जाती है। हम सब से ज्यादा ऐक्साईज़ डियूटी देते हैं, हिन्दुस्तान की अनाज की कमी को पूरा करते हैं, मगर यह छोटी सी फैक्टरी के सिवाये पंजाब में और कोई फैक्टरी है ही नहीं। हमें उत्पादन बढ़ाने के लिये सारे साधन मिलने चाहिएं, सस्ते रेट पर चीज़ें मिलें, मगर होता यह है खाद की बोरी जो पहले 16/- की थी आज 26/25 है, सैंकड़ों रुपयों का मुनाफा यह कारखाने वाले खा रहे हैं।

अब डिप्टी स्पीकर साहिब, मैं लैंड रिफार्म के बारे में कुछ कहना चाहता हूँ। जो पालीसी इसके मुत्तलिक हमने बनायी है या ऊपर से आई है, उस से गांव में रहने वाले भाई खुश नहीं हैं। वह महसूस करते हैं कि उनके साथ डिस्क्रीमीनेशन हुई है। 1947 से 1953 तक और फिर उसके बाद आज तक हमने केवल गांव में रहने वालों के लिये ही लैजिस्लेशनज़ बनाई है। लगभग 7 साल से पंजाब का किसान सफेद कपड़े पहनने लगा है

लेकिन अब उसके सफेद कपड़े भी अखरने लगे हैं । यहां ग्रीन रेवोलियूशन आया । वह पंजाब के किसानों की मिहनत का फल था यह पता नहीं उसको क्या समझने लगे हैं।मैं कहुँगा कि हमें अधूरी पालिसी नहीं बनानी चाहिए अब क्वीन विक्टोरिया का ज़माना गया।अब ऐसी पालीसी होनी चाहिए जो गांव और शहर दोनों के लिए फायदेमंद हो । हमें अपीसमैंट की पालिसी की ज़रूरत नहीं । ये बरलन ने अपीसमैंट की पालिसी अपनाई थी इसका नतीजा यह हुआ कि दुनिया तबाह हो गई । चेंबरलेन हिटलर के आगे घुटने टेक कर आया और कहा कि मैं पीस खरीद कर ले आया हूँ । उसका नतीजा जो निकला आप जानते ही हैं ।

यदि हमें देश का कल्याण करना है तो हम इस बात से इन्कार नहीं कर सकते कि हम आज एटम की ऐज़ में रह रहे हैं। लोग चांद तक जा पहुँचे हैं । आज यहां बुलाक्स से काम नहीं चलेगा, हमें टरक्टरों की जरूरत है टरैक्टरों के लिये बड़े बड़े फार्मों की ज़रूरत पड़ेगी परन्तु बड़े बड़े फार्म तो अब रख नहीं सकते । ज़मीन के छोटे छोटे टुकड़े होते चले जाएंगे । बड़े फार्म तो अमरीका जैसे देश में चल सकते हैं जहां हमारे से तीन गुना ज्यादा ज़मीन है और तीन गुना कम आबादी है । तो फिर हमारे लिये कौन सा रास्ता है । एक ही रास्ता है और वह है सोशिलिज्म का । यहां कोआप्रेटिव बेसिज़ पर खेती बाड़ी होनी चाहिए । सरकार सारी ज़मीन इकटठी कर दे और लोगों को बताए कि यह यह काम करो तब हमारा देश आगे बढ़ सकता है । लेकिन हमें बीच की जो पालिसी हैं यह छोड़नी पड़ेगी इसका कोई फायदा नहीं है । एक पहीए पर गाड़ी कैसे चल सकती है । एक तरफा काम करने से कोई फायदा नहीं हो सकता । यह ठीक नहीं कि गांव वालों पर तो बन्धन लगे लेकिन शहर वालों को छूट दे दी जाए यहां चीफ मिनिस्टर साहिब ने यह कहा था कि शहर वालों के लिए सैंटर कानून बनाएगा लेकिन मैं उनसे कहूँगा कि आप यहां पहले अपना कानून बना कर लागू कर दें जब ऊपर वालों का कानून बन कर आएगा तो यहां का कानून हटा दें । डांग साहिब इस वक्त यहां नहीं है, एक बात मैं उनसे भी कहना चाहता था कि यहां उन्होंने कहा है कि ज़मीन किसानों की वैल्थ नहीं है, उनका प्रोफैशन है । मैं यह कहता हूँ कि शहर के लोगों ने प्रोफैशन के नाम पर फैक्टरीयां बना रखी है, कंपनियां बना रखी हैं, लिमिटिड भी और प्राईवेट भी उन पर क्यों कोई सीलिंग नहीं है । आखिर कब तक हम गर्मी सर्दी में खेतों में काम करते रहेंगे और वह कब तक ऐयर कंडीशन कोठियों में बैठे रहेंगे । अगर सरकार इस प्रदेश में नैक्सलिज़म कायम करना चाहती है तो अलग बात है । यह शहर और गांव में बेशक डिसक्रीमीनेशन करें। मैं कप्तान साहिब से कहूँगा कि वह शहर और गांवों के लिये एक जैसी पालिसी बनाएं । 2-2 लाख हो यह ढाई-ढाई लाख की सीलिंग लेकिन यह सिर्फ गांवों पर ही नहीं लगनी चाहिए । मैं तो समझता हूँ कि इसका एक ही हल है कि सब कुछ नैशनेलाईज़ कर दिया जाए । तब कोई झगड़ा बाकी नहीं रहेगा ।

इसके बारे में मैं एक बात और कहूँगा कि इसके लिए आगे जो कानून बनाये गए थे उनको देखते हुए यह पता चलता है कि कितने लोगों को फायदा हुआ और कितने लोगों को नहीं हुआ । और कितने लिटीगेशन में फंस कर उजड़ गए । कितने ही हाईकोर्ट के गोरखधंधे में फंस गये हैं । मैं यह कहना चाहता हूँ कि आगे जो भी कानून बनाया जाए वह ऐसा हो कि झगड़े पैदा न करें और पटवारियों, कानूगोवों के पंजे से किसानों को बचा सके । अगर गरीब जिमींदार

(श्री बलराम)

इनके पंजे में फंस गए तो सरकार कुछ भी न कर सकेगी। इनके पंजे से किसान को बचाना बहुत जरूरी है।

अब एक बात मैं वैलथ टैक्स के बारे में कहना चाहता हूँ। अगर आपने ज़मीन की 15–16 एकड़ की सीलिंग ही कर देनी है तो फिर इस वैलथ टैक्स की क्या जरूरत है? यहां मैं एक केस हाऊस के नोटिस में लाना चाहता हूँ। एक मैंबरों की फैमिली की ईवैलयूज़ेशन हुई। इवैलयूजेशन आफीसर की फीस हुई 1,800 रुपये और वैलथ टैक्स हुआ 600 रूपये, यह किस तरीके से हुआ... (घंटी) मैं कुछ ही बातें और कहना चाहता हूँ। एक बात मैं कप्तान साहिब से कहूँगा शायद वह नराज़ हों। लेकिन यह मेरे मन की अवाज़ है, यह रुक नहीं सकती। मेरे अन्दर वह खून है जो बोलने से रुक नहीं सकता यह जो शराब की पालिसी इस सरकार ने अपनायी है, मैं इसके खिलाफ़ हूँ। सरकार केवल डिवैल्पमैंट की ही जिम्मेदार नहीं है, केवल हमारी आर्थिक दशा सुधारने की ही जिम्मेदार नहीं है, केवल पीस कायम रखने की जिम्मेदार नहीं है, यह लोगों के मोरल को ऊंचा रखने की भी जिम्मेवार है। आर्थिक उन्नति के साथ साथ लोगों की बौद्धिक तथा नैतिक उन्नति भी होनी चाहिए।

**श्री डिप्टी स्पीकर :** डिमांडज़ का स्कोप बहुत लिमिटिड है, आप इसके बाहर जा रहे हैं। (The scope of these demands is very limited. You may please confine yourself to it.)

श्री बलराम : ठीक है जी। फिर मैं उसी बात पर आ जाता हूँ। लैंड रिफार्मज़ पर मैं सरकार से कहूँगा अगर यह करनी है तो सीलिंग की जो मशीनरी होगी वह ठीक होनी चाहिए इसको ठीक करने के लिए मैं कुछ बातें कहूँगा। महात्मा जी ने कहा था :

> Politics without principles, wealth without work, pleasure without conscience, power without character, commerce without morality, science without humanity and worship without sacrifice.

यह बातें गलत हैं।

यह जो मेरे साथी देश के लिए कुछ करना चाहते हैं, उसमें हमे एक कांशेंस पैदा करनी होगी। मैं कैप्टन साहिब से कहूँगा कि अगर सोशलिज़म लाना है तो हर एक सफीयर में लाया जाए। यहां पब्लिक स्कूल हैं। ठीक है कि मैं अपने बच्चे को वहां पढ़ा सकता हूँ लेकिन मेरे 99% भाई वहां अपने बच्चों को नहीं पढ़ा सकते। इस तरह उन की उतनी तरकी नहीं हो सकती सोशलिज़म लाने के लिए टाईम बाऊंड प्रोग्राम बनाया जाए। (घंटी) मैं केवल दो बातें कहूँगा।

श्री उपाध्यक्ष : नहीं, आप बैठ जाइये। (No, please resume your seat.)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਖਰੜ) : ਡਿਪਟੀ ਸਪੀਕਰ ਸਾਹਿਬ ਸਾਡਾ ਪ੍ਰਾਂਤ ਅਜੇ ਵੀ ਇਕ ਖੇਤੀ ਬਾੜੀ ਪ੍ਰਧਾਨ ਪ੍ਰਾਂਤ ਹੈ । ਸਾਡੇ ਸੂਬੇ ਦੀ 1368 ਕਰੋੜ ਆਮਦਨ ਵਿਚੋਂ 863 ਕਰੋੜ ਰੁਪਏ ਖੇਤੀਬਾੜੀ ਦੇ ਸੋਮਿਆਂ ਵਿਚੋਂ ਆਮਦਨ ਹੋਈ ਹੈ । ਇਸ ਦਾ ਮਤਲਬ ਇਹ ਹੈ ਕਿ 61% ਆਮਦਨ ਖੇਤੀਬਾੜੀ ਤੋਂ ਹੋਈ ਹੈ । ਇਸ ਲਈ ਮੈਂ ਆਪ ਦੁਆਰਾ ਸਰਕਾਰ ਦਾ ਵਿਸ਼ੇਸ਼ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ,ਇਹ ਠੀਕ ਹੈ ਕਿ ਗਰੀਨ ਰੈਵੋਲੀਊਸ਼ਨ ਪੰਜਾਬ ਵਿਚ ਆਇਆ ਹੈ ਖੇਤੀ ਬਾੜੀ ਦੀਆਂ ਜਿਹੜੀਆਂ ਸਹੂਲਤਾਂ ਇਥੇ ਦਿਤੀਆਂ ਗਈਆਂ ਹਨ ਉਹਨਾਂ ਦਾ ਲਾਭ ਜਿਆਦਾ ਕਰਕੇ ਵਡੇ ਵਡੇ ਕਿਸਾਨਾਂ ਜ਼ਿਮੀਦਾਰਾਂ ਨੂੰ ਹੋਇਆ ਹੈ, ਜਿਨ੍ਹਾਂ ਦੀ ਗਿਣਤੀ ਬਹੁਤ ਘੱਟ ਹੈ । ਸਾਰੇ ਪੰਜਾਬ ਵਿਚ ਕੇਵਲ 14% ਅਜਿਹੇ ਜ਼ਿਮੀਂਦਾਰ ਹਨ ਜਿਨ੍ਹਾਂ ਕੋਲ 30 ਸਟੈਂਡਰਡ ਏਕੜ ਤੋਂ ਵੱਧ ਜ਼ਮੀਨ ਹੈ । ਉਨ੍ਹਾਂ ਨੇ ਹੀ ਸਰਕਾਰ ਵਲੋਂ ਖੇਤੀ ਬਾੜੀ ਲਈ ਮਿਲੀਆਂ ਸਹੂਲਤਾਂ ਵਿਚੋਂ 80% ਸਹੂਲਤਾਂ ਨੂੰ ਇਸਤੇਮਾਲ ਕੀਤਾ ਹੈ।

ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੇ ਡਿਪਟੀ ਸਪੀਕਰ ਸਾਹਿਬ, ਇਕ ਕਮੇਟੀ ਮੁਕਰੱਰ ਕੀਤੀ ਡਿਸਪਰਸਲ ਆਫ ਲੈਂਡਜ਼ ਬਾਰੇ । ਕਮੇਟੀ ਨੇ ਇਸ ਉਤੇ ਆਪਣੀ ਰਪੋਰਟ ਦਿਤੀ ਜਿਸ ਵਿਚ ਇਹ ਕਿਹਾ ਗਿਆ ਕਿ ਪੰਜਾਬ ਸਰਕਾਰ ਨੇ ਖੇਤੀ ਬਾੜੀ ਦੇ ਵਿਕਾਸ ਲਈ ਜੋ ਖਰਚ ਕੀਤਾ ਉਸ ਦਾ 80% ਉਤਲੇ ਕਿਸਾਨ ਮਾਲਕੀ ਦੀ ਸ਼ਰੇਣੀ ਦੇ ਲੋਕਾਂ ਨੂੰ ਲਾਭ ਹੋਇਆ ਇਸ ਲਈ ਮੈਂ ਸਮਝਦਾ ਹਾਂ ਕਿ ਖੇਤੀ ਦਾ ਵਿਕਾਸ ਕਰਨ ਲਗਿਆਂ ਇਸ ਸਰਕਾਰ ਨੂੰ ਜਿਹੜੀ ਜਨਤਾ ਤੋਂ ਛੋਟੇ ਆਦਮੀ ਦੇ ਹੱਕ ਵਿਚ ਕਾਨੂੰਨ ਬਨਾਉਣ ਲਈ, ਵੀਕਰ ਸੈਕਸ਼ਨ ਆਫ ਸੋਸਾਇਟੀ ਦੇ ਹੱਕ ਵਿਚ ਲੈਜਿਸਲੇਸ਼ਨ ਬਨਾਉਣ ਦਾ ਵਾਇਦਾ ਕਰਕੇ ਇਥੇ ਆਈ ਹੈ, ਇਸ ਨੂੰ ਚਾਹੀਦਾ ਹੈ ਕਿ ਆਪਣੀ ਨੀਤੀ ਦਾ ਰੁਖ ਪਹਿਲੀਆਂ ਸਰਕਾਰਾਂ ਤੋਂ ਵਖਰੇ ਤੌਰ ਤੇ ਡੀਮਾਰਕੇਟ ਕਰੇ । ਪਹਿਲੀ ਸਰਕਾਰ ਦੀ ਨੀਤੀ ਕੀ ਰਹੀ ? ਉਹ ਇਹ ਸੀ ਕਿ ਪਿੰਡਾਂ ਵਿਚ ਧਨਾਢ ਜ਼ਮੀਂਦਾਰ ਨੂੰ ਹੋਰ ਮਜ਼ਬੂਤ ਕੀਤਾ । ਮੈਂ ਸਮਝਦਾ ਹਾਂ ਕਿ ਖੇਤੀ ਬਾੜੀ ਕੱਲ੍ਹਾ ਧਨਾਢ ਜ਼ਮੀਂਦਾਰ ਹੀ ਨਹੀਂ ਕਰਦਾ ਹੈ ਬਲਕਿ ਛੋਟਾ ਕਿਸਾਨ, ਮੁਜ਼ਾਰਾ ਹਰੀਜਨ, ਖੇਤ ਮਜ਼ਦੂਰ ਇਹ ਸਾਰੇ ਰਲਕੇ ਖੇਤੀ ਬਾੜੀ ਦੇ ਵਿਕਾਸ ਦੇ ਜੁਮੇਵਾਰ ਹੁੰਦੇ ਹਨ। ਇਸ ਲਈ ਸਾਡੀਆਂ ਪਾਲਸੀਆਂ ਪੂਅਰ ਪੀਜ਼ੰਟ, ਮਿਡਲ ਪੀਜ਼ੰਟ, ਅਤੇ ਐਗਰੀਕਲਚਰਲ ਲੇਬਰ ਇਨ੍ਹਾਂ ਵਲ ਓਰੀਐਂਟਿਡ ਹੋਣੀਆਂ ਚਾਹੀਦੀਆਂ ਹਨ। ਸਾਡੀਆਂ ਪਾਲੀਸੀਆਂ ਇਸ ਪਾਸੇ ਵਲ ਓਰੀਐਂਟਿਡ ਹੋਣ ।

ਦੂਜੀ ਗੱਲ ਇਸ ਵੇਲੇ ਸਾਡੇ ਪਰਦੇਸ਼ ਵਿਚ ਔਰ ਸਾਰੇ ਦੇਸ਼ ਵਿਚ ਤਿੱਖੀ ਜ਼ਮੀਨੀ ਸੁਧਾਰ ਦਾ ਚਰਚਾ ਚਲ ਰਿਹਾ ਹੈ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਥੋਂ ਤਕ ਇਸ ਗਲ ਦਾ ਤਾਲੁਕ ਹੈ ਤਿੱਖੀ ਜ਼ਮੀਨੀ ਸੁਧਾਰ ਇਸ ਵੇਲੇ ਹੋਣੇ ਚਾਹੀਦੇ ਹਨ । ਇਸ ਤੋਂ ਕੋਈ ਸਿਧੇ ਤੌਰ ਤੇ ਇਨਕਾਰ ਨਹੀਂ ਕਰ ਸਕਦਾ । ਪਰ ਜਾਗੀਰਦਾਰਾਂ ਦੀ ਥੋੜੀ ਜਿਹੀ ਜੁੰਡਲੀ ਹੈ, ਜੋ ਇਸ ਪਾਰਟੀ ਵਿਚ ਗਿਆਨੀ ਜੀ ਦੇ ਪਿਛੇ ਬੈਠੇ ਹਨ ਅਤੇ ਸੈਂਟਰਲ ਪਾਰਲੀਮੈਂਟ ਵਿਚ ਵੀ ਬੈਠੇ ਹਨ, ਜੋ ਇਸ ਕੰਮ ਦੇ ਹੱਕ ਵਿਚ ਨਹੀਂ ਹਨ । ਇੰਦਰਾ ਜੀ ਨੇ ਖੁਦ ਆਪਣੇ ਇਲੈਕਸ਼ਨ ਮੈਨੀਫੈਸਟੋ ਵਿਚ ਇਹ ਦਿਤਾ ਸੀ ਅਤੇ ਇਸ ਨੂੰ ਚੰਗੇ ਤਰੀਕੇ ਨਾਲ ਅਮਲੀ ਜਾਮਾ ਪਹਿਨਾਉਣਾ ਚਾਹੀਦਾ ਹੈ । ਪਰ ਇਹ ਕੁਝ ਲੋਕ ਐਸਾ ਅਨਸਰ ਹੈ ਜੋ ਇਸ ਕੰਮ ਵਿਚ ਰੋੜਾ ਅਟਕਾਉਣਾ ਚਾਹੁੰਦਾ ਹੈ ।

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਹਿੰਦ ਸਮਾਚਾਰ ਵਿਚ ਇਕ ਖਬਰ ਨਿਕਲੀ ਹੈ ਜਿਸ ਵਿਚ ਲਿਖਿਆ ਹੈ ਕਿ ਚਾਰ ਅਪਰੈਲ ਨੂੰ ਪੰਜਾਬ ਕਾਂਗਰਸ ਲੈਜਿਸ਼ਲੈਚਰ ਪਾਰਟੀ ਦੀ ਮੀਟਿੰਗ ਹੋਈ ਜਿਸ ਵਿਚ ਇਹ ਫੈਸਲਾ ਕੀਤਾ ਗਿਆ ਕਿ ਜ਼ਮੀਨ ਦੀ ਹੱਦ 30 ਸਟੈਂਡਰਡ ਏਕੜ ਤੋਂ ਘਟ ਕੀਤੀ ਜਾਵੇ। ਇਸ ਤੋਂ ਬਾਅਦ 25 ਅਪਰੈਲ ਨੂੰ ਫੇਰ ਮੀਟਿੰਗ ਹੋਈ ਅਤੇ ਉਸ ਵਿਚ ਇਖਤਲਾਫ ਰਾਏ ਹੋਣ ਕਰਕੇ ਕੋਈ ਫੈਸਲਾ ਨਹੀਂ ਹੋ ਸਕਿਆ। ਸੋ ਗਿਆਨੀ ਜੀ ਦੀ ਪਾਰਟੀ ਅਤੇ ਸੈਂਟਰਲ ਗੌਰਮੈਂਟ ਵਿਚ ਵੀ ਅਜਿਹੀ ਲਾਬੀ ਬੈਠੀ ਹੈ ਜੋ ਕਿ ਤਿੱਖੇ ਜ਼ਮੀਨੀ ਸੁਧਾਰ ਦੀ ਨੀਤੀ ਦਾ ਵਿਰੋਧ ਕਰ ਰਹੀ ਹੈ। ਸਰਦਾਰ ਜਸਵਿੰਦਰ ਸਿੰਘ ਬਰਾੜ ਦੀ ਪਾਰਟੀ 20 ਸਟੈਂਡਰਡ ਏਕੜ ਦੇ ਹੱਕ ਵਿਚ ਹੈ ਅਤੇ ਹਰੀਜਨਾਂ ਨੂੰ 5 ਰੁਪਏ ਮਿਨੀਮਮ ਵੇਜ ਦੇ ਕਾਨੂੰਨ ਦੇ ਹੱਕ ਵਿਚ ਹੈ। ਇਹ ਚੰਗੀ ਗੱਲ ਹੈ। ਪਰ ਇਸ ਪਾਰਟੀ ਵਿਚ ਵੀ ਦੋ ਰਾਵਾਂ ਹੋ ਸਕਦੀਆਂ ਹਨ ਔਰ ਹਨ। ਇਕ ਇਕਲੀ ਸਾਡੀ ਪਾਰਟੀ ਹੈ ਜਿਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਅਤੇ ਇਕ ਰਾਏ ਹੈ। ਜੋ ਵੀ ਸੈਂਟਰਲ ਲੈਂਡ ਰਿਫਾਰਮਜ਼ ਕਮੇਟੀ ਨੇ ਫੈਸਲਾ ਕੀਤਾ ਹੈ ਉਸ ਤੇ ਅਮਲ ਕਰਨਾ ਚਾਹੀਦਾ ਹੈ। (ਵਿਘਨ)

ਸਰਦਾਰ ਮਹਿੰਦਰ ਸਿੰਘ ਸਾਂਈਆਂਵਾਲਾ : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਾਡੀ ਪਾਰਟੀ ਤੇ ਇਲਜ਼ਾਮ ਲਗਾਇਆ ਜਾ ਰਿਹਾ ਹੈ ਕਿ ਇਥੇ ਦੋ ਰਾਵਾਂ ਹਨ। ਪਰ ਮੈਂ ਅਰਜ਼ ਕਰਦਾ ਹਾਂ ਕਿ ਸਾਡੀ ਪਾਰਟੀ ਵਿਚ ਕੋਈ ਦੋ ਰਾਵਾਂ ਨਹੀਂ ਅਤੇ ਇਕ ਰਾਏ ਹੈ।

(ਵਿਘਨ)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸੈਂਟਰਲ ਲੈਂਡ ਰਿਫਾਰਮਜ਼ ਕਮੇਟੀ ਨੇ ਤਾਂ ਇਹ ਕੀਤਾ ਹੈ ਕਿ ਇਰੀਗੇਟਿਡ ਲੈਂਡ ਲਈ ਵਖੋ ਵਖ ਸੂਬੇ ਆਪਣੇ ਹਾਲਾਤ ਅਨੁਸਾਰ 10 ਏਕੜ ਤੋਂ ਸਾਢੇ ਸਤਾਰਾਂ ਏਕੜ ਤੱਕ ਹੱਦ ਮਿਥ ਸਕਦੇ ਹਨ। ਪਰ ਕੇਂਦਰ ਦੀ ਜ਼ਰਾਇਤ ਮਨਿਸਟਰੀ ਵਿਚ ਪੁਰਾਣੇ ਬਿਊਰੋਕ੍ਰੈਟ ਬੈਠੇ ਹਨ ਅਤੇ ਬੜੇ ਬੜੇ ਲੈਂਡ ਲਾਰਡ ਬੈਠੇ ਹਨ ਉਨ੍ਹਾਂ ਨੇ ਇਸ ਵਿਚ ਦੋ ਲਫਜ਼ ਬੜੀ ਚਲਾਕੀ ਨਾਲ ਪਾ ਦਿਤੇ। ਜ਼ਰਾਇਤ ਮਨਿਸਟਰ ਨੇ ਪਾਰਲੀਮੈਂਟ ਵਿਚ ਸਟੇਟਮੈਂਟ ਦਿਤੀ :

> "Perennially irrigated lands or through Government sources"

ਸਰਕਾਰ ਰਾਹੀਂ ਸਿੰਜਾਈ ਹੁੰਦੀ ਹੋਵੇ ਤਾਂ ਸਾਢੇ ਸਤਾਰਾਂ ਏਕੜ ਜੇ ਆਪ ਸਿੰਜਾਈ ਕਰਦਾ ਹੋਵੇ ਤਾਂ ਭਾਵੇਂ ਜਿੰਨੀ ਮਰਜ਼ੀ ਰਖ ਲਵੇ। ਪੰਜਾਬ ਵਿਚ ਸੁਝਾਉ ਆਇਆ ਸੀ ਕਿ 35 ਸਟੈਂਡਰਡ ਏਕੜ ਰੱਖ ਲਵੋ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਤਰ੍ਹਾਂ ਵੀ ਕੋਈ ਅਜਿਹੀ ਹੱਦ ਨਿਸ਼ਚਿਤ ਨਹੀਂ ਹੋਣੀ ਚਾਹੀਦੀ ਜਿਹੜੀ ਕਿ ਸੈਂਟਰਲ ਲੈਂਡ ਰਿਫਾਰਮਜ਼ ਕਮੇਟੀ ਦੀ ਸਿਫਾਰਸ਼ਾਂ ਦੇ ਉਤੇ ਜਾਂਦੀ ਹੋਵੇ।

ਦੂਜੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਇਸ ਮਾਮਲੇ ਵਿਚ ਸਾਫ ਅਤੇ ਸਪੱਸ਼ਟ ਰਹੀ ਹੈ। ਅਸੀਂ ਚਾਹੁੰਦੇ ਹਾਂ ਕਿ ਸਾਢੇ ਸਤਾਰਾਂ ਏਕੜ ਦੋ ਫਸਲੀ ਜ਼ਮੀਨ ਦੀ ਹੱਦ ਮਿਥੀ ਜਾਵੇ। ਇਹ ਪੰਜ ਜੀਆਂ ਦੇ ਟਬਰ ਲਈ ਹੋਣੀ ਚਾਹੀਦੀ ਹੈ। ਅਤੇ ਜੇ 7/8 ਜੀ ਹੋਣ ਤਾਂ ਇਹ ਹੱਦ 25 ਏਕੜ ਤਕ ਜਾ ਸਕਦੀ ਹੈ। ਇਕ ਫਸਲੀ ਜ਼ਮੀਨ ਲਈ 25 ਏਕੜ ਤੋਂ 30 ਏਕੜ ਤੱਕ ਹੱਦ ਮੁਕਰਰ ਹੋਣੀ ਚਾਹੀਦੀ ਹੈ। ਬਾਰਾਨੀ

ਜ਼ਮੀਨ ਲਈ 40 ਏਕੜ ਹੱਦ ਹੋਣੀ ਚਾਹੀਦੀ ਹੈ। ਇਹ ਸਾਡੀ ਪਾਰਟੀ ਦਾ ਨਿਸ਼ਚਾ ਰਿਹਾ ਹੈ। ਅਸੀਂ ਸਟੈਂਡਰਡ ਏਕੜ ਦੀ ਬਜਾਏ ਸਾਧਾਰਣ ਏਕੜ ਚਾਹੁੰਦੇ ਹਾਂ। ਕਿਸਾਨ ਸਟੈਂਡਰਡ ਏਕੜ ਦੀ ਬਜਾਏ ਸਾਧਾਰਨ ਏਕੜ ਚਾਹੁੰਦਾ ਹੈ। ਇਨ੍ਹਾਂ ਕੈਟੇਗਰੀਆਂ ਉਤੇ ਸਾਰੀ ਜ਼ਮੀਨ ਤਕਸੀਮ ਹੋਣੀ ਚਾਹੀਦੀ ਹੈ। ਇਹ ਵੀ ਜ਼ਰੂਰੀ ਹੈ ਕਿ ਜਦੋਂ ਇਹ ਕਾਨੂੰਨ ਬਨਾਉਣ ਲਗਣ ਤਾਂ ਇਸ ਨੂੰ ਇੰਪਲੀਮੈਂਟ ਕਰਨ ਲਈ ਵੀ ਬਕਾਇਦਾ ਕੋਈ ਪਰੋਵੀਜ਼ਨ ਕੀਤੀ ਜਾਵੇ। ਪੰਜਾਬ ਵਿਚ ਇਕ ਟੈਨੈਨਸੀ ਐਕਟ 1951 ਵਿਚ ਬਣਿਆ ਸੀ ਅਤੇ ਇਸ ਅਨੁਸਾਰ 30 ਸਟੈਂਡਰਡ ਏਕੜ ਦੀ ਹੱਦ ਮਿਥੀ ਗਈ ਸੀ।। ਉਸ ਦੇ ਮੁਤਾਬਿਕ ਪੰਜਾਬ ਵਿਚ ਜਿਹੜੀ ਜ਼ਮੀਨ ਨਿਕਲੀ ਸੀ ਇਸ ਦੇ ਬਾਰੇ 21-2-1970 ਨੂੰ ਇਕ ਅਸੈਂਬਲੀ ਸਵਾਲ ਵਿਚ ਪੁਛਿਆ ਗਿਆ ਸੀ ਕਿ 1,78,342 ਏਕੜ ਜ਼ਮੀਨ ਵਿਚੋਂ ਸਰਪਲਸ ਜ਼ਮੀਨ ਜਿਹੜੀ ਕਿ ਸਰਕਾਰ ਨੂੰ ਸਭ ਛੋਟਾਂ ਦੇ ਕੇ ਲਭ ਸਕਦੀ ਹੈ ਉਹ 63,712 ਏਕੜ ਹੈ। ਇਸ ਜ਼ਮੀਨ ਨੂੰ ਮੁਜ਼ਾਰਿਆਂ ਵਿਚ ਡਿਸਟ੍ਰੀਬਿਊਟ ਕਰਨਾ ਸੀ। ਪਰ ਇਸ ਵਿਚੋਂ ਜਾਗੀਰਦਾਰ 48,533 ਏਕੜ ਜ਼ਮੀਨ ਲਈ ਹਾਈ ਕੋਰਟ ਵਿਚੋਂ ਸਟੇ ਆਰਡਰ ਲੈ ਆਏ ਅਤੇ ਬਾਕੀ ਅਨਵੰਡੀ ਪਈ ਹੈ। ਮੈਂ ਅੰਦਾਜ਼ਾ ਲਗਾਇਆ ਹੈ ਕਿ ਸਿਰਫ 23% ਵੰਡੀ ਗਈ।

Out of the total land which was available to the State Government after passage of that Tenure Act, only 23% was distributed upto now.

ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਵੀ ਲੈਂਡ ਲੈਜਿਸਲੇਸ਼ਨ ਪੰਜਾਬ ਸਰਕਾਰ ਲਿਆਵੇ ਉਹਨੂੰ ਹਾਈ ਕੋਰਟ ਦੇ ਪਰਵੀਊ ਵਿਚੋਂ ਕੱਢ ਲੈਣਾ ਚਾਹੀਦਾ ਹੈ। ਇਹ ਨਾਈਨਥ ਸ਼ੈਡਿਊਲ ਵਿਚ ਕਰ ਲੈਣ। ਜਿਹੜੀ ਕੋਈ ਲੈਂਡ ਡਿਸਟ੍ਰੀਬਿਊਸ਼ਨ ਵਿਚ ਖਾਮੀ ਰਹਿ ਜਾਵੇ ਉਸ ਲਈ ਵਖਰਾ ਲੈਂਡ ਟ੍ਰਿਬੀਊਨਲ ਬਣ ਸਕਦਾ ਹੈ। ਜਿਸ ਤਰ੍ਹਾਂ ਕਿ ਕੇਰਲਾ ਵਿਚ ਬਣਿਆ ਹੋਇਆ ਹੈ। ਜੇ ਕੋਈ ਐਗਰੀਵਡ ਹੁੰਦਾ ਹੈ ਉਸ ਨੂੰ ਉਥੋਂ ਇਨਸਾਫ ਮਿਲਦਾ ਹੈ। ਇਸ ਦੇ ਨਾਲ ਹੀ ਇੰਪਲੀਮੈਂਟੇਸ਼ਨ ਕਮੇਟੀਆਂ ਬਣਨੀਆਂ ਚਾਹੀਦੀਆਂ ਹਨ। ਇਹ ਕਮੇਟੀਆਂ ਸਟੇਟ ਲੈਵਲ ਤੇ, ਡਿਸਟ੍ਰਿਕਟ ਲੈਵਲ ਤੇ ਅਤੇ ਤਹਿਸੀਲ ਲੈਵਲ ਤੇ ਬਣਨੀਆਂ ਚਾਹੀਦੀਆਂ ਹਨ। ਇਸ ਵਿਚ ਹੋਰਾਂ ਤੋਂ ਇਲਾਵਾ ਕਿਸਾਨਾਂ ਦੇ, ਮਜ਼ਦੂਰਾਂ ਦੇ ਨੁਮਾਇੰਦੇ ਲੈਣੇ ਚਾਹੀਦੇ ਹਨ। ਇਸ ਤਰ੍ਹਾਂ ਨਾਲ ਮੈਂ ਸਮਝਦਾ ਹਾਂ ਕਿ ਇਸ ਚੀਜ਼ ਨੂੰ ਅਮਲ ਵਿਚ ਲਿਆਂਦਾ ਜਾ ਸਕਦਾ ਹੈ। ਇਸੇ ਤਰ੍ਹਾਂ ਨਾਲ ਇਸ ਕੰਮ ਵੱਲ ਫੂਲੀ ਕੁਮਿਟਿਡ ਮਨਿਸਟਰੀ ਹੋਵੇ, ਫੂਲੀ ਕੁਮਿਟਿਡ ਅਫਸਰਸ਼ਾਹੀ ਹੋਵੇ ਜੋ ਕਿ ਇਸ ਕੰਮ ਨੂੰ ਅਮਲ ਵਿਚ ਲਿਆ ਸਕੇ। ਮਹਿਕਮਾ ਰੈਵੀਨੀਊ ਦੇ ਅਫਸਰ ਕਈ ਅਜਿਹੇ ਬੈਠੇ ਹਨ ਜੋ ਕਿ ਇਸ ਨੂੰ ਇੰਪਲੀਮੈਂਟ ਨਹੀਂ ਕਰ ਸਕਦੇ ਅਤੇ ਇਸ ਸਕੀਮ ਨੂੰ ਟਰਨ ਡਾਊਨ ਕਰਨ ਦੀ ਸੋਚਦੇ ਰਹਿੰਦੇ ਹਨ। ਇਹ ਅਜਿਹੀਆਂ ਮੋਰੀਆਂ ਕੱਢ ਲੈਂਦੇ ਹਨ ਜਿਸ ਨਾਲ ਕਿ ਜਾਇਜ਼ ਗਲਾਂ ਵੀ ਨਹੀਂ ਹੋ ਸਕਦੀਆਂ। ਇਸ ਲਈ ਇਹ ਜ਼ਰੂਰੀ ਹੈ ਕਿ ਇਸ ਮਾਮਲੇ ਵਿਚ ਅਫਸਰ ਵੀ ਉਹ ਰਖਣੇ ਚਾਹੀਦੇ ਹਨ ਜੋ ਕਿ ਲੈਂਡ ਰਿਫਾਰਮਜ਼ ਲਈ ਕੁਮਿਟਿਡ ਹੋਣ।

ਇਥੇ ਇਤਰਾਜ਼ ਬਹੁਤ ਸਾਰੇ ਹਨ ਕਿ ਪਿੰਡਾਂ ਨਾਲ ਵਿਤਕਰਾ ਹੋ ਰਿਹਾ ਹੈ। ਇਹ ਵੀ ਵੇਖਣਾ ਚਾਹੀਦਾ ਹੈ ਕਿ ਪਿੰਡਾ ਨਾਲ ਵਿਤਕਰਾ ਕਿੰਨਾਂ ਹੋ ਰਿਹਾ ਹੈ। ਇਹ ਕਾਨੂੰਨ ਬਣਾ ਲਵੋ ਕਿ ਦੋ ਫਸਲੀ ਜ਼ਮੀਨ ਲਈ ਸਾਢੇ ਸਤਾਰਾਂ ਏਕੜ, ਇਕ ਫਸਲੀ ਲਈ 25 ਏਕੜ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਅਤੇ ਬਾਰਾਨੀ ਲਈ 40 ਏਕੜ ਜ਼ਮੀਨ ਹੋਣੀ ਚਾਹੀਦੀ ਹੈ ਅਤੇ ਫਿਰ ਪੱਤਾ ਲਗ ਜਾਏਗਾ ਕਿ ਇਸ ਨਾਲ ਪੰਜਾਬ ਅਤੇ ਹਰਿਆਣਾ ਦੇ ਲੋਕਾਂ ਵਿਚ ਕਿੰਨਾਂ ਅਸਰ ਪੈਂਦਾ ਹੈ। (ਵਿਘਨ) ਇਹ ਕਰ ਲਵੋ ਫਿਰ ਪਤਾ ਲਗ ਜਾਏਗਾ ਕਿ ਪਿੰਡਾਂ ਨਾਲ ਵਿਤਕਰਾ ਹੈ ਜਾਂ ਕਿਸ ਨਾਲ ਵਿਤਕਰਾ ਹੈ।

ਪੰਜਾਬ ਸਰਕਾਰ ਨੇ ਜ਼ਮੀਨ ਸਬੰਧੀ ਜਿਹੜੇ ਅੰਕੜੇ ਦਿਤੇ ਹਨ ਉਹ ਮੈਂ ਦਸਦਾਂ ਹਾਂ। ਪੰਜਾਬ ਵਿਚ 10 ਏਕੜ ਤੱਕ ਜ਼ਮੀਨ ਦੀ ਜਿਨ੍ਹਾਂ ਕਿਸਾਨਾਂ ਦੀ ਮਾਲਕੀ ਹੈ ਉਨ੍ਹਾਂ ਦੀ ਗਿਣਤੀ 49% ਹੈ। 20% ਐਸੇ ਹਨ ਜਿਨ੍ਹਾਂ ਕੋਲ 10 ਕਿਲੇ ਤੋਂ ਘੱਟ ਜ਼ਮੀਨ ਹੈ। 32% ਕੋਲ 10 ਤੋਂ 20 ਏਕੜ ਤਕ ਜ਼ਮੀਨ ਦੀ ਮਾਲਕੀ ਹੈ। 20% ਏਕੜ ਤੋਂ ਉਤੇ ਜਿਹੜੇ ਕਿ ਇਸ ਕਾਨੂੰਨ ਦੀ ਮਾਰ ਹੇਠ ਆਉਣਗੇ ਉਨ੍ਹਾਂ ਦੀ ਗਿਣਤੀ 17% ਹੈ। ਇਹ ਜਿਹੜਾਂ ਕਾਨੂੰਨ ਸਾਢੇ 17 ਏਕੜ ਦਾ ਬਣੇਗਾ ਇਹ ਪਿੰਡਾਂ ਨੂੰ ਕਿਸ ਤਰ੍ਹਾਂ ਨੁਕਸਾਨ ਪਹੁੰਚਾਏਗਾ। ਇਸ ਦਾ ਨੁਕਸਾਨ ਤਾਂ 17% ਤੋਂ ਉਪਰਲੇ ਜਿਹੜੇ ਹਨ ਅਤੇ ਜਿਨ੍ਹਾਂ ਕਿਸਾਨਾਂ ਪਾਸ 20 ਏਕੜ ਤੋਂ ਉਪਰ ਜ਼ਮੀਨ ਹੈ ਉਨ੍ਹਾਂ ਨੂੰ ਇਸ ਦਾ ਨੁਕਸਾਨ ਹੋਵੇਗਾ ਦੂਸਰਿਆਂ ਨੂੰ ਕੋਈ ਇਸ ਦਾ ਨੁਕਸਾਨ ਨਹੀਂ ਹੋਵੇਗਾ। ਇਸ ਦਾ ਬਾਦਲ ਤੇ ਅਸਰ ਪੈ ਸਕਦਾ ਹੈ, ਇਸ ਦਾ ਬਰਾੜਾਂ ਤੇ ਅਸਰ ਪੈ ਸਕਦਾ ਹੈ, ਇਸ ਦਾ ਅਸਰ ਪਟਿਆਲਾ ਅਤੇ ਫਰੀਦਕੋਟ ਵਾਲਿਆਂ ਤੇ ਹੋ ਸਕਦਾ ਹੈ ਪਰ ਇਸ ਦਾ ਪੰਜਾਬ ਦੇ ਜੱਟ ਤੇ ਕੋਈ ਅਸਰ ਨਹੀਂ ਪੈਂਦਾ। ਉਸ ਜੱਟ ਪਾਸ ਤਾਂ ਪਹਿਲਾਂ ਹੀ 5 ਏਕੜ ਤੋਂ ਘਟ ਜ਼ਮੀਨ ਹੈ। ਇਹ ਕਹਿੰਦੇ ਹਨ ਕਿ ਇਸ ਤਰ੍ਹਾਂ ਪਿੰਡ ਉਜੜ ਜਾਣਗੇ। ਇਹ ਕਿਸ ਤਰ੍ਹਾਂ ਇਕ ਇਨਕਲਾਬ ਆ ਰਿਹਾ ਹੈ......

(ਵਿਘਨ)

ਸ੍ਰੀ ਡਿਪਟੀ ਸਪੀਕਰ : ਲੈਂਡ ਰਿਫਰਾਮ ਬਿੱਲ ਸਰਕਾਰ ਨੇ ਲਿਆਉਣਾ ਹੈ, ਤੁਸੀਂ ਉਸ ਤੇ ਬਹਿਸ ਕਰ ਲੈਣਾ। ਪਰ ਹੁਣ ਤੁਸੀਂ ਜੋ ਮਾਮਲਾ ਅੰਡਰ ਡਿਸ਼ਕਸ਼ਨ ਹੈ, ਉਸ ਤੇ ਕਨਸਟਰੱਕਟਿਵ ਸੁਝਾਓ ਦਿਓ। (Government is bringing Land Reforms Bill. You may discuss this subject at that time. Now, you may give some constructive suggestions on the subject which is under discussion.)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼: ਮੈਂ ਉਸ ਪਾਸੇ ਹੀ ਆ ਰਿਹਾ ਹਾਂ। ਅਸੀਂ ਜ਼ਮੀਨਾਂ ਦੀ ਹੱਦ ਚਾਹੁੰਦੇ ਹਾਂ। ਇਹ ਹੱਦ ਸਾਢੇ 17 ਏਕੜ ਤੱਕ ਰਹਿ ਜਾਵੇ। ਅਸੀਂ ਚਾਹੁੰਦੇ ਹਾਂ ਕਿ ਇਹ ਕਿਹੜੇ ਕਪੜੇ ਦੇ ਕਾਰਖਾਨੇ ਹਨ, ਖੰਡ ਦੇ ਕਾਰਖਾਨੇ ਹਨ......

(ਵਿਘਨ)

ਸ੍ਰੀ ਡਿਪਟੀ ਸਪੀਕਰ : ਤੁਸੀਂ ਰੇਲੇਵੈਂਟ ਰਹੋ ਅਤੇ ਕਨਸਟਰੱਕਟਿਵ ਸੁਝਾਓ ਦਿਓ। (Please be relevant and give some constructive suggestions.)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਮੈਂ ਰੇਲੇਵੈਂਟ ਬੋਲਦਾ ਹਾਂ। ਅਸੀਂ ਵੱਡੀਆਂ ਵੱਡੀਆਂ ਸੰਸਥਾਵਾਂ ਦਾ ਕੌਮੀਕਰਨ ਚਾਹੁੰਦੇ ਹਾਂ। ਸ਼ਹਿਰ ਦੀ ਜਾਇਦਾਦ ਦੀ ਹੱਦ ਮੁਕੱਰਰ

ਕਰਨੀ ਚਾਹੀਦੀ ਹੈ ਅਤੇ ਨਾਲ ਹੀ ਜ਼ਮੀਨ ਦੀ ਹੱਦ ਮਿਥਣੀ ਚਾਹੀਦੀ ਹੈ । ਛੋਟੇ ਛੋਟੇ ਕਿਸਾਨਾਂ ਨੂੰ ਖਤਰਾ ਵੱਡੇ ਵੱਡੇ ਜਿਮੀਂਦਾਰਾਂ ਤੋਂ ਹੈ । 1960 ਤੋਂ 1966 ਤੱਕ ਪੰਜਾਬ ਵਿਚ 33% ਜੋ ਜ਼ਮੀਨ ਰਹਿਨ ਹੋਈ ਉਹ ਵੱਡੇ ਵੱਡੇ ਜ਼ਿਮੀਂਦਾਰਾਂ ਨੇ ਛੋਟੇ ਛੋਟੇ ਕਿਸਾਨਾ ਦੀ ਰਹਿਨ ਕੀਤੀ । ਜੇ ਕਮਿਊਨਿਸਟਾਂ ਦਾ ਰਾਜ ਆਇਆ ਤਾਂ ਕਿਸੇ ਛੋਟੇ ਕਿਸਾਨ ਨੂੰ ਖਤਰਾ ਨਹੀਂ । ਰੂਸ ਵਿਚ 1917 ਵਿਚ ਇਕ ਇਨਕਲਾਬ ਆਇਆ ਪਰ ਛੋਟੇ ਕਿਸਾਨਾਂ ਕੋਲੋਂ ਜ਼ਮੀਨ ਨਹੀਂ ਖੋਹੀ ਗਈ । ਵਡੇ ਜ਼ਿਮੀਂਦਾਰਾਂ ਦੀ ਜ਼ਮੀਨ ਖੋਹਕੇ ਉਨ੍ਹਾਂ ਨੂੰ ਵੰਡੀ ਗਈ । ਇਹ ਉਦੋਂ ਤਕ ਉਨ੍ਹਾਂ ਪਾਸ ਰਹੀ ਜਦ ਤੱਕ ਉਨ੍ਹਾਂ ਨੇ ਆਪਣੀ ਮਰਜ਼ੀ ਨਾਲ ਕੋਆਪ੍ਰੇਟਿਵ ਸੁਸਾਇਟੀਜ਼ ਬਨਾਉਣੀਆਂ ਨਹੀਂ ਮੰਨੀਆਂ । ਸਾਡੀ ਪਾਰਟੀ ਕਿਸਾਨ ਦੀ ਜ਼ਮੀਨ ਲੈਣ ਦੇ ਹੱਕ ਵਿਚ ਨਹੀਂ ਹੈ । ਅਸੀਂ ਵੱਡਿਆਂ ਵੱਡਿਆਂ ਦੀਆਂ ਜ਼ਮੀਨਾਂ ਲੈਣ ਦੇ ਹੱਕ ਵਿਚ ਹਾਂ । ਇਹ ਕਹਿੰਦੇ ਹਨ ਕਿ ਇਹ ਸਾਡੇ ਨਾਲ ਵਿਤਕਰਾ ਹੈ । ਵੈਸੇ ਵੀ ਲੈਂਡਲਾਰਡ ਕਲਾਸ ਨੇ ਪਹਿਲਾਂ ਜਨਮ ਲਿਆ ਸੀ ਇਸ ਲਈ ਉਹ ਪਹਿਲੇ ਮਰਨਗੇ ਅਤੇ ਛੋਟਿਆਂ ਨੇ ਕਿਉਂਕਿ ਬਾਅਦ ਵਿਚ ਜਨਮ ਲਿਆ ਹੈ ਇਸ ਲਈ ਉਹ ਬਾਅਦ ਵਿਚ ਮਰਨਗੇ । ਦੂਜਾ ਇਹ ਕਹਿੰਦੇ ਹਨ ਕਿ ਜੇ ਜ਼ਮੀਨ ਦੇ ਟੁਕੜੇ ਛੋਟੇ ਛੋਟੇ ਹੋ ਗਏ ਤਾਂ ਇਸ ਦੇ ਨਾਲ ਪੈਦਾਵਾਰ ਵਿਚ ਘਾਟਾ ਆ ਜਾਵੇਗਾ । ਪੰਜਾਬ ਯੂਨੀਵਰਸਿਟੀ ਦੇ ਪ੍ਰੋਫੈਸਰ ਆਫ ਇਕਨਾਮਿਕਸ ਸ੍ਰੀ ਜੀ. ਐਸ. ਭੱਲਾ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਮੁਕੱਰਰ ਹੋਈ । ਉਸ ਨੇ ਜੋ ਸਟੱਡੀ ਕੀਤੀ ਅਤੇ ਉਸ ਨੇ ਜੋ ਰਿਪੋਰਟ ਦਿਤੀ ਉਹ ਮੈਂ ਇਸ ਰਿਪੋਰਟ ਦੇ ਸਫਾ ਨੰ: 93 ਤੋਂ ਪੜ੍ਹਕੇ ਸੁਣਾਉਂਦਾ ਹਾਂ ਜੋ ਕਿ ਇਕ ਬੜੀ ਅਹਿਮ ਗੱਲ ਹੈ । ਉਨ੍ਹਾਂ ਨੇ ਕਿਹਾ ਹੈ :-

> "We have established that a small holder is able to produce a much higher output per acre as compared with a large cultivator."

ਡਿਪਟੀ ਸਪੀਕਰ ਸਾਹਿਬ, ਇਹ ਥਿਊਰੀ ਉਨ੍ਹਾਂ ਨੇ ਤੋੜ ਦਿੱਤੀ ਹੈ ਕਿ ਵੱਡੇ ਵੱਡੇ ਖੇਤਾਂ ਵਿਚ ਹੀ ਵਡੀ ਖੇਤੀ ਹੋ ਸਕਦੀ ਹੈ । ਸਗੋਂ ਸਮਾਲ ਹੋਲਡਰ ਜਿਹੜੇ ਹਨ ਉਹ ਵਡੇ ਲੈਂਡ ਹੋਲਡਰਜ਼ ਨਾਲੋਂ ਜ਼ਿਆਦਾ ਪੈਦਾਵਾਰ ਦੇ ਸਕਦੇ ਹਨ । (ਤਾੜੀਆਂ) ਇਹ ਕਿਸੇ ਪੁਲਿਟੀਕਲ ਆਦਮੀ ਦੀ ਰਾਏ ਜਾਂ ਸ਼ਿਫਾਰਿਸ਼ ਨਹੀਂ ਹੈ । ਇਹ ਪੰਜਾਬ ਯੂਨੀਵਰਸਿਟੀ ਦੀ ਜਿਹੜੀ ਕਮੇਟੀ ਨਿਯੁਕਤ ਹੋਈ ਸੀ ਉਸ ਦੀ ਰਿਪੋਰਟ ਹੈ । ਦੂਜੀ ਗੱਲ ਉਨ੍ਹਾਂ ਨੇ ਕਹੀ

> "In addition, we find that the adoption of the new technology has lowered the minimum size for economic farm operation."

ਇਥੇ ਮਾਸਟਰ ਜੀ ਨੇ ਕਿਹਾ ਕਿ 30 ਏਕੜ ਹੱਦ ਰਹਿਣੀ ਚਾਹੀਦੀ ਹੈ । ਮੈਂ ਕਹਿੰਦਾ ਹਾਂ ਕਿ ਆਰਥਿਕ ਯੂਨਿਟੀ ਮਸ਼ੀਨਰੀ ਯੁਗ ਵਿਚ ਘੱਟ ਰਹੀ ਹੈ ।

> "Our calculations show that any decrease in savings would not be substantial. Our assessment is that, with the deepening of the Green Revolution, farms up to 15 acres can be made to yield adequate surpluses for further investment."

ਇਸ ਤਰ੍ਹਾਂ ਇਕਨਾਮਿਕ ਹੋਲਡਿੰਗ ਦੇ ਸਵਾਲ ਉਤੇ ਇਨ੍ਹਾਂ ਦਾ ਇਨਕਾਰ ਕਰਨਾ ਇਹ ਵੀ ਗਲਤ ਹੈ । ਪੈਦਾਵਾਰ ਤੋਂ ਇਨਕਾਰ ਕਰਨਾ ਕਿ ਘੱਟ ਜਾਵੇਗੀ, ਇਹ ਵੀ ਗਲਤ ਗੱਲ ਹੈ । ਅੱਜ ਦੇ ਸਮੇਂ ਦੀ ਅਵਾਜ਼ ਨੂੰ ਸੁਣਨਾ ਚਾਹੀਦਾ ਹੈ । ਕਦੇ ਸਮਾਂ ਸੀ ਜਦ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਲੋਕਾਂ ਦੇ ਸਿਰ ਵੀ ਗਏ ਅਤੇ ਜ਼ਮੀਨਾਂ ਵੀ ਗਈਆਂ । ਰੂਸ ਅਤੇ ਫਰਾਂਸ ਵਿਚ ਲੋਕਾਂ ਦੇ ਸਿਰ ਵੀ ਗਏ ਅਤੇ ਜ਼ਮੀਨਾਂ ਵੀ ਗਈਆਂ । ਮੈਂ ਦਸਦਾ ਹਾਂ ਕਿ ਇਥੇ ਵਡਿਆਂ ਵਡਿਆਂ ਦੀਆਂ ਜ਼ਮੀਨਾਂ ਜਾਣਗੀਆਂ ਪਰ ਸਿਰ ਨਹੀਂ ਜਾਣਗੇ (ਤਾੜੀਆਂ) । ਪਰ ਜੇ ਇਸੇ ਤਰ੍ਹਾਂ ਹੀ ਰੁਕਾਵਟਾਂ ਪਾਈਆਂ ਗਈਆਂ ਤਾਂ ਫਿਰ ਸਿਰ ਲੈਣ ਵਾਲੇ ਵੀ ਖੜ੍ਹੇ ਹੋ ਜਾਣਗੇ । (ਘੰਟੀ) ਭਾਵੇਂ ਨੀਲੀਆਂ ਪਗਾਂ ਵਾਲੇ ਹੋਣ, ਭਾਵੇਂ ਚਿੱਟੀਆਂ ਪੱਗਾਂ ਵਾਲੇ ਹੋਣ, ਭਾਵੇਂ ਇਧਰ ਬੈਠੇ ਹੋਣ ਜਾਂ ਉਧਰ ਬੈਠੇ ਹੋਣ, ਇਹ ਇਸ ਕਰਾਂਤੀ ਦੀ ਲਹਿਰ ਜੋ ਉਠ ਰਹੀ ਹੈ ਇਸ ਨੂੰ ਰੋਕ ਨਹੀਂ ਸਕਦੇ । ਇਸ ਨੇ ਜਾਗੀਰਦਾਰੀ ਖਤਮ ਕਰਨੀ ਹੈ । ਇਸ ਸਬੰਧ ਵਿਚ ਮੈਂ ਐਨੀ ਹੀ ਗਲ ਕਹਿਣੀ ਚਾਹੁੰਦਾ ਸੀ ।

(ਵਿਘਨ)

Mr. Deputy Speaker : Please wind up.

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਦੂਜਾ ਮਸਲਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ........

(ਵਿਘਨ)

ਡਿਪਟੀ ਸਪੀਕਰ : ਜਿੰਨਾ ਸਮਾਂ ਤੁਹਾਨੂੰ ਲੈਣਾ ਚਾਹੀਦਾ ਸੀ ਤੁਸੀਂ ਉਸ ਨਾਲੋਂ ਜ਼ਿਆਦਾ ਸਮਾਂ ਲੈ ਲਿਆ ਹੈ । (You have already taken more time than your due.)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਬੱਸ ਜੀ ਮੈਂ ਹੋਰ ਦੋ ਮਿੰਟ ਹੀ ਲੈਣੇ ਹਨ । ਇਸ ਵੇਲੇ ਖੇਤੀਬਾੜੀ ਦੀ ਤਰੱਕੀ ਲਈ ਸਸਤਾ ਪਾਣੀ, ਸਸਤੀ ਮਸ਼ੀਨਰੀ ਖਾਦ ਯਾਨੀ ਕਿ ਪੰਜ ਚੀਜ਼ਾਂ ਜ਼ਿਮੀਦਾਰ ਲਈ, ਕਿਸਾਨ ਦੀ ਖੇਤੀ ਲਈ ਬਹੁਤੀਆਂ ਜ਼ਰੂਰੀ ਹਨ । ਇਹ ਪੰਜ ਚੀਜ਼ਾਂ ਹੇਠਲੇ ਤਬਕੇ ਦੇ ਕਿਸਾਨ ਤੱਕ ਪਹੁੰਚਾਉਣ ਲਈ ਚੰਗਾ ਪ੍ਰਬੰਧ ਕਰਨਾ ਚਾਹੀਦਾ ਹੈ । ਮੇਰਾ ਇਹ ਤਜਰਬਾ ਹੈ ਅਤੇ ਸਰਕਾਰ ਵੀ ਇਹ ਕਹਿੰਦੀ ਹੈ ਕਿ ਜਿੰਨਾ ਚਿਰ ਟਰੈਕਟਰ, ਮਸ਼ੀਨਰੀ ਵਗੈਰਾ ਖੇਤੀ ਬਾੜੀ ਵਿਚ ਇੰਟਰੋਡਿਊਸ ਨਹੀਂ ਹੁੰਦੇ ਉਤਨੀ ਦੇਰ ਤਕ ਖੇਤੀ ਤਰੱਕੀ ਨਹੀਂ ਕਰ ਸਕਦੀ । 5 ਏਕੜ ਜਾਂ 10 ਏਕੜ ਵਾਲੇ ਜੱਟ ਟਰੈਕਟਰ ਨਹੀਂ ਲੈ ਸਕਦੇ । ਉਹ ਕਰਜ਼ਾ ਨਹੀਂ ਲੈ ਸਕਦੇ । ਉਨ੍ਹਾਂ ਨੂੰ ਖਾਦ ਨਹੀਂ ਮਿਲਦੀ ਜੇ ਮਿਲਦੀ ਹੈ ਤਾਂ ਬਹੁਤ ਮਹਿੰਗੀ ਮਿਲਦੀ ਹੈ । ਪਰ ਦੂਸਰੇ ਪਾਸੇ ਉਸ ਦੀ ਜਿਣਸ ਦੇ ਭਾਅ ਘੱਟ ਹਨ । ਇਸ ਲਈ ਮੈਂ ਸਰਕਾਰ ਨੂੰ ਸੁਝਾਉ ਦਿਆਂਗਾ ਕਿ ਸਰਕਾਰ ਨੂੰ ਸਰਵਿਸ ਕੋਆਪ੍ਰੇਟਿਵਜ਼ ਬਣਾਉਣੀਆਂ ਚਾਹੀਦੀਆਂ ਹਨ ਛੋਟੇ ਮਾਲਕੀਏ ਕਿਸਾਨਾਂ ਲਈ । ਇਨ੍ਹਾਂ ਲਈ ਮਾਰਜ਼ਨਲ ਸਕੀਮ ਹੁਸ਼ਿਆਰਪੁਰ ਅਤੇ ਰੋਪੜ ਵਿਚ ਚਲ ਰਹੀ ਹੈ ਜਿਨ੍ਹਾਂ ਪਾਸ ਢਾਈ ਏਕੜ ਤੋਂ ਘਟ ਜ਼ਮੀਨ ਹੈ । ਇਸੇ ਤਰ੍ਹਾਂ ਫਿਰੋਜ਼ਪੁਰ, ਅੰਮ੍ਰਿਤਸਰ, ਬਠਿੰਡਾ ਅਤੇ ਸੰਗਰੂਰ ਵਿਚ ਸਕੀਮ ਚਲ ਰਹੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ 10 ਏਕੜ ਦੀ ਜ਼ਮੀਨ ਦੀ ਮਾਲਕੀ ਹੈ ਉਨ੍ਹਾਂ ਸਾਰਿਆਂ ਨੂੰ ਉਹ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ ਜੋ ਸਮਾਲ ਫਾਰਮਰ ਸਕੀਮ ਹੇਠ ਰਿਆਇਤਾਂ ਮਿਲਦੀਆਂ ਹਨ, ਤਾਂ ਕਿ ਉਨ੍ਹਾਂ ਪਾਸ ਵੀ ਸਰਮਾਇਆ ਆ ਸਕੇ । ਸਿੰਜਾਈ ਦੇ ਸਾਧਨ, ਮਸ਼ੀਨਰੀ ਅਤੇ ਹੋਰ ਜੋ ਵੀ ਸਹੂਲਤਾਂ ਹਨ ਉਨ੍ਹਾਂ ਨੂੰ ਦੇਣੀਆਂ ਚਾਹੀਦੀਆਂ ਹਨ ਤਾਂਕਿ ਉਹ ਵੀ ਆਪਣਾ ਕੰਮ ਚੰਗੀ ਤਰ੍ਹਾਂ ਚਲਾ ਸਕਣ ਅਤੇ ਖੇਤੀ ਵਿਚ ਵਾਧਾ ਕਰ ਸਕਣ। (ਘੰਟੀ) ਇਕ ਗੱਲ ਆਖਿਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਲੈਂਡ ਰੈਵੇਨਿਊ ਦਾ

ਜਿਹੜਾ ਸਿਸਟਮ ਹੈ ਇਸ ਨੂੰ ਬਦਲਣ ਦੀ ਲੋੜ ਹੈ । ਇਸ ਦੇ ਵਿਚ ਵੀ ਟੈਕਸ ਗਰੇਡਿੰਗ ਦੇ ਹਿਸਾਬ ਨਾਲ ਲਗਣਾ ਚਾਹੀਦਾ ਹੈ । ਕਿਸੇ ਦੇ ਕੋਲੋਂ 5 ਰੁਪਏ ਲੈ ਲਵੋ ਅਤੇ ਕਿਸੇ ਦੇ ਕੋਲੋਂ 10 ਰੁਪਏ ਲੈ ਲਵੋ ਅਤੇ ਕਿਸੇ ਦੇ ਕੋਲੋਂ ਕੁਝ ਵੀ ਨਹੀਂ । ਆਮਦਨ ਦੇਖ ਕੇ ਟੈਕਸ ਲਗਣਾ ਚਾਹੀਦਾ ਹੈ । ਇਸ ਦੇ ਨਾਲ ਸਰਕਾਰ ਨੂੰ ਅੱਜ ਜਿਥੇ ਢਾਈ ਕਰੋੜ ਰੁਪਏ ਦੀ ਆਮਦਨ ਹੈ ਫਿਰ ਇਹ ਆਮਦਨ 5 ਕਰੋੜ ਦੀ ਹੋ ਜਾਵੇਗੀ । ਇਸ ਤਰ੍ਹਾਂ ਛੋਟੇ ਕਿਸਾਨਾਂ ਨੂੰ ਵੀ ਰਿਆਇਤ ਮਿਲ ਸਕੇਗੀ । ਸੋ ਜੇ ਇਸ ਤਰ੍ਹਾਂ ਚਲੀਏ ਤਾਂ ਪੰਜਾਬ ਦੀ ਇਕਾਨਿਮੀ ਠੀਕ ਹੋ ਸਕਦੀ ਹੈ ।

ਇਸ ਤਰ੍ਹਾਂ ਅਸੀਂ ਪੰਜਾਬ ਦੇ ਕਿਸਾਨ ਨੂੰ ਤਗੜਾ ਕਰ ਸਕਦੇ ਹਾਂ ਔਰ ਤਗੜਾ ਕਰਕੇ ਆਪਣੇ ਸੂਬੇ ਦਾ ਸ਼ਾਨਦਾਰ ਇਤਿਹਾਸ ਬਣਾ ਸਕਦੇ ਹਾਂ, ਇਸ ਦਾ ਭਵਿਖ ਚੰਗਾ ਬਣਾ ਸਕਦੇ ਹਾਂ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਸੁਖਦੇਵ ਸਿੰਘ (ਧੰਨੌਲਾ)**: ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਡੀਮਾਂਡ ਰਾਹੀਂ ਪੇਜ਼ 203 ਤੇ ਐਗਰੀਕਲਚਰਲ ਐਕਸਪੈਰੀਮੈਂਟਸ ਐਂਡ ਰਿਸਰਚ ਸਕੀਮ ਲਈ 36 ਲੱਖ 6) ਹਜ਼ਾਰ ਤੇ 650 ਰੁਪਿਆ ਰਖਿਆ ਗਿਆ ਹੈ । ਇਹ ਬੜੀ ਖ਼ੁਸ਼ੀ ਦੀ ਗੱਲ ਹੈ ਕਿ ਇਸ ਕੰਮ ਵਾਸਤੇ ਇਤਨਾ ਰੁਪਿਆ ਰਖਿਆ ਗਿਆ ਹੈ ਪਰ ਇਸ ਦੇ ਵਾਸਤੇ ਹੋਰ ਜ਼ਿਆਦਾ ਰੁਪਿਆ ਰਖਿਆ ਜਾਣਾ ਚਾਹੀਦਾ ਸੀ । ਆਪ ਸਾਰਿਆਂ ਨੇ 29 ਤਾਰੀਖ਼ ਦੀ ਟਰੀਬਿਊਨ ਵਿਚ ਪੜ੍ਹਿਆ ਹੋਣਾ ਹੈ ਜਿਸ ਦੇ ਵਿਚ ਪੰਜਾਬ ਐਗਰੀਕਲਚਰਲ ਯੂਨੀਵਰਸਟੀ ਦੇ ਰਿਸਰਚ ਇਨਸਟੀਚਿਊਸ਼ਨ ਦੇ ਹੈਡ ਐਮ, ਐਸ. ਰੰਧਾਵਾ ਜੋ ਕਿ ਇਕ ਰੀਟਾਇਰਡ ਆਈ. ਸੀ. ਐਸ. ਵੀ ਹਨ ਉਨ੍ਹਾਂ ਨੇ ਕਿਹਾ ਹੈ ਕਿ ਜੋ ਤਜਰਬਾ ਕੀਤਾ ਗਿਆ ਹੈ ਉਸ ਦੇ ਵਿਚ 25 ਏਕੜ ਤੋਂ ਲੈ ਕੇ 33 ਏਕੜ ਤੱਕ ਸਭ ਤੋਂ ਚੰਗੀ ਪੈਦਾਵਾਰ ਕਿਸਾਨ ਲੈਂਦਾ ਹੈ । (ਵਿਘਨ)

ਇਸ ਹਾਊਸ ਦੇ ਵਿਚ ਵੀ ਡਿਪਟੀ ਸਪੀਕਰ ਸਾਹਿਬ, ਜ਼ਮੀਨ ਦੀ ਸੀਲਿੰਗ ਦੀਆਂ ਗੱਲਾਂ ਚਲਦੀਆਂ ਹਨ ਅਤੇ ਬਾਹਰ ਵੀ ਇਸ ਬਾਰੇ ਗੱਲਾਂ ਹੁੰਦੀਆਂ ਹਨ । ਜਦੋਂ ਵੀ ਦੋ ਚਾਰ ਬੰਦੇ ਕਿਧਰੇ ਇਕੱਠੇ ਹੁੰਦੇ ਹਨ ਤਾਂ ਇਸ ਬਾਰੇ ਹੀ ਬਹਿਸ ਕਰਦੇ ਹਨ । ਕੱਲ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਵੀ ਜ਼ਿਕਰ ਕੀਤਾ ਸੀ ਕਿ ਕਾਮਰੇਡ ਇਸ ਗੱਲ ਵਿਚ ਸਭ ਤੋਂ ਅਗੇ ਹਨ । ਜੇ ਉਹ 0-25 ਏਕੜ ਦੀ ਗੱਲ ਕਰਦੇ ਹਨ ਤਾਂ ਇਹ 10-15 ਏਕੜ ਤੇ ਆ ਜਾਂਦੇ ਹਨ । ਜੋਸ਼ ਸਾਹਿਬ ਨੇ ਵੀ ਇਥੇ ਕਿਹਾ ਹੈ ਕਿ ਇਹ ਸੀਲਿੰਗ ਹੋਣੀ ਚਾਹੀਦੀ ਹੈ । ਅਸੀਂ ਵੀ ਚਾਹੁੰਦੇ ਤਾਂ ਜ਼ਮੀਨ ਦੀ ਸੀਲਿੰਗ ਬੇਸ਼ਕ ਹੋ ਜਾਵੇ ਪਰ ਨਾਲ ਦੀ ਨਾਲ ਸ਼ਹਿਰਾਂ ਦੀ ਜਾਇਦਾਦ ਤੇ ਵੀ ਸੀਲਿੰਗ ਹੋਣੀ ਚਾਹੀਦੀ ਹੈ । 1947 ਤੋਂ ਲੈ ਕੇ ਹੁਣ ਤਕ ਜੋ ਜ਼ਮੀਨ ਦੀ ਸੀਲਿੰਗ ਕੀਤੀ ਗਈ ਹੈ ਉਸ ਦੇ ਮੁਤਾਬਕ ਇਕ ਆਦਮੀ 30 ਸਟੈਂਡਰਡ ਏਕੜ ਤੋਂ ਵੱਧ ਜ਼ਮੀਨ ਨਹੀਂ ਰੱਖ ਸਕਦਾ । ਜੇ ਸਰਕਾਰ ਹੁਣ ਇਹ ਗੱਲ ਸਮਝਦੀ ਹੈ ਕਿ ਕਿਸੀ ਕੋਲ 30 ਸਟੈਂਡਰਡ ਏਕੜ ਤੋਂ ਵੱਧ ਜ਼ਮੀਨ ਹੈ ਤਾਂ ਸਰਕਾਰ ਨੂੰ ਆਪਣੀਆਂ ਨੀਤੀਆਂ ਹੀ ਇਸ ਢੰਗ ਨਾਲ ਅਪਨਾਉਣੀਆਂ ਚਾਹੀਦੀਆਂ ਹਨ ਅਤੇ ਜੇ ਉਨ੍ਹਾਂ ਨੀਤੀਆਂ ਵਿਚ ਕੁਝ ਲੂਪ ਹੋਲ ਹੈ ਤਾਂ ਉਸ ਨੂੰ ਦੂਰ ਕਰਕੇ ਇਸ ਤਰ੍ਹਾਂ ਦੀਆਂ ਨੀਤੀਆਂ ਅਪਨਾਉਣ ਕਿ ਇਕ ਆਦਮੀ 30, ਸਟੈਂਡਰਡ ਏਕੜ ਤੋਂ ਜ਼ਿਆਦਾ ਜ਼ਮੀਨ ਨਾ ਰੱਖ ਸੱਕੇ । ਪਰ ਜੇ ਇਸ ਤੋਂ ਵੀ ਇਹ ਘਟਾਉਣਾ ਚਾਹੁੰਦੇ ਹਨ ਤਾਂ ਇਨ੍ਹਾਂ ਨੂੰ ਚਾਹੀਦਾ ਹੈ ਕਿ ਸ਼ਹਿਰਾਂ ਦੀ ਪ੍ਰਾਪਰਟੀ ਤੇ ਵੀ ਸੀਲਿੰਗ ਲਾਈ ਜਾਵੇ ਅਤੇ ਜਿਹੜੇ

[ਸ੍ਰ: ਸੁਖਦੇਵ ਸਿੰਘ ਧਨੌਲਾ]

ਕਾਰਖਾਨੇ ਵਗੈਰਾ ਹਨ ਉਨ੍ਹਾਂ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇ ਪਰ ਸ਼ਹਿਰੀ ਜਾਇਦਾਦ ਦੇ ਮਾਮਲੇ ਵਿਚ ਸੈਂਟਰ ਦੀ ਸਰਕਾਰ ਟਾਲ ਮਟੋਲ ਕਰਦੀ ਹੈ ਅਤੇ ਸਾਡੀ ਸਰਕਾਰ ਵੀ ਇਸ ਕੰਮ ਵਿਚ ਟਾਲ ਮਟੋਲ ਕਰ ਰਹੀਂ ਹੈ ਅਤੇ ਇਸ ਕੰਮ ਨੂੰ ਲਮਕਾਇਆ ਜਾਂ ਰਿਹਾ ਹੈ। ਇਸ ਤੇ ਕੋਈ ਠੋਸ ਵਿਚਾਰ ਨਹੀਂ ਕੀਤੀ ਗਈ। ਸਿਰਫ ਇਕ ਰੈਜ਼ੋਲਿਊਸ਼ਨ ਜਿਹਾ ਪਾਸ ਕਰਕੇ ਸੈਂਟਰ ਦੀ ਸਰਕਾਰ ਨੂੰ ਭੇਜਿਆ ਗਿਆ ਹੈ। ਪਰ ਜਦੋਂ ਕੋਈ ਲੈਂਡ ਸੀਲਿੰਗ ਦਾ ਨਾਮ ਆਉਂਦਾ ਹੈ ਤਾਂ ਸਾਰੇ ਹੀ ਭੱਜ ਕੇ ਪੈਂਦੇ ਹਨ, ਕਿ ਇਹ ਜ਼ਰੂਰ ਹੋਣੀ ਚਾਹੀਦੀ ਹੈ। ਮੇਰੀ ਅਰਜ਼ ਹੈ ਕਿ ਕਿਸਾਨ ਵਲ ਵੀ ਸਾਡੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਜਦੋਂ ਕਿਸਾਨਾਂ ਨੂੰ ਜਿਨਸ ਦਾ ਭਾਅ ਦੇਣ ਦਾ ਸਵਾਲ ਆਉਂਦਾ ਹੈ ਤਾਂ ਸਰਕਾਰ ਉਸ ਵਲ ਵੀ ਕੋਈ ਧਿਆਨ ਨਹੀਂ ਦਿੰਦੀ। ਸਰਕਾਰ ਨੂੰ ਚਾਹੀਦਾ ਹੈ ਕਿ ਅਗਰ ਇਤਨਾ ਪੈਸਾ ਯੂਨੀਵਰਸਟੀ ਐਕਸਪਰਟਸ ਤੇ ਜਾਂ ਹੋਰ ਐਗਰੀ-ਕਲਚਰ ਯੂਨੀਵਰਸਟੀ ਤੇ ਖਰਚ ਕਰਦੀ ਹੈ ਤਾਂ ਉਥੇ ਸਰਕਾਰ ਦਾ ਇਹ ਵੀ ਫਰਜ਼ ਬਣਦਾ ਹੈ ਕਿ ਉਹ ਐਕਸਪਰਟਸ ਦੀ ਇਸ ਬਾਰੇ ਵੀ ਰਾਏ ਲਿਆਂ ਕਰਨ ਕਿ ਜਿਨਸ ਦਾ ਭਾਅ ਕੀ ਰਖਣਾ ਚਾਹੀਦਾ ਹੈ। ਇਸ ਪਾਸੇ ਵਲ ਤਾਂ ਕੋਈ ਧਿਆਨ ਨਹੀਂ ਦਿਤਾ ਜਾਂਦਾ ਪਰ ਲੈਂਡ ਸੀਲਿੰਗ ਦੀਆਂ ਗਲਾਂ ਵਿਚ ਇਹ ਪਏ ਰਹਿੰਦੇ ਹਨ। ਮੇਰੀ ਅਰਜ਼ ਹੈ ਕਿ ਇਹੋ ਜਿਹੇ ਕੰਮਾਂ ਬਾਰੇ ਜਿਸ ਵਿਚ ਕਿਸਾਨ ਦਾ ਭਲਾ ਹੁੰਦਾ ਹੋਵੇ, ਇਕ ਯੂਨੀਵਰਸਟੀ ਐਕਸਪਰਟ ਕਮੇਟੀ ਬਣਾ ਦੇਣੀ ਚਾਹੀਦੀ ਹੈ ਅਤੇ ਜੋ ਉਹ ਸਿਫਾਰਸ਼ਾਂ ਕਰੇ ਸਰਕਾਰ ਨੂੰ ਉਹ ਮੰਨਣੀਆਂ ਚਾਹੀਦੀਆਂ ਹਨ।

ਡਿਪਟੀ ਸਪੀਕਰ ਸਾਹਿਬ, ਇਥੇ ਜੋਸ਼ ਸਾਹਿਬ ਨੇ ਕਿਹਾ ਹੈ ਕਿ ਅਕਾਲੀ ਦਲ ਦੇ ਲੀਡਰ ਨੇ ਇਹ ਗਲ ਮੰਨੀ ਹੈ ਕਿ ਲੈਂਡ ਸੀਲਿੰਗ ਕੀਤੀ ਜਾਵੇ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਗਲ ਉਨ੍ਹਾਂ ਨੇ ਬਿਲਕੁਲ ਨਹੀਂ ਮੰਨੀ ਕਿ ਸਿਰਫ ਲੈਂਡ ਸੀਲਿੰਗ ਹੀ ਕੀਤੀ ਜਾਵੇ। ਜਿਤਨਾ ਚਿਰ ਸ਼ਹਿਰੀ ਜਾਇਦਾਦ ਤੇ ਹੱਦ ਨੀਯਤ ਨਹੀਂ ਹੋ ਜਾਂਦੀ ਉਤਨਾ ਚਿਰ ਅਸੀਂ ਜ਼ਮੀਨ ਤੇ ਹੋਰ ਸੀਲਿੰਗ ਕਰਨ ਲਈ ਤਿਆਰ ਨਹੀਂ। (ਅਪੋਜ਼ੀਸ਼ਨ ਬੈਂਚਾਂ ਵਲੋਂ ਤਾੜੀਆਂ)

(ਵਿਘਨ)

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਜੋਸ਼ ਜੀ ਨੇ ਕਿਹਾ ਹੈ ਕਿ ਜ਼ਮੀਨ ਵੀ ਜਾਏਗੀ ਅਤੇ ਸਿਰ ਵੀ ਜਾਣਗੇ। ਮੈਂ ਕਹਿੰਦਾ ਹਾਂ ਕਿ ਜ਼ਿਮੀਦਾਰ ਤਾਂ ਇਕ ਇਕ ਬਟ ਤੇ ਵੀ ਸਿਰ ਦੇ ਦਿੰਦਾ ਹੈ। ਅਗਰ ਉਸ ਦੀ ਬਟ ਨੂੰ ਇਧਰੋਂ ਉਧਰ ਜਾਂ ਉਧਰੋਂ ਕਰ ਦਿਤਾ ਜਾਵੇ ਤਾਂ ਇਤਨੀ ਜਿਹੀ ਗਲ ਪਿਛੇ ਵੀ ਸਿਰ ਦੇਣ ਨੂੰ ਤਿਆਰ ਹੋ ਜਾਂਦਾ ਹੈ। ਅਗਰ ਸਿਰਫ ਜ਼ਮੀਨ ਤੇ ਸੀਲਿੰਗ ਲਾਉਣੀ ਹੈ ਅਤੇ ਸ਼ਹਿਰੀ ਜਾਇਦਾਦਾਂ ਨੂੰ ਨਹੀਂ ਲੈਣਾ ਤਾਂ ਅਕਾਲੀ ਪਾਰਟੀ ਸਿਰ ਦੇਣ ਲਈ ਸਭ ਤੋਂ ਪਹਿਲਾਂ ਤਿਆਰ ਹੈ।

(ਵਿਘਨ)

ਇਹ ਜਿਹੜੇ ਕਾਂਗਰਸੀ ਵੀਰ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ ਉਨ੍ਹਾਂ ਨੂੰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਵਾਲਿਆਂ ਦਾ ਵੀ ਸਟੈਂਡਰਡ ਆਫ ਲਿਵਿੰਗ ਦੇਖ ਲੈਣ ਅਤੇ ਸ਼ਹਿਰਾਂ ਵਾਲਿਆਂ ਦਾ ਵੀ ਸਟੈਂਡਰਡ ਆਫ ਲਿਵਿੰਗ ਦੇਖ ਲੈਣ। ਇਕ ਕਿਸਾਨ ਭਰਾ

ਜਿਸ ਦੇ ਕੋਲ 30 ਸਟੈਂਡਰਡ ਏਕੜ ਜ਼ਮੀਨ ਹੈ ਉਸ ਸਟੈਂਡਰਡ ਆਫ਼ ਲਿਵਿੰਗ ਜਿਹੜਾ ਹੈ ਉਹ ਸ਼ਹਿਰ ਦੇ ਇਕ ਰੇੜ੍ਹੀ ਵਾਲੇ ਤੋਂ ਵੀ ਘੱਟ ਹੈ। ਤੁਸੀਂ ਕੀ ਹੱਕ ਰਖਦੇ ਹੋ ਕਿ ਜ਼ਮੀਨ ਦੀ ਹੋਰ ਘੱਟ ਸੀਲਿੰਗ ਕੀਤੀ ਜਾਵੇ ਇਸ ਲਈ ਮੈਂ ਸਮਝਦਾ ਹਾਂ ਕਿ ਜਿਤਨਾ ਚਿਰ ਸ਼ਹਿਰੀ ਜਾਇਦਾਦ ਤੇ ਕੋਈ ਹੱਦ ਬੰਦੀ ਨਹੀਂ ਲਾਈ ਜਾਂਦੀ, ਜ਼ਮੀਨ ਦੀ ਸੀਲਿੰਗ ਨਹੀਂ ਹੋਣੀ ਚਾਹੀਦੀ।

ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਸ ਤੋਂ ਵੀ ਅਗੇ ਜਾਣਾ ਚਾਹੁੰਦਾ ਹਾਂ ਕਿ ਸਾਰੀਆਂ ਚੀਜ਼ਾਂ ਨੂੰ ਹੀ ਨੈਸ਼ਨੇਲਾਈਜ਼ ਕਰ ਦਿਓ। ਸਾਰੇ ਕਾਰਖਾਨੇ ਨੈਸ਼ਨੇਲਾਈਜ਼ ਕਰ ਦਿਉ, ਸਾਰਾ ਕੁਝ ਹੀ ਨੈਸ਼ਨੇਲਾਈਜ਼ ਕਰ ਦਿਉ ਫਿਰ ਸਾਨੂੰ ਕੋਈ ਇਤਰਾਜ਼ ਨਹੀਂ ਜੇ ਸਾਰੀ ਜ਼ਮੀਨ ਵੀ ਨੈਸ਼ਨੇਲਾਈਜ਼ ਕਰ ਦਿਓ ਤਾਂ ਕਿ ਹਰ ਆਦਮੀ ਦਾ ਬਰਾਬਰ ਹੱਕ ਹੋਵੇ ਅਤੇ ਹਰ ਇਕ ਨੂੰ ਮੌਕਾ ਮਿਲੇ ਕਿ ਉਹ ਆਪਣੇ ਬੱਚਿਆਂ ਨੂੰ ਚੰਗੇ ਸਕੂਲਾਂ ਵਿਚ ਪੜ੍ਹਾ ਸਕੇ, ਚੰਗੀ ਤਾਲੀਮ ਦੁਆ ਸਕੇ ਅਤੇ ਚੰਗੀ ਰੋਟੀ ਖੁਆ ਸਕੇ ਅਤੇ ਉਨ੍ਹਾਂ ਦਾ ਜਿਹੜਾ ਸਟੈਂਡਰਡ ਆਫ਼ ਲਿਵਿੰਗ ਹੈ ਉਹ ਅੱਛਾ ਹੋ ਸਕੇ। ਲੇਕਿਨ ਇਕਲੀ ਜ਼ਮੀਨ ਦੀ ਸੀਲਿੰਗ ਜਿਹੜੀ ਹੈ ਉਹ ਕਦੇ ਵੀ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸਕੀਮ ਫਾਰ ਰਨਿੰਗ ਆਫ਼ ਸੀਡ ਫਾਰਮਜ਼ ਅੰਡਰ ਡਾਇਰੈਕਟ ਕਲਟੀਵੇਸ਼ਨ ਲਈ ਪੈਸਾ ਰਖਿਆ ਗਿਆ ਹੈ ਇਹ ਜ਼ਿਆਦਾ ਰਖਿਆ ਗਿਆ ਹੈ। ਜਿਤਨੇ ਵੀ ਜ਼ਿਲਿਆਂ ਵਿਚ ਇਹ ਸਰਕਾਰੀ ਫਾਰਮ ਹਨ ਉਹ ਬੁਰੀ ਤਰ੍ਹਾਂ ਨਾਲ ਫੇਲ੍ਹ ਹੋਏ ਹਨ ਅਤੇ ਬਹੁਤ ਸਾਰਿਆਂ ਵਿਚ ਘਾਟਾ ਪਿਆ ਹੈ ਅਤੇ ਕਈ ਤਾਂ ਖ਼ਤਮ ਹੋ ਗਏ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਖਰਚ ਘਟਾਉਣਾ ਚਾਹੀਦਾ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਇਕ ਸਕੀਮ ਫਾਰ ਦੀ ਹਾਈ ਯੀਲਡਿੰਗ ਵਰਾਈਟੀਜ਼ ਪਰੋਗਰਾਮ ਔਨ ਮੇਜ਼, ਰਾਈਸ ਐਂਡ ਬਾਜਰਾ ਦੀ ਹੈ ਉਸ ਦੇ ਲਈ ਪਹਿਲਾਂ ਰਕਮ 8 ਲੱਖ 66 ਹਜ਼ਾਰ ਤੇ 230 ਰੁਪਏ ਸੀ ਪਰ ਇਸ ਵੇਲੇ ਘਟਾ ਕੇ 6 ਲੱਖ 63 ਹਜ਼ਾਰ ਤੇ 190 ਰੁਪਏ ਕਰ ਦਿਤੇ ਗਏ ਹਨ। ਮੈਂ ਸਮਝਦਾ ਹਾਂ ਕਿ ਇਹ ਰਕਮ ਥੋੜੀ ਰਖੀ ਗਈ ਹੈ ਅਤੇ ਇਸ ਨੂੰ ਵਧਾਉਣਾ ਚਾਹੀਦਾ ਹੈ। ਬਾਜਰੇ ਦੀ ਜਿਹੜੀ ਪੈਦਾਵਾਰ ਹੈ ਉਹ ਇਕ ਸਾਲ ਪੂਰੀ ਹੁੰਦੀ ਹੈ ਅਤੇ ਅਗਲੇ ਸਾਲ ਉਹ ਨਿਕੰਮੀ ਹੋ ਜਾਂਦੀ ਹੈ। ਸਰਕਾਰ ਨੇ ਇਸ ਵਲ ਪੂਰਾ ਧਿਆਨ ਨਹੀਂ ਦਿਤਾ। ਇਸ ਸਕੀਮ ਵਲ ਹੋਰ ਧਿਆਨ ਦੇਣਾ ਚਾਹੀਦਾ ਹੈ ਅਤੇ ਇਸ ਦੇ ਲਈ ਪੈਸਾ ਵਧਾਉਣਾ ਚਾਹੀਦਾ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਇਹ ਜੋ ਸਕੀਮ 204 ਪੇਜ ਤੇ ਦਸੀ ਗਈ ਹੈ — ਸਕੀਮ ਫਾਰ ਇਨਟੈਨਸੀਫਾਈਡ ਪਰੋਡਕਸ਼ਨ ਆਫ਼ ਕਾਟਨ ਇਨ ਪੰਜਾਬ — ਇਸ ਤੇ ਕੁਝ ਪੈਸਾ ਐਤਕੀ ਵਧਾਇਆ ਗਿਆ ਹੈ ਲੇਕਿਨ ਮੈਂ ਸਮਝਦਾ ਹਾਂ ਕਿ ਜ਼ਿਮੀਦਾਰ ਨਾਲ ਕਾਟਨ ਦੇ ਮਾਮਲੇ ਵਿਚ ਬੜਾ ਧੱਕਾ ਹੁੰਦਾ ਹੈ। ਹਾਊਸ ਦੇ ਵਿਚ ਰੋਜ਼ ਰੋਜ਼ ਇਸ ਗਲ ਤੇ ਡਿਸਕਸ਼ਨ ਹੁੰਦੀ ਹੈ ਕਿ ਕਾਟਨ ਦੇ ਰੇਟ ਬਹੁਤ ਥੋੜੇ ਹਨ। ਸਾਡੇ ਵਜ਼ੀਰ ਸਾਹਿਬ ਨੇ ਇਥੇ ਇਹ ਕਿਹਾ ਸੀ ਕਿ 190 ਰੁਪਏ ਤੋਂ 210 ਰੁਪਏ ਤਕ ਕਾਟਨ ਖਰੀਦੀ ਜਾਂਦੀ ਹੈ।

(ਸ੍ਰ: ਸੁਖਦੇਵ ਸਿੰਘ ਧਨੌਲਾ)

ਲੇਕਿਨ, ਡਿਪਟੀ ਸਪੀਕਰ ਸਾਹਿਬ, ਮੈਂ ਇਸ ਹਾਊਸ ਵਿਚ ਤੁਹਾਡੇ ਦੁਆਰਾ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਅੱਜ ਵੀ ਬਠਿੰਡਾ ਅਤੇ ਫਿਰੋਜ਼ਪੁਰ ਦੀਆਂ ਮੰਡੀਆਂ ਵਿਚ 80 ਰੁਪਏ ਤੋਂ ਲੈ ਕੇ 120 ਰੁਪਏ ਤਕ ਕਾਟਨ ਖਰੀਦੀ ਜਾਂਦੀ ਹੈ। ਕਿਉਂਕਿ ਜੋ ਸਰਕਾਰੀ ਖਰੀਦਾਰ ਨੇ ਉਹ ਉਸ ਨੂੰ ਰਿਜੈਕਟ ਕਰ ਦਿੰਦੇ ਹਨ ਅਤੇ ਜ਼ਿਮੀਂਦਾਰ ਤੋਂ ਦੁਕਾਨ ਖਰੀਦ ਲੈਂਦੇ ਹਨ। ਉਹੀ ਕਾਟਨ ਅਗਲੇ ਦਿਨ ਦੁਕਾਨ-ਦਾਰ ਮੰਡੀ ਵਿਚ ਲਿਜਾ ਕੇ 180 ਰੁਪਏ ਜਾਂ 190 ਰੁਪਏ ਵੇਚ ਦਿੰਦਾ ਹੈ। ਮੈਂ ਸਮਝਦਾ ਹਾਂ ਕਿ ਇਹ ਅਨਿਆ ਦੂਰ ਹੋਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਸ ਦੀ ਕਲਾਸੀਫਿਕੇਸ਼ਨ ਵਾਸਤੇ ਕਿਸੇ ਐਕਸਪਰਟ ਦੀ ਡਿਊਟੀ ਲਾ ਕੇ ਜਾਂ ਛਾਪੇ ਮਾਰ ਕੇ ਜ਼ਿਮੀਂਦਾਰਾਂ ਦਾ ਦੁਖ ਦੂਰ ਕਰਨਾ ਚਾਹੀਦਾ ਹੈ।

ਇਸੇ ਤਰ੍ਹਾਂ ਕਾਟਨ ਦੀ ਸਪਰੇ ਬਾਰੇ ਗਲ ਹੈ। ਪਿਛਲੇ ਸਾਲ ਸਾਢੇ ਚਾਰ ਲੱਖ ਏਕੜ ਤੇ ਏਰੀਅੱਲ ਸਪਰੇ ਕੀਤਾ ਗਿਆ। ਉਸ ਦੇ ਲਈ ਇਕ ਐਗਰੀਮੈਂਟ ਭਰਿਆ ਜਾਂਦਾ ਹੈ ਕਿ ਜਿਨ੍ਹਾਂ ਨੇ ਬੁਕਿੰਗ ਕਰਾਈ ਅਗਰ ਉਨ੍ਹਾਂ ਦੇ ਖੇਤਾਂ ਵਿਚ ਸਪਰੇ ਨਾਂ ਹੋ ਸਕੀ ਤਾਂ ਉਨ੍ਹਾਂ ਨੂੰ ਪੈਨੈਲਟੀ ਦੇਣੀ ਪੈਂਦੀ ਹੈ ਕੰਪਨੀ ਨੂੰ। ਲੇਕਿਨ ਕਈ ਐਸੇ ਖੇਤ ਵੀ ਰਹਿ ਗਏ ਸਨ ਜਿਨ੍ਹਾਂ ਨੇ ਬੁਕਿੰਗ ਤਾਂ ਕਰਾਈ ਸੀ ਪਰ ਸਪਰੇ ਨਾ ਹੋ ਸਕਿਆ। ਸਰਕਾਰ ਨੇ ਕੰਪਨੀ ਨੂੰ ਪੇਮੈਂਟ ਪਹਿਲਾਂ ਕਰ ਦਿਤੀ। ਜਿਨ੍ਹਾਂ ਦੇ ਖੇਤਾਂ ਵਿਚ ਸਪਰੇ ਨਹੀਂ ਹੋ ਸਕੀ ਉਨ੍ਹਾਂ ਨੂੰ ਪੈਨੈਲਟੀ ਦੇਣੀ ਪੈਣੀ ਸੀ, ਪਰ ਚੂਕਿ ਪੈਨੈਲਟੀ ਦੇਣ ਵਾਲੇ ਰਹੇ ਹੀ ਨਹੀਂ ਤਾਂ ਪੈਨੈਲਟੀ ਕਿਥੋਂ ਮਿਲਨੀ ਹੈ। ਇਹ ਸਰਕਾਰ ਦਾ ਫਰਜ਼ ਹੈ ਕਿ ਐਗਰੀਮੈਂਟ ਦੇ ਅਨੁਸਾਰ ਪੈਨੈਲਟੀ ਦਿਲਾਏ ਚਾਹੇ ਕੰਪਨੀ ਤੋਂ ਦਿਲਾਏ ਚਾਹੇ ਆਪਣੇ ਖਜਾਨੇ ਵਿਚੋਂ ਦੇਵੇ।

ਇਸ ਤੋਂ ਇਲਾਵਾ ਇਕ ਰੁਪਿਆ ਇਕ ਏਕੜ ਤੋਂ ਝੰਡੀ ਦਾ ਲਿਆ ਜਾਂਦਾ ਹੈ। ਇਸ ਤਰ੍ਹਾਂ ਸਾਢੇ ਚਾਰ ਲੱਖ ਰੁਪਏ ਝੰਡੀਆਂ ਦੇ ਇਕਠੇ ਕੀਤੇ ਗਏ। ਪਰ ਹੁੰਦਾ ਕੀ ਹੈ ਕਿ ਇਕ ਜਗਾ ਤੋਂ ਝੰਡੀਆਂ ਪੁੱਟ ਕੇ ਦੂਸਰੀ ਜਗਾ ਤੇ ਲਾਈਆਂ ਜਾਂਦੀਆਂ ਹਨ, ਇਸ ਲਈ ਸਾਢੇ ਚਾਰ ਲੱਖ ਰੁਪਏ ਝੰਡੀਆਂ ਤੇ ਖਰਚ ਨਹੀਂ ਹੋ ਸਕਦੇ। ਇਸ ਤਰ੍ਹਾਂ ਦੇ ਅਨਿਆ ਤੋਂ ਜ਼ਿਮੀਦਾਰਾਂ ਨੂੰ ਬਚਾਉਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਜੋ ਐਗਰੋ-ਇੰਡਸਟਰੀ ਕਾਰਪੋਰੇਸ਼ਨ ਹੈ ਉਹ ਟਰੈਕਟਰਜ਼ ਤੇ 17% ਆਪਣਾ ਕਮਿਸ਼ਨ ਲੈਂਦੀ ਹੈ। ਉਹ ਇਕ ਸਰਕਾਰੀ ਕਾਰਪੋਰੇਸ਼ਨ ਹੈ। ਇਹ ਜਿਹੜਾ 17% ਹੈ ਇਹ ਜ਼ਿਮੀਦਾਰ ਤੇ ਵਾਧੂ ਦਾ ਖਰਚਾ ਹੈ, ਇਸ ਤਰ੍ਹਾਂ ਜ਼ਿਮੀਦਾਰ ਨੂੰ ਹੋਰ ਵੀ ਲੁਟਿਆ ਜਾਂਦਾ ਹੈ। ਗਵਰਨਰ ਰਾਜ ਤੋਂ ਪਹਿਲਾਂ ਟਰੈਕਟਰ ਤੇ ਸਿਰਫ਼ ਸੇਲਜ਼ ਟੈਕਸ ਹੀ ਲਿਆ ਜਾਂਦਾ ਸੀ ਅਤੇ ਉਹ ਵੱਧ ਤੋਂ ਵੱਧ ਸੌ ਰੁਪਏ ਹੁੰਦੇ ਸਨ, ਲੇਕਿਨ ਇਨ੍ਹਾਂ ਨੇ 6% ਕਰ ਦਿਤਾ ਹੈ ਅਤੇ ਉਹ ਰਕਮ ਕੋਈ ਢਾਈ ਹਜ਼ਾਰ ਦੇ ਕਰੀਬ ਬਣ ਜਾਂਦੀ ਹੈ। ਕਣਕ ਦਾ ਭਾਅ ਉਹੀ ਹੈ ਲੇਕਿਨ ਸੇਲਜ਼ ਟੈਕਸ ਵੱਧ ਗਿਆ ਅਤੇ 17% ਕਮਿਸ਼ਨ ਵੀ ਵੱਧਿਆ ਹੈ. ਕਣਕ ਦੇ ਭਾਅ ਬਾਰੇ ਕਹਿੰਦੇ ਹਨ ਕਿ ਇਹ 4 ਸਾਲ ਉਥੇ ਦਾ ਉਥੇ ਰਹੇ। ਮੈਂ ਅਰਜ਼ ਕਰਦਾ ਹਾਂ ਕਿ ਜਿਹੜਾ ਸਰਕਾਰ ਦਾ ਆਪਣਾ ਖਰਚ ਹੈ ਇਸ ਸਿਲਸਲੇ ਵਿਚ, ਉਹ ਤਾਂ ਘੱਟੋ ਘੱਟੋ ਘਟਾਇਆ ਜਾਵੇ। ਐਗਰੋ ਇੰਡਸਟਰੀ ਕਾਰਪੋਰੇਸ਼ਨ ਸਰਕਾਰੀ ਕਾਰਪੋਰੇਸ਼ਨ ਹੈ ਇਸ ਲਈ 17% ਸਰਕਾਰੀ ਕਮਿਸ਼ਨ ਜਿਹੜਾ ਹੈ ਇਹ ਜ਼ਰੂਰ ਖ਼ਤਮ ਕਰਨਾ ਚਾਹੀਦਾ ਹੈ।

ਇਸ ਤੋਂ ਇਲਾਵਾ 4,66,230 ਰੁਪਏ ਬੋਰਿੰਗ ਆਪਰੇਸ਼ਨ ਵਾਸਤੇ ਰਖੇ ਗਏ ਹਨ । ਇਹ ਠੀਕ ਹੈ ਕਿ ਇਹ ਪੈਸਾ ਪਹਿਲੇ ਨਾਲੋਂ ਜ਼ਿਆਦਾ ਹੈ, ਲੇਕਿਨ ਮੈਂ ਸਮਝਦਾ ਹਾਂ ਕਿ ਇਹ ਹੋਰ ਜ਼ਿਆਦਾ ਹੋਣਾ ਚਾਹੀਦਾ ਸੀ । ਜਿਥੇ ਪਹਿਲਾ ਸੇਮ ਸੀ, ਮੈਂ ਆਪਣਾ ਜ਼ਿਲਾ ਸੰਗਰੂਰ ਲੈਂਦਾ ਹਾਂ, ਉਥੇ ਸੇਮ ਦੇ ਕਾਰਨ ਪਹਿਲਾਂ ਨਹਿਰੀ ਪਾਣੀ ਘਟਾ ਦਿਤਾ ਗਿਆ । ਫਿਰ ਸੇਮ ਚਲੀ ਗਈ ਪਾਣੀ ਦੀ ਜ਼ਰੂਰਤ ਲਈ ਉਨ੍ਹਾਂ ਨੇ ਬੋਰ ਕੀਤੇ ਜਿਹੜਾ ਪਾਣੀ ਨਿਕਲਿਆ ਉਹ ਠੀਕ ਨਹੀਂ ਸੀ ਅਤੇ ਜ਼ਮੀਨ ਕਲਰ ਹੋ ਗਈ । ਲੌਂਗੋਵਾਲ ਦੇ ਕੋਲ ਦੇ 4,5 ਪਿੰਡ ਹਨ ਜਿਥੇ ਰਿਫਿਊਜੀ ਆ ਕੇ ਵਸੇ ਹਨ, ਸਾਹੋ ਕੇ ਟਡਹੀਆਂ, ਰਤੋਂ ਕੇ ਆਦਿ ਉਥੇ ਦਾ ਜਿਹੜਾ ਪਾਣੀ ਹੈ ਉਹ ਖਰਾਬ ਨਿਕਲਿਆ ਹੈ ਅਤੇ ਜ਼ਮੀਨ ਕਲਰ ਹੋ ਗਈ ਹੈ, ਉਨ੍ਹਾਂ ਦੀਆਂ ਜ਼ਮੀਨਾਂ ਵਿਚ ਉਨ੍ਹਾਂ ਦੇ ਆਪਣੇ ਖਾਣ ਨੂੰ ਦਾਣੇ ਨਹੀਂ ਨਿਕਲਦੇ ਇਸ ਲਈ ਉਨ੍ਹਾਂ ਇਲਾਕਿਆਂ ਵਿਚ ਖਾਸ ਤੌਰ ਤੇ ਨਹਿਰੀ ਪਾਣੀ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ ਅਗਰ ਨਹਿਰੀ ਪਾਣੀ ਦਾ ਇੰਤਜ਼ਾਮ ਨਾ ਹੋ ਸਕੇ ਤਾਂ ਸਰਕਾਰ ਆਪਣੇ ਬੋਰ ਡੂੰਘੇ ਲਾ ਕੇ ਉਨ੍ਹਾਂ ਨੂੰ ਪਾਣੀ ਦੇ ਕੇ ਬਚਾਏ ।

ਇਕ ਗਲ ਮੈਂ ਐਨੀਮਲ ਹਸਬੈਂਡਰੀ ਦੇ ਬਾਰੇ ਵਿਚ ਕਰਨੀ ਚਾਹੁੰਦਾ ਹਾਂ । ਪਿਛਲੀ ਸਰਕਾਰ ਵੇਲੇ ਪਬਲਿਕ ਅਕਾਊਂਟਸ ਕਮੇਟੀ ਨੇ ਐਨੀਮਲ ਹਸਬੈਂਡਰੀ ਦੇ ਡਾਇਰੈਕਟਰ ਦੇ ਖਿਲਾਫ਼ ਇਕ ਦੋਸ਼ ਲਾਇਆ ਸੀ ਕਿ ਉਨ੍ਹਾਂ ਨੇ ਇਕ ਲੱਖ ਰੁਪਏ ਤੋਂ ਵੱਧ ਆਂਡਿਆਂ ਵਿਚ ਹੇਰਾ ਫੇਰੀ ਕੀਤੀ ਸੀ ਔਰ ਇਹ ਰਿਕਮੈਂਡ ਕੀਤਾ ਸੀ ਕਿ ਉਸ ਨੂੰ ਸਸਪੈਂਡ ਕਰਕੇ ਇਕ ਹਾਈ ਪਾਵਰ ਕਮਿਸ਼ਨ ਬਾਣਇਆ ਜਾਵੇ ਜਿਹੜਾ ਸਾਰੀ ਇਨ-ਕੁਆਇਰੀ ਕਰ ਸਕੇ । ਇਥੇ ਮੁਲਤਕਾ ਵਜ਼ੀਰ ਨੇ ਆਰਡਰ ਕੀਤਾ ਕਿ ਉਸ ਨੂੰ ਸਸਪੈਂਡ ਕਰ ਕੇ ਹਾਈ ਪਾਵਰ ਕਮੇਟੀ ਜਾਂ ਕਮਿਸ਼ਨ ਬਣਾ ਕੇ ਉਸ ਦੀ ਇਨਕੁਆਇਰੀ ਕੀਤੀ ਜਾਏ, ਚੂੰਕਿ ਉਸ ਵਿਚ ਇਕਲਾ ਡਾਇਰੈਕਟਰ ਹੀ ਨਹੀਂ ਸੀ ਅਤੇ ਹੋਰ ਦੂਸਰੇ ਹਾਈ ਆਫ਼ੀਸ਼ਲਜ਼ ਵੀ ਸਨ, ਉਸ ਕੇਸ ਨੂੰ ਦਬਾਉਣ ਵਾਸਤੇ ਇਕ ਛੋਟੇ ਅਫ਼ਸਰਾਂ ਦੀ ਕਮੇਟੀ ਬਣਾਈ ਗਈ, ਇਹ ਠੀਕ ਨਹੀਂ ਹੈ । ਮੈਂ ਇਸ ਗਲ ਦੀ ਮੰਗ ਕਰਦਾ ਹਾਂ ਕਿ ਇਕ ਹਾਈ ਪਾਵਰ ਕਮੇਟੀ, ਇਸ ਸਿਲਸਲੇ ਵਿਚ ਬਣਾਈ ਜਾਵੇ ਅਤੇ ਇਸ ਦਾ ਜਾਇਜ਼ਾ ਲਿਆ ਜਾਵੇ । ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਸੰਗਰੂਰ ਅਤੇ ਪਟਿਆਲਾ ਜ਼ਿਲਿਆਂ ਵਾਸਤੇ ਸਵਿਸ ਬਰਾਊਨ ਗਊਆਂ ਮੰਗਾਈਆਂ ਗਈਆਂ ਸਨ । ਮੈਂ ਸਮਝਦਾ ਹਾਂ ਕਿ ਉਹ ਗਲਤੀ ਨਾਲ ਆਈਆਂ ਸਨ । ਉਹ ਬੜੀਆਂ ਭਾਰੀਆਂ ਸਨ । ਐਕਸਪਰਟਸ ਨੇ ਦਸਿਆ ਕਿ ਇਹ ਦੁਧ ਦੇ ਲਈ ਨਹੀਂ ਹਨ ਇਹ ਮੀਟ ਦੇ ਲਈ ਦੂਜੇ ਮੁਲਕਾਂ ਵਿਚ ਸਪਲਾਈ ਹੁੰਦੀਆਂ ਸਨ । ਇਸ ਲਈ ਮੈਂ ਸਮਝਦਾ ਹਾਂ ਕਿ ਇਨ੍ਹਾਂ ਗਊਆਂ ਦਾ ਕੋਈ ਫ਼ਾਇਦਾ ਨਹੀਂ ਹੈ । ਇਹ ਖੁਰਾਕ ਜ਼ਿਆਦਾ ਖਾਂਦੀਆਂ ਹਨ ਅਤੇ ਦੁਧ ਘੱਟ ਦਿੰਦੀਆਂ ਹਨ, ਇਨ੍ਹਾਂ ਨੂੰ ਵਾਪਸ ਕੀਤਾ ਜਾਵੇ ਅਤੇ ਜਿਹੜੀਆਂ ਬਹੁਤ ਦੁੱਧ ਦੇਣ ਵਾਲੀਆਂ ਹਨ ਉਨ੍ਹਾਂ ਨੂੰ ਮੰਗਾਇਆ ਜਾਵੇ । (ਵਿਘਨ)

ਇਕ ਗਲ ਹੋਰ ਕਹਿ ਕੇ ਮੈਂ ਬੈਠ ਜਾਵਾਂਗਾ । ਅਸਿਸਟੈਂਟ ਵੈਟਰਨਰੀ ਸਰਜੀਅੱਨਜ਼ ਨੂੰ ਐਡਹਾਕ ਬੇਸਿਜ਼ ਤੇ ਲਾਇਆ ਗਿਆ ਸੀ, ਉਨ੍ਹਾਂ ਦੀ ਏਜ ਦਾ ਕੁਝ ਫ਼ਰਕ ਹੈ । ਉਨ੍ਹਾਂ ਨੇ 6-6, 7-7 ਸਾਲ ਕੰਮ ਕੀਤਾ ਹੈ ਇਸ ਲਈ ਉਨ੍ਹਾਂ ਨੂੰ ਘੱਟੋ ਘੱਟ 35 ਸਾਲ ਤਕ ਦੀ ਰਿਲੈਕਸੇਸ਼ਨ ਜ਼ਰੂਰ ਦੇਣੀ ਚਾਹੀਦੀ ਹੈ । ਸਰਕਾਰ ਨੂੰ ਇਸ

[ਸ: ਸੁਖਦੇਵ ਸਿੰਘ ਧਨੌਲਾ]

ਬਾਰੇ ਪੂਰਾ ਪੂਰਾ ਧਿਆਨ ਦੇਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਡਿਪਟੀ ਸਪੀਕਰ ਸਾਹਿਬ, ਆਪਦਾ ਧੰਨਵਾਦ ਕਰਦਾ ਹੋਇਆ ਬੈਠ ਜਾਂਦਾ ਹਾਂ

**ਚੌਧਰੀ ਦਰਸ਼ਨ ਸਿੰਘ (ਨੂਰ ਮਹਿਲ)** : ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਦੀ ਖੇਤੀਬਾੜੀ, ਐਨੀਮਲ ਹਸਬੈਂਡਰੀ ਅਤੇ ਪੰਚਾਇਤੀ ਰਾਜ ਦੀਆਂ ਡਿਮਾਂਡਜ਼ ਤੇ ਆਪਣੇ ਵਿਚਾਰ ਰਖਣ ਵਾਸਤੇ ਖੜਾ ਹੋਇਆ ਹਾਂ । ਕਪਤਾਨ ਸਾਹਿਬ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ ਕਿ ਉਹ ਨਿਰਾ ਪੁਰਾ ਥਿਉਰੀ ਵਿਚ ਬਿਲੀਵ ਕਰਨ ਵਾਲੇ ਵਜ਼ੀਰ ਨਹੀਂ ਹਨ, ਹਥੀਂ ਕੰਮ ਕਰਨ ਵਾਲੇ ਵਜ਼ੀਰਾਂ ਵਿਚੋਂ ਹਨ । ਜ਼ਿਹੜੀਆਂ ਤਜਵੀਜ਼ਾਂ ਸਦਨ ਵਿਚ ਪੰਜਾਬ ਦੇ ਛੋਟੇ ਕਿਸਾਨ ਵਾਸਤੇ ਆਈਆਂ ਹਨ ਉਨ੍ਹਾਂ ਤੇ ਉਹ ਪੂਰਾ ਗੌਰ ਕਰਨਗੇ ਔਰ ਪੰਜਾਬ ਰਾਜ ਦੇ ਛੋਟੇ ਕਿਸਾਨ ਦੀ ਪੂਰੀ ਮਦਦ ਕਰਨਗੇ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਨੂੰ ਕਰੈਡਿਟ ਜਾਂਦਾ ਹੈ ਇਸ ਗਲ ਦਾ ਕਿ ਜਦੋਂ 1966-67 ਦੇ ਵਿਚ ਹਿੰਦੁਸਤਾਨ ਵਿਚ ਭੁਖਮਰੀ ਪੈਣ ਦਾ ਖ਼ਤਰਾ ਸੀ ਤਾਂ ਹਿੰਦੁਸਤਾਨ ਨੂੰ ਆਉਣ ਵਾਲੀ ਕਣਕ ਪੀ. ਐਲ. 480 ਦੇ ਹੇਠਾਂ ਅਮਰੀਕਾ ਵਿਚੋਂ ਇਥੇ ਅਪੜਦਿਆਂ ਹੋਇਆਂ ਰੋਜ਼ ਇਕ ਜਹਾਜ਼ ਚਲਦਾ ਸੀ ਔਰ ਹਿੰਦੁਸਤਾਨ ਵਿਚ ਰੋਜ਼ ਇਕ ਜਹਾਜ਼ ਲਹਿੰਦਾ ਸੀ ਕਣਕ ਦਾ । ਜੇ ਖੁਦਾ ਨਖ਼ਾਸਤਾ ਇਹ ਜਹਾਜ਼ ਕਿਸੇ ਕਾਰਨੋਂ ਅਗਰ ਨਾ ਪਹੁੰਚ ਸਕਦਾ ਤਾਂ ਹੋ ਸਕਦਾ ਸੀ ਕਿ ਹਿੰਦੁਸਤਾਨ ਦੀ ਬਹੁਤ ਸਾਰੀ ਜਨਤਾ ਭੁਖਮਰੀ ਦਾ ਸ਼ਿਕਾਰ ਹੋ ਜਾਂਦੀ । ਇਸ ਗਲ ਦਾ ਕਰੈਡਿਟ ਪੰਜਾਬ ਦੇ ਕਿਸਾਨ ਨੂੰ ਜਾਂਦਾ ਹੈ ਜਿਸ ਨੇ 1967 ਤੋਂ ਬਾਅਦ 24 ਲੱਖ ਟੰਨ ਕਣਕ ਦੀ ਪੈਦਾਵਾਰ ਤੋਂ ਵੱਧਾ ਕੇ ਅੱਜ 51 ਲੱਖ ਟੰਨ ਤੇ ਪਹੁੰਚਾ ਦਿਤੀ । ਕੈਲੀਫ਼ੋਰਨੀਆ ਵਿਚ ਜਾ ਕੇ ਪੰਜਾਬ ਦੇ ਕਿਸਾਨਾਂ ਨੇ ਨਾਂ ਪੈਦਾ ਕੀਤਾ, ਰਾਜਿਸਥਾਨ ਦੇ ਰੇਗਿਸਤਾਨ ਨੂੰ ਵੀ ਪੰਜਾਬ ਦੇ ਕਿਸਾਨ ਨੇ ਆਬਾਦ ਕੀਤਾ, ਯੂ. ਪੀ. ਦੇ ਜੰਗਲਾਂ ਵਿਚ, ਮੱਧਪ੍ਰਦੇਸ਼ ਦੇ ਪਹਾੜਾਂ ਵਿਚ ਜਾ ਕੇ ਪੰਜਾਬ ਦੇ ਕਿਸਾਨ ਨੇ ਅੰਨ ਪੈਦਾ ਕਰਕੇ ਦੇਸ਼ ਦਾ ਸੰਕਟ ਦੂਰ ਕੀਤਾ, ਇਹ ਕੋਈ ਛੋਟੀ ਜਿਹੀ ਗਲ ਨਹੀਂ ਬਹੁਤ ਵੱਡੀ ਗਲ ਹੈ ।

ਪੰਜਾਬ ਸਰਕਾਰ ਨੇ ਪੰਜਾਬ ਦੇ ਕਿਸਾਨ ਵਲ ਉਤਨਾ ਧਿਆਨ ਨਹੀਂ ਦਿੱਤਾ ਜਿਤਨਾ ਕਿ ਦੇਣਾ ਚਾਹੀਦਾ ਸੀ । ਪੰਜਾਬ ਦਾ ਕਿਸਾਨ ਇਤਨਾ ਅੰਨ ਪੈਦਾ ਕਰਦਾ ਹੈ ਕਿ ਕਣਕ ਵਿਚ ਇਹ ਹਿੰਦੁਸਤਾਨ ਵਿਚ ਸੂਬਾ ਨੰਬਰ ਇੱਕ ਹੈ । ਚੌਲਾਂ ਵਿਚ ਵੀ ਪੰਜਾਬ ਸਾਰੇ ਹਿੰਦੁਸਤਾਨ ਵਿਚ ਨੰਬਰ ਇਕ ਤੇ ਹੈ । ਇਹ ਸੂਬਾ 11 ਲੱਖ ਟਨ ਅਨਾਜ ਬਾਕੀ ਸੂਬਿਆਂ ਨੂੰ ਦੇਂਦਾ ਹੈ ਤਾਂਕਿ ਦੇਸ਼ ਵਿਚੋਂ ਭੁਖਮਰੀ ਖਤਮ ਹੋਵੇ । ਪੰਜਾਬ ਦਾ ਕਿਸਾਨ ਇਤਨਾਂ ਸਿੱਧਾ-ਸਾਧਾ ਅਤੇ ਭਲਾਮਾਣਸ ਹੈ ਕਿ ਉਸ ਨੂੰ ਪਤਾ ਹੀ ਨਹੀਂ ਲਗਦਾ ਕਿ ਉਸ ਦਾ ਨੁਕਸਾਨ ਕੌਣ ਕਰ ਰਿਹਾ ਹੈ, ਉਸ ਦਾ ਇਲਾਜ਼ ਕੀ ਕਰੇ ? ਉਹ ਇਸ ਗਲ ਲਈ ਤਾਂ ਇੱਕਠਾ ਹੋ ਸਕਦਾ ਹੈ ਜੇ ਪੰਜਾਬੀ ਅਤੇ ਹਿੰਦੀ ਦੇ ਝਗੜੇ ਦਾ ਨਾਹਰਾ ਲਾਇਆ ਗਿਆ, ਜੇ ਸੂਬੇ ਦੇ ਝਗੜੇ ਦਾ ਨਾਹਰਾ ਲਾਇਆ ਤਾਂ ਵੀ ਪੰਜਾਬ ਦਾ ਕਿਸਾਨ ਦੌੜਿਆ ਕਿ ਸੂਬਾ ਲਵਾਂਗੇ । ਜੇ ਚੰਡੀਗੜ੍ਹ ਦਾ ਨਾਹਰਾ ਲਗਾਇਆ ਤਾਂ ਪੰਜਾਬ ਦਾ ਕਿਸਾਨ ਇਹ ਕਹਿੰਦਾ ਰਿਹਾ "ਖਿੜਿਆ ਫੁਲ ਗੁਲਾਬ ਦਾ ਚੰਡੀਗੜ੍ਹ ਪੰਜਾਬ ਦਾ" । ਪੰਜਾਬ ਦਾ ਕਿਸਾਨ ਚੰਡੀਗੜ੍ਹ ਟਰਾਲੀਆਂ ਵਿਚ ਚੜ੍ਹ ਕੇ ਪਹੁੰਚਿਆ ਕਿ ਕਿਤੇ ਚੰਡੀਗੜ੍ਹ ਹਰਿਆਣੇ ਵਾਲੇ ਨਾਂ ਲੈ ਜਾਣ । 1947 ਤੋਂ ਲੈ ਕੇ ਹੁਣ ਤਕ ਕੋਈ ਐਸਾ ਟੈਕਸ

ਨਹੀਂ ਜਿਹੜਾ ਕਿ ਪੰਜਾਬ ਦੇ ਕਿਸਾਨ ਤੇ ਨਾ ਲਗਾਇਆ ਗਿਆ ਹੋਵੇ । ਸਰਚਾਰਜ਼, ਸਪੈਸ਼ਲ ਸਰਚਾਰ, ਯੂਨੀਵਰਸਿਟੀ ਸੈਸ, ਕਮਰਸ਼ਲ ਸੈਸ, ਲੋਕਲ ਰੇਟ, ਕੋਈ ਐਸਾ ਟੈਕਸ ਨਹੀਂ ਜਿਹੜਾ ਕਿ ਪੰਜਾਬ ਦੇ ਕਿਸਾਨ ਤੇ ਨਾ ਲਗਿਆ ਹੋਵੇ । ਇਸ ਕਾਰਣ ਪੰਜਾਬ ਦਾ ਕਿਸਾਨ ਥੱਲੇ ਦਬਿਆ ਪਿਆ ਸੀ । ਉਸ ਵਲ ਕਿਸੇ ਨੇ ਧਿਆਨ ਨਹੀਂ ਦਿੱਤਾ, ਉਦੋਂ ਕਿਸਾਨ ਇੱਕਠਾ ਨਹੀਂ ਹੋਇਆ । ਹੁਣ ਪੰਜਾਬ ਦਾ ਕਿਸਾਨ ਇਸ ਗਲ ਤੇ ਇਕੱਠਾ ਹੋਇਆ ਹੈ ਕਿ ਅਸੀਂ ਜ਼ਿਆਦਾ ਟੈਕਸ ਬਰਦਾਸ਼ਤ ਨਹੀਂ ਕਰ ਸਕਦੇ ।

ਪੰਜਾਬ ਦਾ ਕਿਸਾਨ ਕਿਸੇ ਗਲ ਦੀ ਚੋਰੀ ਨਹੀਂ ਕਰ ਸਕਦਾ । ਪੰਜਾਬ ਦਾ ਕਿਸਾਨ ਪਟਵਾਰੀ ਨਾਲ ਰਲ ਕੇ ਕੋਈ ਕਾਗਜ਼ ਪੱਤਰ ਲਿਖਾ ਕੇ ਦੋ ਤਿੰਨ ਰੁਪਏ ਬਚਾ ਸਕਦਾ ਹੈ । ਜੋ ਲੋਕ ਸ਼ਹਿਰ ਵਿਚ ਰਹਿੰਦੇ ਹਨ ਉਹ ਸੈਲਜ਼ ਟੈਕਸ ਦੀ ਚੋਰੀ ਕਰਦੇ ਹਨ । ਸਾਢੇ ਚਾਰ ਕਰੋੜ ਰੁਪਿਆ ਇਸ ਸੂਬੇ ਦਾ ਸੇਲਜ਼ ਟੈਕਸ ਦਾ ਬਕਾਇਆ ਹੈ । ਇਨਕਮ ਟੈਕਸ ਦੀ ਚੋਰੀ ਸ਼ਹਿਰ ਵਿਚ ਵਸਣ ਵਾਲੇ ਸਰਮਾਏਦਾਰ ਅਤੇ ਦੁਕਾਨਦਾਰ ਕਰਦੇ ਹਨ । ਸਰਕਾਰ ਟੈਕਸ ਲਾਉਣ ਲਗਿਆਂ ਕਦੇ ਇਹ ਨਹੀਂ ਸੋਚਦੀ ਕਿ ਕਿਸਾਨ ਤੇ ਹੋਰ ਟੈਕਸ ਕਿਉਂ ਲਗਾਏ ਜਾਣ । ਇਸ ਦੇ ਬਜਾਏ ਹੋਰ ਅਨਾਜ ਪੈਦਾ ਕਰਨ ਲਈ ਉਸ ਨੂੰ ਇਨਸੈਂਟਿਵ ਕਿਉਂ ਨਾਂ ਦਿੱਤਾ ਜਾਵੇ । ਮੈਂ ਵਾਂਚੂ, ਸਾਬਕਾ, ਚੀਫ ਜਸਟਿਸ ਦੀ ਰਿਪੋਰਟ ਪੜੀ । ਉਸਨੇ ਆਪਣੀ ਰਿਪੋਰਟ ਵਿਚ ਲਿਖਿਆ ਹੈ ਕਿ ਸਾਡੇ ਦੇਸ਼ ਵਿਚ 7000 ਕਰੋੜ ਰੁਪਏ ਦੀ ਬਲੈਕ ਮਨੀ, ਦਾਗਦਾਰ ਮਨੀ ਹੈ । ਇਸਦੇ ਨਾਲ ਇੱਕ ਮੈਂਬਰ ਨੇ ਇਤਫਾਕ ਨਾ ਕਰਦਿਆਂ ਹੋਇਆਂ ਕਿਹਾ ਕਿ ਇਹ 7000 ਕਰੋੜ ਨਹੀਂ ਹੈ । ਇਹ ਬਲਕਿ 20,000 ਕਰੋੜ ਰੁਪਏ ਬਲੈਕ ਮਨੀ, ਪੋਲਯੂਟਿਡ ਮਨੀ, ਦਾਗਦਾਰ ਮਨੀ ਹੈ । ਇਹ ਦੇਸ਼ ਵਿਚ ਵਸਣ ਵਾਲਿਆਂ ਦੀ ਪਰਚੇਜ਼ਿੰਗ ਪਾਵਰ ਨੂੰ ਘਟਾਉਂਦੀ ਹੈ । ਦੇਸ਼ ਵਿਚ ਇੱਕ ਪੈਰਲਲ ਇਕਾਨਮੀ ਖੜੀ ਹੋ ਗਈ ਹੈ ।

ਪੰਜਾਬ ਦਾ ਕਿਸਾਨ ਜਦੋਂ ਆਪਣੀ ਉਪਜ ਲੈ ਕੇ ਜਾਂਦਾ ਹੈ ਤਾ ਉਸਦੀ ਕੀਮਤ ਕੌਣ ਮੁਕੱਰਰ ਕਰਦਾ ਹੈ । ਜੇ ਕਿਸੇ ਦੁਕਾਨਦਾਰ ਕੋਲੋਂ ਅਸੀਂ ਚਾਕੂ ਜ਼ਾਂ ਪੈਂਸਲ ਖਰੀਦਦੇ ਹਾਂ ਤਾਂ ਕੀਮਤ ਕੌਣ ਦਸਦਾ ਹੈ ਦੁਕਾਨਦਾਰ ਦਸਦਾ ਹੈ । ਉਹ ਕਹਿੰਦਾ ਹੈ ਕਿ ਜੇ ਲੈਣੀ ਹੈ ਤਾਂ ਲਓ ਨਹੀਂ ਤਾਂ ਥੜੇ ਤੋਂ ਉਤਰ ਜਾਵੋ । ਪੰਜਾਬ ਦਾ ਕਿਸਾਨ ਜਦ ਆਪਣੀ ਪੈਦਾਵਾਰ, ਸੱਪਾਂ ਦੀਆਂ ਸਿਰੀਆਂ ਮਰੋੜ ਕੇ ਪੈਦਾ ਕਰਦਾ ਹੈ ਅਤੇ ਫਿਰ ਮਾਰਕਿਟ ਕਮੇਟੀਆਂ ਵਿਚ ਲੈ ਜਾਂਦਾ ਹੈ । ਬਾਂਕੀ ਮੁਲਕਾਂ ਵਿਚ ਇਹ ਹਾਲਤ ਨਹੀਂ । ਖਰੀਦਣ ਵਾਲੇ ਉਸ ਦੇ ਖੇਤ ਵਿਚ ਖੁਦ ਜਾਂਦੇ ਹਨ । ਪਰ ਇਥੇ ਜਦੋਂ ਕਿਸਾਨ ਮਾਰਕਿਟ ਕਮੇਟੀ ਵਿਚ ਆਪਣੀ ਉਪਜ ਲੈ ਕੇ ਜਾਂਦਾ ਹੈ ਤਾਂ ਉਸ ਦੀ ਉਪਜ ਦੇ ਪੈਸੇ ਉਦੋਂ ਤਕ ਨਹੀਂ ਵੱਧਦੇ ਜਦੋਂ ਤਕ ਕਿ ਉਹ ਇਨਸਪੈਕਟਰ ਦੀ ਮੁੱਠੀ ਗਰਮ ਨਾ ਕਰੇ । ਕੀਮਤ ਉਥੇ ਖਰੀਦਣ ਵਾਲਾ ਦਸਦਾ ਹੈ । ਸਾਡੇ ਮੁੱਖ ਮੰਤਰੀ ਸਾਹਿਬ ਨੇ ਕੀਮਤ ਨੂੰ ਥੋੜਾ ਜਿਹਾ ਮੈਨਟੇਨ ਕੀਤਾ ਹੈ, ਸਪੋਰਟਿੰਗ ਪਰਾਇਸ ਚਾਹੀਦੀ ਹੈ । ਜਿਸ ਤਰ੍ਹਾਂ ਜੋਸ਼ ਸਾਹਿਬ ਨੇ ਦਸਿਆ ਹੈ ਕਿ ਸਾਡੇ ਦੇਸ਼ ਦੀ ਇਕਾਨਮੀ, ਸਾਡੇ ਸੂਬੇ ਦੀ ਇਕਾਨਮੀ 61 ਫੀ ਸਦੀ ਐਗਰੀਕਲਚਰਲ ਹੈ ਅਤੇ 39 ਫੀ ਸਦੀ ਇਕਾਨਮੀ ਐਗਰੀਕਲਚਰਲ ਦੀ ਇਮਦਾਦ ਨਹੀਂ ਕਰ ਸਕਦੀ । ਤੁਸੀਂ ਅਮਰੀਕਾ ਅਤੇ ਜਾਪਾਨ ਦੀਆਂ ਗਲਾਂ ਕਰਦੇ ਹੋ । ਜਪਾਨ ਦੀ ਐਗਰੀਕਲਚਰਲ ਇਕਾਨਮੀ 15 ਫੀ ਸਦੀ ਹੈ ਅਤੇ ਅਮਰੀਕਾ ਦੀ 20 ਫੀ ਸਦੀ ਹੈ । ਜਿਸ ਵੇਲੇ ਐਗਰੀਕਲਚਰਲ ਇਕਾਨਮੀ ਨੂੰ ਕਿਸੇ ਤਰ੍ਹਾਂ ਦਾ ਧੱਕਾ ਲਗਦਾ ਹੈ ਤਾਂ ਇੰਡਸਟਰੀਅਲ ਇਕਾਨਾਮੀ ਐਗਰੀ-

[ਚੌਧਰੀ ਦਰਸ਼ਨ ਸਿੰਘ]

ਕਲਚਰਲ ਇਕਾਨਮੀ ਦੀ ਇਮਦਾਦ ਲਈ ਦੌੜਦੀ ਹੈ । ਲੇਕਿਨ ਸਾਡੇ ਦੇਸ਼ ਦੀ 39 ਫੀ ਸਦੀ ਇੰਡਸਟਰੀਅਲ ਇਕਾਨਮੀ ਦੌੜ ਕੇ 61 ਫੀ ਸਦੀ ਐਗਰੀਕਲਚਰਲ ਇਕਨਾਮੀ ਦੀ ਮਦਦ ਨਹੀਂ ਕਰ ਸਕਦੀ । ਜਿਹੜੀ ਕਿਸਾਨ ਦੀ ਉਪਜ ਹੈ ਇਸ ਦੀ ਪ੍ਰਾਈਸ ਇਨ ਅਡਵਾਂਸ ਮੁਕਰਰ ਕਰੋ । ਅਸੀਂ 20,22 ਸਾਲ ਤੋਂ ਪਿਟਦੇ ਆ ਰਹੇ ਹਾਂ ਕਿ ਕਿਸਾਨ ਦੀ ਪੈਦਾਵਾਰ ਦੀ ਪ੍ਰਾਈਸ ਇਨ ਐਡਵਾਂਸ ਦਸੋ ਸਪੋਰਟਿੰਗ ਪ੍ਰਾਈਸ ਦਿਉ, ਲੇਕਿਨ ਇਥੇ ਹੋ ਕੀ ਰਿਹਾ ਹੈ ?

ਦੂਸਰੀ ਬੇਨਤੀ ਮੈਂ ਇਹ ਕਰਨਾ ਚਾਹੁੰਦਾ ਹਾਂ ਕਿ ਜਦੋਂ ਮੁਲਕ ਦੀ ਤਕਸੀਮ ਹੋਈ ਤਾਂ ਕਈ ਲੋਕਾਂ ਨੇ ਮੰਗਣਾ ਸ਼ੁਰੂ ਕਰ ਦਿਤਾ । ਪੰਜਾਬ ਦੇ ਕਿਸਾਨ ਨੇ ਮੰਗਣਾ ਨਹੀਂ ਸ਼ੁਰੂ ਕੀਤਾ ਉਹ ਉਜੜ ਕੇ ਆਇਆ ਸੀ । ਉਸ ਜ਼ਮੀਨ ਨੂੰ ਜਿਸਨੂੰ ਕਿ ਮੁਸਲਮਾਨ ਅਬਾਦ ਨਹੀਂ ਕਰ ਸਕੇ ਸਨ, ਜਿਥੇ ਰੇਤ ਦੇ ਟਿਬੇ ਸਨ, ਉਸ ਜ਼ਮੀਨ ਨੂੰ ਪੰਜਾਬ ਦੇ ਕਿਸਾਨ ਨੇ ਆਬਾਦ ਕੀਤਾ । ਦੋ ਵਾਰ ਸਾਡੇ ਸੂਬੇ ਤੇ ਹਮਲਾ ਹੋਇਆ । ਕਈ ਲੋਕ ਬਿਸਤਰ ਬੋਰੀਏ ਲੈ ਕੇ ਦੌੜ ਗਏ । ਲੇਕਿਨ ਕਿਸਾਨ ਪੰਜਾਬ ਦਾ ਉਥੋਂ ਦੌੜਿਆ ਨਹੀਂ । ਕਿਸਾਨ ਸਗੋਂ ਉਨ੍ਹਾਂ ਖੇਤਾਂ ਵਿਚ ਵੀ ਗਿਆ ਜਿਥੇ ਕਿ ਮਾਈਨਜ਼ ਲਗੀਆਂ ਹੋਈਆਂ ਸਨ । ਪੰਜਾਬ ਦੀ ਖੇਤੀਬਾੜੀ ਨੂੰ ਬਹਾਲ ਕਰ ਦਿੱਤਾ । ਸਾਡੇ ਸੂਬੇ ਦੀ ਕੁਲ ਜ਼ਮੀਨ 1 ਕਰੋੜ 26 ਲੱਖ ਏਕੜ ਹੈ । ਇਸ ਵਿਚੋਂ 70 ਫੀ ਸਦੀ ਆਬਪਾਸ਼ੀ ਹੈ । 70 ਫੀ ਸਦੀ ਵਿਚੋਂ ਨਹਿਰਾਂ ਦੀ ਆਬਪਾਸ਼ੀ 33 ਲੱਖ ਏਕੜ ਹੈ ਅਤੇ ਟਿਊਬਵੈਲਾਂ ਦੀ 41 ਲੱਖ ਏਕੜ ਹੈ । ਇੱਕ ਲੱਖ ਟਿਯੂਬਵੈਲ ਕਿਸਾਨਾਂ ਨੇ ਪ੍ਰਾਈਵੇਟਲੀ ਆਪਣੇ ਖਰਚੇ ਤੇ ਲਾਏ ਹਨ । ਪੰਜਾਬ ਸਰਕਾਰ ਦੇ ਤਕਰੀਬਨ 1000 ਟਯੂਬਵੈਲ ਚਲ ਰਹੇ ਹਨ । ਬਾਕੀਂ 30 ਫੀ ਸਦੀ ਜ਼ਮੀਨ ਅੰਡਰ ਇਰੀਗੇਸ਼ਨ ਨਹੀਂ ਆ ਸਕੀ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ 20 ਮਾਰਚ, 1970 ਨੂੰ ਇੱਕ ਐਗਰੀਮੈਂਟ ਹੋਇਆ ਸੀ ਕਿ ਰਾਵੀ ਦਾ ਪਾਣੀ ਅੱਗੇ ਨਹੀਂ ਜਾਵੇਗਾ । ਰਾਵੀ ਦੇ ਪਾਣੀ ਦੇ ਬਦਲੇ ਅਸੀਂ ਪਾਕਿਸਤਾਨ ਸਰਕਾਰ ਨੂੰ ਸੌ ਕਰੋੜ ਰੁਪਿਆ ਦਿੱਤਾ ਸੀ । ਇਹ ਪਾਣੀ ਮਾਰਚ, 1972 ਨੂੰ ਬੰਦ ਹੋਣਾ ਚਾਹੀਦਾ ਸੀ ਪਰ ਨਹੀਂ ਕਰ ਸਕੇ । ਅਕਾਲੀ ਸਰਕਾਰ ਦੇ ਹੇਠ ਥੀਨ ਡੈਮ ਬਣ ਨਹੀਂ ਸਕਿਆ । ਪਤਾ ਨਹੀਂ ਕੀ ਅੜਚਨਾਂ ਸਨ । ਇਹ ਵੀ ਹੋ ਸਕਦਾ ਹੈ ਇਸ ਕੇਸ ਨੂੰ ਠੀਕ ਪੇਸ਼ ਕਰਨ ਲਈ ਵਕੀਲ ਨਾ ਹੋਵੇ । ਜੇ ਥੀਨ ਡੈਮ ਬਣ ਜਾਵੇ ਤਾਂ 20 ਲੱਖ ਏਕੜ ਜ਼ਮੀਨ ਸੈਰਾਬ ਹੋਵੇਗੀ । ਇਸ ਕਰਕੇ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਕਿ ਥੀਨ ਡੈਮ ਨੂੰ ਜਲਦੀ ਤੋਂ ਜਲਦੀ ਚਾਲੂ ਕੀਤਾ ਜਾਵੇ ।

ਫਰਟੇਲਾਈਜ਼ਰ ਦੀ ਗਲ ਕੀਤੀ ਹੈ । ਫਰਟੇਲਾਈਜ਼ਰ ਦੇ ਸਿਲਸਿਲੇ ਵਿਚ ਪੰਜਾਬ ਨਾਲ ਬੜਾ ਧੱਕਾ ਹੋਇਆ ਹੈ, ਵਿਤਕਰਾ ਹੋਇਆ ਹੈ । ਹੁਣ ਜਦ ਕਿ ਕਾਂਗਰਸ ਦੀ ਸਰਕਾਰ ਬਣੀ ਹੈ ਤਾਂ ਇਸ ਵਿਤਕਰੇ ਨੂੰ ਦੂਰ ਕਰੋ । ਦੇਸ਼ ਵਿਚ ਜਿੰਨੀ ਇੰਡਸਟਰੀ ਹੈ ਉਸ ਵਿਚੋਂ ਕੇਵਲ 32 ਕਰੋੜ ਰੁਪਏ ਦੀ ਇੰਡਸਟਰੀ ਪੰਜਾਬ ਵਿਚ ਲੱਗੀ ਹੈ ਸਾਡੇ ਹਿੱਸੇ ਦੀ । 50 ਕਰੋੜ ਰੁਪਿਆ 10 ਸਾਲ ਦਾ ਇਸ ਦਾ ਘਾਟਾ ਸਾਨੂੰ ਪਿਆ ਹੈ । ਸਾਨੂੰ 5 ਕਰੋੜ ਰੁਪਿਆ ਸਾਲ ਦਾ ਬਿਜਲੀ ਦਾ ਘਾਟਾ ਪੈ ਰਿਹਾ ਹੈ । ਜਿਹੜਾ ਕਿ 10 ਸਾਲਾਂ ਦਾ 50 ਕਰੋੜ ਰੁਪਿਆ ਬਣਦਾ ਹੈ । ਇਹ ਚਿੱਟਾ ਹਾਥੀ ਹੈ । ਹਰਿਆਣੇ ਦੀ ਸਰਕਾਰ ਨੇ ਸਾਰੇ ਪਿੰਡਾਂ ਵਿਚ ਬਿਜਲੀ ਲਾ ਦਿਤੀ ਹੈ । ਸਾਡੇ ਹਿੱਸੇ ਦੀ ਬਿਜਲੀ ਵੀ ਘੱਟ ਨਹੀਂ ਸੀ । ਪਰ ਸਾਡੀ ਬਿਜਲੀ ਦਾ ਕਾਫੀ ਹਿੱਸਾ ਇਸ ਚਿੱਟੇ ਹਾਥੀ ਨੂੰ ਜਾ ਰਿਹਾ ਹੈ । ਇਹ

ਕਹਿੰਦੇ ਹਨ ਕਿ 1976 ਤਕ ਸਾਰੇ ਪਿੰਡਾਂ ਵਿਚ ਬਿਜਲੀ ਦੇ ਦੇਵਾਂਗੇ । 1976 ਤਕ 1000 ਮੈਗਾਵਾਟ ਦੀ ਲੋੜ ਪੈਣੀ ਹੈ ਅਤੇ ਇਹ ਘਾਟਾ ਦੋ ਸਾਲਾਂ ਬਾਅਦ 2000 ਮੈਗਾਵਾਟ ਹੋ ਜਾਵੇਗਾ । ਗੁਰੂ ਨਾਨਕ ਥਰਮਲ ਪਲਾਂਟ 110 ਮੈਗਾਵਾਟ ਪਰ ਯੂਨਿਟ ਪੈਦਾ ਕਰੇਗਾ ਅਤੇ 6 ਯੂਨਿਟ ਲਗਣੇ ਹਨ । ਇਸ ਤਰ੍ਹਾਂ ਕੁਲ 660 ਮੈਗਾਵਾਟ ਬਿਜਲੀ ਪੈਦਾ ਹੋਵੇਗੀ । ਇਸ ਤਰ੍ਹਾਂ ਇਹ ਸਮਸਿਆ ਹੱਲ ਨਹੀਂ ਹੋ ਸਕੇਗੀ । ਸਰਕਾਰ ਨੂੰ ਇਸ ਵਲ ਕਾਫੀ ਕਦਮ ਉਠਾਉਣੇ ਚਾਹੀਦੇ ਹਨ ।

ਡਿਪਟੀ ਸਪੀਕਰ ਸਾਹਿਬ, ਮੈਂ ਫਾਇਲਾਂ ਵੀ ਪੜ੍ਹੀਆਂ ਹਨ । 17 ਕਰੋੜ ਰੁਪਿਆ ਐਗਰੀਕਲਚਰ ਦੇ ਮਹਿਕਮੇ ਨੇ ਲੋਕਾਂ ਨੂੰ ਵੰਡਿਆ ਸੀ । ਜਿਸ ਵਿਚੋਂ ਸੱਠ ਕਰੋੜ ਰੁਪਿਆ ਤਕਾਵੀਆਂ ਰਾਹੀਂ ਲੋਕਾਂ ਨੂੰ ਦਿਤਾ ਗਿਆ । ਪਰ ਹੁਣ ਸਬੰਧਤ ਫਾਈਲਾਂ ਨਹੀਂ ਮਿਲ ਰਹੀਆਂ । ਸਤਾਰਾਂ/ਸਾਡੇ ਸਤਾਰਾਂ ਕਰੋੜ ਰੁਪਏ 1965 ਵਿਚ ਵੰਡੇ ਗਏ । ਲੇਕਿਨ ਫਾਈਲਾਂ ਕਰਮਚਾਰੀਆਂ ਨਾਲ ਮਿਲ ਕੇ ਗਵਾਈਆਂ ਗਈਆ । ਤੁਸੀਂ ਕਿਹਾ ਹੈ ਕਿ ਖੇਤੀ ਬਾੜੀ ਦੀ ਪੈਦਾਵਾਰ ਵਧੀ ਹੈ ਪਰ ਸਟਾਫ ਅਗੇ ਨਾਲੋਂ ਦਸ ਗੁਣਾ ਵਧਿਆ ਹੈ । ਡਿਪਟੀ ਸਪੀਕਰ ਸਾਹਿਬ ਮੇਰਾ ਕਹਿਣ ਦਾ ਭਾਵ ਹੈ ਕਿ ਪਾਰਟੀਸ਼ਨ ਤੋਂ ਪਹਿਲਾਂ ਜਿਹੜਾ ਸਟਾਫ ਸੀ ਉਸ ਤੋਂ ਇਸ ਸਮੇਂ ਦਸ ਗੁਣਾ ਵਧ ਹੈ । ਪਾਰਟੀਸ਼ਨ ਵੇਲੇ ਜਦੋਂ ਕਿ ਪੰਜਾਬ ਵੀ ਬਹੁਤ ਵੱਡਾ ਸੀ, ਉਸ ਸਮੇਂ ਫਸਟ ਗਰੇਡ ਦੇ ਅਫਸਰ 13 ਸਨ ਜਿਨ੍ਹਾਂ ਦੀ ਥਾਂ ਹੁਣ 40 ਹੋ ਗਏ ਹਨ ਔਰ ਸੈਕਿੰਡ ਗਰੇਡ ਦੇ ਅਫਸਰ 29 ਸਨ ਜਿਨ੍ਹਾਂ ਦੀਂ ਜਗਾਹ ਹੁਣ 140 ਹੋ ਗਏ ਹਨ । ਇਸ ਲਈ ਮੇਰੀ ਸਰਕਾਰ ਪਾਸ ਫਿਰ ਬੇਨਤੀ ਹੈ ਕਿ ਇਸ ਟਾਪ ਹੈਵੀ ਐਡ-ਮਿਨਿਸਟਰੇਸ਼ਨ ਨੂੰ ਘੱਟ ਕਰੋ ਤਾਂ ਜੋ ਜੰਤਾ ਤੋਂ ਭਾਰ ਘਟ ਸਕੇ । ਇਸ ਤਰ੍ਹਾਂ ਹੀ ਸਰਕਾਰ ਨੇ ਤਿੰਨ ਬਲਾਕਾਂ ਵਿਚ ਯਾਨੀ ਲੰਬੀ, ਮੁਕਤਸਰ ਅਤੇ ਗਿੱਦੜਬਾਹਾ ਵਿਚ ਮਲਟੀਪਰਪਜ਼ ਕਰਾਪਿੰਗ ਸਕੀਮ ਸ਼ੁਰੂ ਕੀਤੀ ਹੈ । ਉਥੇ ਇਕੱਲੇ ਇਕੱਲੇ ਬਲਾਕ ਵਿਚ ਇਕ ਇਕ ਡਿਪਟੀ ਡਾਇਰੈਕਟਰ ਲਗਾਂ ਦਿਤਾ ਹੈ ਅਤੇ ਉਨ੍ਹਾਂ ਦੇ ਉਪਰ ਇਕ ਜਾਇੰਟ ਡਾਇਰੈਕਟਰ ਲਗਾਇਆ ਗਿਆ ਹੈ । ਪਰ ਅੱਜ ਉਥੇ ਜਿਸ ਤਰ੍ਹਾਂ ਇੰਮਬੈਜ਼ਲਮੈਂਟ ਹੋ ਰਹੀ ਹੈ ਉਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ।

ਸਰਕਾਰ ਪਾਸ 110 ਸੀਡ ਫਾਰਮ ਹਨ ਜਿਨ੍ਹਾਂ ਵਿਚ ਕਿ ਐਗਰੀਕਲਚਰਲ ਮਹਿਕਮਾ ਖੁਦ ਕਾਸ਼ਤ ਕਰਦਾ ਹੈ । ਲੇਕਿਨ ਡਿਪਟੀ ਸਪੀਕਰ ਸਾਹਿਬ ਉਹ ਸਾਰੇ ਦੇ ਸਾਰੇ ਹੀ ਘਾਟੇ ਵਿਚ ਜਾ ਰਹੇ ਹਨ । ਅੱਜ ਤੋਂ ਦਸ ਬਾਰਾਂ ਸਾਲ ਪਹਿਲਾ ਜਦੋਂ ਸਰਕਾਰ ਨੇ ਇਹ ਫਾਰਮ ਸ਼ੁਰੂ ਕੀਤੇ ਸਨ ਤਾਂ ਲੋਕਾਂ ਨੇ ਦਸਿਆ ਸੀਂ ਕਿ ਇਹ ਲੱਖਾਂ ਰੁਪਿਆਂ ਦੀ ਜ਼ਮੀਨ ਹੈ ਔਰ ਜੇਕਰ ਦਿਆਨਤਦਾਰੀ ਨਾਲ ਪੈਦਾਵਾਰ ਕੀਤੀ ਜਾਵੇ ਤਾਂ ਇਸ ਵਿਚੋਂ ਸੋਨਾ ਨਿਕਲ ਸਕਦਾ ਹੈ । ਪਰ ਹੁਣ ਐਗਰੀਕਲਰਚ ਦਾ ਮਹਿਕਮਾ ਕਹਿੰਦਾ ਹੈ ਕਿ ਉਹ ਜ਼ਮੀਨ ਅੱਛੀ ਨਹੀਂ ਹੈ । ਕੈਪਟਨ ਸਾਹਿਬ ਕੋਈ ਇਕ ਫਾਰਮ ਤਾਂ ਅਜੇਹਾ ਹੋਵੇ ਜਿਥੇ ਕਿ ਸਰਕਾਰ ਨੂੰ ਮੁਨਾਫਾ ਹੁੰਦਾ ਹੋਵੇ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਮਹਿਕਮੇ ਨੂੰ ਟੋਨ ਅੱਪ ਕਰੋ । ਚੇਂਜ ਇਨ ਦੀ ਗੌਰਮਿੰਟ ਤਾਂ ਆ ਗਈ ਹੈ ਲੇਕਿਨ ਅਫਸਰਾਂ ਵਿਚ ਚੇਂਜ ਨਹੀਂ ਆਈ । ਲੋਕ ਕਹਿੰਦੇ ਹਨ ਕਿ ਕਪਤਾਨ ਸਾਹਿਬ ਇਕ ਰਾਈਡਰ ਹਨ ।

But Captain Sahib, be a good horse rider. The horse must feel that there is a change in the rider.

[ਚੌਧਰੀ ਦਰਸ਼ਨ ਸਿੰਘ]
ਅੱਜ ਜੰਤਾ ਨੂੰ ਮਹਿਸੂਸ ਕਰਾਓ ਕਿ ਸਰਕਾਰ ਵਿਚ ਚੇਂਜ ਆਈ ਹੈ । (ਘੰਟੀ)

ਅਖੀਰ ਵਿਚ ਮੈਂ, ਡਿਪਟੀ ਸਪੀਕਰ ਸਾਹਿਬ, ਸੀਲਿੰਗ ਬਾਰੇ ਵੀ ਦੋ ਲਫਜ਼ ਕਹਿਣਾ ਚਾਹੁੰਦਾ ਹਾਂ । ਸ੍ਰੀ ਸਟਿਕਲਮ ਨੇ ਹੋਲਡਿੰਗ ਬਾਰੇ ਲਿਖਿਆ ਹੈ, ਪੰਜਾਬ ਯੂਨੀ-ਵਰਸਿਟੀ ਦੇ ਇਕਨਾਮਿਕ ਡਿਪਾਰਟਮੈਂਟ ਨੇ ਇਕਨਾਮੀਕਲ ਔਰ ਅਨਇਕਨਾਮੀਕਲ ਬਾਰੇ ਲਿਖਿਆ ਹੈ ਕਿ ਇਥੇ ਕਿਤਨੀ ਅਨਇਕਨਾਮਿਕ ਹੋਲਡਿੰਗ ਪਈ ਹੈ ।

ਅਖੀਰ ਵਿਚ ਮੈਂ ਪੰਚਾਇਤ ਸੰਮਤੀਆਂ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਬਾਰੇ ਸਰਦਾਰ ਗੁਰਨਾਮ ਸਿੰਘ ਜੀ ਨੇ ਜਿਸ ਸਮੇਂ ਕਿ ਉਹ ਮੁਖ ਮੰਤਰੀ ਸਨ ਕਿਹਾ ਸੀ ਕਿ ਇਹ ਨਕਾਰੇ ਅਦਾਰੇ ਹਨ ਇਸ ਲਈ ਇਨ੍ਹਾਂ ਨੂੰ ਖਤਮ ਕਰਨਾ ਚਾਹੀਦਾ ਹੈ । ਪਰ ਮੇਰੀ ਇਹ ਰਾਏ ਹੈ ਕਿ ਪੰਚਾਇਤ ਸੰਮਤੀਆਂ ਨੂੰ ਇਫੈਕਟਿਵ ਬਣਾਇਆ ਜਾਵੇ । ਮੇਰਾ ਵਿਚਾਰ ਹੈ ਕਿ ਇਸ ਹਾਊਸ ਦੇ ਕਈ ਮੈਂਬਰ ਸਾਹਿਬਾਨ ਇਨ੍ਹਾਂ ਸੰਮਤੀਆਂ ਦੇ ਚੇਅਰਮੈਨ ਰਹਿ ਚੁਕੇ ਹੋਣਗੇ ਔਰ ਉਨ੍ਹਾਂ ਨੂੰ ਪਤਾ ਹੀ ਹੋਣਾ ਹੈ ਕਿ ਪੰਚਾਇਤ ਸੰਮਤੀ ਦਾ ਮੈਂਬਰ ਬਣਨਾ ਔਖਾ ਹੈ ਪਰ ਜ਼ਿਲ੍ਹਾ ਪ੍ਰੀਸ਼ਦ ਦਾ ਮੈਂਬਰ ਬਣਨਾ ਸੌਖਾ ਹੈ । ਉਥੇ ਵੀਹ ਜਾਂ ਬਾਈ ਆਦਮੀਂ ਅਜੇਹੇ ਹੁੰਦੇ ਹਨ ਜਿਨ੍ਹਾਂ ਵਿਚੋਂ ਹਰ ਇਕ ਦੀ ਇਹ ਰਾਏ ਹੁੰਦੀ ਹੈ ਕਿ ਮੇਰੇ ਪਿੰਡ ਵਿਚ ਸੜਕ ਚਲੀ ਜਾਵੈ, ਕੋਈ ਕਹਿੰਦਾ ਹੈ ਕਿ ਮੇਰੇ ਪਿੰਡ ਵਿਚ ਡਿਸਪੈਂਸਰੀ ਖੁਲ੍ਹ ਜਾਵੇ ਅਤੇ ਕੋਈ ਆਪਣੇ ਪਿੰਡ ਵਿਚ ਨਲਕੇ ਵਾਸਤੇ ਗਰਾਂਟ ਮੰਗਦਾ ਹੈ । ਇਸ ਲਈ ਮੇਰਾ ਸੁਝਾਓ ਹੈ ਕਿ ਮਾਰਕਿਟ ਕਮੇਟੀਆਂ ਦੇ ਪੈਸੇ ਦਾ ਅੰਦਾਜ਼ਾ ਲਗਾਇਆ ਜਾਵੇ ਔਰ ਜੇਕਰ ਸਰਕਾਰ ਉਸ ਪੈਸੇ ਨੂੰ ਪੰਚਾਇਤ ਸੰਮਤੀਆਂ ਵਲ ਡਾਈਵਰਟ ਕਰ ਸਕਦੀ ਹੋਵੇ ਤਾਂ ਉਸ ਨੂੰ ਡਾਈਵਰਟ ਕਰਨਾ ਚਾਹੀਦਾ ਹੈ । ਤਾਂ ਜੋ ਪੰਚਾਇਤ ਸੰਮਤੀਆਂ ਦੀ ਮਾਇਕ ਹਾਲਤ ਚੰਗੀ ਹੋ ਸਕੇ ਔਰ ਉਹ ਪਿੰਡਾਂ ਦਾ ਜ਼ਿਆਦਾ ਤੋਂ ਜ਼ਿਆਦਾ ਸੁਧਾਰ ਕਰ ਸਕਣ ।

ਡਿਪਟੀ ਸਪੀਕਰ ਸਾਹਿਬ ਹੁਣ ਮੈਂ ਬੀ. ਡੀ. ਓਜ਼. ਦੇ ਬਾਰੇ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ । ਕਦੇ ਸਮਾਂ ਹੁੰਦਾ ਸੀ ਕਿ ਅਸੀਂ ਇਨ੍ਹਾਂ ਬੀ. ਡੀ. ਓਜ਼. ਨੂੰ ਰਾਜੇ ਮੰਨਦੇ ਸਾਂ । ਅਤੇ ਕਹਿੰਦੇ ਸਾਂ ਕਿ ਇਨ੍ਹਾਂ ਪਾਸ ਜੀਪਾਂ ਹਨ, ਕਾਰਾਂ ਹਨ ਔਰ ਮੌਜਾਂ ਮਾਣ ਰਹੇ ਹਨ । ਪਰ ਅੱਜ ਉਹ ਸਮਾਂ ਨਹੀਂ ਹੈ । ਅੱਜ ਰੂਰਲ ਤਰੱਕੀ ਵਿਚ ਸਭ ਤੋਂ ਵਧ ਹੱਥ ਇਨ੍ਹਾਂ ਬੀ. ਡੀ. ਓਜ਼. ਦਾ ਹੈ । ਲੇਕਿਨ ਬੀ. ਡੀ. ਓਜ਼. ਦੀਆਂ ਤਕਲੀਫਾਂ ਵਲ ਸਰਕਾਰ ਕੋਈ ਧਿਆਨ ਨਹੀਂ ਦੇ ਰਹੀ । ਉਨ੍ਹਾਂ ਦੀਆਂ ਅਗੇ ਕੋਈ ਪਰੋਮੋਸ਼ਨਜ਼ ਨਹੀਂ ਹੁੰਦੀਆਂ । ਹਿਮਾਚਲ ਪਰਦੇਸ਼ ਅਤੇ ਹਰਿਆਣੇ ਵਿਚ ਬੀ. ਡੀ. ਓਜ.. ਆਈ. ਏ. ਅਸ. ਅਤੇ ਪੀ. ਸੀ. ਐਸ. ਅਫਸਰ ਬਣੇ ਹੋਏ ਹਨ ਲੇਕਿਨ ਇਥੇ ਅਠਾਰਾਂ ਅਠਾਰਾਂ ਸਾਲਾਂ ਦੇ ਬੀ. ਡੀ. ਓਜ਼. ਹੀ ਪਏ ਹਨ ਉਨ੍ਹਾਂ ਦੀ ਕੋਈ ਤਰੱਕੀ ਦਾ ਰਸਤਾ ਨਹੀਂ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਵਿਚੋਂ ਪੀ. ਸੀ. ਐਸ. ਅਫਸਰ ਵੀ ਚੁਣੇ ਜਾਣੇ ਚਾਹੀਦੇ ਹਨ । ਜ਼ਿਲ੍ਹਾ ਪ੍ਰੀਸ਼ਦ ਦੇ ਸੈਕਟਰੀ 'ਅਤੇ ਡੀ. ਡੀ. ਪੀ. ਵੀ ਇਨ੍ਹਾਂ ਵਿਚੋਂ ਹੋਣੇ ਚਾਹੀਦੇ ਹਨ । ਮੈਂ ਦਾਵੇ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਵਿਚੋਂ ਕਈ ਬੀ. ਡੀ. ਓ. ਅਤੇ ਐਸ. ਡੀ. ਓ. ਇਨ੍ਹਾਂ ਪੋਸਟਾਂ ਤੇ ਕਾਫੀ ਅੱਛੀ ਤਰ੍ਹਾਂ ਕੰਮ ਕਰ ਸਕਦੇ ਹਨ । (ਘੰਟੀ)

ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਲੈਣਾ। ਡਿਪਟੀ ਸਪੀਕਰ ਸਾਹਿਬ, ਹੁਣ ਕੁਝ ਫਿਕਰੇ ਮੈਂ ਸੀਲਿੰਗ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ।

ਮੇਰੀ ਬੇਨਤੀ ਹੈ ਕਿ ਲੈਂਡ ਸੀਲਿੰਗ ਦੇ ਸੱਸਪੈਂਸ ਨੂੰ ਖਤਮ ਕਰੋ। ਇਸ ਸਬੰਧ ਵਿਚ ਟਰਾਂਸਫਰਾਂ ਹੋਈਆਂ ਹਨ ਅਤੇ ਹੋ ਰਹੀਆਂ ਹਨ। (ਵਿਘਨ)

ਜਿਨ੍ਹਾਂ ਨੇ ਟਰਾਂਸਫਰਾਂ ਕੀਤੀਆਂ ਹਨ ਉਨ੍ਹਾਂ ਨੂੰ ਪੁਛੋ ਤਾਂ ਪੋਲਾ ਜਿਹਾ ਮੂੰਹ ਬਣਾ ਕੇ ਕਹਿ ਦਿੰਦੇ ਹਨ ਮੈਂ ਤਾਂ ਨਹੀਂ ਟਰਾਂਸਫਰ ਕੀਤੀ ਮੇਰੀ ਵਾਈਫ ਨੇ ਕੀਤੀ ਹੈ। ਮੈਂ ਤਾਂ ਨਹੀਂ ਟਰਾਂਸਫਰ ਕੀਤੀ ਸਗੋਂ ਮੇਰੇ ਬਾਪ ਨੇ ਕੀਤੀ ਹੈ। ਮੇਰੀ ਬੇਨਤੀ ਹੈ ਜੇਕਰ ਤੁਸੀਂ ਸੀਲਿੰਗ ਲਗਾਉਣੀ ਹੈ ਤਾਂ ਛੇਤੀ ਲਗਾਓ। (ਵਿਘਨ) ਮੇਰਾ ਕਹਿਣ ਦਾ ਮਤਲਬ ਹੈ ਕਿ ਤੁਸੀਂ ਚਾਹੇ ਵੀਹ ਏਕੜ ਚਾਹੇ 25 ਏਕੜ ਦੀ ਸੀਲਿੰਗ ਕਰ ਦਿਓ ਲੇਕਿਨ ਹੋਣੀ ਚਾਹੀਦੀ ਹੈ ਅਤੇ ਜੰਤਾ ਨੂੰ ਇਤਨੀ ਦੇਰ ਤਕ ਸੱਸਪੈਂਸ ਵਿਚ ਨਹੀਂ ਰਖਣਾ ਚਾਹੀਦਾ। ਮੈਨੂੰ ਪੂਰਣ ਵਿਸ਼ਵਾਸ਼ ਹੈ ਕਿ ਗਿਆਨੀ ਜੀ ਜਗੀਰਦਾਰਾਂ ਦੇ ਦਬਾਅ ਹੇਠ ਨਹੀਂ ਆ ਸਕਦੇ। ਉਹ ਤਾਂ ਆਪ ਇਕ ਛੋਟੇ ਕਿਸਾਨ ਹਨ ਅਤੇ ਉਨ੍ਹਾਂ ਦੀ ਕੇਵਲ 16 ਏਕੜ ਦੇ ਕਰੀਬ ਜ਼ਮੀਨ ਹੈ। ਉਹ ਲੀਡਰ ਆਫ ਦੀ ਕੁਲੀਕਸ ਨਹੀਂ ਬਣ ਸਕਦੇ।

ਫਿਰ ਡਿਪਟੀ ਸਪੀਕਰ ਸਾਹਿਬ 1952 ਵਿਚ ਸਕਿਉਰਿਟੀ ਆਫ ਲੈਂਡ ਟੈਨਿਓਅਰ ਐਕਟ ਪਾਸ ਹੋਇਆ ਸੀ। ਉਸ ਸਮੇਂ ਕਨਸੈਸ਼ਨ ਦਿਤਾ ਗਿਆ ਸੀ ਗਾਰਡਨ ਕਾਲੋਨੀਜ਼ ਨੂੰ ਅਤੇ ਕੋਆਪਰੇਟਿਵ ਸੋਸਾਇਟੀਜ਼ ਨੂੰ ਪਰ ਜੇਕਰ ਲੈਂਡ ਲਾਰਡ ਥੋਹੜਾ ਜਿਹਾ ਵੀ ਆਨਿਸਟ ਹੁੰਦੇ, ਵਫਾਦਾਰ ਹੁੰਦੇ ਤਾਂ ਉਹ ਕਹਿੰਦੇ ਕਿ ਇਹ ਲਉ ਮੇਰੇ ਪਾਸ ਇਤਨੀ ਜ਼ਮੀਨ 30 ਸਟੈਂਡਰਡ ਏਕੜ ਤੋਂ ਵੱਧ ਹੈ ਮੈਂ ਇਸ ਨੂੰ ਸੁਰੈਂਡਰ ਕਰਦਾ ਹਾਂ। ਲੇਕਿਨ ਉਨ੍ਹਾਂ ਨੇ ਬਨਾਮੀ ਟਰਾਜੈਕਸ਼ਨਜ਼ ਕਰ ਦਿਤੀਆਂ। ਜੇਕਰ ਥੋਹੜੀ ਬਹੁਤ ਜ਼ਮੀਨ ਕਿਧਰੇ ਮੁਜਾਰੇ ਦੇ ਨਾਮ ਨਿਕਲ ਗਈ ਸੀ ਤਾਂ ਉਸ ਨੂੰ ਸਤਾਰਾਂ ਸਤਾਰਾਂ ਸਾਲ ਕਚਿਹਰੀ ਵਿਚ ਭੁਗਤਣਾ ਪਿਆ। ਜੇਕਰ ਉਥੋਂ ਵੀ ਅਦਾਲਤ ਨੇ ਮੁਜਾਰੇ ਦੇ ਹੱਕ ਵਿਚ ਫੈਸਲਾ ਕਰ ਦਿਤਾ ਤਾਂ ਲੈਂਡ ਲਾਰਡ ਨੇ ਉਸ ਨੂੰ ਗੋਲੀ ਦਾ ਨਿਸ਼ਾਨਾ ਬਣਾ ਦਿਤਾ। (ਵਿਘਨ)

**Mr. Deputy Speaker**: No interruptions plsase. ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਬੈਠੇ ਬੈਠੇ ਬੋਲਣ ਦੀ ਆਦਤ ਛੱਡ ਦੇਣ। (No interruptions please. I would request the hon. Members, to avoid speaking while seated.)

ਚੌਧਰੀ ਦਰਸ਼ਨ ਸਿੰਘ: ਡਿਪਟੀ ਸਪੀਕਰ ਸਾਹਿਬ ਮਿਸਟਰ ਲੀ-ਕਾਰਬੂਜ਼ੇ ਨੇ ਇਹ ਚੈਂਬਰ ਬਣਾਇਆ ਸੀ। ਉਹ ਵਿਚਾਰਾ ਡੁਬ ਕੇ ਮਰ ਗਿਆ ਹੈ। (ਹਾਸਾ) ਪਰ ਉਸ ਨੂੰ ਇਹ ਨਹੀਂ ਸੀ ਪਤਾ ਕਿ ਇਥੇ ਕਿਸ ਤਰ੍ਹਾਂ ਦੇ ਆਦਮੀਂ ਆਣਕੇ ਬੈਠਣਗੇ। (ਥੰਪਿੰਗ) ਸੋ ਡਿਪਟੀ ਸਪੀਕਰ ਸਾਹਿਬ ਮੈਂ ਬੇਨਤੀ ਕਰ ਰਿਹਾ ਸਾਂ ਕਿ ਅਸੀਂ ਹੁਣ ਕਨਸੈਸ਼ਨ ਕਿਨ੍ਹਾਂ ਨੂੰ ਦੇਈਏ। ਕੀ ਉਨ੍ਹਾਂ ਨੂੰ ਦੇਈਏ ਜਿਨ੍ਹਾਂ ਨੇ ਜ਼ਮੀਨਾਂ ਨੂੰ ਬਨਾਮੀ ਕੀਤਾ। ਕੀ ਉਨ੍ਹਾਂ ਨੂੰ ਦੇਈਏ

(ਚੌਧਰੀ ਦਰਸ਼ਨ ਸਿੰਘ)
ਜਿਨ੍ਹਾਂ ਨੇ ਮੁਜਾਰਿਆਂ ਤੇ ਗੋਲੀਆਂ ਚਲਾਈਆਂ । ਇਥੋਂ ਤਕ ਕਿ ਡਿਪਟੀ ਸਪੀਕਰ ਸਾਹਿਬ ਕਈਆਂ ਨੇ ਆਪਣੀਆਂ ਔਰਤਾਂ ਨੂੰ ਜਿਨ੍ਹਾਂ ਨਾਲ ਸਾਰੀ ਉਮਰ ਗੁਜਾਰੀ ਉਨ੍ਹਾਂ ਨੂੰ ਸੀਲਿੰਗ ਤੋਂ ਬਚਣ ਲਈ ਡਾਈਵੋਰਸ ਦੇ ਦਿਤੇ ।

Can that man be faithful to the country. Can that man be a nationalist ?

ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਗਿਆ ਕਿ ਜੇਕਰ ਫਰਜ਼ ਕਰੋ ਕਿਸੇ ਤੋਂ ਚਾਰ ਕਨਾਲਾਂ ਫਾਲਤੂ ਜ਼ਮੀਨ ਨਿਕਲੀ ਤਾਂ ਕੀ ਉਸ ਨਾਲ ਗਰੀਬੀ ਹਟ ਜਾਣੀ ਹੈ । ਇਹ ਗਲ ਮੈਂ ਵੀ ਮੰਨਦਾ ਹਾਂ ਕਿ ਉਸ ਨਾਲ ਗਰੀਬੀ ਨਹੀਂ ਹਟ ਸਕਦੀ ਪਰ ਇਕ ਗਲ ਜ਼ਰੂਰ ਹੋ ਸਕਦੀ ਹੈ ਕਿ ਜਿਹੜਾ 200 ਕਿੱਲਾ ਜ਼ਮੀਨ ਵਾਲਾ ਹੈ ਉਸ ਪਾਸੋਂ ਜਿਸ ਦੀ ਪਜ ਕਿਲੇ ਜ਼ਮੀਨ ਹੋਵੇਗੀ ਉਹ ਡਰੇਗਾ ਨਹੀਂ । ਹਰੀਜਨ ਕਹੇਗਾ ਕਿ ਮੇਰੀ ਵੀ ਆਪਣੀ ਜ਼ਮੀਨ ਹੈ । ਮੈਂ ਵੀ ਉਸ ਤਰ੍ਹਾਂ ਦਾ ਹੀ ਜ਼ਮੀਨ ਦਾ ਮਾਲਕ ਹਾਂ ਜਿਸ ਤਰ੍ਹਾਂ ਦਾ ਕਿ 200 ਏਕੜ ਵਾਲਾ ਹੈ । ਉਸ ਨੂੰ ਭਾਂਵੇ ਚਾਰ ਕਨਾਲ ਹੀ ਸਟਕਾਰ ਜ਼ਮੀਨ ਦੇ ਦੇਵੇ ਜਿਹੜੀ ਕਿ ਉਸ ਦੇ ਹਿੱਸੇ ਆਉਂਦੀ ਹੋਵੇ ਕਿਉਂਕਿ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਬੇਨਤੀ ਕੀਤੀ ਹੈ ਕਿ ਭਾਵੇਂ ਗਰੀਬੀ ਹਟ ਨਹੀਂ ਸਕਦੀ ਪਰ ਗਰੀਬ ਹਰੀਜਨ ਦੇ ਮਨ ਵਿਚੋਂ ਅਹਿਸਾਸੇ ਕਮਤਰੀਂ ਖਤਮ ਹੋ ਜਾਵੇਗਾ। ਇਥੇ ਕਈ ਮੈਂਬਰ ਸਹਿਬਾਨ ਨੇ ਕਿਹਾ ਹੈ ਕਿ ਅਸੀਂ ਉਨ੍ਹਾਂ ਮਾਲਕਾਂ ਨੂੰ ਫੋਰਸ ਨਹੀਂ ਕਰ ਸਕਦੇ ਅਤੇ ਇਸ ਸਬੰਧ ਵਿਚ ਉਨ੍ਹਾਂ ਨੂੰ ਮਹਾਤਮਾਂ ਗਾਂਧੀ ਜੀ ਦਾ ਨਾਮ ਲਿਆ ਸੀ । ਲੇਕਿਨ ਸਾਡੇ ਪ੍ਰਾਈਮ ਮਨਿਸਟਰ ਸਾਹਿਬ ਨੇ ਇਸ ਗਲ ਬਾਰੇ ਆਖਿਆ ਹੈ ਕਿ ਪਾਰਟੀ ਦੇ ਮਾਇੰਡ ਵਿਚ ਕੋਈ ਕਾਨਫਿਊਜ਼ਨ ਨਹੀਂ ਅਤੇ ਕਲੀਅਰ ਹੈ ਅਤੇ ਲੈਂਡ ਤੇ ਸੀਲਿੰਗ ਲਗਾ ਦੇਣੀ ਚਾਹੀਦੀ ਹੈ ਅਤੇ ਫੈਸਲਾ ਕਰ ਲੈਣਾ ਚਾਹੀਦਾ ਹੈ ਕਿ ਕਿਸ ਹਦ ਤਕ ਜ਼ਮੀਨ ਰਖੀ ਜਾ ਸਕਦੀ ਹੈ । ਕਿਉਂ ਕਿ ਇਸ ਵਿਚ ਦੇਰ ਦਾ ਹਾਲ ਕੀ ਹੋ ਰਿਹਾ ਹੈ ਅਸੀਂ ਵੇਖ ਰਹੇ ਹਾਂ ਕਿ ਕਿਤੇ ਕੁਤਿਆਂ ਦੇ ਨਾਂ ਦੇ ਜ਼ਮੀਨਾਂ ਕਿਤੇ ਮਰੇ ਹੋਏ ਆਦਮੀਆਂ ਦੇ ਨਾਂ ਤੇ ਜ਼ਮੀਨਾਂ ਜਿਹੜੇ ਇਸ ਦੁਨੀਆਂ ਵਿਚ ਹੈ ਹੀ ਨਹੀਂ । ਜੇਕਰ ਸਰਕਾਰ ਲੈਂਡਲੈਸ ਨੂੰ ਜ਼ਮੀਨ ਦੇਣਾ ਚਾਹੁੰਦੀ ਹੈ ਸਹੀ ਮਹਿਨਿਆਂ ਵਿਚ ਤਾਂ ਉਸ ਨੂੰ ਕਨਸਟ੍ਰਕਟਿਵ ਅਤੇ ਸਖ਼ਤ ਕਦਮ ਚੁਕਣੇ ਪੈਣਗੇ ਅਤੇ ਜੇਕਰ ਇਨਾਂ ਦਾ ਮਨਸ਼ਾ ਇਹ ਨਹੀਂ ਤਾਂ ਫਿਰ ਬਿਲ ਲਿਆਂਦਾ ਜਾਂ ਨਾਂ ਲਿਆਂਦਾ ਇਕ ਬਰਾਬਰ ਹੀ ਹੈ ਅਤੇ ਇਹ ਸਾਰਾਂ ਆਈ ਵਾਸ਼ ਬਣ ਕੇ ਰਹਿ ਜਾਵੇਗਾ । ਇਨਾਂ ਕਹਿ ਕੇ ਮੈਂ ਆਪ ਪਾਸੋਂ ਆਗਿਆ ਮੰਗਦਾ ਹਾਂ ।

ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ (ਬਾਗਾ ਪੁਰਾਣਾ): ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡਾ ਜਿਆਦਾ ਟਾਇਮ ਨਹੀ ਲੈਣਾ ਚਾਹੁੰਦਾ ਕਿਉਂਕਿ ਮੈਂ ਆਪ ਤੋਂ ਮੰਗ ਕੇ ਵਕਤ ਲਿਆ ਹੈ ਮੈਂ ਕੇਵਲ ਦੋ ਤਿੰਨ ਬੇਨਤੀਆਂ ਹੀ ਕਰਨੀਆਂ ਹਨ । ਔਰ ਐਗਰੀਕਲਚਰ ਦੀ ਡੀਮਾਂਡ ਦੇ ਬਾਰੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਜਿਹੜੀ ਕਿ ਅਜ ਅਸੀਂ ਪਾਸ ਕਰਨ ਜਾ ਰਹੇ ਹਾਂ । ਅਜ ਇਸ ਮਦ ਤੇ ਬਹਿਸ ਕੀਤੀ ਜਾ ਰਹੀ ਹੈ ਇਸ ਦਾ ਸਬੰਧ ਖਾਸ ਤੌਰ ਤੇ ਇਸ ਸੂਬੇ ਨਾਲ ਵਧੇਰੇ ਹੈ ਕਿਉਂਕਿ ਪੰਜਾਬ ਇਕ ਐਗਰੀਕਲਚਰ ਦਾ ਸੂਬਾ ਹੈ ਜਰਈ ਸੂਬਾ ਹੈ ਅਤੇ ਇਥੇ ਦੇ 80% ਲੋਕ ਡਾਇਰੈਕਟਲੀ ਜਾਂ ਇਨਡਾਇਰੈਕਟਲੀ ਖੇਤੀ ਬਾੜੀ ਨਾਲ ਸਬੰਧਤ ਹਨ ਜੋ ਜਿਮੀਦਾਰ ਹਨ ਜਿਮੀਦਾਰਾ ਕਰਦੇ ਹਨ ਅਤੇ ਇਸ ਵਿਚ ਹਿਸੇਦਾਰ ਹਰੀਜਨ ਵੀ ਹਨ ਜਿਹੜੇ ਕਿ ਉਨ੍ਹਾਂ ਪਾਸ ਨੌਕਰ ਹਨ ਉਨਾਂ ਨੂੰ ਹਿਸਾ ਮਿਲਦਾ ਹੈ ਅਤੇ

ਫਿਰ ਜਿਹੜੇ ਹੋਰ ਕੰਮ ਕਰਨ ਵਾਲੇ ਹਨ ਉਨ੍ਹਾਂ ਨੂੰ ਵੀ ਦਾਣਾ ਫਕਾ ਇਥੋਂ ਹੀ ਮਿਲਦਾ ਹੈ ਜਿਸ ਨਾਲ ਕਿ ਉਹ ਆਪਣਾ ਗੁਜ਼ਾਰਾ ਕਰਦੇ ਹਨ ਇਸ ਲਈ 80% ਵਸੋਂ ਐਗਰੀਕਲਚਰ ਤੇ ਡੀਪੈਂਡ ਕਰਦੀ ਹੈ। ਅਤੇ ਇਨ੍ਹਾਂ ਦਾ ਡਾਇਰੈਕਟਲੀ ਜਾਂ ਇਨਡਾਇਰੈਕਟਲੀ ਸਬੰਧ ਐਗਰੀਕਲਚਰ ਨਾਲ ਹੈ। ਇਸ ਲਈ ਮੈਂ ਡਿਪਟੀ ਸਪੀਕਰ ਸਾਹਿਬ ਇਹ ਅਰਜ ਕਰਨੀ ਚਾਹੁੰਦਾ ਹਾਂ ਕਿ ਇਸ ਮਹਿਕਮੇ ਨੇ ਕੀ ਕੁਝ ਕੀਤਾ ਅਤੇ ਇਸ ਮਹਿਕਮੇ ਦੀ ਕੁਝ ਕਾਬਲੀਅਤ ਹੈ ਇਸ ਦੇ ਬਾਰੇ ਵਿਚ ਕਿੰਨਾ ਫਾਇਦਾ ਇਹ ਮਹਿਕਮਾ ਪੰਜਾਬ ਦੇ ਕਿਸਾਨਾਂ ਨੂੰ ਦੇ ਸਕਿਆ ਹੈ।

ਇਸ ਮਹਿਕਮੇ ਦੇ ਦੋ ਵਿੰਗ ਹਨ ਇਕ ਐਡਮਨਿਸਟ੍ਰੇਟਿਵ ਵਿੰਗ ਅਤੇ ਦੂਜਾ ਪਰੋਡਕਸ਼ਨ ਸਾਇਡ ਹੈ। ਜਿਥੇ ਤਕ ਐਡਮਨਿਸਟ੍ਰੇਟਿਵ ਵਿੰਗ ਦਾ ਸਬੰਧ ਹੈ। ਇਨ੍ਹਾਂ ਦੀਆਂ ਕਈ ਰਿਪੋਰਟਾਂ ਅਤੇ ਕਮਿਸ਼ਨਾਂ ਦੀਆਂ ਰਿਪੋਰਟਾਂ ਹਨ ਅਤੇ ਇਨ੍ਹਾਂ ਦੇ ਬਾਰੇ ਵਿਚ ਇਥੇ ਹਵਾਲੇ ਵੀ ਦਿਤੇ ਜਾਂਦੇ ਹਨ ਪਰ ਮੈਂ ਤਾਂ ਇਹ ਕਹਾਂਗਾ ਕਿ ਇਹ ਸਾਰੀਆਂ ਰਿਪੋਰਟਾਂ ਬੇਮਾਹਿਨੀਆਂ ਹਨ ਅਤੇ ਇਨਾਂ ਦਾ ਕੋਈ ਮਤਲਬ ਨਹੀਂ ਕਿ ਫਲਾਣੇ ਕਮਿਸ਼ਨ ਦੀ ਰਿਪੋਰਟ ਵਿਚ ਕੀ ਲਿਖਿਆ ਹੈ ਕਿਉਂਕਿ ਸਾਡੇ ਸਾਹਮਣੇ ਇਨ੍ਹਾਂ ਤੋਂ ਹੋਏ ਲਾਭ ਦਿਸਦੇ ਹਨ ਮੈਂ ਅਜ ਦੀ ਸਰਕਾਰ ਤੋਂ ਇਹ ਪੁਛਣਾ ਚਾਹੁੰਦਾ ਹਾਂ ਆਪ ਦੀ ਰਾਹੀਂ ਕਿ ਇਨ੍ਹਾਂ ਰਿਪੋਰਟਾਂ ਦਾ ਕੀ ਫਾਇਦਾ ਹੋਇਆ ਹੈ। ਮੈਂ ਇਸ ਸਬੰਧ ਵਿਚ ਸੀਡ ਫਾਰਮਾਂ ਦੀ ਗਲ ਲੈਂਦਾ ਹਾਂ, ਕਿ ਸੀਡ ਫਾਰਮਾਂ ਕਿਸ ਖਰੀਦੀਆਂ ? ਪੰਜਾਬ ਸਰਕਾਰ ਨੇ ਅਤੇ ਫਿਰ ਇਨ੍ਹਾਂ ਦੇ ਐਕਸਪਰਟਸ ਨੇ ਇਨਾਂ ਨੂੰ ਖਰੀਦਿਆ। ਇਸ ਜ਼ਮੀਨ ਦੀ ਮਿਟੀ ਨੂੰ ਲਬਾਰੇਟਰੀ ਵਿਚ ਭੇਜਿਆ ਗਿਆ ਫਿਰ ਇਸ ਜ਼ਮੀਨ ਦੇ ਪਾਣੀ ਨੂੰ ਲਿਬਾਰੇਟਰੀ ਵਿਚ ਭੇਜਿਆ ਗਿਆ ਅਤੇ ਟੈਸਟ ਕੀਤੇ ਗਏ ਤਾਂ ਜਾ ਕੇ ਇਹ ਜ਼ਮੀਨ ਖਰੀਦੀ ਗਈ ਅਤੇ ਸੀਡ ਫਾਰਮ ਖੋਲੇ ਗਏ। ਹੁਣ ਇਨ੍ਹਾਂ ਤੋਂ ਹੋਏ ਫਾਇਦੇ ਦੀ ਔਸਤ ਪਿਛਲੇ ਪੰਜਾਂ ਸਾਲਾਂ ਦੀ ਕਢ ਕੇ ਵੇਖ ਲਓ ਕਿ ਕਿੰਨਾ ਨਫਾ ਹੋਇਆ ਹੈ ਆਪ ਨੂੰ ਇਹ ਜਾਣ ਕੇ ਹੈਰਾਨੀ ਹੋਵੇਗੀ ਕਿ ਇਕ ਵੀ ਸੀਡ ਫਾਰਮ ਨਫੇ ਵਿਚ ਨਹੀ ਗਈ ਚਾਹੇ ਉਹ ਸੀਡ ਫਾਰਮ ਸੀ ਜਾਂ ਵੈਜੀਟੇਬਲ ਫਾਰਮ ਸੀ ਜਾਂ ਨਰਸਰ ਸੀ ਇਹ ਸਾਰੀਆਂ ਹੀ ਘਾਟੇ ਵਿਚ ਗਈਆਂ ਹਨ। ਫਿਰ ਮਹਿਕਮੇ ਵਾਲੇ ਇਹ ਕਹਿੰਦੇ ਹਨ ਕਿ ਸੀਡ ਫਾਰਮਾਂ ਕਾਰਨ ਮਹਿਕਮਾ ਵਧਾ ਦਿਤਾ ਗਿਆ ਹੈ। ਇਨਾਂ ਨੇ ਤਾਂ ਹਦ ਹੀ ਕਰ ਦਿਤੀ ਹੈ ਡਿਪਟੀ ਸਪੀਕਰ ਸਾਹਿਬ ਕਿ ਹਰ ਬਲਾਕ ਵਿਚ ਅਤੇ ਹਰ ਜਿਲੇ ਵਿਚ ਅਮਲਾ ਇਨਾਂ ਭਰ ਦਿਤਾ ਹੈ ਕਿ ਜਿਸ ਨੂੰ ਜਸਟੀਫਾਈ ਨਹੀਂ ਕੀਤਾ ਜਾ ਸਕਦਾ। ਹਰ ਜਿਲੇ ਵਿਚ ਇਕ ਡੀ.ਏ.ਓ. ਦੀ ਇਜ਼ਾਫਾ ਕੀਤਾ ਗਿਆ ਹੈ ਇਹ ਕਲਾਸ ਵਨ ਦੀ ਪੋਸਟ ਹੈ ਫਿਰ ਇਕ ਹੋਰ ਚੀਫ ਐਗਰੀਕਲਚਰ ਅਫਸਰ ਕਲਾਸ 1 ਦਾ ਲਗਾਇਆ ਹੋਇਆ ਹੈ ਇਸ ਦੇ ਥਲੇ 1000 ਇਨਸਪੈਕਟਰ ਹਨ ਜਿਹੜੇ ਕਿ ਬੀ ਐਸ ਸੀ ਐਗਰੀਕਲਚਰ ਹਨ। ਇਥੇ ਹੀ ਬਸ ਨਹੀਂ ਤਿੰਨ ਬਲਾਕ ਹੋਰ ਹਨ ਜਿਥੇ ਕਿ ਇਸੇ ਤਰਾਂ ਦਾ ਅਮਲਾ ਲਗਾਇਆ ਗਿਆ ਹੈ ਅਤੇ ਇਹ ਕਿਹਾ ਗਿਆ ਹੈ ਕਿ ਮਲਟੀਪਲ ਕਰਾਪਿੰਗ ਟੇਕ ਅਪ ਕੀਤੀ ਗਈ ਹੈ। ਉਨਾਂ ਵਿਚ ਤਿੰਨ ਕਲਾਸ 1 ਦੀਆਂ ਪੋਸਟਾਂ ਹਨ ਇਕ ਡਿਪਟੀ ਡਾਇਰੈਕਟਰ ਹੈ ਅਤੇ ਫਿਰ ਹੇਠਾਂ ਨੰਬਰ ਆਫ ਕਲਾਸ ਟੂ ਪੋਸਟਸ ਹਨ। ਮੈਂ ਸਮਝਦਾ ਹਾਂ ਕਿ ਇਹ ਟਾਪ ਹੈਵੀ ਐਡਮਨਿਸ਼ਟਰੇਸ਼ਨ ਹੈ ਅਤੇ ਇਨੀ ਟਾਪ ਹੈਵੀ ਅਮਲਾ ਰਖ ਕੇ ਜੇਕਰ ਇਨਾਂ ਦੇ ਆਪਣੇ ਸੀਡ ਫਾਰਮ ਘਾਟੇ ਵਿਚ ਜਾਂਦੇ ਹਨ ਤਾਂ ਇਹ ਜਟ ਤੋਂ ਕੀ ਆਸ ਰਖ ਸਕਦੇ ਹਨ। ਇਹ ਤਾਂ ਇਕ ਫਰਾਡ ਅਤੇ ਧੋਖਾ ਹੈ ਉਨ੍ਹਾਂ ਨਾਲ ਜਿਹੜਾ ਕੀਤਾ ਜਾ ਰਿਹਾ ਹੈ। ਐਡੇ ਵਡੇ ਸਰਕਾਰੀ ਮਸ਼ਵਰੇ ਨਾਲ ਸੀਡ ਫਾਰਮ ਕਾਇਮ ਕੀਤੇ ਗਏ ਪਰ ਉਨ੍ਹਾਂ ਵਿਚ ਇਨਾਂ ਨੂੰ ਆਪ ਘਾਟਾ ਪੈ ਰਿਹਾ ਹੈ ਅਤੇ ਬੇੜਾ ਗਰਕ ਆਪਣਾ ਕਰ ਲਿਆ ਹੈ ਤੇ ਹੁਣ ਜਟ ਦਾ

[ਸ: ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ]

ਵੀ ਕਰ ਦੇਣਗੇ । ਕਪਤਾਨ ਸਾਹਿਬ ਆਪ ਤਜਰਬਾਕਾਰ ਕਿਸਾਨ ਹਨ ਪਰ ਇਨਾਂ ਦਾ ਆਪਣਾ ਤਜਰਬਾ ਇਥੇ ਕੰਮ ਨਹੀਂ ਆਇਆ ਇਨ੍ਹਾਂ ਦੇ ਮਹਿਕਮੇ ਦੇ ਅਫਸਰ ਆਪ ਤਾਂ ਫੇਲ ਹੋ ਗਏ ਹਨ ਪਰ ਇਨ੍ਹਾਂ ਨੂੰ ਪਰਦਾ ਪਾਣ ਲਈ ਕਹਿ ਦਿਤਾ । ਕਪਤਾਨ ਸਾਹਿਬ ਨੇ ਇਹ ਕਹਿ ਦਿਤਾ ਕਿ ਸੀਡ ਫਾਰਮਾਂ ਦੀ ਜ਼ਮੀਨ ਸਾਂਝੀ ਖਰੀਦੀ ਗਈ ਸੀ । ਅਤੇ ਲੈਵਲਿੰਗ ਕਰਨੀ ਸੀ ਕੀ ਮੈਂ ਕਪਤਾਨ ਸਾਹਿਬ ਤੋਂ ਪੁਛ ਸਕਦਾ ਹਾਂ ਕਿ ਕੀ ਲੈਵਲਿੰਗ ਨੂੰ 12 ਸਾਲ ਲਗ ਗਏ । ਲੈਵਲਿੰਗ ਤਾਂ ਕੋਈ ਲੋੜ ਨਹੀ ਸੀ ਕਿਉਂ ਕਿ ਇਨ੍ਹਾਂ ਦੇ ਮਹਿਕਮੇ ਨੇ ਇਰੀਗੇਟਿਡ ਲੈਂਡ ਵੇਖ ਕੇ ਮਿੱਟੀ ਪਰਖ ਕੇ ਵਧੀਆ ਕਿਸਮ ਦੀ ਲਈ ਸੀ । ਮੈਂ ਸਮਝਦਾ ਹਾਂ ਕਿ ਕਪਤਾਨ ਸਾਹਿਬ ਆਪ ਵਾਹੀ ਕਰਦੇ ਨੇ ਅਤੇ ਜੇਕਰ ਇਹ ਆਪਣੇ ਹੀ ਢੰਗ ਨਾਲ ਇਨ੍ਹਾ ਸੀਡ ਫਾਰਮਾਂ ਨੂੰ ਵੇਖਦੇ ਤਾਂ ਇਕ ਇਕ ਸੀਡ ਫਾਰਮ ਇਕ ਇਕ ਲਖ ਰੁਪਿਆ ਸਾਲ ਦਾ ਨਫਾ ਕਢਦੀ । ਇਨ੍ਹਾਂ ਨੇ ਗੌਰਮੈਂਟ ਨੂੰ ਕਨਡੈਮ ਨਹੀਂ ਕੀਤਾ ਸਗੋਂ ਜੋ ਉਨ੍ਹਾਂ ਨੇ ਕਿਹਾ ਇਨ੍ਹਾਂ ਨੇ ਸਾਨੂੰ ਦਸ ਦਿਤਾ । ਲੇਕਿਨ ਮੈਂ ਇਹ ਮੰਨਣ ਨੂੰ ਤਿਆਰ ਨਹੀ ਜਿਹੜੀ ਕਿ ਹਾਲਤ ਇਨ੍ਹਾਂ ਨੇ ਇਸ ਸਬੰਧ ਵਿਚ ਦਸੀ ਹੈ । ਇਨ੍ਹਾਂ ਨੂੰ ਆਪ ਹੀ ਅੰਦਾਜ਼ਾ ਲਗਾ ਲੈਣਾ ਚਾਹੀਦਾ ਹੈ ਕਿ ਇਨ੍ਹਾਂ ਨੂੰ ਆਪ ਤਾਂ ਕੋਈ ਨਫਾ ਨਹੀਂ ਹੋਇਆ ਤਾਂ ਜਟ ਦੀ ਕੀ ਹਾਲਤ ਹੋਵੇਗੀ । ਮੈਂ ਸੀਲਿੰਗ ਦੇ ਬਾਰੇ ਵਿਚ ਇਸ ਵੇਲੇ ਜ਼ਿਕਰ ਨਹੀਂ ਕਰਨਾ ਚਾਹੁੰਦਾ ਪਰ ਇਨਾਂ ਨੂੰ ਅੰਦਾਜ਼ਾ ਲਗ ਸਕਦਾ ਹੈ।

ਇਕ ਦੋ ਗਲਾਂ ਮੈਂ ਹੋਰ ਇਸ ਸਬੰਧ ਵਿਚ ਅਰਜ਼ ਕਰਨੀਆਂ ਹਨ। ਇਕ ਸੀਡ ਫਾਰਮ ਰਾਮਪੁਰਾਫੂਲ ਵਿਚ ਮਹਾਰਾਜਾ ਨਾਭਾ ਹੀਰਾ ਸਿੰਘ ਦੇ ਆਡਰ ਨਾਲ ਕਾਇਮ ਕੀਤੀ ਗਈ ਸੀ ਅਤੇ ਇਸ ਵਿਚ ਖੇਤੀ ਬਾੜੀ ਸ਼ੁਰੂ ਕੀਤੀ ਗਈ ਇਸ ਵਿਚ 25 ਏਕੜ ਵਿਚ ਕਣਕ ਬੀਜੀ ਗਈ ਜਿਸ ਵਿਚ ਇਨ੍ਹਾਂ ਨੇ 10–15 ਹਜ਼ਾਰ ਰੁਪਿਆ ਖਰਚ ਕੀਤਾ ਅਤੇ ਇਹ ਕਣਕ ਖੜੀ ਹੀ 4500 ਰੁਪਏ ਤੋਂ ਵੇਚ ਦਿਤੀ ਗਈ ਹਾਲਾਂ ਕਿ ਇਨ੍ਹਾਂ ਪਾਸ ਆਈ. ਏ. ਐਸ. ਅਫਸਰ ਵੀ ਇਸ ਮਹਿਕਮੇ ਵਿਚ ਸਨ ਅਤੇ ਹੋਰ ਐਕਸਪਰਟਸ ਵੀ ਸਨ ਤੁਸੀਂ ਆਪ ਹੀ ਅੰਦਾਜ਼ਾ ਲਗਾਓ ਕਿ ਜਿਸ ਸੀਡ ਫਾਰਮ ਵਿਚ 10 ਜਾਂ 15 ਹਜ਼ਾਰ ਰੁਪਿਆ ਖਰਚ ਕਰਕੇ 4500 ਰੁਪਏ ਤੋਂ ਖੜੀ ਫਸਲ ਨੀਲਾਮ ਕਰ ਦਿਤੀ ਜਾਵੇ ਤਾਂ ਕੀ ਇਹ ਗਲ ਸਰਕਾਰ ਨੂੰ ਯਾਦ ਨਹੀ, ਇਹ ਮੈਂ ਮੰਨਣ ਨੂੰ ਤਿਆਰ ਨਹੀਂ ।

ਡਿਪਟੀ ਸਪੀਕਰ ਸਾਹਿਬ ਇਕ ਗਲ ਮੈਂ ਸੀਡ ਪਰਕਿਊਰਮੈਂਟ ਦੇ ਬਾਰੇ ਵਿਚ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਅਜ ਕਪਾਹ ਤੇ ਨਰਮਾ ਬੀਜਣ ਵਾਲਿਆਂ ਦੀ ਕੀ ਹਾਲਤ ਹੈ ਇਹ ਮਾਰੇ ਗਏ ਹਨ ਸ਼੍ਰੀ ਬਲਰਾਮ ਜੀ ਨੇ ਦਸਿਆ ਹੈ ਕਿ ਇਨ੍ਹਾਂ ਦੇ ਇਲਾਕੇ ਵਿਚ ਕਪਾਹ ਵਾਲਿਆਂ ਦਾ 5 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ । ਅਬੋਹਰ ਦੇ ਇਲਾਕੇ ਵਿਚ । ਇਸੇ ਤਰ੍ਹਾਂ ਨਰਮੇ ਦੀ ਹਾਲਤ ਹੈ । ਕਿਹਾ ਇਹ ਗਿਆ ਕਿ ਨਰਮੇ ਦਾ ਸੀਡ ਵਧੀਆ ਪਰਕਿਊਰ ਕਰਕੇ ਨਰਮੇ ਦੀ ਬੀਜਾਈ ਅਤੇ ਕਪਾਹ ਦੀ ਬੀਜਾਈ ਕੀਤੀ ਗਈ ਪਰ ਹਾਲਤ ਇਹ ਹੈ ਕਿ ਕਪਾਹ ਦਾ ਸੀਡ ਜੋ ਪਰਕਿਊਰ ਕੀਤਾ ਗਿਆ ਉਸ ਦੇ ਬਾਰੇ ਵਿਚ ਇਨ੍ਹਾਂ ਦੇ ਆਪਣੇ ਹੀ ਡਾਇਰੈਕਟਰ ਦੀ ਰਿਪੋਰਟ ਹੈ ਕਿ 15% ਉਸ ਵਿਚ ਮਿਕਸਚਰ ਸੀ । ਕੀ ਇਸ ਤਰ੍ਹਾਂ ਇਹ ਇਨਸੈਨਟਿਵ ਜਟ ਨੂੰ ਦਿੰਦੇ ਹਨ ਮੈਂ ਸਮਝਦਾ ਹਾਂ ਕਿ ਇਹ ਸਾਰਾ ਪੇਪਰ ਵਰਕ ਹੀ ਹੈ ਅਸਲੀਅਤ ਕੁਝ ਵੀ ਨਹੀਂ ।

ਕਪਤਾਨ ਸਾਹਿਬ ਨੂੰ ਇਸ ਗਲ ਦਾ ਪਤਾ ਹੈ ਕਿ ਪਿਛੇ ਹਾਲਤ ਕੀ ਸਨ ਅਤੇ ਅਜ ਸੂਬੇ ਦੇ ਹਾਲਾਤ ਬਦਲ ਗਏ ਹਨ ਅਤੇ ਇਹ ਇਨਸਾਫ ਹੈ ਜਿਹੜਾ ਕਿ ਐਗਰੀਕਲਚਰ ਡੀਪਾਰਟਮੈਂਟ ਜਟ ਨਾਲ ਕਰ ਰਿਹਾ ਹੈ । ਕਿਸਾਨ ਨੂੰ ਕੀ ਇਹ ਇਨਸੈਂਟਿਵ ਦੇ ਰਹੇ ਹਨ ਇਸ ਦਾ ਅੰਦਾਜ਼ਾ ਇਸ ਗਲ ਤੋਂ ਲਗਾਇਆ ਜਾ ਸਕਦਾ ਹੈ ਕਿ ਟਰੈਕਟਰ ਅਗੇ ਨਾਲੋਂ ਮਹਿੰਗਾ ਹੈ ਪੰਪਿੰਗ ਸੈਟ ਮਹਿੰਗਾ ਅਤੇ ਡੀਜ਼ਲ ਮਹਿੰਗਾ ਫਿਰ ਇਥੇ ਹੀ ਬਸ ਨਹੀਂ ਜਿਹੜੇ ਕੰਬਾਇਨ ਹਨ ਅਤੇ ਜਿਨਾਂ ਦੇ ਬਾਰੇ ਵਿਚ ਇਹ ਕਿਹਾ ਗਿਆ ਸੀ ਕਿ ਇਨ੍ਹਾਂ ਨੂੰ ਨੋ ਪਰਾਫਿਟ ਨੋ ਲਾਸ ਬੇਸਿਜ਼ ਤੇ ਚਲਾਇਆ ਜਾਵੇਗਾ ਉਸ ਦਾ ਰੇਟ ਪਹਿਲਾ ਜਿਥੇ 100 ਰੁਪਏ ਸੀ ਹੁਣ 120 ਰੁਪਏ ਕਰ ਦਿਤਾ ਗਿਆ ਹੈ ਫਿਰ ਤਾਂ ਇਹ ਸਾਰੀਆਂ ਗਲਾ ਵੇਖਕੇ ਇਹ ਮੁਸਤਹਿਕ ਬਣ ਜਾਂਦੇ ਹਨ ਸ਼ਾਬਾਸ਼ ਲੈਣ ਦੇ, ਇਨ੍ਹਾਂ ਨੂੰ ਸਾਬਾਸ਼ ਦੇਣੀ ਚਾਹੀਦੀ ਹੈ (ਹਾਸਾ) ਅਜ ਜੀਲਡ ਦਿਨੋ ਦਿਨ ਘਟ ਰਹੀ ਹੈ ।

ਮੈਂ ਤੁਹਾਡਾ ਧਿਆਨ ਡਿਪਟੀ ਸਪੀਕਰ ਸਾਹਿਬ ਜ਼ਿਮੀਦਾਰ ਦੀਆਂ ਜ਼ਰੂਰੀਆਤ ਵਲ ਦਿਵਾਂਉਂਦਾ ਹਾਂ, ਤੁਸੀਂ ਅੰਦਾਜ਼ਾ ਲਗਾਉ ਅਜ ਉਸ ਨੂੰ ਹਰ ਚੀਜ਼ ਕਿਤਨੀ ਮਹਿੰਗੀ ਮਿਲ ਰਹੀ ਹੈ, ਅਜ ਜਟ ਨੂੰ ਲੁਟ ਕੇ ਖਾਇਆ ਜਾ ਰਿਹਾ ਹੈ ਪਰ ਦੂਜ਼ਰੇ ਪਾਸੇ ਸਾਡੇ ਐਗਰੀਕਲਚਰ ਦੇ ਮਹਿਕਮੇ ਦਾ ਇਹ ਹਾਲ ਹੈ ਕਿ ਉਹ 2 ਕਰੋੜ ਰੁਪਿਆ ਜਿਹੜਾ ਕਿ ਲੋਨ ਦਾ ਉਨ੍ਹਾਂ ਨੇ ਲੋਕਾਂ ਨੂੰ ਦਿੱਤਾ ਸੀ ਉਸ ਦੀਆਂ ਲਿਸਟਾਂ ਅਜ ਤੱਕ ਤਿਆਰ ਨਹੀਂ ਕਰ ਸਕੇ 15-20 ਅਫਸਰਾਂ ਦੀਆਂ ਡਾਰਾਂ ਇਨ੍ਹਾਂ ਨੇ ਰਖੀਆਂ ਹੋਈਆਂ ਹਨ, ਇਨ੍ਹਾਂ ਨੇ ਦੋ ਕਰੋੜ ਲੋਨ ਦੀ ਰਕਮ ਦੀ ਡੀਟੇਲ ਤੱਕ ਤਿਆਰ ਨਹੀਂ ਕੀਤੀ, ਇਨ੍ਹਾਂ ਨੂੰ ਪਤਾ ਹੀ ਨਹੀਂ ਇਹ ਦੋ ਕਰੋੜ ਕਿਥੋਂ ਲੈਣਾ ਹੈ, ਕਿਸ ਨੂੰ ਦਿੱਤਾ ਅਤੇ ਕਿਵੇਂ ਇਸ ਦੀ ਰਿਕਵਰੀ ਹੋਵੇਗੀ, ਇਨ੍ਹਾਂ ਨੂੰ ਤਾਂ ਇਹ ਰਾਈਟ ਆਫ ਹੀ ਕਰਾਉਣਾ ਪੈਣਾ ਹੈ । ਇਹ ਮਹਿਕਮਾ ਵਧਾਇਆ ਇਹ ਕਹਿਕੇ ਹੈ ਕਿ ਇਨ੍ਹਾਂ ਨੇ ਜ਼ਿਮੀਦਾਰ ਦੇ ਭਲੇ ਦੇ ਕੰਮ ਕਾਰ ਵਿਚ ਹਥ ਵਟਾਉਣਾ ਹੈ, ਪਰ ਜਿਸ ਤਰਾਂ ਦਾ ਇਹ ਕੰਮ ਕਰਦੇ ਹਨ ਉਹ ਸਾਰਿਆਂ ਨੂੰ ਪਤਾ ਹੈ । ਅਜ ਤਰ੍ਹਾਂ ਤਰ੍ਹਾਂ ਦੇ ਤਰੀਕਿਆਂ ਨਾਲ ਜਟ ਨੂੰ ਸਿਹੜੇ ਮਾਰਨਾ ਚਾਹੁੰਦੇ ਹਨ, ਨਹੀਂ ਕੋਈ ਦਲੀਲ ਇਨਾਂ ਦੇ ਪਾਸ ਹੈ ਨਹੀਂ ਕਿ ਕਿਉਂ ਉਹ ਐਸਾ ਕਰ ਰਹੇ ਹਨ ।

ਇਕ ਗਲ ਮੈਂ ਡਿਪਟੀ ਸਪੀਕਰ ਸਾਹਿਬ, ਲੈਂਡ ਦੀ ਸੀਲਿੰਗ ਦੇ ਮੁਤਾਲਿਕ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਇਹ ਭਲੀ ਪ੍ਰਕਾਰ ਲੈਂਡ ਦੀ ਸੀਲਿੰਗ ਕਰਨ ਪਰ ਇਨਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਜੇ ਮੌਜੂਦਾ ਵਿਕਾਸ ਕੀਤੇ ਨਿਸ਼ਾਨੇ ਤੋਂ ਇਹ ਘਟ ਕਰ ਦਿੱਤੀ ਗਈ ਤਾਂ ਇਹ ਇਕ ਅਨ ਇਕਨਾਮੀਕਲ ਯੂਨਿਟ ਬਣ ਜਾਵੇਗਾ । ਮੈਂ ਮੁਲਕ ਦੇ ਵਿਚ ਸਮਾਜਵਾਦ ਲਿਆਉਂਣ ਦੇ ਖਿਲਾਫ ਨਹੀਂ ਮੈਂ ਕਹਿੰਦਾ ਹਾਂ ਕਿ ਇਹ ਜ਼ਰੂਰ ਲਿਆਂਦਾ ਜਾਵੇ, ਪਰ ਇਹ ਯੂਨਿਟ ਐਸੇ ਨਹੀਂ ਬਨਣੇ ਚਾਹੀਦੇ ਕਿ ਮੁਲਕ ਨੂੰ ਫਾਇਦਾ ਦੇਣ ਦੀ ਥਾਂ ਨੁਕਸਾਨ ਦਾ ਕਾਰਨ ਬਨਣ । ਮੈਂ ਇਥੇ ਆਪਣੇ ਫਾਜ਼ਲ ਦੋਸਤ ਕਮਿਊਨਿਸਟ ਭਰਾ ਦੀਆਂ ਫਿਗਰਜ਼ ਕੋਟ ਕਰਦਾ ਹਾਂ ਕਿ ਉਹ ਕਿਸ ਤਰ੍ਹਾਂ ਦਾ ਵਿਚਾਰ ਰਖਦੇ ਹਨ । ਉਨ੍ਹਾਂ ਨੇ ਇਸ ਹਾਊਸ ਵਿਚ ਦਸਿਆ ਕਿ 49% ਐਸੇ ਕਿਸਾਨ ਹਨ ਜਿਨ੍ਹਾਂ ਦੇ ਪਾਸ 10 ਏਕੜ ਜ਼ਮੀਨ ਹੈ, 32% ਐਸੇ ਕਿਸਾਨ ਹਨ ਜਿਨ੍ਹਾਂ ਪਾਸ 20 ਏਕੜ ਜ਼ਮੀਨ ਹੈ ਅਤੇ 19% ਐਸੇ ਹਨ ਜਿਨ੍ਹਾਂ ਪਾਸ 30 ਏਕੜ ਜ਼ਮੀਨ ਹੈ । ਇਸ ਤੋਂ ਤੁਸੀਂ ਖੁਦ ਅੰਦਾਜ਼ਾ ਲਗਾ ਸਕਦੇ ਹੋ 19% ਜਿਹੜੇ ਜ਼ਿਮੀਦਾਰ ਦੇ ਹਿਸੇ ਵਿਚੋਂ ਜੇ ਜ਼ਮੀਨ ਲੈ ਲਈ ਜਾਵੇ ਤਾਂ ਉਸ ਦੇ ਨਾਲ ਕੀ ਸਮਾਜ-ਵਾਦ ਆ ਜਾਵੇਗਾ । ਤੁਸੀਂ ਜੇ ਕੋਈ ਕੰਮ ਕਰਨਾ ਹੈ ਤਾਂ ਜਟ ਨੂੰ ਹਥ ਪਾਉਣ ਦੀ ਬਜਾਏ ਉਨ੍ਹਾਂ

(ਸ: ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ)

ਲੋਕਾਂ ਦਾ ਖਿਆਲ ਕਰੋ । ਜਿਹੜੇ ਬਲੈਕ ਮਨੀ ਦੇ ਵਿਚ ਖੇਲ੍ਹ ਰਹੇ ਹਨ । ਜਿਵੇਂ ਏਥੇ ਚੌਧਰੀ ਸਾਹਿਬ ਨੇ ਦਸਿਆ ਸੀ ਕਿ ਮੁਲਕ ਦੇ ਵਿਚ ਇਸ ਵੇਲੇ 20 ਕਰੋੜ ਬਲੈਕ ਮਨੀ ਹੈ, ਜਿਤਨਾ ਚਿਰ ਉਹ ਨਹੀਂ ਨਿਕਲਦੀ ਇਸ ਮੁਲਕ ਵਿਚ ਸੁਧਾਰ ਲਿਆਂਦਾ ਹੀ ਨਹੀਂ ਜਾ ਸਕਦਾ । ਮੈਂ ਆਪ ਨੂੰ ਇਕ ਇਕ ਅਫਸਰ ਦੀ ਮਿਸਾਲ ਦੇ ਸਕਦਾ ਹਾਂ ਕਿ ਇਸ ਦੇ ਕੋਲ 20 ਲੱਖ ਹੈ, ਇਸ ਦੇ ਕੋਲ 2 ਕਰੋੜ ਹੈ ਅਤੇ ਇਸ ਦੇ ਕੋਲ ਇਕ ਕਰੋੜ ਹੈ । ਜਿਤਨਾ ਚਿਰ ਇਹ ਲੋਕ ਮੁਲਕ ਦੇ ਵਿਚ ਮੌਜੂਦ ਹਨ, ਕੀ ਤੁਸੀ ਸਮਝਦੇ ਹੋ ਕਿ ਇਹ ਮੁਲਕ ਦੇ ਵਿਚ ਸੋਸ਼ਲਿਜ਼ਮ ਲਿਆਉਣ ਦੇਣਗੇ ? ਪਰ ਜੇ ਕਹੋ ਕਿ ਜਟ ਦੇ ਘਰੋਂ ਕੁਝ ਲਭ ਕੇ ਸਮਾਜ ਵਾਦ ਆ ਜਾਵੇਗਾ । ਇਹ ਤਾਂ ਫੇਰ ਮਰਾਸੀ ਵਾਲੀ ਗਲ ਹੋਣੀ ਹੈ । ਕਹਿੰਦੇ ਹਨ ਕਿ ਇਕ ਮਰਾਸੀ ਦੇ ਘਰ ਚੋਰ ਆ ਗਏ, ਰਾਤ ਨੂੰ ਜਦੋਂ ਉਹ ਕੁਝ ਭਾਲਣ ਲਗੇ ਤਾਂ ਮਰਾਸੀ ਦੀ ਖੜਕੇ ਨਾਲ ਅਖ ਖੁਲ੍ਹ ਗਈ, ਉਸ ਨੂੰ ਜਦੋਂ ਪਤਾ ਲਗਿਆ ਕਿ ਇਹ ਤਾਂ ਚੋਰ ਹਨ ਉਹ ਆਖਣ ਲਗਾ ਓਏ ਅਲਾ ਦੇ ਮਾਰਿਓ ਤੁਸੀਂ ਏਥੇ ਰਾਤ ਨੂੰ ਕੀ ਲਭਦੇ ਹੋ ਏਥੇ ਤਾਂ ਸਾਨੂੰ ਦਿਨ ਨੂੰ ਕੁਝ ਨਹੀਂ ਲਭਦਾ । ਜਟ ਦਾ ਹਾਲ ਤਾਂ ਇਹੋ ਜੇਹਾ ਹੈ ਜੇ ਕੁਝ ਕਮਾਉਂਦਾ ਹੈ ਤਾਂ ਉਹ ਮਹਿੰਗ ਖਾ ਜਾਂਦੀ ਹੈ । ਜੇ ਹਿੰਮਤ ਹੈ ਤਾਂ ਅਜ ਹੀ ਨੋਟਾਂ ਨੂੰ ਬਦਲ ਦੇਓ ਦੇਖੋ ਕਿਵੇਂ ਬਲੈਕ ਮਨੀ ਤੁਹਾਡੇ ਕਾਬੂ ਆਉਂਦੀ ਹੈ, ਸਿਨਮੇ ਅਤੇ ਕੋਲਡ ਸਟੋਰੇਜ ਨੈਸ਼ਨੇਲਾਈਜ ਕਰੋ, ਮੈਂ ਇਸ ਸੂਬੇ ਦੀ ਹਾਲਤ ਦੇ ਮੁਤਾਬਿਕ ਕਹਿੰਦਾ ਹਾਂ ਮੈਂ ਕੋਈ ਵਡਾ ਜ਼ਿਮੀਦਾਰ ਨਹੀਂ ਜੋ ਜ਼ਿਮੀਦਾਰਾਂ ਦੇ ਹਕ ਦੀ ਗਲ ਕਰਦਾ ਹਾਂ । ਅਸੀਂ ਚਾਹੁੰਦੇ ਹਾਂ ਕਿ ਜੇ ਨੈਸ਼ਨਲਾਈਜ ਕਰਨਾ ਹੈ ਤਾਂ ਸਾਰਿਆਂ ਦਾ ਨੈਸ਼ਨਲਾਈਜ਼ੇਸ਼ਨ ਹੋਣਾ ਚਾਹੀਦਾ ਹੈ ਇਹ ਨਹੀਂ ਇਕ ਤਬਕਾ ਇਗਨੋਰ ਕਰ ਦਿੱਤਾ ਜਾਵੇ ਅਤੇ ਦੂਸਰੇ ਨੂੰ ਫੜ ਲਿਆ ਜਾਵੇ । ਅਸੀਂ ਨਹੀਂ ਚਾਹੁੰਦੇ ਕਿ ਅਸੀਂ ਦੋ ਨੰਬਰ ਦੇ ਸ਼ਹਿਰੀ ਬਣਾ ਦਿਤੇ ਜਾਈਏ ਅਸੀਂ ਵੀ 1 ਨੰਬਰ ਦੇ ਸ਼ਹਿਰੀ ਰਹਿਣਾ ਚਾਹੁੰਦੇ ਹਾਂ, ਸਾਡਾ ਵੀ ਉਤਨਾ ਹੀ ਹਕ ਹੈ । ਤੁਸੀਂ ਸਾਰਿਆਂ ਦੀ ਨੈਸ਼ਨਲਾਈਜੇਸ਼ਨ ਦਾ ਐਲਾਨ ਕਰੋ ਅਸੀਂ ਤੁਹਾਡੇ ਨਾਲ ਪਿੰਡ ਪਿੰਡ ਵਿਚ ਜਾਕੇ ਕਹਾਂਗੇ ਕਿ ਹਾਂ ਭਾਈ ਜ਼ਮੀਨਾਂ ਦਿਉ ਇਹ ਸਾਰਿਆਂ ਦੇ ਭਲੇ ਦਾ ਕੰਮ ਹੈ । ਪਰ ਇਹ ਨਹੀਂ ਕਰਨਾ ਚਾਹੀਦਾ, ਕਾਰਖਾਨੇਦਾਰ ਫੈਕਟਰੀਆਂ ਵਾਲੇ, ਕੋਲਡ-ਸਟੋਰੇਜ ਅਤੇ ਸਿਨਮਿਆਂ ਦੇ ਮਾਲਕ ਤਾਂ ਮੌਜਾਂ ਕਰਨ ਅਤੇ ਗਰੀਬ ਕਿਸਾਨ ਭਾਵੇ ਛੋਟਾ ਹੈ ਭਾਵੇਂ ਵਡਾ ਹੈ ਮੇਹਨਤ ਕਰਕੇ ਰੋਟੀ ਖਾਂਦਾ ਹੈ ਉਸ ਦੀ ਰੋਟੀ ਤੇ ਤੁਸੀ ਲਤ ਮਾਰ ਦੇਵੋ, ਸਮਾਜਵਾਦ ਦਾ ਨਾਹਰਾ ਲਾਕੇ । ਯਾਦ ਰਖੋ ਜੇ ਤੁਸੀ ਜਟ ਨੂੰ ਟਚ ਕੀਤਾ, you will invite trouble ਪੰਜਾਬ ਦਾ ਕਿਸਾਨ ਆਪਣੀ ਮੇਹਨਤ ਕਰਕੇ ਤੁਹਾਡੇ ਮੁਲਕ ਦਾ ਧਨ ਵਧਾ ਰਿਹਾ ਹੈ, ਪਰ ਜੇ —

ਸ੍ਰੀ ਪਿਆਰਾ ਰਾਮ ਧੰਨੋਵਾਲੀ: ਆਨ ਏ ਪੁਆਂਇਟ ਆਫ ਆਰਡਰ ਸਰ, ਡਿਪਟੀ ਸਪੀਕਰ ਸਾਹਿਬ ਮੈਂ ਆਪਦੇ ਰਾਹੀਂ ਆਨਰੇਬਲ ਮੈਂਬਰ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਿਹੜਾ ਆਨਰੇਬਲ ਮੈਂਬਰ ਨੇ ਦੋ ਕਰੋੜ ਰੁਪਏ ਦਾ ਜਿਕਰ ਕੀਤਾ ਹੈ ਕਿ ਪਤਾ ਨਹੀਂ ਲਗ ਰਿਹਾ ਕਿਧਰੇ ਖੁਰਦ-ਬੁਰਦ ਹੋ ਗਿਆ ਹੈ ਕਿ ਉਹ ਛੋਟੇ ਜਿਮੀਦਾਰ ਤੇ ਹੋਇਆ ਹੈ ਜਾਂ ਵਡੇ ਵਡੇ ਲੈਂਡ ਲਾਰਡਾਂ ਤੇ ਹੋਇਆ ਹੈ ।

ਸਰਦਾਰ ਗੁਰਚਰਨ ਸਿਘ ਨਿਹਾਲ ਸਿੰਘ ਵਾਲਾ. ਇਹ ਤੁਸੀਂ ਕੀਤਾ ਹੈ, ਤੁਹਾਨੂੰ ਪਤਾ ਹੋਵੇਗਾ ਕਿਸਨੂੰ ਦੇ ਦਿਤਾ ਗਿਆ ਹੈ । ਅਜ ਸਮਾਜਵਾਦ ਦਾ ਨਾਹਰਾ ਲਾ ਕੇ ਤੁਸੀਂ ਜੇ ਜਿਮੀਦਾਰਾਂ ਨੂੰ ਉਜਾੜਨਾ ਚਾਹੁੰਦੇ ਹੋ ਤਾਂ ਇਹ ਮੁਲਕ ਦਾ ਹੀ ਨੁਕਸਾਨ ਹੋਵੇਗਾ, ਇਸ ਵਿਚ

ਵਡੇ ਵਡੇ ਕਾਰਖਾਨੇਦਾਰ ਅਤੇ ਕੰਪਨੀਆਂ ਵਾਲੇ ਬਚੇ ਰਹਿਣਗੇ । ਏਥੇ ਅਟਵਾਲ ਸਾਹਿਬ ਬੋਲੇ ਕਿ ਲੈਂਡ ਦੀ ਸੀਲਿੰਗ ਘਟ ਕਰ ਦਿਤੀ ਜਾਵੇ ਪਰ ਕੰਪਨੀਆਂ ਦੀਆਂ ਕਾਰਪੋਰੇਸ਼ਨਾਂ ਬਣਾ ਦਿਉ । ਉਹ ਲੋਕ ਜਿਹੜੇ ਲਖਾਂ ਰੁਪਏ ਰਖੀ ਬੈਠੇ ਹਨ, ਉਹ ਗਰੀਬਾਂ ਦਾ ਮਖੌਲ ਉੜਾਉਂਦੇ ਹਨ । ਹਰ ਆਦਮੀ ਇਹੋ ਸਮਝਦਾ ਹੈ ਕਿ ਜੇਕਰ ਅਗਲੇ ਦੇ ਘਰ ਨੂੰ ਅਗ ਲਾਈ ਜਾਵੇ ਤਾਂ ਉਹ ਡੱਬੀ ਆਪਣੇ ਹਥੋਂ ਦੇਵੇ ।

## PERSONAL EXPLANATION BY SARDAR SURJIT SINGH ATWAL

ਸਰਦਾਰ ਸੁਰਜੀਤ ਸਿੰਘ ਅਟਵਾਲ : ਆਨ ਏ ਪਰਸਨਲ ਐਕਸਪਲੇਨੇਸ਼ਨ ਸਰ, ਤੁਹਾਡੇ ਹੁਕਮ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਅਰਜ ਕਰਾਂਗਾ ਕਿ ਉਹ ਇਹ ਵਹਿਮ ਆਪਣੇ ਦਿਲ ਵਿਚੋਂ ਕਢ ਦੇਣ । ਮੈਂ ਚਾਹੁੰਦਾ ਹਾਂ ਕਿ ਕੋਲਡ ਸਟੋਰੇਜ, ਕੰਪਨੀਆਂ ਆਦਿ, ਹਰ ਇਕ ਚੀਜ ਨੇਸ਼ਨੇਲਾਇਜ਼ ਕਰ ਦੇਣੀ ਚਾਹੀਦੀ ਹੈ । ਇਕ ਚੀਜ਼ ਵੀ ਰਖਣੀ ਨਹੀਂ ਚਾਹੀਦੀ, ਉਨ੍ਹਾਂ ਨੂੰ ਇਹ ਭਾਰਾ ਵਹਿਮ ਆਪਣੇ ਮਨ ਵਿਚੋਂ ਕਢ ਦੇਣਾ ਚਾਹੀਦਾ ਹੈ । ਬਲਕਿ ਮੈਂ ਤਾਂ ਉਨ੍ਹਾਂ ਨੂੰ ਚੈਲੰਜ ਕਰਦਾ ਹਾਂ ਉਹ ਸਾਰੀ ਆਪਣੀ ਜਾਈਦਾਦ ਲਿਖ ਦੇਣ ਮੈਂ ਵੀ ਆਪਣੀ ਲਿਖ ਦੇਂਦਾ ਹਾਂ, ਇਸ ਵਿਚੋਂ ਜਿਤਨੀ ਮਰਜ਼ੀ ਨੈਸ਼ਨੇਲਾਇਜ਼ ਕਰ ਲਈ ਜਾਵੇ ਮੈਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ।

## DEMANDS FOR GRANTS (RESUMPTION OF DISCUSSION)

ਸਰਦਾਰ ਗੁਰਚਰਨ ਸਿੰਘ (ਨਿਹਾਲ ਸਿੰਘ ਵਾਲਾ): ਆਈ ਐਗਰੀ, ਉਹ ਲਿਖ ਦੇਣ ਮੈਂ ਵੀ ਲਿਖ ਦੇਂਦਾ ਹਾਂ ।

ਸ੍ਰੀ ਪਿਆਰਾ ਰਾਮ ਧੰਨੋਵਾਲੀ: ਡਿਪਟੀ ਸਪੀਕਰ ਸਾਹਿਬ, ਨੇਸ਼ਨੇਲਾਈਜੇਸ਼ਨ ਹੁੰਦੀ ਹੈ ਵਾਧੂ ਚੀਜ਼ ਲੋਕਾਂ ਨੂੰ ਦੇਣ ਲਈ ਪਰ ਇਹ ਤਾਂ ਆਪਸ ਵਿਚ ਹੀ ਸੌਦੇ ਬਾਜ਼ੀ ਕਰਦੇ ਨਜ਼ਰ ਆਉਂਦੇ ਹਨ ।

ਸਰਦਾਰ ਗੁਰਚਰਨ ਸਿੰਘ (ਨਿਹਾਲ ਸਿੰਘ ਵਾਲਾ): ਜਦੋਂ ਤੁਸੀਂ ਗਿਲ ਸਾਹਿਬ ਦੀ ਮਨਿਸਟਰੀ ਵਿਚ ਸੀ ਤੁਸੀਂ ਸਾਨੂੰ ਸਾਰਿਆਂ ਨੂੰ ਸੌਦਾ ਕਰਕੇ ਡਬੋ ਦਿੱਤਾ ਸੀ, ਅਸੀਂ ਤਾਂ ਅਜੇ ਕੋਈ ਗੱਲ ਹੀ ਨਹੀਂ ਕੀਤੀ ।

ਸ੍ਰੀ ਪਿਆਰਾ ਰਾਮ ਧੰਨੋਵਾਲੀ: ਆਨਰੇਬਲ ਮੈਂਬਰ ਨੇ ਕਿਹਾ ਕਿ ਮੈਂ ਕੋਈ ਗਿਲ ਸਾਹਿਬ ਨਾਲ ਸਮਝੌਤਾ ਕੀਤਾ ਸੀ । ਮੈਂ ਉਨ੍ਹਾਂ ਦੀ ਵਾਕਫੀਅਤ ਲਈ ਕਹਾਂ ਕਿ ਇਹ ਉਸ ਵੇਲੇ ਦੀ ਗੱਲ ਹੈ ਜਦੋਂ ਸਾਡੀ ਪਾਰਟੀ ਨੇ ਗਿਲ ਮਨਿਸਟਰੀ ਨੂੰ ਸਪੋਰਟ ਕੀਤਾ ਸੀ ਅਤੇ ਉਨ੍ਹਾਂ ਨੇ ਉਸ ਵੇਲੇ ਪਿੰਡਾਂ ਦੀ ਡੀਵੈਲਪਮੈਂਟ ਲਈ ਵਧ ਤੋਂ ਵਧ ਕੰਮ ਕੀਤੇ ।

ਸਰਦਾਰ ਕਰਨੈਲ ਸਿੰਘ ਮਰੜ੍ਹੀ: ਆਨ ਏ ਪੁਆਇੰਟ ਆਫ ਆਰਡਰ ਸਰ। ਧੰਨੋਵਾਲੀ ਸਾਹਿਬ ਨੇ ਕਿਹਾ ਹੈ ਕਿ ਅਸੀਂ ਗਿਲ ਸਰਕਾਰ ਵੇਲੇ ਪਿੰਡਾਂ ਦੀ ਤਰਕੀ ਦੇ ਬੜੇ ਕੰਮ ਕੀਤੇ । ਮੈਂ ਉਨ੍ਹਾਂ ਨੂੰ ਦਸਾਂ ਕਿ ਠੀਕ ਹੈ ਕਿ ਗਿਲ ਸਾਹਿਬ ਨੇ ਤਾਂ ਬੜੇ ਕੰਮ ਕੀਤੇ ਪਰ ਇਹ ਤਾਂ ਕੰਮ ਕਰਾਉਣ ਵਾਸਤੇ ਗਿਲ ਸਾਹਿਬ ਨੇ ਖਰੀਦੇ ਸੀ....(ਸ਼ੋਰ)

ਸਰਦਾਰ ਗੁਰਚਰਨ ਸਿੰਘ (ਨਿਹਾਲ ਸਿੰਘ ਵਾਲਾ): ਮੈਂ ਇਹ ਨਹੀਂ ਕਹਿੰਦਾਂ ਕਿ ਜੇ ਕੋਈ ਡੀਵੈਲਪਮੈਂਟ ਦਾ ਕੰਮ ਕਰਦਾ ਹੈ, ਉਹ ਨਾ ਕੀਤਾ ਜਾਵੇ, ਮੈਂ ਇਹ ਕਹਿੰਦਾ ਹਾਂ ਕਿ ਜ਼ਿਮੀਂਦਾਰ ਦੀ ਮਾਲੀ ਹਾਲਤ ਕੋਈ ਬਹੁਤੀ ਚੰਗੀ ਨਹੀਂ, ਜੇ ਉਸ ਨੇ ਆਪਣੇ ਖੂਨ ਪਸੀਨੇ ਨਾਲ

[ਸ. ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ]

ਮੁਲਕ ਦੀ ਪੈਦਾਵਾਰ ਵਧਾਈ ਹੈ ਤਾਂ ਉਸ ਨੂੰ ਵੇਖੋ ਕਿਤਨੇ ਟੈਕਸ ਦੇਣੇ ਪੈਂਦੇ ਹਨ, ਸਰਚਾਰਜ, ਸੈਸ ਚਾਰਜ, ਵਾਟਰ ਰੇਟ, ਬੈਟਰਮੈਂਟ ਲੈਵੀ, ਅਤੇ ਹੋਰ ਪਤਾ ਨਹੀਂ ਕੀ ਕੁਝ ਉਹ ਟੈਕਸਾਂ ਦਾ ਦੇਂਦਾ ਹੈ, ਦੁਗਣੇ ਚੌਗਣੇ ਮੁਲ ਦੀ ਖਾਦ, ਬੀਜ ਅਤੇ ਹੋਰ ਲੋੜੀਦੀਆਂ ਚੀਜ਼ਾਂ ਉਸ ਨੂੰ ਮਿਲਦੀਆਂ ਹਨ । ਪਰ ਫੇਰ ਵੀ ਪੰਜਾਬ ਦੀ ਸਟੇਟ ਦਾ ਇਕੋ ਇਕੋ ਜ਼ਿਮੀਂਦਾਰ ਤਬਕਾ ਹੈ ਜਿਸ ਨੇ ਹਰ ਮਾਲੀਏ ਦੇ ਟੈਕਸ ਨਾਲ ਪਾਕਿਸਤਾਨ ਦੀ ਲੜਾਈ ਲਈ ਵਾਰ ਫੰਡ ਵੀ ਦਿੱਤਾ ਹੈ । ਕਿਸੇ ਸਟੇਟ ਦੇ ਜ਼ਿਮੀਂਦਾਰ ਨੇ ਇਹ ਨਹੀਂ ਕੀਤਾ । ਮੈਂ ਸਮਝਦਾ ਹਾਂ ਕਿਸਾਨ ਤੇ ਇਸ ਤਰ੍ਹਾਂ ਦੇ ਟੈਕਸ ਲਾਉਣੇ ਉਸ ਦੇ ਨਾਲ ਜ਼ਿਆਦਤੀ ਹੈ । ਜੇ ਹੁਣ ਇਹ ਵੈਲਥ ਟੈਕਸ ਲਾ ਦਿਤਾ ਗਿਆ ਜਿਸ ਤਰ੍ਹਾਂ ਇਹ ਸੋਚਦੇ ਹਨ ਤਾਂ ਇਹ ਹੋਰ ਵੀ ਜ਼ਿਆਦਤੀ ਹੋਵੇਗੀ। ਉਹ ਟੈਕਸ ਤਾਂ ਦੇਣਗੇ ਹੀ ਪਰ ਇਸ ਦੇ ਨਾਲ ਉਨ੍ਹਾਂ ਨੂੰ ਇਸ ਟੈਕਸ ਦੇ ਲਈ ਵਕੀਲਾਂ ਦੇ ਘਰ ਵੀ ਭਰਨੇ ਪੈਣੇ ਹਨ । ਕਿਉਂਕਿ ਸੀਲਿੰਗ ਆਫ ਵੈਲਥ ਲਈ ਵਕੀਲਾਂ ਨੇ ਫੈਸਲੇ ਕਰਨੇ ਹਨ । ਅਗੇ ਹੀ 25-30 ਏਕੜ ਨਾਲ ਕੁਝ ਨਹੀਂ ਬਣਦਾ, ਤੁਹਾਡੇ ਆਪਣੇ ਮਹਿਕਮੇ ਨੇ ਜੋ ਕਮਾਈ ਕੀਤੀ ਹੈ, ਮੈਂ ਦਸੀ ਹੈ, ਵੈਲਥ ਟੈਕਸ ਲਗਣਾ ਨਹੀਂ ਚਾਹੀਦਾ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡੇ ਤੋਂ ਮੁਆਫੀ ਮੰਗਦਾ ਹਾਂ।

ਸਰਦਾਰ ਹਰਬੰਸ ਸਿੰਘ ਜਲਾਲ(ਰਾਮ ਪੁਰਾ ਫੂਲ): ਡਿਪਟੀ ਸਪੀਕਰ ਸਾਹਿਬ ਮੈਂ ਆਪ ਦਾ ਧਿਆਨ ਡਿਮਾਂਡ ਨੰ: 20 ਅਤੇ 41 ਵਲ ਦਿਵਾਉਣਾ ਚਾਹੁੰਦਾ ਹਾਂ, ਇਹ ਹਨ ਖੇਤੀਬਾੜੀ ਦੀ ਉਨਤੀ ਬਾਰੇ ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਉੱਨਤੀ ਦਾ ਸਬੰਧ ਹੈ ਇਸ ਬਾਰੇ ਜ਼ਿਮੀਂਦਾਰ ਨੂੰ ਦੋ ਚੀਜ਼ਾਂ ਬਾਰੇ ਫਸਲਾਂ ਬਾਰੇ ਸੋਚਣਾ ਪੈਂਦਾ ਹੈ । ਇਕ ਤਾਂ ਹੈ ਕਿ ਇਹ ਫਸਲ ਪਇੰਗ ਹੈ ਜਾਂ ਨਹੀਂ ਅਤੇ ਦੂਸਰੀ ਚੀਜ਼ ਹੈ ਉਸ ਦਾ ਭਵਿਖ । ਫਿਰ ਗੱਲ ਆਉਂਦੀ ਹੈ ਰਿਸਰਚ ਦੀ । ਅਜ ਦਾ ਜ਼ਮਾਨਾ ਰਿਸਰਚ ਦਾ ਹੈ । ਜਿਹੜਾ ਆਦਮੀ ਰਿਸਰਚ ਵਲ ਧਿਆਨ ਨਹੀਂ ਦਿੰਦਾ ਰਿਸਰਚ ਦੇ ਨਤੀਜਿਆਂ ਤੇ ਅਮਲ ਨਹੀਂ ਕਰਦਾ, ਉਹ ਉੱਨਤੀ ਨਹੀਂ ਕਰ ਸਕਦਾ । ਜਿਥੋਂ ਤਕ ਰਿਸਰਚ ਦਾ ਸਬੰਧ ਹੈ ਲੁਧਿਆਣਾ ਐਗਰੀਕਲਚਰਲ ਯੂਨੀਵਰਸਿਟੀ ਬੜਾ ਚੰਗਾ ਕੰਮ ਕਰ ਰਹੀਂ ਹੈ । ਉਸ ਯੂਨੀਵਰਸਿਟੀ ਨੇ ਫਾਰਮ ਮੈਨੇਜਮੈਂਟ ਦੇ ਬਾਰੇ ਇਕ ਵਰਕ ਪਬਲਿਸ਼ ਕੀਤਾ ਹੈ, ਜੋ 2000 ਸਫੇ ਦੇ ਵੌਲਿਊਮ ਦਾ ਹੈ । ਇਸ ਵਿਚ ਉਨ੍ਹਾਂ ਨੇ ਦਸਿਆ ਹੈ ਕਿ 1967-68 ਵਿਚ ਇਕ ਹੈਕਟਰ ਤੇ ਖੇਤੀ ਦਾ ਖਰਚ 1650 ਰੁਪਏ ਆਉਂਦਾ ਸੀ । ਅਤੇ ਹੁਣ ਜਦ ਕਿ ਮਹਿੰਗਾਈ ਵਧ ਗਈ ਹੈ,ਕਿਸਾਨਾਂ ਵਿਚ ਨਵੀਂ ਟੈਂਡੇਂਸੀ ਕੰਬਾਇਨਾਂ ਦੀ ਆ ਗਈ ਹੈ, ਇਹ ਖਰਚ 1800 ਪਰ ਹੈਕਟਰ ਤਕ ਜਾ ਪੁਜਾ ਹੈ । ਇਥੇ ਲੈਂਡ ਸੀਲਿੰਗ ਬਾਰੇ ਬੜੀਆਂ ਗੱਲਾਂ ਕੀਤੀਆਂ ਗਈਆਂ ਹਨ, ਬੜੇ ਬਿਆਨ ਦਿਤੇ ਗਏ ਹਨ, ਇਥੇ ਵੀ ਅਤੇ ਬਾਹਰ ਵੀ ਹਰ ਆਦਮੀ ਇਸ ਦੀ ਚਰਚਾ ਕਰ ਰਿਹਾ ਹੈ । ਰੰਧਾਵਾ ਸਹਿਬ ਨੇ ਵੀ 29 ਤਰੀਕ ਦੇ ਅਖਬਾਰ ਵਿਚ ਇਸ ਬਾਰੇ ਇਕ ਆਰਟੀਕਲ ਲਿਖਿਆ ਹੈ । ਪਰ ਹੁਣ ਪਤਾ ਲਗਾ ਹੈ ਕਿ ਸਰਕਾਰ ਇਹ ਨਹੀਂ ਚਾਹੁੰਦੀ ਕਿ ਲੁਧਿਆਣੇ ਦੀ ਯੂਨੀਵਰਸਿਟੀ ਦੀਆਂ ਫਾਈਡਿੰਗਜ਼ ਲੋਕਾਂ ਨੂੰ ਪਤਾ ਲਗਣ । ਪਿਛਲੇ ਦਿਨੀਂ ਮੈਂ ਲੁਧਿਆਣੇ ਵਿਚ ਯੂਨੀਵਰਸਿਟੀ ਵਿਚੋਂ ਇਨਫਰਮੇਸ਼ਨ ਲੈਣ ਲਈ ਗਿਆ ਤਾਂ ਡੀਨ ਨੇ, ਵੀ. ਸੀ.; ਨੇ ਲਾਇਬਰੇਰੀਅਨ ਨੇ ਅਤੇ ਪ੍ਰੈਸ ਅਫਸਰ ਨੇ ਮੈਨੂੰ ਚਾਹ ਵੀ ਪਿਆਈ ਕੋਕਾ ਕੋਲਾ ਵੀ ਪੁਛਿਆ ਪਰ ਇਹ ਕਿਹਾ ਕਿ ਸਰਕਾਰ ਇਹ ਪਸੰਦ ਨਹੀਂ ਕਰਦੀ ਕਿ ਅਸੀਂ ਕੋਈ ਇਨਫਰਮੇਸ਼ਨ ਲੀਕ ਆਊਟ ਕਰੀਏ । ਸਰਕਾਰ ਨੂੰ ਇਹ

ਘਟੀਆਂ ਹਰਕਤਾਂ ਸੋਭਦੀਆਂ ਨਹੀਂ ਹਨ । ਫਿਰ ਵੀ ਮੇਰੇ ਕੋਲ ਇਹ ਇਕ ਪੈਂਫਲਿਟ ਹੈ । "ਸਟੱਡੀ ਆਨ ਇਕਨਾਮਿਕ ਫਾਰਮ ਮੈਨੇਜਮੈਂਟ ਇਸ ਦੇ ਟੇਬਲ 3 ਵਿਚ ਲਿਖਿਆ ਹੈ ਕਿ 1967–68 ਵਿਚ ਮਾਰਕੀਟਿੰਗ ਸਰਪਲਸ ਭਾਵ ਕਿ ਜਿਹੜਾ ਅਨਾਜ ਕਿਸਾਨ ਨੂੰ ਆਪਣੀਆਂ ਜ਼ਰੂਰਤਾਂ ਤੋਂ ਬਚ ਜਾਂਦਾ ਹੈ ਅਤੇ ਮੰਡੀ ਵਿਚ ਵਿਕਣ ਲਈ ਆਉਂਦਾ ਹੈ, ਉਹ 14.17% ਹੈ, ਇਸ ਦੀ ਕੀਮਤ 1,050 ਰੁਪਏ ਬਣਦੀ ਹੈ । ਹੁਣ ਖਰਚ ਆਉਂਦਾ ਹੈ 1,650 ਰੁਪਏ ਅਤੇ ਆਮਦਨ ਹੈ 1050 ਰੁਪਏ ਹਰ ਹੈਕਟਰ ਪਿਛੇ ਕਿਸਾਨ ਨੂੰ 500 ਰੁਪਏ ਦਾ ਘਾਟਾ ਪੈਂਦਾ ਹੈ । ਫਿਰ ਇਸ ਵਿਚ ਲਗਾਨ ਦੀ ਰਕਮ ਸ਼ਾਮਲ ਨਹੀਂ, ਮੈਨੇਜਮੈਂਟ ਦੀ ਰਕਮ ਸ਼ਾਮਲ ਨਹੀ ਅਤੇ ਹੋਰ ਅਜਿਹੇ ਕਈ ਖਰਚ ਸ਼ਾਮਲ ਨਹੀਂ, ਜਿਹੜੇ ਕਿ ਕਿਸਾਨ ਨੂੰ ਕਿਤੋਂ ਬਾਹਰੋਂ ਨਹੀਂ ਖਰੀਦਣੇ ਪੈਂਦੇ ਜਿਵੇਂ ਕਿ ਉਸ ਦੇ ਪਰਵਾਰ ਦੀ ਮਿਹਨਤ ਅਤੇ ਸਟੋਰੇਜ ਦੇ ਖਰਚ ਆਦਿ। ਫਿਰ ਇਸ ਸਰਕਾਰ ਨੇ ਕਣਕ ਦੀ ਕੀਮਤ 75 ਰੁਪਏ ਫਿਕਸ ਕੀਤੀ ਹੈ ਜਦੋਂ ਕਿ ਪਿਛਲੇ ਤਿੰਨ ਸਾਲਾਂ ਵਿਚ ਮਹਿੰਗਾਈ ਵਧ ਜਾਣ ਕਰਕੇ ਇਹ ਘਟੋ ਘਟ 85 ਰੁਪਏ ਹੋਣੀ ਚਾਹੀਦੀ ਸੀ । ਇਹ ਯੂਨੀਵਰਸਿਟੀ ਰਿਸਰਚ ਕਰ ਰਹੀ ਹੈ ਪਰ ਮੈਨੂੰ ਸਮਝ ਨਹੀਂ ਆਉਂਦੀ ਕਿ ਜੇ ਸਰਕਾਰ ਨੇ ਇਸ ਰਿਸਰਚ ਨੂੰ ਸਾਹਮਣੇ ਰਖ ਕੇ ਪਾਲਿਸੀਆਂ ਨਹੀਂ ਬਣਾਉਣੀਆਂ ਜਾਂ ਕਿਸੇ ਹੋਰ ਨੂੰ ਇਹ ਰਿਸਰਚ ਨਹੀਂ ਦਸਣ ਦੇਣੀ ਤਾਂ ਇਸ ਰਿਸਰਚ ਦਾ ਫਾਇਦਾ ਕੀ ਹੈ । ਫਿਰ ਸੀਲਿੰਗ ਉਪਰ 4–5 ਥੀਸਿਸ ਵੀ ਲਿਖੇ ਗਏ ਹਨ ਪਰ ਸਰਕਾਰ ਉਨ੍ਹਾਂ ਵਲ ਵੀ ਕੋਈ ਧਿਆਨ ਨਹੀਂ ਦਿੰਦੀ । ਸੀਲਿੰਗ ਕਰਨ ਲਗੇ ਵੀ 3 ਚੀਜ਼ਾਂ ਦਾ ਧਿਆਨ ਰਖਣਾ ਪਏਗਾ ।

(1) ਇਕਨਾਮਿਕ ਡਿਸਪੈਰਟੀ (2) ਇਕਨਾਮਿਕ ਐਫੀਸੈਂਸ਼ੀ ਆਫ ਐਗਰੇਰੀਅਨ ਅਤੇ (3) ਸੋਸ਼ਲ ਜਸਟਿਸ ਐਂਡ ਇਮਪਲਾਇਮੈਂਟ ਆਫ ਫਾਰਮ ਲੇਬਰ । ਇਸ ਦੇ ਨਾਲ ਹੀ ਹੋਲਡਿੰਗ ਫਿਕਸ ਕਰਨ ਲਗਿਆਂ ਵੀ 3 ਗੱਲਾਂ ਦਾ ਧਿਆਨ ਰਖਣਾ ਪਏਗਾ । (1) ਐਵਰੇਜ ਯੀਲਡ, (2) ਮਾਰਕਿਟਿੰਗ ਸਰਪਲਸ ਅਤੇ (3) ਇੰਮਪਲਾਇਮੈਂਟ ਵਧ ਹੈ ਜਾਂ ਘਟ । ਮੇਰੇ ਕੋਲ ਕੁਝ ਆਂਕੜੇ ਹਨ ਐਗਰੀਕਲਚਰ ਯੂਨੀਵਰਸਿਟੀ ਦੇ 10 ਏਕੜ ਅਤੇ 30 ਏਕੜ ਦੀ ਹੋਲਡਿੰਗ ਦੇ । ਉਨ੍ਹਾਂ ਨੇ ਤਾਂ 5, 7 ਅਤੇ ਇਸ ਤਰ੍ਹਾਂ ਹੋਰ ਹੋਲਡਿੰਗਜ਼ ਵੀ ਲਈਆਂ ਹਨ ਪਰ ਮੈਂ ਸਿਰਫ ਇਹ ਦੋ ਹੀ ਲੈਂਦਾ ਹਾਂ । ਇਸ ਦੇ ਮੁਤਾਬਕ 10 ਏਕੜ ਅਤੇ 30 ਏਕੜ ਦੀਆਂ ਹੋਲਡਿੰਗਜ਼ ਦੀ ਯੀਲਡਿੰਗ ਇਸ ਤਰ੍ਹਾਂ ਹੈ :–

| ਸਾਲ | 10 ਏਕੜ | 30 ਏਕੜ |
|---|---|---|
| 1967–68 | 22.36 | 26.52 |
| 1968-69 | 20.10 | 23.04 |
| 1969–70 | 20.57 | 25.23 |
| ਅਤੇ ਤਿੰਨ ਸਾਲਾਂ ਦੀ ਐਵਰੇਜ | 21.02 | 24.29 |

ਇਹ ਕਣਕ, ਕਪਾਹ ਅਮਰੀਕਨ ਅਤੇ ਦੇਸੀ ਕਪਾਹ ਦੋਵੇਂ, ਮੱਕੀ ਅਤੇ ਮੈਕਸੀਕਨ ਬਾਰੇ ਵੀ ਹੈ । ਮਕਸੀਕਨ ਦੀ ਐਵਰੇਜ 3 ਸਾਲਾਂ ਦੀ 10 ਏਕੜ ਦੀ ਹੋਲਡਿੰਗ ਵਿਚ 10.84 ਹੈ ਜਦੋਂ ਕਿ 30 ਏਕੜ ਦੀ ਹੋਲਡਿੰਗ ਵਿਚ 14.33 ਹੈ । ਇਸੇ ਤਰ੍ਹਾਂ ਮੇਜ਼ ਦੀ ਐਵਰੇਜ 3 ਸਾਲਾਂ ਦੀ 10 ਏਕੜ ਦੀ ਹੋਲਡਿੰਗ ਵਿਚ 5.06 ਅਤੇ 30 ਏਕੜ ਵਿਚ 7.73 ਹੈ ।

[ਸਰਦਾਰ ਹਰਬੰਸ ਸਿੰਘ ਜਲਾਲ]

ਭਾਵ ਇਹ ਕਿ 30 ਏਕੜ ਦੀ ਹੋਲਡਿੰਗ ਦੀ ਪੈਦਾਵਾਰ 10 ਏਕੜ ਦੀ ਹੋਲਡਿੰਗ ਨਾਲੋਂ ਸਵਾਈ ਹੈ । ਫਿਰ ਲੇਬਰ ਦੀ ਗੱਲ ਲਓ । 10 ਏਕੜ ਵਿਚ ਕਿਸਾਨ ਨੂੰ 103 ਮੈਨੂਅਲ ਲੇਬਰ ਦੀਆਂ ਦਿਹਾੜੀਆਂ ਲਗਾਉਣੀਆਂ ਪੈਂਦੀਆਂ ਹਨ ਜਦੋਂ ਕਿ 30 ਏਕੜ ਵਿਚ ਸਿਰਫ 83 । ਫਿਰ ਇਸ ਯੂਨੀਵਰਸਿਟੀ ਦੀ ਜੋ ਰਿਪੋਰਟ ਹੈ ਇਸ ਬਾਰੇ ਉਹ ਨਹੀਂ ਮਿਲ ਸਕੀ ਕਿਉਂਕਿ ਇਥੋਂ ਟੈਲੀਫੂਨ ਹੋ ਗਿਆ ਸੀ ਪਰ ਫ਼ਿਰ ਵੀ ਮੇਰੇ ਕੋਲ ਇਕ ਪੈਂਫਲਿਟ ਹੈ ਮੈਂ ਇਸ ਵਿਚੋਂ ਪੜ੍ਹ ਕੇ ਸੁਣਾਉਂਦਾ ਹਾਂ ਕਿ ਹੋਲਡਿੰਗ 10 ਏਕੜ ਦੀ ਹੋਣੀ ਚਾਹੀਦੀ ਹੈ ਜਾਂ 20 ਏਕੜ ਦੀ ਜਾਂ 30 ਏਕੜ ਦੀ । ਚੰਗਾ ਹੈ ਕਿ ਇਹ ਮੈਂ ਇਸੇ ਤਰ੍ਹਾਂ ਹੀ ਪੜ੍ਹ ਕੇ ਹਾਊਸ ਵਿਚ ਸੁਣਾ ਦਿਆਂ :

In the case of farms of five acres and below, 65 per cent holdings had no marketed surplus.

ਜੇ 5 ਏਕੜ ਜ਼ਮੀਨ ਹੋਵੇ ਤਾਂ 65% ਕੇਸਿਜ਼ ਵਿਚ ਸਰਪਲਸ ਪੈਦਾਵਾਰ ਹੁੰਦੀ ਹੀ ਨਹੀਂ ਹੈ ।

Farms below six hectares have a clear disadvantage that their marketed surplus is invariably below average. Farms between six to nine hectares remain marginally below average. It is only above *9* hectares that clear advantage starts emerging.

ਜੇ ਅਜੇ ਵੀ ਯਕੀਨ ਨਹੀਂ ਆਉਂਦਾ ਤਾਂ ਮੈਂ ਇਕਨਾਮਿਕ ਐਫੇਸੈਸ਼ੀ ਦੀ ਰਿਪੋਰਟ ਪੜ੍ਹ ਦਿੰਦਾ ਹਾਂ :—

9-14 hectares or around average of 12 hectares (30 acres) seems to be the most efficient size. If the national objectives are that of increasing agricultural production and surpluses from agriculture, a set of policy incentives and dis-incentives as well as socio-economic frame work needs to be provided to encourage medium sized farms of the dimensions around 12 hectares or 30 acres of irrigated productive land.

ਇਸ ਤੋਂ ਅਗੇ ਜੋ ਹੋਰ ਜ਼ਮੀਨ ਵੰਡਣ ਦੀ ਗੱਲ ਕਰਦੇ ਹਨ ਉਸ ਬਾਰੇ ਕਿਹਾ ਗਿਆ ਹੈ ਕਿ :—

Further split of the land assets into smaller sized holdings tells upon the economic efficiency by way of reduced production and marketed surplus per unit of land. To reduce the ceilings below this limit might achieve some political and social objectives but will not be consistent with the objectives of economic efficiency.

ਇਸ ਲਈ ਮੈਂ ਸਮਝਦਾ ਹਾਂ ਕਿ ਬਦਲਾ ਲਊ ਕਾਰਵਾਈ ਕਰਕੇ ਜ਼ਮੀਨ ਵੰਡਣੀ ਹੈ ਤਾਂ ਵਖਰੀ ਗੱਲ ਹੈ । ਜੇ ਇੰਤਕਾਮ ਇਸ ਗੱਲ ਦਾ ਲੈਣਾ ਚਾਹੁੰਦੇ ਹੋ ਕਿ ਤੁਹਾਡੇ ਖਿਆਲ ਵਿਚ ਜ਼ਿਮੀਦਾਰਾਂ ਨੇ ਤੁਹਾਨੂੰ ਘਟ ਵੋਟਾਂ ਪਾਈਆਂ ਹਨ ਤਾਂ ਉਨ੍ਹਾਂ ਨੂੰ ਸਜ਼ਾ ਦੇਣਾ ਚਾਹੁੰਦੇ ਹੋ ਤਾਂ ਵਖਰੀ ਗੱਲ ਹੈ । ਨਹੀਂ ਤਾਂ ਯੂਨੀਵਰਸਿਟੀ ਦੀ ਰਿਸਰਚ ਇਸ ਬਾਰੇ ਜੋ ਕੁਝ ਕਹਿੰਦੀ ਹੈ ਉਸ ਬਾਰੇ ਧਿਆਨ ਦਿਉ । ਡਿਪਟੀ ਸਪੀਕਰ ਸਾਹਿਬ, ਮੈਨੂੰ ਦੁਖ ਹੈ ਕਿ ਲੁਧਿਆਣੇ ਦੀ ਯੂਨੀਵਰਸਿਟੀ ਜਿਸ ਨੂੰ ਕਿ ਸਾਰੀ ਦੁਨੀਆਂ ਦੇ ਲੋਕ ਚਾਨਣ ਦਾ ਚਿੰਨ੍ਹ ਮੰਨਦੇ ਹਨ ਚਾਨਣ ਹਾਸਲ ਕਰਨ ਲਈ ਆਉਂਦੇ ਹਨ, ਉਸ ਦਾ ਚਾਨਣ ਇਹ ਸਾਡੀ ਸਰਕਾਰ ਕੰਸੀਲ ਕਰ ਕੇ ਰਖਣਾ ਚਾਹੁੰਦੀ ਹੈ ।

ਜਿਥੋਂ ਤਕ ਜਾਪਾਨ ਦਾ ਤਜਰਬਾ ਹੈ ਉਥੇ ਤਰੱਕੀ ਦਾ ਕਾਰਨ ਇਹ ਹੈ ਕਿ ਉਥੇ ਸਸਤੀਆਂ ਖਾਦਾਂ, ਸਸਤੇ ਟ੍ਰੈਕਟਰ, ਸਸਤੇ ਇੰਜਣ ਅਤੇ ਹੋਰ ਚੀਜ਼ਾਂ ਗੌਰਮੈਂਟ ਆਪਣੇ ਵਲੋਂ ਸਬਸੀਡਾਈਜ਼ਡ ਕਰਕੇ ਦਿੰਦੀ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ ਮੈਂ ਹੋਰ ਬਹੁਤਾ ਟਾਈਮ ਨਹੀਂ ਲੈਣਾ ਚਾਹੁੰਦਾ। ਸਾਡੀ ਪਾਰਟੀ ਦਾ ਟਾਈਮ ਹਾਲੇ ਬਾਕੀ ਰਹਿੰਦਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸਮਾਜਵਾਦ ਦੇ ਨਾਂ ਹੇਠ ਮੌਜੂਦਾ ਪਾਰਟੀ ਫਰਾਡਵਾਦ ਲਿਆ ਰਹੀ ਹੈ। (ਵਿਘਨ) ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਸਟੈਂਡਰਡ ਏਕੜ ਦੀ ਡੈਫੀਨੀਸ਼ਨ 1947 ਤੋਂ ਸਰਦਾਰ ਤਰਲੋਕ ਸਿੰਘ ਤੋਂ ਲੈ ਕੇ ਮੰਨੀ ਜਾ ਚੁਕੀ ਹੈ ਅਤੇ ਮੰਨੀ ਆਉਂਦੀ ਰਹੀ ਹੈ। ਇਹ ਨਵੀਂ ਡੈਫੀਨੀਸ਼ਨ ਜਿਵੇਂ ਕਿ ਅਖਬਾਰਾਂ ਵਿਚ ਪੜ੍ਹਿਆ ਹੈ ਇਹ ਮਿਹਨਤੀ ਕਿਸਾਨ ਅਤੇ ਮਜ਼ਦੂਰਾਂ ਨਾਲ ਨਿਰੋਲ ਧਕਾ ਹੈ ਅਤੇ ਸਖਤ ਮਿਹਨਤ ਕਰਨ ਦੀ ਉਨ੍ਹਾਂ ਨੂੰ ਇਹ ਸਜ਼ਾ ਹੈ। (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਆਨ ਏ ਪੁਆਇੰਟ ਆਫ਼ ਆਰਡਰ। ਡਿਪਟੀ ਸਪੀਕਰ ਸਾਹਿਬ ਇਹ ਜਿਹੜਾ ਇਨ੍ਹਾਂ ਨੇ ਫਰਾਡਵਾਦ ਕਿਹਾ ਹੈ ਇਹ ਗਲਤ ਗੱਲ ਹੈ। ਇਹ ਸਮਾਜਵਾਦ ਸਹੀ ਹੈ ਅਤੇ ਹਰ ਤਰ੍ਹਾਂ ਨਾਲ ਸਹੀ ਹੈ। ਇਹ ਮੈਨੀਫੈਸਟੋ ਵਿਚ ਹੈ ਅਤੇ ਲੋਕਾਂ ਨੂੰ ਇਸ ਤੇ ਵਿਸ਼ਵਾਸ ਹੈ। ਇਹ ਠੀਕ ਗੱਲ ਹੈ। (ਸ਼ੋਰ) (ਵਿਘਨ)

**Mr. Deputy Speaker**: Please resume your seat.

**ਸਰਦਾਰ ਕਰਨੈਲ ਸਿੰਘ ਮਰਹੜ੍ਹੀ** : ਇਥੇ ਸ਼ਰਾਬ-ਵਾਦ ਵੀ ਹੈ। (ਸ਼ੋਰ) (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ**: ਜਿਥੋਂ ਤਕ ਜ਼ਮੀਨਾਂ ਦੇ ਸੁਧਾਰ ਦਾ ਤਾਲੁਕ ਹੈ, ਇਥੇ ਸਮਾਜਵਾਦ ਲਿਆਉਣ ਦਾ ਸਬੰਧ ਹੈ, ਜੇ ਤਾਂ ਇਹ ਪਾਰਟੀ ਸਹੀ ਅਰਥਾਂ ਵਿਚ ਇਹ ਕੰਮ ਕਰਨਾਂ ਚਾਹੁੰਦੀ ਹੈ। ਤਾਂ ਤੇ ਅਸੀਂ ਇਸ ਨੂੰ ਜੀ ਆਇਆਂ ਕਹਿੰਦੇ ਹਾਂ। ਮੈਂ ਹਾਉਸ ਵਿਚ ਇਲਾਨ ਕਰਦਾ ਹਾਂ ਕਿ ਜੇ ਸਰਕਾਰ ਜ਼ਮੀਨ ਹੋਲਡਿੰਗ ਦੇ ਬਾਰੇ ਸੀ. ਆਈ. ਡੀ. ਦੀ ਰਿਪੋਰਟ ਤੇ ਅਮਲ ਕਰਨ ਨੂੰ ਤਿਆਰ ਹੈ ਤਾਂ ਅਸੀਂ ਇਸ ਨਾਲ ਹੋਵਾਂਗੇ (ਵਿਘਨ) ਇਹ ਜਿਹੜੀ ਨਵੀਂ ਡੈਫੀਨੀਸ਼ਨ ਹੈ (ਵਿਘਨ) ਜੇ ਇਸ ਦੇ ਆਧਾਰ ਤੇ ਅਮਲ ਕੀਤਾ ਗਿਆ ਤਾਂ ਕਿਸਾਨ ਜਿਹੜਾ ਤਿੰਨ ਫਸਲਾਂ ਪੈਦਾ ਕਰਦਾ ਹੈ, ਦਿਨ ਰਾਤ ਮਿਹਨਤ ਕਰਦਾ ਹੈ, ਕਰਜ਼ਾ ਲੈਂਦਾ ਹੈ ਅਤੇ ਜ਼ਮੀਨ ਦੀ ਦਿਨ ਰਾਤ ਜਾਗ ਕੇ ਵਾਹੀ ਕਰਦਾਂ ਹੈ, ਉਹ ਮਾਰਿਆ ਜਾਵੇਗਾ (ਘੰਟੀ) (ਵਿਘਨ)

**ਸ੍ਰੀ ਡਿਪਟੀ ਸਪੀਕਰ** : ਟਾਈਮ ਕਾਫੀ ਹੋ ਚੁਕਾ ਹੈ, ਹੁਣ ਵਾਈਂਡ ਅੱਪ ਕਰੋ। (You have taken sufficient time, now wind up please.)

**ਸਰਦਾਰ ਹਰਬੰਸ ਸਿੰਘ ਜਲਾਲ**: ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਡੇਢ ਲਖ ਘਰਾਨੇ ਹਨ ਜਿਨ੍ਹਾਂ ਵਿਚੋਂ ਪੰਦਰਾਂ ਹਜ਼ਾਰ ਘਰਾਨੇ ਅਜਿਹੇ ਹਨ ਜਿਨ੍ਹਾਂ ਪਾਸ ਪੰਦਰਾਂ ਏਕੜ ਤੋਂ ਉਪਰ ਜ਼ਮੀਨ ਹੈ। 111 ਕਾਰਖਾਨੇਦਾਰ ਅਜਿਹੇ ਹਨ ਜਿਨ੍ਹਾਂ ਪਾਸ ਸੈਂਕੜੇ ਨਹੀਂ ਹਜ਼ਾਰਾਂ ਮਜ਼ਦੂਰ ਕੰਮ ਕਰਦੇ ਹਨ। ਇਨ੍ਹਾਂ ਕਾਰਖਾਨੇਦਾਰਾਂ ਕੋਲ 37 ਹਜ਼ਾਰ ਮਜ਼ਦੂਰ ਕੰਮ ਕਰਦੇ ਹਨ। ਮੈਨੂੰ ਅਫਸੋਸ ਹੈ ਕਿ ਸਰਕਾਰ ਇਹ 37 ਹਜ਼ਾਰ ਮਜ਼ਦੂਰਾਂ ਨੂੰ ਤਾਂ ਕੁਰਬਾਨ ਕਰਨ ਲਈ ਤਿਆਰ ਹੈ ਪਰ ਉਹ 111 ਕਾਰਖਾਨੇਦਾਰਾਂ ਨੂੰ ਹਥ ਪਾਉਣ ਲਈ ਤਿਆਰ ਨਹੀਂ। ਇਹ ਜਿਹੜੀ ਸੱਜੇ ਪੱਖੀ ਕਮਿਊਨਿਸਟ ਪਾਰਟੀ ਹੈ ਇਸ ਨੇ ਅੰਮ੍ਰਿਤਸਰ ਵਿਚੋਂ ਕਾਰਖਾਨੇਦਾਰਾਂ ਤੋਂ ਪੈਸੇ ਲਏ ਹਨ। (ਵਿਘਨ)

**Comrade Satya Pal Dang**: The allegation of the hon. Member that the Communist Party took money from any mill owner or factory owner is a patent falsehood.

ਸਰਦਾਰ ਹਰਬੰਸ ਸਿੰਘ ਜਲਾਲ : ਜਦੋਂ ਕੋਲਡ ਸਟੋਰੇਜ ਅਤੇ ਸਿਨੇਮਾਜ਼ ਨੂੰ ਨੇਸ਼ਨੇਲਾਈਜ਼ ਕਰਨਾ ਸੀ ਅਤੇ ਇਸ ਬਾਰੇ ਪੰਜਾਬ ਵਿਚ ਐਕਟ ਬਣਿਆ ਸੀ ਤਾਂ ਉਹਦੇ ਵਿਚ ਲੂਪਹੋਲਜ਼ ਰਖੇ ਗਏ ਸਨ । ਉਸ ਵੇਲੇ ਇਹੀ ਵੀਰ ਜੋ ਅਜ ਟਰੈਜ਼ਰੀ ਬੈਂਚਾਂ ਤੇ ਬੈਠੇ ਹਨ ਉਸ ਵੇਲੇ ਵੀ ਇਹੋ ਵੀਰ ਇਥੇ ਬੈਠੇ ਸਨ ਅਤੇ ਅੱਜ ਲੈਂਡ ਰਿਫਾਰਮਜ਼ ਵੇਲੇ ਵੀ ਫੇਰ ਕਿਤੇ ਇਹ ਮੇਰੇ ਵੀਰ ਅਜਿਹੇ ਲੂਪਹੋਲਜ਼ ਨਾ ਰਖ ਲੈਣ (ਵਿਘਨ)।

ਸ੍ਰੀ ਡਿਪਟੀ ਸਪੀਕਰ : ਤਸ਼ਰੀਫ ਰਖੋ । ਸਰਦਾਰ ਹਰਚੰਦ ਸਿੰਘ ਜੀ, ਦਸ ਮਿੰਟ ਲਈ ਬੋਲੋ । (Please resume your seat. Sardar Harchand Singh may please speak for ten minutes.)

ਸਰਦਾਰ ਹਰਚੰਦ ਸਿੰਘ (ਅਮਲੋਹ ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਖੇਤੀ ਬਾੜੀ ਦਾ ਮਹਿਕਮਾ ਬਹੁਤ ਮਹਤੱਤਾ ਰਖਦਾ ਹੈ । ਐਨੀ ਮਹੱਤਤਾ ਹੋਰ ਕਿਸੇ ਮਹਿਕਮੇ ਨੂੰ ਅਸੀਂ ਨਹੀਂ ਦੇ ਸਕਦੇ । ਮੇਰੇ ਆਨਰੇਬਲ ਮੈਂਬਰਾਂ ਨੇ ਇਧਰੋਂ ਅਤੇ ਉਧਰੋਂ ਅਤੇ ਇਸ ਪਾਸੇ ਤੋਂ ਵੀ ਖੇਤੀ ਬਾੜੀ ਅਤੇ ਲੈਂਡ ਰਿਫਾਰਮਜ਼ ਨੂੰ ਇਕਠਿਆਂ ਕਰ ਦਿਤਾ ਹੈ ਅਤੇ ਇਸ ਤਰ੍ਹਾਂ ਨਾਲ ਇਸ ਮਾਮਲੇ ਨੂੰ ਉਲਝਾ ਦਿਤਾ ਹੈ । (ਵਿਘਨ) ਜੋ 25 ਸਾਲ ਵਿਚ ਸਾਡੇ ਖੇਤੀ ਬਾੜੀ ਦੇ ਮਹਿਕਮੇ ਨੇ ਕੰਮ ਕੀਤਾ ਹੈ ਉਹ ਸਾਡੇ ਸਾਹਮਣੇ ਹੈ । ਚਾਹੀਦਾ ਤਾਂ ਇਹ ਸੀ ਕਿ ਅਸੀਂ ਇਨ੍ਹਾਂ ਨੂੰ ਮੁਬ ਰਕਬਾਦ ਦਿੰਦੇ । ਖੇਤੀ ਬਾੜੀ ਦੇ ਕਰਮਚਾਰੀਆਂ ਨੂੰ ਲੁਧਿਆਣਾ ਦੀ ਐਗਰੀਕਲਚਰ ਯੂਨੀਵਰਸਿਟੀ ਨੂੰ ਇਨ੍ਹਾਂ ਨੂੰ ਜਿੰਨੀ ਵੀ ਮੁਬਾਰਕਬਾਦ ਦਿੰਦੇ ਉਨੀ ਥੋੜੀ ਹੈ (ਥੰਪਿੰਗ)

ਮੇਰੇ ਦੋਸਤਾਂ ਨੇ ਸੀਡ ਫਾਰਮਾਂ ਦਾ ਜ਼ਿਕਰ ਕੀਤਾ ਕਿ ਉਥੇ ਆਮਦਨ ਘਟੀ ਹੈ । ਸੀਡ ਫਾਰਮ ਕੋਈ ਬਨੀਏ ਦੀ ਦੁਕਾਨ ਨਹੀਂ ਹੈ । ਉਥੇ ਪੈਸਾ ਬਚਾਉਣ ਦਾ ਕੰਮ ਨਹੀਂ ਹੈ । ਇਥੋਂ ਦੇ ਕਰਮਚਾਰੀ ਤਾਂ ਖੇਤੀ ਬਾੜੀ ਕਰਨ ਵਾਲਿਆਂ ਨੂੰ ਦਸਦੇ ਹਨ ਕਿ ਐਨਾਂ ਫਰਟੇਲਾਈਜ਼ਰ ਪਾਉਣਾ ਚਾਹੀਦਾ ਹੈ, ਐਨਾਂ ਪਾਣੀ ਦੇਣਾ ਚਾਹੀਦਾ ਹੈ। ਇਥੇ ਤਾਂ ਤਜਰਬੇ ਕੀਤੇ ਜਾਂਦੇ ਹਨ ਅਤੇ ਉਨ੍ਹਾਂ ਤਜਰਬਿਆਂ ਬਾਰੇ ਸਾਡੇ ਲੋਕਾਂ ਨੂੰ ਦਸਿਆ ਜਾਂਦਾ ਹੈ । ਜ਼ਿਮੀਂਦਾਰਾਂ ਨੂੰ ਦਸਿਆ ਜਾਂਦਾ ਹੈ ਕਿ ਉਹ ਇਸ ਤਰ੍ਹਾਂ ਦੇ ਕੰਮ ਕਰਨ । ਉਹ ਆਮਦਨ ਵਧਾਉਣ ਵਾਸਤੇ ਨਹੀਂ ਬਣਾਇਆ ਗਿਆ ਹੈ ਸਗੋਂ ਉਸ ਤੇ ਤਾਂ ਜੋ ਡਾਇਰੈਕਟਰ, ਜੁਆਇੰਟ ਡਾਇਰੈਕਟਰ ਅਤੇ ਡਿਪਟੀ ਡਾਇਰੈਕਟਰ ਅਤੇ ਹੋਰ ਅਫਸਰ ਇਸ ਸਬੰਧੀ ਦੌਰਾ ਕਰਦੇ ਹਨ ਇਹ ਖਰਚ ਵੀ ਉਸ ਤੇ ਪਾਇਆ ਜਾਂਦਾ ਹੈ । ਇਸ ਵਿਚ ਆਮਦਨੀ ਅਤੇ ਜਮ੍ਹਾਂ ਖਰਚ ਦਾ ਕੋਈ ਸਵਾਲ ਨਹੀਂ ਹੈ । ਸਰਦਾਰ ਗੁਰਚਰਨ ਸਿੰਘ ਜੀ ਬੋਲੇ ਹਨ। ਇਹ ਨਵੇਂ ਨਵੇਂ ਸਾਡੇ ਵਿਚ ਆਏ ਹਨ ਅਤੇ ਹੌਲੀ ਹੌਲੀ ਇਹ ਸਭ ਕੁਝ ਸਿਖ ਲੈਣਗੇ (ਵਿਘਨ) ਹਾਂ ਮੈਂ ਕਹਿ ਰਿਹਾ ਸੀ ਕਿ ਲੈਂਡ ਰਿਫਾਰਮਜ਼ ਦੇ ਮਸਲੇ ਨੂੰ ਐਗਰੀਕਲਚਰ ਦੇ ਮਹਿਕਮੇ ਵਿਚ ਖਲਤ-ਮਲਤ ਨਹੀਂ ਕਰਨਾ ਚਾਹੀਦਾ । ਮੈਂ ਤੁਹਾਨੂੰ ਦਸਦਾ ਹਾਂ ਹੁਣ ਤਕ ਇਧਰ, ਉਧਰ ਅਤੇ ਇਸ ਪਾਸੇ ਜੋ ਵੀ ਆਨਰੇਬਲ ਮੈਂਬਰ ਸਾਹਿਬਾਨ ਲੈਂਡ ਰਿਫਾਰਮਜ਼ ਤੇ ਬੋਲੇ ਹਨ ਉਹ ਆਪਣੀਆਂ ਸਪੀਚਾਂ

ਵਿਚ ਕਹਿ ਚੁਕੇ ਹਨ ਕਿ ਲੈਂਡ ਰਿਫਾਰਮਜ਼ ਹੋਣੀ ਚਾਹੀਦੀ ਹੈ । ਇਹ ਤਾਂ ਉਹੀ ਗੱਲ ਹੋਈ ਕਿ " ਏਕ ਜ਼ਰਾ ਸੀ ਬਾਤ ਕਾ ਅਫਸਾਨਾ ਬਨਾ ਡਾਲਾ" । ਜਦ ਵੀ ਵਜ਼ੀਰ ਸਾਹਿਬਾਨ ਨੂੰ ਮਿਲਣ ਜਾਓ ਜਾਂ ਗਿਆਨੀ ਜੀ ਨੂੰ ਮਿਲਣ ਜਾਓ ਤਾਂ ਇਹੀ ਜਵਾਬ ਮਿਲਦਾ ਹੈ ਕਿ ਅੰਦਰੋਂ ਕੁੰਡੀ ਲਾਈ ਲੈਂਡ ਰਿਫਾਰਮਜ਼ ਲਈ ਮੀਟਿੰਗ ਕਰ ਰਹੇ ਹਨ ਜਾਂ ਘਰੋਂ ਬਾਹਰ ਕਿਤੇ ਲੈਂਡ ਰਿਫਾਰਮਜ਼ ਲਈ ਮੀਟਿੰਗ ਅਟੈਂਡ ਕਰਨ ਲਈ ਗਏ ਹੋਏ ਹਨ । ਮੈਂ, ਡਿਪਟੀ ਸਪੀਕਰ ਸਾਹਿਬ, ਅਰਜ਼ ਕਰਨਾ ਚਾਹੁੰਦਾ ਹਾਂ ਕਿ ਲੈਂਡ ਰਿਫਾਰਮਜ਼ ਦਾ ਤਾਂ ਕੋਈ ਮਸਲਾ ਹੈ ਹੀ ਨਹੀਂ ਵੋਟਾਂ ਇਸੇ ਅਧਾਰ ਤੇ ਲੋਕਾਂ ਤੋਂ ਲਿਤੀਆਂ ਗਈਆਂ ਹਨ । ਜੋ ਕੁਝ ਕਾਂਗਰਸ ਪਾਰਲੀਮੈਂਟਰੀ ਬੋਰਡ, ਸ੍ਰੀਮਤੀ ਇੰਦਰਾ ਗਾਂਧੀ, ਸਾਨੂੰ ਹੁਕਮ ਦੇਣਗੇ (ਥੰਪਿੰਗ) ਕਿ ਐਨੇ ਏਕੜ ਦੀ ਸੀਲਿੰਗ ਹੋਣੀ ਚਾਹੀਦੀ ਹੈ ਉਹੀ ਹਰ ਕਾਂਗਰਸੀ ਐਮ. ਐਲ. ਏ. ਮੰਨੇਗਾ । ਚਾਹੇ ਕੋਈ ਜਾਗੀਰਦਾਰ ਹੈ ਚਾਹੇ ਕੋਈ ਬਿਸਵੇਦਾਰ ਹੈ ਉਹ ਬਿਨ੍ਹਾਂ ਕਿਸੇ ਭਿੰਨ- ਭੇਦ ਦੇ ਲੈਂਡ ਰਿਫਾਰਮਜ਼ ਦੇ ਮਸਲੇ ਨੂੰ ਇਮਾਨਦਾਰੀ ਨਾਲ ਮੰਨਦਾ ਹੈ । ਤੁਸੀਂ ਜਾਗੀਰਦਾਰ ਤੋਂ ਨ ਡਰੋ । ਇਨ੍ਹਾਂ ਜਾਗੀਰਦਾਰਾਂ ਨੇ ਚਾਹੇ ਉਹਨਾਂ ਕੋਲ ਦਸ ਏਕੜ ਜ਼ਮੀਨ ਵੀ ਕਿਉਂ ਨਾ ਹੋਵੇ ਉਹਨਾਂ ਨੇ ਦੋ ਸੀਰੀ ਰਖੇ ਹੋਏ ਹੁੰਦੇ ਹਨ ਅਤੇ ਉਨ੍ਹਾਂ ਤੋਂ ਕੁਤਿਆਂ ਬਿਲਿਆਂ ਵਾਂਗ ਕੰਮ ਲੈਂਦੇ ਹਨ । ਇਹ ਕੋਈ ਜ਼ਿਮੀਂਦਾਰ ਨਹੀਂ ਹਨ । ਇਹ ਸ਼ਖਸ਼ ਸ਼ਹਿਰਾਂ ਵਿਚ ਗਰੀਬਾਂ ਤੋਂ ਗੰਦ ਚੁਕਵਾਉਂਦੇ ਹਨ ਅਤੇ ਪਿੰਡਾਂ ਵਿਚ ਇਨ੍ਹਾਂ ਤੋਂ ਡੰਗਰਾਂ ਵਾਂਗ ਕੰਮ ਲੈਂਦੇ ਹਨ । ਇਹ ਚੀਜ਼ ਹੁਣ ਜ਼ਿਆਦਾ ਦਿਰ ਨਹੀਂ ਚਲ ਸਕਦੀ। ਇਹ ਢਹਿੰਦੀ ਕਲਾ ਵਿਚ ਹਨ। ਇਨ੍ਹਾਂ ਦੀ ਹੁਣ ਕੋਈ ਗੱਲ ਨਹੀਂ ਚਲ ਸਕਦੀ । ਜੇ ਗਿਆਨੀ ਜ਼ੈਲ ਸਿੰਘ ਵੀ ਇਨ੍ਹਾਂ ਨੂੰ ਬਚਾਉਣਾ ਚਾਹੇ ਤਾਂ ਇਨ੍ਹਾਂ ਨੂੰ ਨਹੀਂ ਬਚਾ ਸਕਦਾ(ਥੰਪਿੰਗ)ਦੁਨੀਆਂ ਦੀ ਕੋਈ ਤਾਕਤ ਇਸ ਰਸਤੇ ਵਿਚ ਰੁਕਾਵਟ ਨਹੀਂ ਪਾ ਸਕਦੀ ।

ਮੈਂ ਐਗਰੀਕਲਚਰ ਦੇ ਮਸਲੇ ਤੇ ਬੋਲ ਰਿਹਾ ਸੀ ਜਿੰਨੇ ਵੀ ਵਡੇ ਵਡੇ ਅਫਸਰ ਹਨ, ਡਾਇਰੈਕਟਰ, ਜੁਆਇੰਟ ਡਾਇਰੈਕਟਰ ਅਤੇ ਡਿਪਟੀ ਡਾਇਰੈਕਟਰ ਇਨ੍ਹਾਂ ਨੂੰ ਚੰਗੇ ਕੰਮ ਤੇ ਲਗਾਇਆ ਜਾਣਾ ਚਾਹੀਦਾ ਹੈ । ਐਗਰੀਕਲਚਰ ਯੂਨੀਵਰਸਿਟੀ ਵਿਚ ਜਿਹੜੇ ਮੁੰਡੇ ਟ੍ਰੇਨਿੰਗ ਲੈ ਰਹੇ ਹਨ ਇਨ੍ਹਾਂ ਨੂੰ ਟ੍ਰੇਨਿੰਗ ਤੋਂ ਬਾਅਦ ਲੋਕਾਂ ਦੇ ਭਲੇ ਵਾਸਤੇ ਲਾ ਦਿਤਾ ਜਾਣਾ ਚਾਹੀਦਾ ਹੈ ਇਹ ਜਿਹੜੇ ਵੀ ਡਾਇਰੈਕਟਰ, ਜੁਆਇੰਟ ਡਾਇਰੈਕਟਰ ਜਾਂ ਡਿਪਟੀ ਡਾਇਰੈਕਟਰ ਹਨ ਜ਼ਿਮੀਂਦਾਰਾਂ ਦੇ ਭਲੇ ਵਾਸਤੇ ਇਨ੍ਹਾਂ ਦੇ ਸੁਧਾਰ ਵਾਸਤੇ ਹਨ ।

ਪਹਿਲਾਂ ਰਾਜਿਆਂ ਦੇ ਵੇਲੇ ਅਤੇ ਅੰਗਰੇਜ਼ਾਂ ਦੇ ਵੇਲੇ ਮੰਡੀਆਂ ਵਿਚ ਜਿੰਨਾ ਅਨਾਜ਼ ਆਉਂਦਾ ਸੀ, ਉਸ ਦਾ ਤੁਹਾਨੂੰ ਪਤਾ ਹੀ ਹੈ ਪਰ ਹੁਣ ਪਟਿਆਲਾ ਇਕੱਲੇ ਵਿਚ 400 ਮੰਡੀਆਂ ਹਨ ਅਤੇ ਇਸ ਦੇ ਬਾਵਜੂਦ ਵੀ ਸ਼ਹਿਰ ਵਿਚ ਜਿਥੇ ਕਿਤੇ ਖੁੱਲ੍ਹਾ ਮੈਦਾਨ ਹੈ ਉਥੇ ਕਣਕ ਦੇ ਢੇਰ ਨਜ਼ਰ ਆਉਂਦੇ ਹਨ । (ਵਿਘਨ) ਅਜੇ ਵੀ ਜੇ ਇਹ ਕਹਿੰਦੇ ਹਨ ਕਿ ਐਗਰੀਕਲਚਰ ਡਿਪਾਰਟਮੈਂਟ ਨੇ ਕੀਤਾ ਕੁਝ ਨਹੀਂ ਤਾਂ ਕੀ ਇਨ੍ਹਾਂ (ਅਕਾਲੀ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ ) ਜਾਹਲਾਂ, ਮੂਰਖਾਂ ਨੂੰ ਦੱਸਾਂ ਕਿ ਤੁਸੀਂ ਕੀ ਕੀਤਾ । (ਵਿਘਨ) (ਸ਼ੋਰ) ਜੇ ਤੁਹਾਨੂੰ ਪਤਾ ਹੁੰਦਾ ਕਿ ਖੇਤੀ ਕਿਸ ਤਰ੍ਹਾਂ ਹੁੰਦੀ ਹੈ ਤਾਂ ਤੁਸੀਂ ਕਰਦੇ । (ਵਿਘਨ) ਤੁਹਾਨੂੰ ਕੜਾਹ ਖਾਣਿਆਂ ਨੂੰ ਕੀ ਪਤਾ ਹੈ । (ਵਿਘਨ) (ਸ਼ੋਰ) ।

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ:** ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਸ਼ਬਦ ਜਾਹਲਾਂ ਅਤੇ ਮੂਰਖਾਂ ਦੇ ਵਰਤੇ ਗਏ ਹਨ ਇਹ ਲਫਜ਼ ਅਨਪਾਰਲੀਮੈਂਟਰੀ ਹਨ। ਇਹ ਵਾਪਸ ਲੈਣੇ ਚਾਹੀਦੇ ਹਨ ।

**ਸ੍ਰੀ ਡਿਪਟੀ ਸਪੀਕਰ** : 'ਤੁਸੀਂ ਜਾਹਲਾਂ ਅਤੇ ਮੂਰਖਾਂ' ਦੇ ਸ਼ਬਦ ਵਾਪਸ ਲੈ ਲਵੋ ।
(The hon. Member may withdraw the words "Jahalan and Murkhan.)

ਸਰਦਾਰ ਹਰਚੰਦ ਸਿੰਘ : ਮੈਂ ਇਹ ਲਫ਼ਜ਼ ਵਾਪਸ ਲੈਂਦਾ ਹਾਂ । ਜਥੇਦਾਰੀ ਅਤੇ ਅਕਲ ਦੋ ਮੁਤਜ਼ਾਦ ਗੱਲਾਂ ਹਨ । (ਵਿਘਨ) ਇਹ ਠੀਕ ਹੈ ਪੰਜਾਬ ਨੇ ਬੜੀ ਤਰੱਕੀ ਕੀਤੀ ਹੈ । (ਵਿਘਨ) ਜੇ ਇਹੋ ਜਿਹੇ ਅਹਿਲਕਾਰ ਨਾ ਲਾਉਂਦੇ (ਵਿਘਨ) ਮੈਂ ਕਹਿੰਦਾ, ਹਾਂ ਕਿ ਆਉਣ ਵਾਲੇ ਸਾਲਾਂ ਵਿਚ ਕਣਕ ਦੀ ਖਰੀਦ ਵਿਚ ਬੜਾ ਭਾਰੀ ਅਸਰ ਪਵੇਗਾ ਕਿਉਂਕਿ ਕਣਕ ਬਹੁਤ ਜ਼ਿਆਦਾ ਹੋ ਗਈ ਹੈ ਜ਼ਿਮੀਂਦਾਰ ਦੀ ਕਣਕ ਖਰੀਦ ਨਹੀਂ ਹੋ ਰਹੀ । ਉਹ ਸਟੋਰਾਂ ਵਿਚ ਪਈ ਹੈ । ਇਸ ਲਈ ਜ਼ਿਮੀਦਾਰ ਨੂੰ, ਕਿਸਾਨ ਨੂੰ ਦੱਸੋ ਕਿ ਤੂੰ ਫਲਾਣੀ ਫਸਲ ਬੀਜ ਅਤੇ ਉਸ ਵਿਚੋਂ ਤੈਨੂੰ ਐਨੇ ਪੈਸੇ ਆਉਣਗੇ ਅਤੇ ਜੇ ਤੂੰ ਇਹ ਫਸਲ ਬੀਜੇਂਗਾ ਤਾਂ ਐਨੇ ਪੈਸੇ ਆਉਣਗੇ । ਇਸ ਵਾਸਤੇ ਜ਼ਰੂਰੀ ਸੀ ਕਿ ਐਗਰੀਕਲਚਰ ਮਹਿਕਮੇ ਨੂੰ ਬੜ੍ਹਾਵਾ ਦਿਤਾ ਜਾਵੇ । ਇਸ ਲਈ ਮੈਂ ਐਗਰੀਕਲਚਰ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਦੇ ਹੁੰਦਿਆਂ ਇਹ ਚੀਜ਼ ਹੋਈ ਹੈ । ਜਿਸ ਵਕਤ ਉਨ੍ਹਾਂ ਨੇ ਚਾਰਜ ਲਿਆ ਤਾਂ ਇਹ ਚੀਜ਼ ਵਜੂਦ ਵਿਚ ਆਈ । ਇਸ ਤੋਂ ਅੱਗੇ ਮੈਂ ਐਨੀਮਲ ਹਸਬੈਂਡਰੀ ਦਾ ਜ਼ਿਕਰ ਕਰਦਾ ਹਾਂ । ਇਸ ਮਹਿਕਮੇ ਵੱਲ ਵੀ ਧਿਆਨ ਦੇਣ ਦੀ ਲੋੜ ਹੈ । ਜਿਸ ਤਰ੍ਹਾਂ ਐਗਰੀਕਲਚਰ ਵੱਲ ਧਿਆਨ ਦਿਤਾ ਹੈ ਇਸੇ ਤਰ੍ਹਾਂ ਹੀ ਇਸ ਮਹਿਕਮੇ ਵੱਲ ਵੀ ਧਿਆਨ ਦੇਣ ਦੀ ਲੋੜ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਫਿਸ਼ਰੀਜ਼ ਅਤੇ ਹਾਰਟੀਕਲਚਰ ਦੇ ਮਹਿਕਮੇ ਖਤਮ ਕਰ ਦਿੱਤੇ ਹਨ। ਇਸ ਪਾਸੇ ਕਿਸੇ ਨੇ ਧਿਆਨ ਨਹੀਂ ਦਿਤਾ। ਇਸ ਲਈ ਇਨ੍ਹਾਂ ਮਹਿਕਮਿਆਂ ਵੱਲ ਧਿਆਨ ਦੇਣ ਦੀ ਲੋੜ ਹੈ । ਤਾਂਕਿ ਜਿਸ ਤਰ੍ਹਾਂ ਸਾਡੇ ਸੂਬੇ ਵਿਚ ਕਣਕ, ਕਪਾਹ ਅਤੇ ਹੋਰ ਦੂਜੀਆਂ ਫਸਲਾਂ ਇਸ ਸੂਬੇ ਵਿਚ ਬਹੁਤ ਹੋ ਰਹੀਆਂ ਹਨ ਅਤੇ ਜਿਨ੍ਹਾਂ ਦੀ ਜ਼ਰੂਰਤ ਹੈ । ਇਸੇ ਤਰ੍ਹਾਂ ਹੀ ਫਿਸ਼ਰੀਜ ਵੀ ਇਥੇ ਜ਼ਿਆਦਾ ਹੋਣ, ਜਿਨ੍ਹਾਂ ਦੀ ਕਿ ਬੜੀ ਜ਼ਰੂਰਤ ਹੈ । ਇਸ ਮਹਿਕਮੇ ਦੇ ਦੋ ਡਾਇਰੈਕਟਰ ਹਨ । ਕਦੇ ਇਕ ਡਾਇਰੈਕਟਰ ਅੱਧੀਆਂ ਕੁਰਸੀਆਂ ਖਿੱਚ ਕੇ ਉਧਰ ਲੈ ਜਾਂਦਾ ਹੈ ਅਤੇ ਕਦੇ ਦੂਜਾ ਦੂਸਰੇ ਪਾਸੇ ਲੈ ਜਾਂਦਾ ਹੈ ਪਰ ਕੰਮ ਕੋਈ ਨਹੀਂ ਕਰ ਰਿਹਾ । ਇਸ ਲਈ ਮੈਂ ਕਹਾਂਗਾ ਕਿ ਡਾਇਰੈਕਟਰ ਇਕ ਹੀ ਰਖੋ । ਅਤੇ ਜਿਹੜਾ ਮਿਲਕੇ ਕੰਮ ਨਹੀਂ ਕਰਦਾ ਉਸ ਨੂੰ ਬਾਹਰ ਕੱਢੋ ਇਸ ਲਈ ਇਨ੍ਹਾਂ ਦੋ ਮਹਿਕਮਿਆਂ ਦਾ ਸੁਧਾਰ ਹੋਣਾ ਚਾਹੀਦਾ ਹੈ ।

ਦੂਸਰੀ ਚੀਜ਼ ਮੈਂ ਕਹਿਣੀ ਚਾਹੁੰਦਾ ਹਾਂ ਕਿ ਖੇਤੀ ਕਿਸਾਨ ਦੀ ਜ਼ਿੰਦਗੀ ਦਾ ਦਾਰੋਮਦਾਰ ਹੈ । ਪੰਜਾਬ ਖੇਤੀ ਬਾੜੀ ਦਾ ਸੂਬਾ ਹੈ । ਇਸ ਸਬੰਧ ਵਿਚ ਕਈ ਗੱਲਾਂ ਕਹੀਆਂ ਗਈਆਂ । ਇਕ ਸਾਈਲ ਕਨਜ਼ਰਵੇਸ਼ਨ ਦਾ ਡਿਪਾਰਟਮੈਂਟ ਹੈ। ਇਸ ਡਿਪਾਰਟਮੈਂਟ ਵਲੋਂ 25% ਸਬਸਿਡੀ ਗਰਾਂਟ ਦਿਤੀ ਜਾਂਦੀ ਸੀ ਪਰ ਉਹ ਹੁਣ ਬਿਲਕੁਲ ਬੰਦ ਹੋ ਗਈ ਹੈ । ਕੀ ਜ਼ਮੀਨਾਂ ਰੀਕਲੇਮ ਹੋ ਗਈਆਂ ਹਨ ? ਇਸ ਪਾਸੇ ਖਾਸ ਧਿਆਨ ਦੇਣਾ ਚਾਹੀਦਾ ਹੈ । 10 ਏਕੜ ਤੋਂ ਥਲੇ ਜਿਸ ਦੀ ਜ਼ਮੀਨ ਹੈ ਉਸ ਵਾਸਤੇ ਸਾਰਾ ਜ਼ੋਰ ਲਾ ਦਿਓ ਅਤੇ 10 ਏਕੜ ਤੋਂ ਉਪਰ ਜਿਸ ਦੀ ਜ਼ਮੀਨ ਹੈ ਉਸ ਦੀ ਕੋਈ ਨਾ ਸੁਣੋ । ਨਾ ਹੀ ਉਸ ਨੂੰ ਕਰਜ਼ੇ ਦਿਉ, ਉਸ ਨੂੰ ਕੋਈ ਲੋਨ ਨਾ ਦਿਓ ਨਾ ਹੀ ਉਸ ਨੂੰ ਕੋਈ ਗਰਾਂਟ ਦਿਓ । ਉਸ ਨੂੰ ਕੋਈ ਸਬਸਿਡੀ ਨਾ ਦਿਤੀ ਜਾਵੇ । 10 ਏਕੜ ਤੋਂ ਥਲੇ ਜਿਨ੍ਹਾਂ ਦੀ ਜ਼ਮੀਨ ਹੈ ਉਨ੍ਹਾਂ ਦੀ ਪੂਰੀ ਮੱਦਦ ਕਰੋ ਜਿਸ ਦਾ ਸਾਰਾ ਟੱਬਰ ਦਿਨ ਰਾਤ ਲੱਗ ਕੇ ਮਿਹਨਤ ਕਰਦਾ ਹੈ । ਜਿਹੜਾ ਕਿ ਹਲ ਦੀ ਜੰਬੀ ਫੜਦਾ ਹੈ ਅਤੇ ਸਾਰਾ ਦਿਨ ਅਤੇ ਰਾਤ ਮਿਹਨਤ ਕਰਦਾ ਹੈ । (ਵਿਘਨ) ਮੈਂ ਪੁੱਛਦਾ ਹਾਂ ਕਿ ਬਾਦਲ ਸਾਹਿਬ ਕਿਉਂ ਨਹੀਂ

ਅੱਜ ਕੱਲ ਸੈਸ਼ਨ ਵਿਚ ਆ ਰਹੇ ਜਦ ਕਿ ਲੈਂਡ ਰੀਫਾਰਮ ਦਾ ਮਸਲਾ ਚਲ ਰਿਹਾ ਹੈ। ਸਭ ਤੋਂ ਪਹਿਲਾਂ, ਡਿਪਟੀ ਸਪੀਕਰ ਸਾਹਿਬ, ਗੁਰੂ ਗੋਬਿੰਦ ਸਿੰਘ ਨੇ ਕਿਹਾ 'ਵੰਡ ਕੇ ਛਕਣਾ, ਦੇਗ ਚਲਾਉਣੀ ਤੇ ਤੇਗ ਵਾਹੁਣੀ'। ਤੁਸੀਂ ਤਾਂ ਵੰਡ ਕੇ ਛਕਣਾ ਸੀ ਪਰ ਤੁਹਾਨੂੰ ਉਹ ਕਰਨਾ ਨਹੀਂ ਆਇਆ ਅਤੇ ਹੁਣ ਜ਼ਿਮੀਦਾਰਾਂ ਮਗਰ ਰੌਂਦੇ ਹੋ। (ਵਿਘਨ) ਹੁਣ ਤੁਸੀਂ ਜ਼ਿਮੀਂਦਾਰਾਂ ਨੂੰ ਬਚਾ ਨਹੀਂ ਸਕਦੇ। (ਘੰਟੀ) ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਮਹਿਕਮੇ ਵੱਲ ਧਿਆਨ ਦਿਤਾਂ ਜਾਵੇ। ਜਿਸ ਤਰ੍ਹਾਂ ਕਿਹਾ ਜਾਂਦਾ ਹੈ ਕਿ

'ਸਾਡੇ ਟਾਂਗੇ ਨੇ ਅੱਗੇ ਲੰਘ ਜਾਣਾ'....

ਸੋ ਟਾਂਗੇ ਨੇ ਨਹੀਂ ਤਾਂ ਟਿਬ ਜਾਣਾ ਹੈ, ਇਸ ਲਈ ਮੈਂ ਸੀ. ਐਮ. ਸਾਹਿਬ ਨੂੰ ਕਹਾਂਗਾ ਕਿ ਲੈਂਡ ਰੀਫਾਰਮ ਦਾ ਬਿਲ ਜਲਦੀ ਲਿਆਓ। ਕਦੇ ਇਹ ਕਹਿੰਦੇ ਹਨ ਕਿ ਅਸੈਂਬਲੀ 9 ਤਾਰੀਕ ਤੱਕ ਹੈ ਅਤੇ ਕਦੇ ਕਹਿੰਦੇ ਹਨ ਕਿ 13 ਤਰੀਕ ਤੱਕ ਚਲੇਗੀ ਅਤੇ ਇਹ ਬਿਲ ਲਿਆਵਾਂਗੇ ਪਰ ਇਹ ਬਿਲ ਆ ਨਹੀਂ ਰਿਹਾ। ਸੋ ਲੋਕਾਂ ਨੇ ਇਸ ਨੂੰ ਜ਼ਿਆਦਾ ਦੇਰ ਤੱਕ ਬਰਦਾਸ਼ਤ ਨਹੀਂ ਕਰਨਾ ਕਿ ਤੁਸੀਂ ਇਸ ਚੀਜ਼ ਨੂੰ ਟਾਲ ਹੀ ਦਿਓ। (ਵਿਘਨ) ਲੈਂਡ ਰੀਫਾਰਮ ਦਾ ਮਸਲਾ ਹਰੀਜਨਾਂ ਦੇ ਨਾਲ ਸਬੰਧਤ ਹੈ। ਕਿਉਂ ਸਬੰਧਤ ਹੈ ? ਇਹ ਮੈਂ ਦੱਸਦਾ ਹਾਂ ਜਿਹੜੇ ਖੇਤੀ ਕਰਨਗੇ ਜ਼ਮੀਨਾਂ ਉਨ੍ਹਾਂ ਨੂੰ ਹੀ ਮਿਲਣਗੀਆਂ ਹੋਰ ਕਿਸੇ ਨੂੰ ਨਹੀਂ ਮਿਲਣੀਆਂ। ਆਜ਼ਾਦੀ ਮਿਲਿਆਂ 25 ਸਾਲ ਹੋ ਗਏ ਹਨ ਪਰ ਅਮੀਰ ਬਹੁਤ ਅਮੀਰ ਹੋ ਗਏ ਹਨ ਅਤੇ ਗਰੀਬ ਬਹੁਤ ਗਰੀਬ ਹੋ ਗਏ ਹਨ। (ਘੰਟੀ) ਇਸ ਕਰਕੇ ਗਰੀਬ ਜਿਹੜੇ ਹਨ, ਜਿਨ੍ਹਾਂ ਨੂੰ ਜਾਗੀਰਦਾਰਾਂ ਨੇ ਡੰਗਰਾਂ ਵਾਂਗ ਨੌਕਰ ਰੱਖਿਆ, ਉਨ੍ਹਾਂ ਸਾਰਿਆਂ ਜਾਗੀਰਦਾਰਾਂ ਦੀਆਂ ਜ਼ਮੀਨਾਂ ਲੈ ਕੇ ਜਿਹੜੇ ਆਪ ਹਲ ਵਾਹ ਕੇ ਖੇਤੀ ਕਰਨ, ਉਨ੍ਹਾਂ ਨੂੰ ਜ਼ਮੀਨਾਂ ਦੇਣੀਆਂ ਚਾਹੀਦੀਆਂ ਹਨ। (ਤਾੜੀਆਂ)

**ਚੌਧਰੀ ਜਗਤ ਰਾਮ** (ਬੰਗਾ ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਸ਼ੁਕਰੀਆ, ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ 5 ਮਿੰਟ ਵਿਚ ਖਤਮ ਕਰੋ। (Please finish within 5 minutes.)

**ਚੌਧਰੀ ਜਗਤ ਰਾਮ** : ਠੀਕ ਹੈ ਸਾਡੀ ਪਾਰਟੀ ਨੇ ਬਹੁਤ ਟਾਈਮ ਲੈ ਲਿਆ ਹੈ। ਮੈਂ 5 ਮਿੰਟ ਵਿਚ ਹੀ ਖਤਮ ਕਰਾਂਗਾ। ਪਰ ਡਿਪਟੀ ਸਪੀਕਰ ਸਾਹਿਬ, ਇਕ ਮਿਸਾਲ ਹੈ ਕਿ ਜਦ ਕੋਈ ਸਬਜ਼ੀ ਵਾਲਾ ਆਉਂਦਾ ਹੈ ਤਾਂ ਚੰਗੀ ਚੰਗੀ ਸਬਜ਼ੀ ਪਹਿਲਾਂ ਬੁਢੀਆਂ ਲੈ ਲੈਂਦੀਆਂ ਹਨ ਅਤੇ ਰੈਂਦ ਖੂੰਦ (ਬਚੀ ਖੁਚੀ) ਜੋ ਹੁੰਦੀ ਹੈ ਉਹ ਸਾਡੇ ਵਰਗੇ ਜਿਹੜੇ ਪਿੱਛੇ ਰਹਿ ਜਾਂਦੇ ਹਨ ਉਨ੍ਹਾਂ ਨੂੰ ਮਿਲਦੀ ਹੈ। ਸੋ ਇਸੇ ਤਰ੍ਹਾਂ ਇਹ ਜਿਹੜੇ ਮੈਨੂੰ 5 ਮਿੰਟ ਮਿਲੇ ਹਨ ਮੈਂ ਇਨ੍ਹਾਂ ਪੰਜ ਮਿੰਟਾਂ ਵਿਚ ਹੀ ਖਤਮ ਕਰ ਦਿਆਂਗਾ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਖੇਤੀ-ਬਾੜੀ ਦਾ ਮਸਲਾ ਹੈ ਤੁਹਾਨੂੰ ਪਤਾ ਹੋਵੇਗਾ ਕਿ ਜਦੋਂ ਸਾਡੇ ਦੇਸ਼ ਦੀ ਵੰਡ ਨਹੀਂ ਸੀ ਹੋਈ, ਪਾਕਿਸਤਾਨ ਨਹੀਂ ਸੀ ਬਣਿਆ ਭਾਵ ਕਿ 1947 ਤੋਂ ਪਹਿਲਾਂ, ਉਦੋਂ ਸਾਡੇ ਜਿਹੜੇ ਜ਼ਿਮੀਂਦਾਰ ਭਰਾ ਸਨ ਉਨ੍ਹਾਂ ਨੂੰ ਜ਼ਮੀਨਾਂ ਪਾਕਿਸਤਾਨ ਵਿਚ ਮਿੰਟਗੁਮਰੀ, ਬਹਾਵਲਪੁਰ ਆਦਿ ਵਿਚ ਮਿਲਦੀਆਂ ਸੀ। ਜਦ ਜ਼ਿਮੀਂਦਾਰ ਉਥੇ ਜਾਂਦੇ ਸਨ ਤਾਂ ਉਨ੍ਹਾਂ ਨਾਲ ਹਰੀਜਨ ਤੁਰ ਪੈਂਦੇ ਸਨ ਕਿਉਂਕਿ

[ਚੌਧਰੀ ਜਗਤ ਰਾਮ]

ਜ਼ਿਮੀਦਾਰ ਇਕੱਲੇ ਵਾਹੀ ਨਹੀਂ ਸੀ ਕਰ ਸਕਦੇ ਅਤੇ ਹਰੀਜਨ ਨਾਲ ਉਨ੍ਹਾਂ ਦਾ ਕੰਮ ਕਰਦੇ ਸਨ । ਜਦ ਪਾਕਿਸਤਾਨ ਬਣ ਗਿਆ ਤਾਂ ਫਿਰ ਉਨ੍ਹਾਂ ਨੂੰ ਜ਼ਮੀਨਾਂ ਦੀ ਤੰਗੀ ਆਈ । ਫਿਰ ਉਹ ਯੂ.ਪੀ. ਵਿਚ ਆ ਗਏ । ਉਨ੍ਹਾਂ ਨੇ ਯੂ. ਪੀ. ਦੇ ਜੰਗਲ ਅਬਾਦ ਕੀਤੇ । ਉਹ ਜੰਗਲ ਕਿਸ ਨੇ ਆਬਾਦ ਕੀਤੇ ? ਉਹ ਜੰਗਲ ਗਰੀਬਾਂ ਨੇ ਆਬਾਦ ਕੀਤੇ। ਇਹ ਜਿਹੜੇ ਲੰਬੇ ਲੰਬੇ ਲੈਕਚਰ ਕਰਦੇ ਹਨ ਇਨ੍ਹਾਂ ਨੂੰ ਖੇਤੀ ਬਾੜੀ ਦਾ ਬਿਲਕੁਲ ਹੀ ਪਤਾ ਨਹੀਂ ਕਿ ਖੇਤੀਬਾੜੀ ਹੁੰਦੀ ਕਿਸ ਤਰ੍ਹਾਂ ਹੈ । ਇਹ ਇਸ ਗੱਲ ਨੂੰ ਭੁੱਲ ਜਾਣ ਕਿ ਖੇਤੀਬਾੜੀ ਸਿਰਫ ਟਰੈਕਟਰਾਂ ਨਾਲ ਹੀ ਹੋ ਸਕਦੀ ਹੈ । ਇਹ ਜਿਹੜੇ ਟਰੈਕਟਰ ਡਰਾਈਵਰ ਹਨ ਇਹ ਕੌਣ ਹਨ ? ਟਰੈਕਟਰ ਚਲਾਉਣ ਵਾਲੇ ਵੀ ਗਰੀਬ ਆਦਮੀ ਹਨ । ਸੋ ਖੇਤੀਬਾੜੀ ਸਹੀ ਢੰਗ ਨਾਲ ਜੇ ਕਰਨੀ ਹੈ ਤਾਂ ਇਸ ਤੇ ਸੀਲਿੰਗ ਲਗਾਉ। (ਵਿਘਨ) ਇਹ ਜ਼ਮੀਨ ਦੇ ਟੁਕੜਿਆਂ ਨੂੰ ਰੋਂਦੇ ਹਨ । ਮੈਨੂੰ ਖਤਰਾ ਹੈ ਕਿ ਇਥੇ ਟੁਕੜੇ ਵੱਡਿਆਂ ਵੱਡਿਆਂ ਦੇ ਨਾ ਹੋ ਜ਼ਾਣ । ਹਿੰਦੁਸਤਾਨ ਉਸ ਜਗ੍ਹਾ ਤੇ ਖੜਾ ਹੈ, ਉਸ ਕਿਨਾਰੇ ਤੇ ਖੜਾ ਹੈ ਕਿ ਕਿਤੇ ਖਾਨਾ ਜੰਗੀ ਨਾ ਹੋ ਜਾਵੇ । ਸ੍ਰੀਮਤੀ ਇੰਦਰਾ ਗਾਂਧੀ ਨੇ ਗਰੀਬੀ ਹਟਾਉ ਦਾ ਨਾਹਰਾ ਦਿਤਾ । ਤੁਸੀਂ ਉਨ੍ਹਾਂ ਦੇ ਸ਼ੁਕਰਗੁਜ਼ਾਰ ਹੋਵੋ ਕਿ ਉਨ੍ਹਾਂ ਨੇ ਸਰਮਾਏਦਾਰ ਲੋਕਾਂ ਦੀਆਂ ਲਾਸ਼ਾਂ ਬਚਾਂ ਲਈਆਂ ਨਹੀਂ ਤਾਂ ਉਨ੍ਹਾਂ ਦਾ ਬੁਰਾ ਹਾਲ ਹੋਣਾ ਸੀ । (ਵਿਘਨ) ਇਹ ਸਰਮਾਏਦਾਰ ਹੀ ਹਨ ਜਿਹੜੇ ਟੀਂ ਕਰਕੇ ਕਾਰ ਦੌੜਾ ਕੇ ਲੈ ਜਾਂਦੇ ਹਨ। ਇਸ ਕਰਕੇ ਮੈਂ ਗਿਆਨੀ ਜੀ ਨੂੰ ਅਰਜ਼ ਕਰਾਂਗਾ ਕਿ ਸੀਲਿੰਗ ਲਗਾਉਣ ਵਿਚ ਇਤਨਾ ਵਕਤ ਨਹੀਂ ਦੇਣਾ ਚਾਹੀਦਾ। ਇਹ ਆਮ ਚਰਚਾ ਹੈ ਅਤੇ ਮੇਰਾ ਵੀ ਖਿਆਲ ਹੈ ਕਿ ਰਜਿਸਟਰੀ ਕਰਾਉਣ ਲਈ ਇਕ ਆਦਮੀ ਨੇ ਰਾਤੋ ਰਾਤ 52 ਹਜ਼ਾਰ ਦੇ ਕਾਗਜ਼ ਖਰੀਦੇ । ਮਤਲਬ ਕਿ ਉਸ ਨੂੰ ਜ਼ਮੀਨ ਟਰਾਂਸਫਰ ਕਰਨ ਵਾਸਤੇ 52 ਹਜਾਰ ਦੀ ਫੀਸ ਲਗੀ ਪਰ ਹਾਲਾਂ ਇਹ ਕਹਿੰਦੇ ਹਨ ਕਿ ਜ਼ਮੀਨ ਹੈ ਨਹੀਂ । ਸੋ ਮੈਂ ਬੇਨਤੀ ਕਰਾਂਗਾ ਕਿ ਸੀਲਿੰਗ ਵਾਸਤੇ ਤੁਸੀਂ ਹੋਰ ਜ਼ਿਆਦਾ ਟਾਈਮ ਨਾ ਦਿਉ । ਸੋ ਮੈਂ ਅਰਜ਼ ਕਰਾਂਗਾ ਕਿ ਜੇ ਤੁਸੀਂ ਸਚੀ ਮੁਚੀ ਜਿਨਸ ਦੀ ਪੈਦਾਵਾਰ ਵਧਾਉਣਾ ਚਾਹੁੰਦੇ ਹੋ ਤਾਂ ਉਨ੍ਹਾਂ ਲੋਕਾਂ ਨੂੰ ਖੇਤੀ ਕਰਨ ਵਾਸਤੇ ਜ਼ਮੀਨਾਂ ਦਿਉ ਜਿਨ੍ਹਾਂ ਲੋਕਾਂ ਨੂੰ ਖੇਤੀ ਬਾੜੀ ਕਰਨ ਦੀ ਜਾਚ ਹੈ । ਡਿਪਟੀ ਸਪੀਕਰ ਸਾਹਿਬ, ਇਹ ਖੇਤੀ ਬਾੜੀ ਕਰਨ ਦੀ ਜਾਚ ਕਿਸ ਨੂੰ ਹੈ ? ਇਹ ਜਾਚ ਛੋਟੇ ਕਿਸਾਨਾਂ ਨੂੰ ਹੈ ਅਤੇ ਉਹ ਮਿਹਨਤ ਕਰਕੇ ਪੈਦਾਵਾਰ ਵਧਾਉਂਦਾ ਹੈ । ਜਿਹੜੇ ਵਡੇ ਵਡੇ ਲੈਂਡ ਲਾਰਡਜ਼ ਹਨ ਉਹ ਪੈਦਾਵਾਰ ਨਹੀਂ ਕਰ ਸਕਦੇ ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜੇ ਸੋਸ਼ਲਿਜ਼ਮ ਲਿਆਉਣਾ ਹੈ ਅਤੇ ਸ਼ਹੀ ਮਾਨਿਆ ਵਿਚ ਸੋਸ਼ਲਿਜ਼ਮ ਲਿਆਉਣਾ ਚਾਹੁੰਦੇ ਹੋ ਤਾਂ ਮੈਂ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਕਾਰਖਾਨੇ ਜਾਂ ਸਿਨਮੇ ਵਗੈਰਾ ਹਨ ਉਨ੍ਹਾਂ ਨੂੰ ਵੀ ਨਾ ਛਡੋ । ਸ਼ਹਿਰੀ ਜਾਇਦਾਦ ਦੀ ਵੀ ਹੱਦ ਮੁਕੱਰਰ ਹੋਣੀ ਚਾਹੀਦੀ ਹੈ । ਅਜੇ ਅਸੀਂ ਕੁਝ ਵੀ ਨਹੀਂ ਕਰ ਸਕੇ । ਸਾਨੂੰ ਇਸ ਪਾਸੇ ਵਲ ਬਹੁਤ ਕੁਝ ਕਰਨਾ ਪਵੇਗਾ । ਗੁਰੂਆਂ ਅਵਤਾਰਾਂ ਦੀਆਂ ਇਥੇ ਗਲਾਂ ਕਹੀਆਂ ਜਾਂਦੀਆਂ ਹਨ ਕਿ ਗੁਰੂਆਂ ਨੇ ਅਵਤਾਰਾਂ ਨੇ ਇਸ ਤਰ੍ਹਾਂ ਕਿਹਾ, ਇਸ ਤਰ੍ਹਾਂ ਕਿਹਾ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੇ ਸਿਰਫ ਕਿਹਾ ਹੀ ਨਹੀਂ ਬਲਕਿ ਕੁਝ ਕਰਕੇ ਉਨ੍ਹਾਂ ਨੇ ਆਪਣੇ ਬਚਿਆਂ ਤਕ ਕੁਰਬਾਨ ਕਰ ਦਿਤੇ, ਉਨ੍ਹਾਂ ਨੇ ਜੋ ਕਿਹਾ ਉਹ ਕਰਕੇ ਦਿਖਾਇਆ । (ਘੰਟੀ) ਸੋ ਮੈਂ ਅਰਜ਼ ਕਰਾਂਗਾ ਕਿ ਸਾਨੂੰ ਇਸ ਢੰਗ ਨਾਲ ਛੇਤੀ ਤੋਂ ਛੇਤੀ ਕੁਝ ਕਰਨਾ ਚਾਹੀਦਾ ਹੈ ਕਿ ਜਿਸ ਨਾਲ ਸਮਾਜਵਾਦ ਆਵੇ, ਬਰਾਬਰਤਾ ਆਵੇ, ਵੰਡ ਕੇ ਖਾਣ ਦੀ ਆਦਤ ਪਵੇ । ਗੁਰੂ ਸਹਿਬ ਨੇ ਕਿਹਾ ਸੀ ਕਿ ਇਕ ਚਾਵਲ ਦਾ ਦਾਣਾ ਹੋਵੇ ਤਾਂ ਉਹ ਵੀ ਵੰਡ ਕੇ ਖਾਉ । ਇਕ ਚਾਵਲ ਦੇ ਦਾਣੇ ਨਾਲ ਕੋਈ ਰਜ ਨਹੀਂ ਜਾਂਦਾ ਪਰ ਇਸ ਨਾਲ ਵੰਡ ਕੇ ਖਾਣ

ਦੀ ਜਿਹੜੀ ਆਦਤ ਹੈ ਉਹ ਪੈਂਦੀਂ ਹੈ । (ਵਿਘਨ) ਮੇਰੇ ਪਿੰਡਾਂ ਦੇ ਭਰਾਵਾਂ ਨੇ ਕਈਆਂ ਨੇ ਸਾਂਝੀ ਜ਼ਮੀਨ ਖਰੀਦੀ ਹੋਈ ਸੀ ਪਰ ਖਰੀਦਣ ਦੇ ਬਾਦ ਉਹ ਜ਼ਮੀਨ ਆਪਣੇ ਦੂਸਰੇ ਭਰਾਵਾਂ ਨੂੰ ਵੀ ਨਹੀਂ ਸੀ ਦੇਣਾ ਚਾਹੁੰਦਾ । ਜਦੋਂ ਸੀਲਿੰਗ ਦਾ ਰੌਲਾ ਪਿਆ ਤਾਂ ਕਹਿਣ ਲਗੇ ਚਾਚਾ ਤੂੰ ਹੀ ਆਪਣੇ ਨਾਮ ਜ਼ਮੀਨ ਕਰਵਾ ਲੈ । ਫਿਰ ਵੀ ਤਾਂ ਕਿਸੇ ਨੇ ਲੈ ਲੈਣੀ ਹੈ, ਘਰ ਵਿਚ ਹੀ ਕਿਉਂ ਨਾ ਜਾਵੇ । ਇਹੋ ਜਿਹੀ ਰੁਚੀ ਲੋਕਾਂ ਵਿਚ ਪੈਦਾ ਹੋ ਗਈ ਨਹੀਂ ਤਾਂ ਅਗੇ ਕੋਈ ਆਪਣੀ ਵਾਈਫ ਦੇ ਨਾਮ ਵੀ ਜ਼ਮੀਨ ਨਹੀਂ ਕਰਦਾ ਸੀ । ਉਹ ਤਾਂ ਹਰ ਵੇਲੇ ਇਹੀ ਸੋਚਦਾ ਸੀ ਕਿ ਜੇ ਇਸ ਦੇ ਨਾਮ ਕਰ ਦਿਤੀ ਤਾਂ ਕਿਧਰੇ ਆਪਣੇ ਮਾਂ ਬਾਪ ਨੂੰ ਹੀ ਨਾ ਦੇ ਦੇਵੇ । ਸੋ ਇਹ ਲੋਕਾਂ ਵਿਚ ਰੁਚੀ ਪੈਦਾ ਹੋ ਗਈ । (ਵਿਘਨ) (ਘੰਟੀ) ਅਜ ਜਿਹੜੇ ਇਹ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੂੰ ਭਾਈ ਲਾਲੋਆਂ ਦੀ ਸਰਕਾਰ ਕਹਿੰਦੇ ਹਨ ਇਹ ਨਾ ਕਹਿੰਦੇ ਅਜ ਗਿਆਨੀ ਜ਼ੈਲ ਸਿੰਘ ਜੀ ਨੂੰ ਚੀਫ ਮਨਿਸਟਰ ਬਣਨ ਦਾ ਮੌਕਾ ਨਾ ਦਿੰਦੇ ਜੇ ਸੋਸ਼ਲਿਜ਼ਮ ਲਿਆਉਣ ਲਈ ਆਪਣੇ ਪਰੋਗਰਾਮ ਨਾ ਰਖਦੇ ।

(ਇਸ ਵਕਤ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਸੋ ਸਪੀਕਰ ਸਾਹਿਬ, ਮੈਂ ਜ਼ਿਆਦਾ ਵਕਤ ਨਾ ਲੈਂਦਾ ਹੋਇਆ ਇਕ ਹੀ ਅਰਜ਼ ਕਰਾਂਗਾ ਕਿ ਜਦੋਂ ਖੇਤੀ ਬਾੜੀ ਦਾ ਸਵਾਲ ਆਉਂਦਾ ਹੈ ਕਿ ਇਸ ਨੂੰ ਉਨਤ ਕਰਨਾ ਹੈ ਤਾਂ ਉਸ ਦੇ ਵਾਸਤੇ ਇਹ ਗਲ ਕਰਨੀ ਚਾਹੀਦੀ ਹੈ ਕਿ ਛੋਟੇ ਕਿਸਾਨਾਂ ਨੂੰ ਬਿਜਲੀ ਦੇ ਕੁਨੈਕਸ਼ਨ ਟਿਊਬਵੈਲਾਂ ਵਾਸਤੇ ਮਿਲਣੇ ਚਾਹੀਦੇ ਹਨ ਔਰ ਉਸ ਨੂੰ ਖੇਤੀ ਲਈ ਪਾਣੀ ਪੂਰਾ ਮਿਲਣਾ ਚਾਹੀਦਾ ਹੈ । (ਘੰਟੀ) ਪਰ ਸਪੀਕਰ ਸਾਹਿਬ, ਬਿਜਲੀ ਦੇ ਕੁਨੈਕਸ਼ਨ ਤਾਂ ਵਡੇ ਵਡੇ ਲੈਂਡ ਲਾਰਡ ਲੈ ਜਾਂਦੇ ਹਨ ਕਿਉਂਕਿ ਕਾਫੀ ਰੁਪਿਆ ਜਮ੍ਹਾਂ ਕਰਾਉਣਾ ਪੈਂਦਾ ਹੈ ਜਿਹੜਾ ਕਿ ਛੋਟੇ ਕਿਸਾਨ ਨਹੀਂ ਭਰ ਸਕਦੇ । ਇਸ ਲਈ ਮੇਰੀ ਅਰਜ਼ ਹੈ ਕਿ ਇਨ੍ਹਾਂ ਛੋਟੇ ਕਿਸਾਨਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ, ਪਛੜੀਆਂ ਜਾਤੀਆਂ ਨੂੰ, ਪਛੜਿਆ ਲੋਕਾਂ ਨੂੰ, ਛੋਟੇ ਕਿਸਾਨਾਂ ਨੂੰ ਸਹੂਲਤਾਂ ਛੇਤੀ ਮਿਲਣ ਤਾਂ ਛੇਤੀ ਹੀ ਉਹ ਉਨਤੀ ਕਰਦਾ ਰਹੇਗਾ ਅਤੇ ਤਗੜੇ ਜਿਹੜੇ ਹਨ ਉਹ ਆਪਣੇ ਆਪ ਹੇਠਾਂ ਵਲ ਨੂੰ ਆਉਂਦੇ ਜਾਣਗੇ । (ਵਿਘਨ) ਇਹ ਖਿਆਲ ਮਨਾਂ ਵਿਚੋਂ ਕਢ ਲਿਓ 10-15 ਏਕੜ ਵਾਲਾ ਕਿਸਾਨ ਪੈਦਾਵਾਰ ਜ਼ਿਆਦਾ ਨਹੀਂ ਕਰ ਸਕਦਾ, ਉਹ ਗਲਤ ਫਹਿਮੀਆਂ ਮਨਾਂ ਵਿਚ ਨਹੀਂ ਹੋਣੀਆਂ ਚਾਹੀਦੀਆਂ (ਵਿਘਨ) ਸਪੀਕਰ ਸਾਹਿਬ, ਇਥੇ ਇਹ ਕਹਿ ਦਿੰਦੇ ਹਨ ਕਿ ਮੇਰੇ ਕੋਲ ਬਹੁਤ ਜ਼ਮੀਨ ਹੈ। ਤੁਸੀਂ ਵੀ ਕਈ ਵਾਰੀ ਗਲ ਕਹਿ ਜਾਂਦੇ ਹੋ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਨਾਮ ਕੋਈ ਜ਼ਮੀਨ ਨਹੀਂ ਹੈ। ਨਾ ਮੇਰੇ ਪਾਸ ਕੋਈ ਜ਼ਮੀਨ ਹੈ ਅਤੇ ਨਾ ਮੈਂ ਆਪਣੀ ਵਾਈਫ ਦੇ ਨਾਮ ਕੋਈ ਕਰਾਈ ਹੈ । ਵਾਈਫ ਤਾਂ ਸਚੀ ਮੇਰੀ ਹੈ ਹੀ ਨਹੀਂ, ਐਵੇਂ ਮੂੰਹ ਵਿਚੋਂ ਨਿਕਲ ਗਿਆ । (ਹਾਸਾ) ਨਾ ਲੜਕੇ ਦੇ ਨਾਮ ਕੋਈ ਜ਼ਮੀਨ ਮੈਂ ਕਰਾਈ ਹੈ ਅਤੇ ਨਾ ਹੀ ਮੈਂ ਆਪਣੀਆਂ ਲੜਕੀਆਂ ਦੇ ਨਾਮ ਕੋਈ ਜ਼ਮੀਨ ਕਰਾਈ ਹੈ । (ਵਿਘਨ) ਬਸ ਜੀ ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ** : (ਸ੍ਰੀ ਹਰਗੋਬਿੰਦਪੁਰ) ਸਪੀਕਰ ਸਾਹਿਬ, ਇਹ ਜਿਹੜੀ ਅਜ ਡੀਮਾਂਡ ਖੇਤੀ ਬਾੜੀ ਸਬੰਧੀ ਪੇਸ਼ ਕੀਤੀ ਗਈ ਹੈ ਉਸ ਦੇ ਸਬੰਧ ਵਿਚ

(ਸ: ਵਰਿਆਮ ਸਿੰਘ ਭਾਗੋਵਾਲੀਆ)

ਮੈਂ ਕੁਝ ਕੁ ਸਰਕਾਰ ਦੀ ਪ੍ਰਸੰਸ਼ਾ ਕਰਨੀ ਚਾਹੁੰਦਾ ਹਾਂ ਜਿਸ ਨੇ ਕਿ ਛੋਟੀ ਜ਼ਮੀਨ ਦੇ ਮਾਲਕਾਂ ਨੂੰ, ਕਿਸਾਨਾਂ ਨੂੰ ਕਾਫੀ ਸਹੂਲਤਾਂ ਦਿਤੀਆਂ ਹਨ । ਸਮਾਲ ਫਾਰਮਰਜ਼ ਡਿਵੈਲਪਮੈਂਟ ਏਜੰਸੀਜ਼ ਰਾਹੀਂ ਕਰਜੇ ਵਗੈਰਾ ਦੇ ਕੇ ਜਾਂ ਹੋਰ ਸਹੂਲਤਾਂ ਦੇ ਕੇ ਉਨ੍ਹਾਂ ਨੂੰ ਆਪਣੀ ਥੋੜੀ ਜ਼ਮੀਨ ਵਿਚੋਂ ਜ਼ਿਆਦਾ ਉਪਜ ਕਰਨ ਦਾ ਮੌਕਾ ਦਿਤਾ ਹੈ । ਮੇਰੀ ਅਰਜ਼ ਹੈ ਕਿ ਜਿਨ੍ਹਾਂ ਜ਼ਿਲਿਆਂ ਵਿਚ ਇਹ ਏਜੰਸੀ ਨਹੀਂ ਉਥੇ ਵੀ ਇਹ ਸਕੀਮ ਲਾਗੂ ਕਰ ਦਿਤੀ ਜਾਵੇ ਤਾਂ ਕਿ ਉਥੋਂ ਦੇ ਕਿਸਾਨ ਵੀ ਇਸ ਤੋਂ ਫਾਇਦਾ ਉਠਾ ਸਕਣ । ਇਕ ਮਾਰਜਨਲ ਫਾਰਮਰਜ਼ ਐਗਰੀਕਲਚਰਲ ਪ੍ਰਾਜੈਕਟ ਹੈ, ਇਹ ਵੀ ਸਾਰੇ ਪੰਜਾਬ ਵਿਚ ਲਾਗੂ ਕਰਨਾ ਚਾਹੀਦਾ ਹੈ ਕਿਉਂਕਿ ਇਸ ਨਾਲ ਜ਼ਿਆਦਾ ਫਾਇਦਾ ਹੋ ਸਕਦਾ ਹੈ ।

ਸਪੀਕਰ ਸਾਹਿਬ, ਜਿਹੜੀਆਂ ਗਲਾਂ ਇਥੇ ਪਹਿਲਾਂ ਕਹੀਆਂ ਗਈਆਂ ਹਨ ਮੈਂ ਉਨ੍ਹਾਂ ਨੂੰ ਦੁਹਰਾਉਣ ਵਿਚ ਜ਼ਿਆਦਾ ਵਕਤ ਨਹੀਂ ਲੈਣਾ ਚਾਹੁੰਦਾ ਲੇਕਿਨ ਐਗਰੋ ਇੰਡਸਟਰੀਜ ਕਾਰਪੋਰੇਸ਼ਨ ਅਤੇ ਮਾਰਕ ਫੈਡ ਦੇ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ । ਇਹ ਇਕ ਵਪਾਰ ਅਦਾਰਾ ਜਿਹਾ ਬਣ ਗਿਆ ਹੈ । ਕਿਸਾਨ ਕੋਲੋਂ ਜਾਂ ਜ਼ਿਮੀਦਾਰ ਉਸ ਨੂੰ ਕਹਿ ਲਓ, ਜਿਸ ਨੇ ਟਰੈਕਟਰ ਲੈਣਾ ਹੈ ਉਸ ਦੇ ਕੋਲੋਂ ਜੇ ਮੁਨਾਫਾ ਕੋਈ ਬਨੀਆ ਲੈ ਲਵੇ ਜਾਂ ਕੋਈ ਹੋਰ ਲੈ ਲਵੇ ਉਸ ਨਾਲ ਉਸ ਨੂੰ ਕੋਈ ਫਰਕ ਨਹੀਂ ਹੁੰਦਾ ਉਸ ਦੇ ਵਾਸਤੇ ਤਾਂ ਇਕੋ ਹੀ ਗਲ ਹੈ । ਇਸ ਲਈ ਸਰਕਾਰ ਅਗੇ ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਹਦਾਇਤ ਕਰਨੀ ਚਾਹੀਦੀ ਹੈ ਕਿ ਉਹ ਮੁਨਾਫਾ ਨਾ ਲੈਣ ਅਤੇ ਨੋ ਪਰਾਫਿਟ ਨੋ ਲਾਸ ਬੇਸਿਜ਼ ਤੇ ਇਹ ਚਲਣੀਆਂ ਚਾਹੀਦੀਆਂ ਹਨ । ਫਿਰ ਸਪੀਕਰ ਸਾਹਿਬ, ਇਸ ਸਰਕਾਰ ਨੇ ਇਸ ਵੇਲੇ 8 ਹਜ਼ਾਰ ਟਰੈਕਟਰ ਬਾਹਰੋਂ ਮੰਗਵਾਉਣਾ ਹੈ । ਮੈਂ ਸਮਝਦਾ ਹਾਂ ਕਿ ਜਿਹੜੇ ਟਰੈਕਟਰ ਅਗੇ ਹੀ ਅਵੇਲੇਬਲ ਹਨ ਅਸਲ ਮਾਹਨਿਆਂ ਵਿਚ ਤਾਂ ਦਰੁਸਤ ਗਾਹਕ ਉਨ੍ਹਾਂ ਦਾ ਵੀ ਨਹੀਂ ਹੈ । ਇਕ ਸਾਲ ਵਿਚ ਜਿਹੜਾ ਟਰੈਕਟਰ ਪਹਿਲਾਂ 24 ਹਜ਼ਾਰ ਰੁਪਏ ਦਾ ਮਿਲਦਾ ਸੀ ਉਹ ਹੁਣ 30 ਹਜ਼ਾਰ ਰੁਪਏ ਦਾ ਮਿਲਦਾ ਹੈ । ਕਿਸਾਨ ਵਿਚਾਰਾ ਤਾਂ ਅਗੇ ਹੀ ਟਰੈਕਟਰ ਨਹੀਂ ਖਰੀਦ ਸਕਦਾ ਪਰ ਹੁਣ ਇਮਪੋਰਟਿਡ ਟਰੈਕਟਰ ਜੋ ਆਉਣੇ ਹਨ ਮੇਰਾ ਖਿਆਲ ਹੈ ਕਿ ਉਸ ਦੀ ਕੀਮਤ 40 ਹਜ਼ਾਰ ਰੁਪਏ ਤੋਂ ਘਟ ਨਹੀਂ ਹੋਣੀ, ਤਾਂ ਉਹ ਕਿਸਾਨ ਕਿਸ ਤਰ੍ਹਾਂ ਖਰੀਦ ਲਵੇਗਾ । ਜੇ ਕੋਈ ਕਿਸਾਨ ਆਪਣੀ ਜ਼ਮੀਨ ਮਾਰਟਗੇਜ ਕਰਕੇ ਕਿਧਰੇ ਟਰੈਕਟਰ ਲੈ ਵੀ ਲਵੇਗਾ ਤਾਂ ਮੈਂ ਨਹੀਂ ਸਮਝਦਾ ਕਿ ਉਹ ਆਪਣੇ ਇਤਨੇ ਛੋਟੇ ਯੂਨਿਟ ਵਿਚੋਂ ਉਸ ਦੀਆਂ ਇਨਸਟਾਲਮੈਂਟਸ ਵੀ ਵਾਪਸ ਕਰ ਸਕੇ । ਇਸ ਲਈ ਮੇਰੀ ਬੇਨਤੀ ਹੈ ਕਿ ਟਰੈਕਟਰਜ਼ ਦੀ ਬਜਾਏ ਅਗਰ ਸਮਾਲ ਹੈਂਡ ਡਰਾਈਵਿੰਗ ਟਿਲਰਜ਼ ਮੰਗਵਾ ਕੇ ਉਨ੍ਹਾਂ ਨੂੰ ਦਿਤੇ ਜਾਣ ਤਾਂ ਬੇਹਤਰ ਰਹੇਗਾ। ਇਸ ਦੇ ਨਾਲ 5-5, 6-6 ਏਕੜ ਜ਼ਮੀਨ ਦੇ ਮਾਲਕਾਂ ਨੂੰ, ਕਿਸਾਨਾਂ ਨੂੰ ਫਾਇਦਾ ਹੋਵੇਗਾ ਅਤੇ ਇਕ ਤਾਂ ਉਸ ਨੂੰ ਕੀਮਤ ਘਟ ਦੇਣੀ ਪਵੇਗੀ ਅਤੇ ਦੂਸਰਾ ਉਸ ਦਾ ਖਰਚਾ ਡੀਜ਼ਲ ਵਗੈਰਾ ਦਾ ਘਟ ਹੋਵੇਗਾ । ਇਸ ਨਾਲ ਉਹ ਖੇਤੀ ਬਾੜੀ ਦੀ ਪੈਦਾਵਾਰ ਵੀ ਵਧ ਕਰ ਸਕਦੇ ਹਨ ।

ਫਿਰ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਨਸੈਨਟਿਵ ਐਗਰੀਕਲਚਰ ਸਕੀਮ ਜਿਵੇਂ ਕਿ ਲੁਧਿਆਣਾ ਵਿਚ ਹੈ ਉਹ ਸਾਰਿਆਂ ਜ਼ਿਲ੍ਹਿਆਂ ਵਿਚ ਲਾਗੂ ਕਰ ਦੇਣੀ ਚਾਹੀਦੀ ਹੈ । ਖੇਤੀ ਬਾੜੀ ਦੀ ਉਪਜ ਨੂੰ ਵਧਾਉਣ ਲਈ ਕਿਸਾਨ ਨੂੰ ਇਰੀਗੇਸ਼ਨ ਦੇ ਮੀਨਜ਼ ਮੁਹਈਆ ਕਰਨੇ ਚਾਹੀਦੇ ਹਨ । ਇਕ ਤਾਂ ਉਨ੍ਹਾਂ ਲਈ ਬਿਜਲੀ ਦਾ ਪ੍ਰਬੰਧ

ਕਰਨਾ ਚਾਹੀਦਾ ਹੈ ਅਤੇ ਦੂਸਰਾ ਨਹਿਰੀ ਪਾਣੀ ਜਾਂ ਪਪਿੰਗ ਸੈਟਸ ਰਾਹੀਂ ਪਾਣੀ ਖੁਲ੍ਹਾ ਉਨ੍ਹਾਂ ਨੂੰ ਦੇਣਾ ਚਾਹੀਦਾ ਹੈ। ਟਿਊਬਵੈਲਾਂ ਦੇ ਪਾਣੀ ਨਾਲੋਂ ਨਹਿਰੀ ਪਾਣੀ ਨਾਲ ਉਪਜ ਵਧੇਰੇ ਹੋ ਸਕਦੀ ਹੈ। ਇਸ ਲਈ ਨਹਿਰੀ ਪਾਣੀ ਉਨ੍ਹਾਂ ਨੂੰ ਵਧੇਰੇ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਸਾਡੇ ਜ਼ਿਲ੍ਹੇ ਵਿਚ ਥੀਨ ਡੈਮ ਹੈ ਉਸ ਦੇ ਮੁਤਲੱਕ ਅਰਜ਼ ਹੈ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਇਕ ਪ੍ਰਾਬਲਮ ਹੈ। ਉਥੇ ਅਪਰ ਬਾਰੀ ਦੁਆਬ ਨਹਿਰ ਲਗਦੀ ਹੈ। ਜਦੋਂ ਗਰਮੀਆਂ ਵਿਚ ਬਾਰਸ਼ਾਂ ਆਉਂਦੀਆਂ ਹਨ ਤਾਂ ਉਥੇ ਹੜ੍ਹ ਆ ਜਾਂਦੇ ਹਨ। ਔਰ ਹੜ ਦੇ ਨਾਲ ਫ਼ਸਲਾਂ ਜਾਇਆ ਹੋ ਜਾਂਦੀਆਂ ਹਨ। ਇਸ ਵਾਸਤੇ ਉਸ ਪਾਣੀ ਨੂੰ ਠੀਕ ਤਰ੍ਹਾਂ ਰੈਗੂਲੇਟ ਕਰਨ ਵਾਸਤੇ ਥਾਈਂ ਡੈਮ ਜ਼ਰੂਰ ਬਣਾਉਣਾ ਚਾਹੀਦਾ ਹੈ ਔਰ ਉਥੇ ਪਾਣੀ ਇਕਠਾ ਕਰਕੇ ਜਿਥੇ ਜਿਥੇ ਜ਼ਰੂਰਤ ਹੋਵੇ ਦੇਣਾ ਚਾਹੀਦਾ ਹੈ, ਖਾਸ ਕਰਕੇ ਅੱਪਰ ਬਾਰੀ ਦੁਆਬ ਰਾਹੀਂ ਜ਼ਿਲ੍ਹਾ ਗੁਰਦਾਸਪੁਰ ਨੂੰ ਦੇਣਾ ਚਾਹੀਦਾ ਹੈ।

ਇਕ ਗਲ ਸਪੀਕਰ ਸਾਹਿਬ, ਮੈਂ ਕੀਮਤਾਂ ਦੇ ਬਾਰੇ ਕਰਨੀ ਚਾਹੁੰਦਾ ਹਾਂ। ਇਹ ਆਂਕੜੇ ਜਿਹੜੇ ਮੈਂ ਤੁਹਾਡੇ ਸਾਮ੍ਹਣੇ ਰਖਣ ਲਗਾ ਹਾਂ, ਇਹ ਮੈਂ ਸਬੰਧਤ ਮਹਿਕਮੇ ਕੋਲੋਂ ਵੇਖੇ ਹਨ। ਕਣਕ ਦੀ ਕਾਸਟ ਆਫ ਪ੍ਰੋਡਕਸ਼ਨ :

| | |
|---|---|
| 1967-68 ਵਿਚ | 60.94 |
| 1968-69 ਵਿਚ | 61.58 |
| 1969-70 ਵਿਚ | 66.05 |

ਇਸੇ ਤਰ੍ਹਾਂ ਪੈਡੀ ਦੀਆਂ ਕੀਮਤਾਂ ਹਨ :

| | |
|---|---|
| 1967-68 ਵਿਚ | 45.17 |
| 1968-69 ਵਿਚ | 60.30 |
| 1969-70 ਵਿਚ | 50.78 |

ਜਿਹੜੀ ਵੀ ਕੀਮਤ ਇਸ ਵੇਲੇ ਕਿਸਾਨ ਨੂੰ ਦਿਤੀ ਜਾਂਦੀ ਹੈ ਮੈਂ ਸਮਝਦਾ ਕਿ ਸਰਕਾਰ ਦੀ ਮੇਹਰਬਾਨੀ ਹੈ ਕਿ ਸਪੋਰਟ ਪ੍ਰਾਈਸ ਦਿਤੀ ਜਾਂਦੀ ਹੈ। ਪਰ ਮੈਂ ਸਮਝਦਾ ਹਾਂ ਕਿ ਇਹ ਜਿਹੜੀ ਸਪੋਰਟ ਪ੍ਰਾਈਸ ਹੈ ਇਹ ਜ਼ਿਆਦਾਂ ਚਿਰ ਨਹੀਂ ਰਹਿ ਸਕੇਗੀ (ਵਿਘਨ) ਇਸ ਲਈ ਬਹਿਤਰ ਹੈ ਕਿ ਕਰਾਪ ਪੈਟਰਨ ਨੂੰ ਹੀ ਤਬਦੀਲ ਕਰ ਦਿਤਾ ਜਾਵੇ। ਵਧੇਰੇ ਜ਼ਮੀਨ ਜਿਹੜੀ ਹੈ ਉਹ ਬਾਗਾਂ ਦੇ ਵਿਚ ਤਬਦੀਲ ਕੀਤੀ ਜਾ ਸਕਦੀ ਹੈ। ਭਾਵੇਂ ਸਾਡੀ ਸਰਕਾਰ ਨੇ ਇਹ ਪ੍ਰਬੰਧ ਕੀਤਾ ਹੈ ਜ਼ਿਲਾ ਹੁਸ਼ਿਆਰਪੁਰ ਵਿਚ ਤਕਰੀਬਨ ਸਾਰੇ ਦਾ ਸਾਰਾ ਹੈ, ਜ਼ਿਲਾ ਰੋਪੜ ਵਿਚ ਅਨੰਦਪੁਰ ਸਾਹਿਬ ਲਿਆ ਹੈ ਅਤੇ ਜ਼ਿਲਾ ਗੁਰਦਾਸਪੁਰ ਵਿਚ ਪਠਾਨਕੋਟ ਦੇ ਇਲਾਕਿਆਂ ਵਿਚ ਬਾਗਾਂ ਦੇ ਅਧੀਨ ਦੇਣ ਦਾ ਪਰੋਗਰਾਮ ਬਣਾਇਆ ਹੈ। ਲੇਕਿਨ ਮੈਂ ਸਮਝਦਾ ਹਾਂ ਕਿ ਸਬ-ਮਾਊਂਟੇਨੀਅਸ ਦੇ ਇਲਾਕਿਆਂ ਵਿਚ ਅੰਗੂਰ, ਲੀਚੀ, ਬਦਾਮ ਆਦਿ ਦੀ ਪੈਦਾਵਾਰ ਜ਼ਿਆਦਾ ਹੋ ਸਕਦੀ ਹੈ ਇਸ ਪਾਸੇ ਵਲ ਧਿਆਨ ਦੇਣ ਦੀ ਲੋੜ ਹੈ।

ਇਸ ਤੋਂ ਇਲਾਵਾ ਮੈਂ ਆਇਲ ਸੀਡਜ਼ ਦੇ ਬਾਰੇ ਅਰਜ਼ ਕਰਾਂਗਾ ਕਿ ਸਰਕਾਰ ਨੂੰ ਇਨ੍ਹਾਂ ਵਲ ਵੀ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਜਿਥੇ ਸਰਕਾਰ ਬਾਕੀ ਦੀਆਂ ਉਪਜਾਂ ਬਾਰੇ ਮਾਰਕਿਟਿੰਗ ਦਾ ਪ੍ਰਬੰਧ ਕਰਦੀ ਹੈ ਉਥੇ ਇਨ੍ਹਾਂ ਬਾਰੇ ਵੀ ਮਾਰਕੀਟਿੰਗ ਦਾ ਪ੍ਰਬੰਧ

[ਸਰਦਾਰ ਵਰਿਆਮ ਸਿੰਘ ਭਾਗੋਵਾਲੀਆ]

ਕਰਨਾ ਚਾਹੀਦਾ ਹੈ । ਮਹਿਕਮੇ ਨੇ ਕਰਾਪ ਪ੍ਰਾਸੈਸਿੰਗ ਪਲਾਂਟਸ ਲਾਉਣ ਦਾ ਫੈਸਲਾ ਕੀਤਾ ਹੈ ਹੋਰ ਵੀ ਬਹੁਤ ਸਾਰੇ ਪ੍ਰਾਸੈਸਿੰਗ ਪਲਾਂਟਸ ਹਨ ਅਤੇ ਉਨ੍ਹਾਂ ਬਾਰੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਸ ਨੂੰ ਆਪ ਪ੍ਰਪੋਜ਼ਲ ਬਣਾ ਕੇ ਪ੍ਰਬੰਧ ਕਰਨੇ ਚਾਹੀਦੇ ਹਨ। ਇਸ ਦੀ ਮਾਰਕੀਟਿੰਗ ਦੀ ਜ਼ਿੰਮੇਵਾਰੀ ਵੀ ਐਗਰੀਕਲਚਰ ਡਿਪਾਰਟਮੈਂਟ ਨੂੰ ਸਾਂਭ ਲੈਣੀ ਚਾਹੀਦੀ ਹੈ ਤਾਂ ਕਿ ਪੰਜਾਬ ਦੇ ਵਿਚ ਖਾਸ ਤੌਰ ਤੇ ਜਿਹੜੀ ਉਪਜ ਦਿਹਾਤਾਂ ਵਿਚੋਂ ਆਉਂਦੀ ਹੈ ਉਸਦੇ ਵੇਚਣ ਦਾ ਕੋਈ ਤਰੀਕਾ ਬਣਾਇਆ ਜਾ ਸਕੇ, ਉਸ ਦੀ ਵਾਜਬ ਕੀਮਤ ਮਿਲ ਸਕੇ, ਅਤੇ ਉਨ੍ਹਾ ਲੋਕਾਂ ਨੂੰ ਇੰਸੈਂਟਿਵ ਮਿਲ ਸਕੇ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹੋਇਆ ਬੈਠ ਜਾਂਦਾ ਹਾਂ ।

ਵਿਕਾਸ ਮੰਤਰੀ (ਕੈਪਟਨ ਰਤਨ ਸਿੰਘ) : ਸਪੀਕਰ ਸਾਹਿਬ, ਮੈਂ ਹਾਊਸ ਦੇ ਮੈਂਬਰਾਂ ਦਾ ਬੜਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਅਜ ਦੀ ਬਹਿਸ ਦੇ ਵਿਚ ਕਾਫੀ ਕੰਸਟਰਕਟਿਵ ਗੱਲਾਂ ਹਾਊਸ ਦੇ ਸਾਮ੍ਹਣੇ ਰਖੀਆਂ ਹਨ । ਜਿਥੇ ਮੈਂ ਇਨ੍ਹਾਂ ਆਨਰੇਬਲ ਮੈਂਬਰਾਂ ਦਾ ਧੰਨਵਾਦੀ ਹਾਂ, ਉਥੇ ਥੋੜਾ ਜਿਹਾ ਮੈਨੂੰ ਅਫਸੋਸ ਵੀ ਹੈ । ਜ਼ਰਾਇਤ ਵਿਚ, ਐਗਰੀਕਲਚਰ ਵਿਚ ਜਿਸ ਤਰਾਂ ਸਾਨੂੰ ਮੋੜ ਦੇਣਾ ਚਾਹੀਦਾ ਹੈ ਜਿਸ ਤਰ੍ਹਾਂ ਕ੍ਰਿਸ਼ੀ ਪ੍ਰਧਾਨ ਸੂਬਾ ਪੰਜਾਬ ਦਾ ਰਿਹਾ ਹੈ ਇਧਰਲੇ ਪਾਸੇ ਕਿਸੇ ਮੈਂਬਰ ਸਾਹਿਬ ਨੇ ਧਿਆਨ ਨਹੀਂ ਦਿਵਾਇਆ । ਮੈਂ ਸਪੀਕਰ ਸਾਹਿਬ, ਤੁਹਾਡੀ ਰਾਹੀਂ ਦਸਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ, ਕਣਕ ਅਸੀਂ ਬਹੁਤ ਜ਼ਿਆਦਾ ਪੈਦਾ ਕੀਤੀ ਹੈ ਔਰ ਇਸ ਪਖੋਂ ਹਿੰਦੁਸਤਾਨ ਦੀ ਬੜੀ ਸੇਵਾ ਕੀਤੀ ਹੈ । ਇਸ ਦਫਾ ਅਸੀਂ 56 ਲਖ ਟਨ ਕਣਕ ਪੈਦਾ ਕਰਨੀ ਹੈ ਜਾਂ ਕਰ ਲਈ ਹੈ। ਹੁਣ ਨਾਲ ਦੀ ਨਾਲ ਇਹ ਵੀ ਧਿਆਨ ਵਿਚ ਆਉਣਾ ਚਾਹੀਦਾ ਹੈ ਕਿ ਹੁਣ ਸਾਰੇ ਸੂਬੇ ਕਣਕ ਉਗਾਉਣ ਲੱਗ ਪਏ ਹਨ ਅਤੇ ਹਿੰਦੁਸਤਾਨ ਵਿਚ ਕਣਕ ਦੀ ਪੈਦਾਵਾਰ ਦੀ ਜਿਤਨੀ ਲੋੜ ਸੀ ਉਸ ਦੇ ਨਾਲੋਂ ਵਧ ਪੈਦਾ ਹੋਣ ਲਗ ਪਈ ਹੈ । ਹੁਣ ਇਸ ਦੀ ਮਾਰਕੀਟਿੰਗ ਦਾ ਸੁਆਲ ਬੜਾ ਗੰਭੀਰ ਹੋ ਗਿਆ ਹੈ ਅਤੇ ਇਸ ਬਾਰੇ ਕੀ ਕਰਨਾ ਚਾਹੀਦਾ ਹੈ, ਕਰਾਪਿੰਗ ਪੈਟਰਨ ਕਿਸ ਤਰ੍ਹਾਂ ਤਬਦੀਲ ਕਰਨਾ ਹੈ, ਇਸ ਕਣਕ ਦੀ ਜਗ੍ਹਾ ਕਿਹੜੀ ਚੀਜ਼ ਲਗਾ ਸਕਦੇ ਹਾਂ, ਇਸ ਬਾਰੇ ਕੁਝ ਆਨਰੇਬਲ ਮੈਂਬਰ ਸਾਹਿਬਾਨ ਨੇ ਕੁਝ ਸੁਝਾ ਦਿਤੇ ਹਨ, ਲੇਕਿਨ ਇਸ ਤਰਫ ਤਾਂ ਮੈਂ ਫਿਰ ਆਵਾਂਗਾ ਕਿ ਕੀ ਕੁਝ ਸਰਕਾਰ ਦੇ ਦਿਮਾਗ ਵਿਚ ਹੈ, ਲੇਕਿਨ ਜਿਨ੍ਹਾਂ ਆਨਰੇਬਲ ਮੈਂਬਰਾਂ ਨੇ ਅਜ ਬਹੁਤ ਹੀ ਕੰਸਟਰਕਟਿਵ ਗਲਾਂ ਕਹੀਆਂ ਹਨ ਉਨ੍ਹਾਂ ਵਿਚੋਂ ਮੈਂ ਚੌਧਰੀ ਬਲਰਾਮ ਦਾ ਜ਼ਿਕਰ ਕਰਦਾ ਹਾਂ । ਚੌਧਰੀ ਬਲਰਾਮ ਨੇ ਨਰਮੇ ਵਲ ਧਿਆਨ ਦਿਵਾਇਆ ਹੈ ਔਰ ਇਹ ਵੀ ਕਿਹਾ ਹੈ ਕਿ ਕੰਪਲਸਰੀ ਸਪਰੇ ਹੋਣੀ ਚਾਹੀਦੀ ਹੈ । ਇਹ ਗਲਾਂ ਬਹੁਤ ਜ਼ਰੂਰੀ ਹਨ । ਨਰਮਾ ਤੇ ਕਪਾਹ ਹਿੰਦੁਸਤਾਨ ਵਿਚ ਬਾਹਰੋਂ ਆਉਂਦੀ ਹੈ । ਇਹ ਜਿਹੜਾ ਭਾਅ ਦਾ ਕਹਿੰਦੇ ਹਨ ਜਿਸ ਦਾ ਦੁਖ ਹੋਇਆ ਸੀ ਸਰਕਾਰ ਨੂੰ ਔਰ ਇਸ ਸਰਕਾਰ ਨੇ ਛੇਤੀ ਤੋਂ ਛੇਤੀ ਬੰਦੋਬਸਤ ਕਰਕੇ ਸੈਂਟਰ ਦੇ ਨਾਲ ਮਿਲ ਕੇ ਇਹ ਫੈਸਲਾ ਕਰਾਇਆ ਕਿ ਅਗਾਂਹ ਵਾਸਤੇ ਵੀ ਨਰਮੇ ਦੇ ਜਿਹੜੇ ਭਾਅ ਹਨ ਉਹ ਸਹੀ ਰਹਿਣਗੇ । ਜਿਹੜੀ ਬੰਗਾਲ ਕਾਟਨ ਸੀ ਉਸ ਦੀ ਐਕਸਪੋਰਟ ਘੱਟ ਕਰ ਦਿਤੀ ਸੀ, ਜਿਸ ਵੇਲੇ ਉਹ ਬੰਗਾਲ ਕਾਟਨ ਦੀ ਐਕਸਪੋਰਟ ਖੋਲ੍ਹ ਦਿਤੀ ਜਾਵੇਗੀ ਤਾਂ ਹਿੰਦੁਸਤਾਨ ਵਿਚ ਪੈਦਾਵਾਰ ਵਧਾਉਣ ਦੀ ਜ਼ਿਆਦਾ ਲੋੜ ਪੈ ਜਾਵੇਗੀ ਅਤੇ ਭਾਅ ਵੀ ਠੀਕ ਰਹਿਣਗੇ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦਸਣਾ ਚਾਹੁੰਦਾ ਹਾਂ ਕਿ ਉਸ ਵੇਲੇ ਪੰਜਾਬ ਦਾ ਕਿਸਾਨ ਮੁਕਾਬਲਾ ਨਹੀਂ

ਕਰ ਸਕੇਗਾ। ਨਰਮੇ ਵਿਚ, ਪੰਜਾਬ ਦੀ ਜਿਹੜੀ ਕਲਾਈਮੇਟ ਹੈ ਉਸ ਨੇ ਸਾਨੂੰ ਬਹੁਤ ਪਿਛੇ ਰਖ ਦਿਤਾ ਹੈ। ਸਾਡੇ ਜਿਹੜੇ ਚੰਗੇ ਇਲਾਕੇ ਹਨ ਇਸ ਸਿਲਸਿਲੇ ਵਿਚ ਅਬੋਹਰ ਅਤੇ ਫਾਜ਼ਿਲਕਾ ਉਹ 6 ਜਾਂ 7-8 ਕੁਐਂਟਲ ਦੀ ਪੈਦਾਵਾਰ ਹੀ ਕਰਦੇ ਹਨ ਜਦ ਕਿ ਐਚ. 4 ਮੈਸੂਰ ਵਿਚ ਸਾਢੇ 37 ਕੁਇੰਟਲ ਚਲ ਰਿਹਾ ਹੈ, ਅਸੀਂ ਉਸ ਦਾ ਤਜਰਬਾ ਕੀਤਾ ਸੀ ਕਿ ਪੰਜਾਬ ਵਿਚ ਉਗਾਈ ਜਾਏ ਲੇਕਿਨ ਅਸੀਂ ਨਹੀਂ ਉਗਾ ਸਕੇ। ਸਾਡੀ ਕਲਾਈਮੇਟ ਠੀਕ ਨਹੀਂ ਹੈ। ਜਿਸ ਵੇਲੇ ਅਸੀਂ ਸੀਡ ਪਾਉਂਦੇ ਹਾਂ ਤਾਂ ਉਸ ਵੇਲੇ ਗਰਮੀ ਜ਼ਿਆਦਾ ਹੁੰਦੀ ਹੈ ਅਤੇ ਜਿਸ ਵੇਲੇ ਖਿੜਨਾ ਹੁੰਦਾ ਹੈ ਤਾਂ ਉਸ ਵੇਲੇ ਠੰਡ ਜ਼ਿਆਦਾ ਹੋ ਜਾਂਦੀ ਹੈ। ਹੁਣ ਸਾਡੇ ਸਾਂਈਟਿਸਟਸ, ਐਗਰੀਕਲਚਰਿਸਟ ਐਕਸਪਰਟਸ, ਰਿਸਰਚ ਕਰਨ ਵਾਲਿਆਂ ਅਤੇ ਐਗਰੀਕਲਚਰਲ ਯੂਨੀਵਰਸਿਟੀ ਨੂੰ ਇਸ ਪਾਸੇ ਧਿਆਨ ਦੇਣਾ ਪਵੇਗਾ। ਰਸ਼ੀਆ ਵਿਚ ਜਾਂ ਹੋਰ ਅਜਿਹੇ ਮੁਲਕਾਂ ਵਿਚ ਜਿਨ੍ਹਾਂ ਦੀ ਆਬੋਹਵਾ ਸਾਡੇ ਪੰਜਾਬ ਵਰਗੀ ਹੈ ਉਹ ਕਿਹੜਾ ਨਰਮਾ ਪੈਦਾ ਕਰਦੇ ਹਨ, ਉਹ ਨਰਮਾ ਇਧਰ ਲਿਆਉਣਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਆਧਾਰ ਤੇ ਪ੍ਰੋਡਕਸ਼ਨ ਪਰ ਏਕੜ ਵਧਾਉਣੀ ਚਾਹੀਦੀ ਹੈ। ਜੇ ਕਰ ਸਾਡੀ ਪ੍ਰੋਡਕਸ਼ਨ 5-6 ਕੁਇੰਟਲ ਤਕ ਰਹੀ ਤਾਂ ਅਸੀਂ ਆਊਟ ਮਾਰਕੀਟ ਹੋ ਜਾਵਾਂਗੇ। ਦੂਜੀ ਗੱਲ ਹੈ ਰੂਰਲ ਸਪਰੇ ਹਵਾਈ ਜਹਾਜ਼ਾਂ ਰਾਹੀਂ। ਪਿਛਲੀ ਵਾਰੀ ਮੈਨੂੰ ਅਫਸੋਸ ਹੈ ਕਿ ਜਿਹੜਾ ਕੰਟਰੈਕਟ ਕੀਤਾ ਸੀ, ਉਹ ਪੂਰਾ ਨਹੀਂ ਹੋ ਸਕਿਆ। ਉਸ ਦੇ ਦੋ ਕਾਰਨ ਸਨ। ਸਭ ਤੋਂ ਵਡਾ ਕਾਰਨ ਉਸ ਵੇਲੇ ਦੀ ਲੜਾਈ ਸੀ। ਉਸ ਵੇਲੇ ਬਾਕੀ ਸਾਰੀਆਂ ਹਵਾਈ ਉਡਾਨਾਂ ਬੰਦ ਕਰ ਦਿਤੀਆਂ ਗਈਆਂ ਸਨ। ਜਿਥੇ ਜਿਥੇ ਸਪਰੇ ਨਹੀਂ ਹੋ ਸਕੀ ਸੀ ਉਨ੍ਹਾਂ ਬਾਰੇ ਜਿਨ੍ਹਾਂ ਨਾਲ ਸਾਡਾ ਠੇਕਾ ਸੀ ਸਪਰੇ ਕਰਨ ਦਾ ਉਨ੍ਹਾਂ ਨਾਲ ਅਸੀਂ ਗਲ ਕੀਤੀ ਔਰ ਸਾਨੂੰ ਉਮੀਦ ਹੈ ਕਿ ਕੁਝ ਨਾ ਕੁਝ ਅਸੀਂ ਉਨ੍ਹਾਂ ਕੋਲੋਂ ਲੈ ਲਵਾਂਗਾ। ਸਪੀਕਰ ਸਾਹਿਬ, ਮੇਰਾ ਧਿਆਨ ਮੈਂਬਰ ਸਾਹਿਬਾਨ ਨੇ ਹਵਾਈਜਹਾਜ਼ਾਂ ਵਲ ਲਿਆਂਦਾਂ। ਇਸ ਦਫਾ ਅਸੀਂ ਕੋਸ਼ਿਸ਼ ਕੀਤੀ ਹੈ ਕਿ ਸਾਨੂੰ 5 ਹੈਲੀਕੋਪਟਰ ਅਤੇ 12 ਹਵਾਈ ਜਹਾਜ਼ ਮਿਲਣੇ ਚਾਹੀਦੇ ਹਨ। ਇਨ੍ਹਾਂ ਦੇ ਨਾਲ ਅਸੀਂ ਤਕਰੀਬਨ 6 ਤੋਂ 7 ਹਜ਼ਾਰ ਏਕੜ ਤੇ ਸਪਰੇ ਕਰ ਸਕਾਂਗੇ। ਅਸੀਂ ਸਾਢੇ 8 ਹਜ਼ਾਰ ਏਕੜ ਤੇ ਸਪਰੇ ਕਰਨਾ ਚਾਹੁੰਦੇ ਸੀ ਪਰ ਹਿੰਦੁਸਤਾਨ ਵਿਚ ਸਾਨੂੰ ਇਤਨੇ ਹਵਾਈ ਜਹਾਜ਼ ਨਹੀਂ ਮਿਲ ਰਹੇ। ਅਸੀਂ ਗੌਰਮੈਂਟ ਆਫ ਇੰਡੀਆ ਨੂੰ ਕਿਹਾ ਕਿ ਸਾਡੀ ਐਗਰੋ ਇੰਡਸਟਰੀ ਨੂੰ ਬਾਹਰੋਂ ਹਵਾਈ ਜਹਾਜ਼ ਖਰੀਦਣ ਦੀ ਇਜਾਜ਼ਤ ਦੇ ਦਿਓ। ਜਿਥੋਂ ਕਹੋਗੇ, ਜਿਹੜੇ ਮੁਲਕ ਵਿਚੋਂ ਕਹੋਗੇ, ਜਿਹੜੇ ਕਹੋਗੇ, ਅਸੀਂ ਉਹ ਹੀ ਖਰੀਦਾਂਗੇ ਜਿਹੜੇ ਉਨ੍ਹਾਂ ਦੇ ਐਕਸਪਰਟਸ ਕਹਿਣਗੇ। ਅਸੀਂ ਚਾਹੁੰਦੇ ਹਾਂ ਕਿ ਅਸੀਂ ਮੂੰਗਫਲੀ, ਕਪਾਹ, ਨਰਮਾ, ਬਾਜਰਾ ਆਦਿ ਤੇ ਵੀ ਸਪਰੇ ਕਰੀਏ। ਜਿਸ ਤਰ੍ਹਾਂ ਮੇਰੇ ਆਨਰੇਬਲ ਦੋਸਤ ਚੌਧਰੀ ਦਰਸ਼ਨ ਸਿੰਘ ਨੇ ਕਿਹਾ ਸੀ ਕਿ ਅੰਬਾਂ ਤੇ ਵੀ ਸਪਰੇ ਹੋਣੀ ਚਾਹੀਦੀ ਹੈ, ਜੇ ਸਾਡੇ ਕੋਲ ਹਵਾਈ ਜਹਾਜ਼ ਹੋਣ ਤਾਂ ਅਸੀਂ ਜ਼ਰੂਰ ਕਰਾਈਏ।

ਇਸ ਤੋਂ ਬਾਅਦ ਮੈਂ ਚੌਧਰੀ ਬਲਰਾਮ ਦਾ ਬੜਾ ਮਸ਼ਕੂਰ ਹਾਂ ਉਨ੍ਹਾਂ ਨੇ ਸੁਆਇਲ ਕੰਜ਼ਰਵੇਸ਼ਨ ਵਲ ਧਿਆਨ ਦਿਲਾਇਆ ਹੈ ਔਰ ਚੈਨਲਜ਼ ਪਕੀਆਂ ਕਰਨ ਬਾਰੇ ਕਿਹਾ ਹੈ। ਇਸ ਗਲ ਦੀ ਬੜੀ ਜ਼ਰੂਰਤ ਹੈ ਖਾਸ ਕਰਕੇ ਉਹ ਚੈਨਲਜ਼ ਜਿਥੇ ਨਹਿਰੀ ਪਾਣੀ ਲਗਦਾ ਹੈ, ਉਥੇ ਜਿਹੜੇ ਕਚੇ ਖਾਲ ਹਨ ਉਨ੍ਹਾਂ ਵਿਚ ਪਾਣੀ ਬਹੁਤ ਜ਼ਾਇਆ ਜਾਂਦਾ ਹੈ। ਪੰਜਾਬ ਦਾ ਪਾਣੀ ਜਿਹੜਾ ਹੈ ਇਹ ਪੰਜਾਬ ਲਈ ਬੜਾ ਫਾਇਦੇ ਮੰਦ ਹੈ। ਡਰੇਨਾ ਰਾਹੀਂ ਜਿਹੜਾ ਪਾਣੀ ਅਸੀਂ ਕੱਢ ਦਿੰਦੇ ਹਾਂ ਇਹ ਸਕੀਮ ਟੈਕਨੀਕਲੀ ਗਲਤ ਸੀ। ਮੈਂ ਸਮਝਦਾ ਹਾਂ ਕਿ

(ਵਿਕਾਸ ਮੰਤਰੀ)

ਇਹ ਜਿਹੜਾ ਪਾਣੀ ਹੈ ਅਗਰ ਮੁੜ ਕੇ ਜ਼ਮੀਨ ਵਿਚ ਚਾਰਜ ਨਾ ਕੀਤਾ ਗਿਆ ਤਾਂ ਪੰਜਾਬ ਦੇ ਵਿਚ ਜਿਹੜੇ ਟਿਊਬਵੈਲਜ਼ ਚਲਦੇ ਹਨ ਉਹ ਸਾਰੇ ਦੇ ਸਾਰੇ ਬੰਦ ਹੋ ਜਾਣਗੇ ਅਤੇ ਪੰਜਾਬ ਰੇਗਿਸਤਾਨ ਬਣ ਜਾਏਗਾ। ਇਸ ਲਈ ਸਾਨੂੰ ਸੁਆਇਲ ਕੰਨਜ਼ਰਵੇਸ਼ਨ ਵਲ ਜ਼ਿਆਦਾ ਖਰਚ ਕਰਨਾ ਪਏਗਾ ਤਾਂ ਹੀ ਸਾਡੇ ਪੰਜਾਬ ਦੀ ਹਾਲਤ ਠੀਕ ਹੋ ਸਕਦੀ ਹੈ। ਪਿਛਲੇ 6-7 ਸਾਲਾਂ ਵਿਚ ਇਧਰਲੇ ਪਾਸੇ ਵਲ ਕੋਈ ਖਾਸ ਧਿਆਨ ਨਹੀਂ ਦਿਤਾ ਗਿਆ। ਮੈਂ ਜਦੋਂ ਇਸ ਮਹਿਕਮੇ ਦਾ ਇੰਚਾਰਜ ਰਿਹਾ ਸੀ ਥੋੜੇ ਚਿਰ ਲਈ ਉਸ ਵੇਲੇ ਸੁਆਇਲ ਕੰਜ਼ਰਵੇਸ਼ਨ ਲਈ 2 ਕਰੋੜ ਰੁਪਏ ਦਾ ਬਜਟ ਰਖਾਇਆ ਸੀ ਲੇਕਿਨ ਉਸ ਤੋਂ ਬਾਅਦ ਇਹ ਘਟਦਾ ਹੀ ਘਟਦਾ ਗਿਆ। ਸਾਡੇ ਸੇਮ ਜ਼ਿਆਦਾ ਆ ਗਈ। ਸੁਆਇਲ ਕੰਜ਼ਰਵੇਸ਼ਨ ਪੰਜਾਬ ਲਈ ਬਹੁਤ ਮਹਤੱਵ ਰਖਦਾ ਹੈ ਜੇ ਅਸੀਂ ਇਸ ਤੇ ਖ਼ਰਚ ਕਰਾਂਗੇ ਤਾਂ ਇਸ ਦਾ ਫਾਇਦਾ ਸ਼ਾਇਦ ਸਾਨੂੰ ਨਾ ਹੋਵੇ ਪਰ ਸਾਡੀ ਆਉਣ ਵਾਲੀ ਨਸਲ ਨੂੰ ਜ਼ਰੂਰ ਹੋਵੇਗਾ।

ਜਿਹੜੀਆਂ ਛੋਟੀਆਂ ਪਹਾੜੀਆਂ ਤੋਂ ਪਾਣੀ ਆਉਂਦਾ ਹੈ ਉਹ ਪਾਣੀ ਆਪਣੇ ਨਾਲ ਜ਼ਰਖੇਜ਼ ਮਿਟੀ ਲੈ ਆਉਂਦਾ ਹੈ ਅਤੇ ਨੀਵੀਂ ਥਾਂ ਤੇ ਇਹ ਹੜ੍ਹ ਲਿਆਂਦਾ ਹੈ। ਇਸ ਨੂੰ ਰੋਕਣਾ ਪਵੇਗਾ। ਅਜ ਤਕ ਇਰੀਗੇਸ਼ਨ ਐਂਡ ਪਾਵਰ ਡਿਪਾਰਟਮੈਂਟ ਨੇ ਬੜੇ ਬੜੇ ਡੈਮ ਬਣਾਉਣ ਤੇ ਪੈਸਾ ਖਰਚ ਕੀਤਾ ਹੈ। ਲੇਕਿਨ ਸਾਇਲ ਕੰਜਰਵੇਸ਼ਨ ਵਲ ਕਿਸੇ ਮਹਿਕਮੇ ਨੇ ਧਿਆਨ ਨਹੀਂ ਦਿਤਾ। ਇਹ ਪਾਲਿਸੀ ਅਸੀਂ ਬਦਲਾਂਗੇ। ਇਹ ਸਾਡੇ ਹਿਤ ਵਿਚ ਹੈ। ਇਸ ਨਾਲ ਹੜ੍ਹ ਰੁਕ ਸਕਦੇ ਹਨ। ਅਜ ਪਾਣੀ ਘੱਟਣ ਦਾ ਵੀ ਖਤਰਾ ਜੋ ਹੈ ਉਹ ਵੀ ਇਸ ਨਾਲ ਹੱਟ ਸਕਦਾ ਹੈ! ਜਿਹੜਾ ਪਾਣੀ ਅਸੀਂ ਡਰੇਨਾਂ ਦੇ ਰਾਹੀਂ ਕੱਢ ਦਿਤਾ ਹੈ, ਇਹ ਗਲਤ ਪਾਲਿਸੀ ਹੈ। ਮੈਂ ਹੁਣ ਵੀ ਕਹਿੰਦਾ ਹਾਂ ਕਿ ਉਨ੍ਹਾਂ ਟੈਕਨੀਸ਼ਨਾਂ ਨੇ ਗੌਰਮਿੰਟ ਨੂੰ ਰੌਂਗ ਐਡਵਾਈਸ ਦਿਤੀ ਸੀ। ਅਗਰ ਇਤਨਾ ਪੈਸਾ ਸਾਇਲ ਕੰਜਰਵੇਸ਼ਨ ਤੇ ਖਰਚ ਕੀਤਾ ਜਾਂਦਾ ਤਾਂ ਅਜ ਸਾਡਾ ਏਰੀਆ ਵਧ ਜਾਂਦਾ ਹੈ। ਅਜ ਜਿਹੜਾ ਇਹ ਖਤਰਾ ਆ ਰਿਹਾ ਹੈ ਕਿ ਟਿਯੂਬਵੈਲਾਂ ਦਾ ਪਾਣੀ ਬੰਦ ਹੋ ਸਕਦਾ ਹੈ ਇਹ ਖਤਰਾ ਨਾ ਹੁੰਦਾ। ਗੌਰਮਿੰਟ ਆਫ ਇੰਡੀਆ ਨੇ ਸਾਨੂੰ ਸਕੀਮਾਂ ਦਿਤੀਆਂ ਹਨ ਕਿ ਕਿਤਨਾ ਪਾਣੀ ਦਾ ਰਿਜ਼ਰਵ ਅੰਡਰ ਗਰਾਊਂਡ ਹੈ। ਇਹ ਖਤਮ ਤਾਂ ਨਹੀਂ ਹੋ ਜਾਵੇਗਾ ਵਾਟਰ ਮੈਨੇਜਮੈਂਟ ਵਲ ਖਾਸ ਧਿਆਨ ਦੇਣਾ ਹੈ ਜਿਹੜਾ 60 ਲੱਖ ਰੁਪਿਆ ਰਖਿਆ ਹੈ ਇਹ ਅਸੀਂ ਖਤਮ ਨਹੀਂ ਹੋਣ ਦੇਵਾਂਗੇ। ਜਿਹੜੇ ਨਹਿਰਾਂ ਦੇ ਇਲਾਕੇ ਹਨ ਜਿਥੇ ਪਾਣੀ 12 ਏਕੜ ਨੂੰ ਲਗਦਾ ਹੈ ਜੇ ਪਕੀਆਂ ਖਾਲਾਂ ਬਣਾ ਦਿਤੀਆਂ ਜਾਣ ਤਾਂ ਇਹ 12 ਏਕੜ ਤੋਂ 15 ਏਕੜ ਤਕ ਲਗ ਸਕਦਾ ਹੈ। ਇਸ ਦਾ ਅੰਦਾਜ਼ਾ ਜਿਹੜੇ ਭਰਾ ਨਹਿਰਾਂ ਰਾਹੀਂ ਖੇਤੀ ਕਰਦੇ ਹਨ ਉਹ ਮਹਿਸੂਸ ਕਰਨਗੇ। ਇਸ ਪਾਸੇ ਵਲ ਪੈਸੇ ਦੀ ਘਾਟ ਨਹੀਂ ਆਉਣ ਦੇਵਾਂਗੇ। ਸਬਸਿਡੀ ਅਸੀਂ ਜ਼ਰੂਰ ਬੰਦ ਕਰ ਦਿਤੀ ਹੈ ਕਿਉਂ ਕੀਤੀ ਹੈ। ਇਸ ਦੀ ਗਲਤ ਵਰਤੋਂ ਹੁੰਦੀ ਸੀ। ਵਡੇ ਵਡੇ ਲੋਕ ਇਹ ਸਬ ਸਿਡੀ ਲੈ ਜਾਂਦੇ ਹਨ। ਛੋਟਿਆਂ ਨੂੰ ਮੌਕਾ ਹੀ ਨਹੀਂ ਮਿਲਦਾ। ਇਸ ਕਰਕੇ ਅਸੀਂ ਸਬਸਿਡੀ ਨਹੀਂ ਦੇਣੀ। ਲੇਕਿਨ ਜਿਤਨਾ ਪਾਣੀ ਫਾਲਤੂ ਹੋ ਜਾਣਾ ਹੈ ਉਹ ਵੀ ਇਕ ਤਰ੍ਹਾਂ ਦੀ ਸਬਸਿਡੀ ਹੁੰਦੀ ਹੈ। ਅਸੀਂ ਫਾਈਨਾਂਸ ਕਾਰਪੋਰੇਸ਼ਨ ਤੋਂ ਇਹ ਸਕੀਮ ਮੰਜ਼ੂਰ ਕਰਵਾਈ ਹੋਈ ਹੈ। ਇਸਨੂੰ ਹੋਰ ਬੜ੍ਹਾਵਾ ਦੇਵਾਂਗੇ।

ਮੈਨੂੰ ਸਾਰਿਆਂ ਨਾਲੋਂ ਡਿਸਅਪੁਆਇਟਮੈਂਟ ਜੋਸ਼ ਸਾਹਿਬ ਦੀ ਸਪੀਚ ਤੋਂ ਹੋਈ ਹੈ। ਉਨ੍ਹਾਂ ਤੋਂ ਮੈਂ ਬੜੀ ਤਵਕੋ ਕਰਦਾ ਸੀ। ਉਨ੍ਹਾਂ ਨੇ 4 ਡਿਮਾਂਡਾਂ ਨੂੰ ਟਚ ਤਕ ਨਹੀਂ

ਕੀਤਾ । ਉਨ੍ਹਾਂ ਨੇ ਦੂਸਰੇ ਮਸਲੇ ਲੈ ਆਂਦੇ ਹਨ । ਸੀਲਿੰਗ ਦਾ ਮਸਲਾ ਹਰ ਇਕ ਦੇ ਮਾਇੰਡ ਨੂੰ ਐਜੀਟੇਟ ਕਰਦਾ ਹੈ । ਅਖਬਾਰਾਂ ਨੇ, ਕਈ ਪਾਰਟੀਆਂ ਨੇ ਹਰ ਤਰੀਕੇ ਨਾਲ ਕੋਸ਼ਿਸ਼ ਕੀਤੀ ਹੈ ਕਿ ਇਹ ਜਿਹੜੇ 66 ਮੈਂਬਰ ਹਨ ਇਨ੍ਹਾਂ ਵਿਚ ਕੁਝ ਫ਼ਰਕ ਹੈ । ਮੈਂ ਕਹਿੰਦਾ ਹਾਂ ਕਿ ਇਨ੍ਹਾਂ 66 ਵਿਚੋਂ ਜਿਥੋਂ ਤਕ ਲੈਂਡ ਸੀਲਿੰਗ ਦਾ ਤੁਅੱਲਕ ਹੈ ਕੋਈ ਫਰਕ ਨਹੀਂ । ਜੋ ਗੌਰਮਿੰਟ ਆਫ ਇੰਡੀਆ, ਤੇ ਸਾਡੀ ਸੈਂਟਰਲ ਕਾਂਗਰਸ ਕਰੇਗੀ ਉਸ ਨੂੰ ਪੂਰੀ ਤਰ੍ਹਾਂ ਲਾਗੂ ਕਰਾਂਗੇ ਅਤੇ ਦਸਾਂਗੇ ਕਿ ਸਹੀ ਤੌਰ ਤੇ ਇਹ ਕਿਸ ਤਰ੍ਹਾਂ ਲਾਗੂ ਕੀਤੀ ਜਾਂਦੀ ਹੈ। ਇਹ ਗਲ ਮੈਂ ਜ਼ਰੂਰ ਸਪਸ਼ਟ ਕਰਨਾ ਚਾਹੁੰਦਾ ਹਾਂ । ਇਹ ਪਾਰਟੀ ਜਿਸ ਦਿਨ ਤੋਂ ਜਿਸ ਤਾਕਤ ਨਾਲ ਜਿਤ ਕੇ ਆਈ ਹੈ, ਡੇਢ ਮਹੀਨੇ ਤੋਂ ਇਹ ਕੋਈ ਨਾ ਕੋਈ ਸ਼ੋਸ਼ਾ ਛਡਦੇ ਰਹਿੰਦੇ ਹਨ ਕਿ ਇਨ੍ਹਾਂ ਵਿਚ ਕੋਈ ਫਰਕ ਹੈ । ਇਹ 66 ਮੈਂਬਰ ਜਮਹੂਰੀਅਤ ਵਾਲੇ ਹਨ । ਇਹ ਜ਼ਮਹੂਰੀ ਨਿਜ਼ਾਮ ਵਿਚ ਯਕੀਨ ਰਖਦੇ ਹਨ । ਜਿਥੋਂ ਤਕ ਪਾਲਿਸੀ ਦਾ ਤੁਅੱਲਕ ਹੈ, ਕੋਈ ਵੀ 66 ਮੈਂਬਰਾਂ ਵਿਚੋਂ ਇਸ ਦੇ ਉਲਟ ਨਹੀਂ ਜਾ ਸਕੇਗਾ । ਇਸ ਸੀਲਿੰਗ ਦਾ ਮਕਸਦ ਕੀ ਹੈ । ਇਹ ਪਾਰਟੀ ਨੇ ਫ਼ੈਸਲਾ ਕੀਤਾ ਹੈ । ਗਿਆਨੀ ਜ਼ੈਲ ਸਿੰਘ ਦੀ ਪ੍ਰਧਾਨਗੀ ਵਿਚ ਫੈਸਲਾ ਕੀਤਾ ਹੈ ਕਿ ਕੋਈ ਵਿਤਕਰਾ ਨਾ ਕੀਤਾ ਜਾਵੇ ਚਾਹੇ ਕੋਈ ਪਿੰਡਾਂ ਦਾ ਰਹਿਣ ਵਾਲਾ ਹੋਵੇ ਜਾਂ ਸ਼ਹਿਰ ਦਾ ਰਹਿਣ ਵਾਲਾ ਹੋਵੇ । ਜੇ ਪਿੰਡਾਂ ਵਿਚ ਸੀਲਿੰਗ ਆਵੇਗੀ ਤਾਂ ਸ਼ਹਿਰਾਂ ਵਿਚ ਵੀ ਅਵਸ਼ ਆਵੇਗੀ । ਇਹ ਗਲ ਕਲੀਅਰਕਟ ਹੈ । ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਅਸੀ ਸਕੀਮ ਲਿਆਂਦੀ ਸੀ, ਮਾਰਜਿਨਲ ਫਾਰਮਰਜ਼ ਡਿਵੈਲਪਮੈਂਟ ਏਜੰਸੀ ਦੀ । ਉਸ ਸਕੀਮ ਦਾ ਮਕਸਦ ਕੀ ਸੀ । ਜਿਨ੍ਹਾਂ ਕੋਲ ਜ਼ਮੀਨ ਨਾ ਹੋਵੇ ਜਾਂ ਢਾਈ ਏਕੜ ਤਕ ਜ਼ਮੀਨ ਹੋਵੇ ਉਨ੍ਹਾਂ ਨੂੰ ⅓ ਹਿਸਾ ਸਬ ਸਿਡੀ ਦਿਤੀ ਜਾਵੇ ਅਤੇ ਇਸ ਤਰ੍ਹਾਂ ਜਿਹੜਾ ਫਰਕ ਰਿਹਾ ਹੈ ਉਹ ਦੂਰ ਕੀਤਾ ਜਾਵੇਗਾ । ਜੋਸ਼ ਸਾਹਿਬ ਨੇ ਕਿਹਾ ਹੈ ਕਿ 10 ਏਕੜ ਵਾਲੇ ਤਕ ਸਬਸਿਡੀ ਦੇਣੀ ਚਾਹੀਦੀ ਹੈ । ਮੈਨੂੰ ਇਸ ਗਲ ਦਾ ਬੜਾ ਅਫਸੋਸ ਹੋਇਆ । ਜੇ ਕੋਈ ਹੋਰ ਮੈਂਬਰ ਕਹਿੰਦਾ ਤਾਂ ਕੋਈ ਗਲ ਨਹੀਂ ਸੀ । ਪਰ ਇਕ ਕਮਿਊਨਿਸਟ ਪਾਰਟੀ ਦੇ ਮੈਂਬਰ ਦਾ ਇਹ ਕਹਿਣਾ ਕਿ ਐਮ.ਐਫ.ਡੀ.ਏ 10 ਏਕੜ ਤਕ ਕਰ ਦਿਓ ਮੈਨੂੰ ਬੜਾ ਦੁਖ ਹੋਇਆ ਹੈ । ਇਨ੍ਹਾਂ ਨੇ ਚਾਰਾਂ ਡਿਮਾਂਡਾਂ ਵਿਚੋਂ ਕਿਸੇ ਇਕ ਤੇ ਵੀ ਕੋਈ ਗਲ ਨਹੀਂ ਕੀਤੀ ਜਿਹੜੀ ਕਿ ਇਨ੍ਹਾਂ ਡਿਮਾਂਡਾਂ ਨਾਲ ਤੁਅੱਲਕ ਰਖਦੀ ਹੋਵੇ । ਮੈਂ ਸੀਲਿੰਗ ਬਾਰੇ ਇਸ ਲਈ ਕਿਹਾ ਹੈ ਕਿਉਂਕਿ ਕਈਆਂ ਦੇ ਮਾਈਂਡ ਐਜੀਟੇਟ ਹੋਏ ਹਨ । ਮੇਰਾ ਮਕਸਦ ਇਕ ਹੈ । ਸਾਨੂੰ ਇਸ ਚੀਜ਼ ਦਾ ਸਾਹਮਣਾ ਕਰਨਾ ਪਵੇਗਾ । ਅਸੀਂ ਕਣਕ ਦੀ ਪੈਦਾਵਾਰ ਵਧਾ ਲਈ ਹੈ । ਸਾਡੇ ਕੋਲ ਇਕ ਹੀ ਜਗ੍ਹਾ ਹੈ ਜਿਥੇ ਅਸੀਂ ਇੰਪਲਾਇਮੈਂਟ ਬਹੁਤ ਜ਼ਿਆਦਾ ਦੇ ਸਕਦੇ ਹਾਂ ਜਿਥੇ ਅਸੀਂ ਗਰੀਬ ਆਦਮੀ ਦਾ ਸਟੈਂਡਰਡ ਆਫ਼ ਲਿਵਿੰਗ ਇਕ ਦਮ ਇਕ ਸਾਲ ਦੇ ਵਿਚ ਵਧਾ ਸਕਦੇ ਹਾਂ । ਇਹ ਹੈ ਡੇਅਰੀ ਦੁਧ ਅਤੇ ਪਸ਼ੂ ਪਾਲਣ ਦਾ ਕੰਮ। ਕਿਸੇ ਨੇ ਇਸ ਦੀ ਗੱਲ ਨਹੀਂ ਕੀਤੀ । ਇਹ ਪ੍ਰਾਸੈਸਿੰਗ ਫੈਕਟਰੀਜ਼ ਹਨ, ਪ੍ਰਾਸੈਸਿੰਗ ਮਿਲਜ਼ ਹਨ ਜਿਸ ਦੇ ਰਾਹੀਂ ਅਸੀਂ ਪੰਜਾਬ ਨੂੰ ਸਾਰਿਆਂ ਤੋਂ ਅਗੇ ਲੈ ਜਾ ਸਕਦੇ ਹਾਂ । ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਬ, ਦਸਣਾ ਚਾਹੁੰਦਾ ਹਾਂ ਕਿ 20 ਸਾਲ ਅਸੀਂ ਦੂਜਿਆਂ ਸੂਬਿਆਂ ਤੋਂ ਅਗੇ ਲੀਡ ਲੈ ਸਕਦੇ ਹਾਂ। ਪੰਜਾਬ ਅਤੇ ਹਰਿਆਣਾ ਦੋ ਸੂਬੇ ਹਨ ਜਿਥੇ ਪਸ਼ੂ ਪਾਲਣ ਔਰ ਦੁਧ ਜ਼ਿਆਦਾ ਪੈਦਾ ਕੀਤਾ ਜਾਂਦਾ ਹੈ। ਪਰ ਲੀਡ ਕੌਣ ਲੈ ਗਿਆ ਹੈ। ਗੁਜਰਾਤ ਬਹੁਤ ਲੀਡ ਲੈ ਗਿਆ ਹੈ। ਗੁਜਰਾਤ ਨੇ ਮਿਲਕ ਪਲਾਂਟਸ ਬਣਾਏ ਹਨ । ਉਨ੍ਹਾਂ ਨੇ ਲੋਕਾਂ ਨੂੰ ਪੈਸਾ ਦਿਤਾ ਹੈ । ਜਿਹੜੇ ਮੈਂਬਰ ਉਥੇ ਨਹੀਂ ਗਏ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਉਥੇ ਜਾ ਕੇ ਵੇਖਣ । ਉਨ੍ਹਾਂ ਦੀਆਂ ਮੱਝਾਂ 2, 3 ਕਿਲੋ ਦੁਧ ਦਿੰਦੀਆਂ ਹਨ । ਪੰਜਾਬ ਵਾਲੇ ਉਹ ਰਖਣ ਨੂੰ ਵੀ ਤਿਆਰ ਨਹੀਂ

[ਵਿਕਾਸ ਮੰਤਰੀ ]

ਹੋਣਗੇ। ਪਰ ਉਹ ਫਿਰ ਵੀ ਫਾਇਦਾ ਉਠਾ ਗਏ ਹਨ। ਉਨ੍ਹਾਂ ਨੇ ਕੋਆਪਰੇਟਿਵ ਸੋਸਾਇਟੀਆਂ, ਕੁਲੈਕਸ਼ਨ ਸੋਸਾਇਟੀਆਂ ਬਣਾਈਆਂ ਹਨ। ਅਸੀਂ ਵੀ ਬਣਾਉਣੀਆਂ ਹਨ। ਇਸ ਸਰਕਾਰ ਨੇ ਕਹਿ ਦਿਤਾ ਹੈ ਕਿ ਕੋਈ ਦੁਧ ਵਾਲੀ ਕੋਪਅਰੇਟਿਵ ਸੋਸਾਇਟੀ ਉਤਨਾ ਚਿਰ ਕੋਆਪਰੇਟਿਵ ਸੋਸਾਇਟੀ ਨਹੀਂ ਮੰਨੀ ਜਾਵੇਗੀ ਜਿਤਨਾ ਚਿਰ $\frac{1}{3}$ ਹਿਸਾ ਮੈਂਬਰਸ਼ਿਪ ਉਨ੍ਹਾਂ ਦਾ ਨਾ ਹੋਵੇ। ਜਿਨ੍ਹਾਂ ਕੋਲ ਜ਼ਮੀਨ ਢਾਈ ਏਕੜ ਤੋਂ ਘਟ ਹੈ, $\frac{1}{3}$ ਹਿਸਾ ਉਨ੍ਹਾਂ ਦਾ ਨਾ ਹੋਵੇ ਜਿਨ੍ਹਾਂ ਦੀ ਜ਼ਮੀਨ ਢਾਈ ਏਕੜ ਤੋਂ ਸਾਢੇ ਸਤ ਏਕੜ ਹੋਵੇ ਅਤੇ ਬਾਕੀ ਦਾ $\frac{1}{3}$ ਹਿਸਾ ਹੋਰਨਾਂ ਕੋਲ ਹੋਵੇ ਕੋਆਪਰੇਟਿਵ ਸੋਸਾਇਟੀਆਂ ਵਿਚ ਛੋਟੇ ਆਦਮੀਆਂ ਨੂੰ ਵੇਟੇਜ ਦਿਤੀ ਜਾਵੇਗੀ ਤਾਂ ਕਿ ਕੋਈ ਉਸ ਨੂੰ ਐਕਸਪਲਾਇਟ ਨਾ ਕਰ ਸਕੇ। ਮੈਂ ਦਜਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਇਨ੍ਹਾਂ ਦਾ ਧਿਆਨ ਰਖੇਗੀ। ਇਹ ਦਰੁਸਤ ਗੱਲ ਹੈ ਕਿ ਵੈਲ-ਟੂ-ਡੂ ਫਾਰਮਰਜ਼ ਨੇ ਪੈਦਾਵਾਰ ਵਧਾਈ ਹੈ। ਉਨ੍ਹਾਂ ਨੇ ਵੀ ਬੜੀ ਮਿਹਨਤ ਕੀਤੀ ਸੀ। ਈਸਟ ਪੰਜਾਬ ਦੀ ਭੋਇੰ ਵਿਚ ਕੁਝ ਪੈਦਾ ਨਹੀਂ ਹੋ ਸਕਦਾ ਸੀ ਹੁਣ ਉਹੀ ਜ਼ਮੀਨ ਹਿੰਦੁਸਤਾਨ ਦੇ ਸਾਰੇ ਹਿਸਿਆਂ ਨਾਲੋਂ ਉਪਜਾਉ ਹੈ। ਹਿੰਦੁਸਤਾਨ ਦੀ ਸਰਕਾਰ ਨੇ ਮੰਨਿਆ ਹੈ ਕਿ ਜੇ ਪੰਜਾਬ ਅਤੇ ਹਰਿਆਣੇ ਦਾ ਕਿਸਾਨ ਇਮਦਾਦ ਨਾ ਕਰਦਾ ਤਾਂ ਸ਼ਾਇਦ ਅਜ ਵੀ ਅਮਰੀਕਾ ਤੋਂ ਸਾਨੂੰ ਅਨਾਜ ਮੰਗਵਾਉਣਾ ਪੈਂਦਾ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਜਦ ਮੈਂ ਇਹ ਕਿਹਾ ਕਿ 10 ਏਕੜ ਤਕ ਜੋ ਕਿਸਾਨ ਨੂੰ ਰਿਆਇਤ ਦਿਉ, ਇਹ ਗੱਲ ਤਾਂ ਕੈਪਟਨ ਸਾਹਿਬ ਨੂੰ ਬੁਰੀ ਲਗੀ ਲੇਕਿਨ ਹੁਣ ਇਹ ਵੈਲ-ਟੂ-ਡੂ ਫਾਰਮਰਜ਼ ਦੀ ਵਕਾਲਤ ਕਰ ਰਹੇ ਹਨ।

ਖੇਤੀ ਬਾੜੀ ਤੇ ਵਿਕਾਸ ਮੰਤਰੀ : ਮੈਂ ਵਕਾਲਤ ਨਹੀਂ ਕਰ ਰਿਹਾ। ਮੈਂ ਤਾਂ ਹਕੀਕਤ ਬਿਆਨ ਕਰ ਰਿਹਾ ਹਾਂ। ਅਗਰ ਤੁਹਾਡੀ ਪਾਲਿਸੀ ਮੰਨੀ ਜਾਂਦੀ ਤਾਂ ਅਜ ਫਿਰ ਹਿੰਦੁਸਤਾਨ ਨੂੰ ਅਮਰੀਕਾ ਅਗੇ ਸਿਰ ਝੁਕਾਣਾ ਪੈਂਦਾ।

ਸ੍ਰੀ ਸਪੀਕਰ : ਜੋਸ਼ ਸਾਹਿਬ, ਕੈਪਟਨ ਸਾਹਿਬ ਵੈਲ-ਟੂ-ਡੂ ਫਾਰਮਰਜ ਦੀ ਗੱਲ ਨਹੀਂ ਕਰ ਰਹੇ ਇਹ ਤਾਂ ਬਹਾਦਰ ਪੰਜਾਬ ਦੇ ਕਿਸਾਨ ਦੀ ਗੱਲ ਕਰਦੇ ਹਨ। (Josh Sahib, Captain Rattan Singh is not referring to well-to-do farmers; he is talking of brave farmers of Punjab.)

ਵਿਕਾਸ ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੂੰ ਇਤਨੀ ਸੈਂਸ ਹੋਣੀ ਚਾਹੀਦੀ ਹੈ, ਗਲ ਇਨ੍ਹਾਂ ਦੀ ਵੀ ਉਹ ਹੀ ਹੈ ਅਤੇ ਸਾਡੀ ਵੀ ਉਹ ਹੀ ਹੈ। ਅਜ ਦੀ ਸਰਕਾਰ ਨੇ ਆਉਂਦਿਆਂ ਹੀ ਇਸ ਸਬੰਧ ਵਿਚ ਕਦਮ ਉਠਾ ਲਿਆ ਹੈ। ਸਪੀਕਰ ਸਾਹਿਬ, ਬਲ ਰਾਮ ਜੀ ਨੇ ਮੋਗਿਆਂ ਦੇ ਕਟਸ ਬਾਰੇ ਕਿਹਾ ਸੀ ਜਿਸ ਲਈ ਸੱਚ ਮੁਚ ਹੀ ਮੈਨੂੰ ਬੜਾ ਦੁਖ ਹੈ। ਮੈਨੂੰ ਯਕੀਨ ਹੈ ਕਿ ਮੇਰੇ ਵੀਰ ਸ੍ਰੀ ਗੁਰਮੇਲ ਸਿੰਘ ਜੀ ਇਕ ਦਮ ਇਸ ਵਲ ਧਿਆਨ ਦੇਣਗੇ ਔਰ ਇਹ ਨਹੀਂ ਵੇਖਿਆ ਜਾਵੇਗਾ ਅਗੇ ਕੋਈ ਅਮੀਰ ਆਦਮੀ ਹੈ।

ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੇ ਫਰਟੀਲਾਈਜ਼ਰ ਵਲ ਵੀ ਧਿਆਨ ਦੇਣਾ ਹੈ। ਪੰਜਾਬ ਵਿਚ ਖਾਦ ਦੀ ਕਮੀ ਹੈ ਔਰ ਇਸ ਕਮੀ ਨੂੰ ਪੂਰਾ ਕਰਨ ਲਈ ਪੰਜਾਬ ਵਿਚ ਫਰਟੀਲਾਈਜ਼ਰ ਫੈਕਟਰੀ ਲਗਾਉਣ ਦੀ ਲੋੜ ਹੈ। ਸਪੀਕਰ ਸਾਹਿਬ ਮੈਨੂੰ ਉਮੀਦ ਹੈ ਕਿ ਸਾਡੇ ਚੀਫ ਮਨਿਸਟਰ ਸਾਹਿਬ ਸਭ ਤੋਂ ਜ਼ਿਆਦਾ ਜੋਰ ਹੋਰ ਫੈਕਟਰੀ ਵਲ ਲਗਾਉਣਗੇ। ਔਰ ਇਸ ਸਬੰਧ ਵਿਚ ਕੋਈ ਵੀ ਸ਼ਕ ਵਾਲੀ ਗੱਲ ਨਹੀਂ ਹੈ।

ਸਪੀਕਰ ਸਾਹਿਬ, ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਜੀ ਨੇ ਪਜਾਬ ਯੂਨੀਵਰਸਿਟੀ ਬਾਰੇ ਜ਼ਿਕਰ ਕੀਤਾ ਹੈ । ਉਨ੍ਹਾਂ ਨੇ ਐਗਰੀਕਲਚਰ ਯੂਨੀਵਰਸਿਟੀ ਦੇ ਐਕਸਪਰਟਸ ਦੀ ਫਾਈਡਿੰਗ ਬਾਰੇ ਦਸਿਆ ਹੈ । ਲੇਕਿਨ ਪੁਲੀਟੀਕਲੀ ਅਸੀਂ ਔਰ ਤੁਸੀਂ ਇਹ ਫੈਸਲਾ ਕਰਦੇ ਹਾਂ ਕਿ ਹੁਣ ਜਿਹੜਾ ਛੋਟੇ ਵਡੇ ਆਦਮੀ ਦਾ ਫਰਕ ਹੈ, ਅਮੀਰ ਔਰ ਗਰੀਬ ਦਾ ਪਾੜਾ ਹੈ ਇਹ ਥੋੜਾ ਕਰਨਾ ਹੈ । ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਸਾਡਾ ਮਨ ਅਤੇ ਦਿਮਾਗ ਕਲੀਅਰ ਹੈ ਕਿ ਇਹ ਜਿਹੜਾ ਪਾੜਾ ਹੈ ਇਸ ਨੂੰ ਦੂਰ ਕਰਨਾ ਹੈ। (ਥੰਪਿੰਗ) ਇਸ ਕਰਕੇ ਇਨ੍ਹਾਂ ਨੂੰ ਕੋਈ ਘਬਰਾਉਣ ਦੀ ਲੋੜ ਨਹੀਂ ਹੈ । ਇਨ੍ਹਾਂ ਨੂੰ ਜ਼ਿਆਦਾ ਇਨ੍ਹਾਂ ਯੂਨੀਵਰਸਿਟੀਆਂ ਦੀ ਸਟੱਡੀਜ਼ ਤੇ ਜ਼ੋਰ ਨਹੀਂ ਦੇਣਾ ਚਾਹੀਦਾ । ਉਹ ਤਾਂ ਐਜੂਕੇਸ਼ਨ ਦਾ ਪਹਿਲੂ ਬਣ ਚੁਕੇ ਹਨ । ਸਾਡਾ ਪਰੋਗਰਾਮ ਹੈ ਕਿ ਅਸੀਂ ਗਰੀਬੀ ਹਟਾਉਣੀ ਹੈ । ਸ਼੍ਰੀਮਤੀ ਇੰਦਰਾ ਗਾਂਧੀ ਜੀ ਦੇ ਪਰੋਗਰਾਮ ਨੂੰ ਚਾਲੂ ਕਰਨਾ ਹੈ । ਸਪੀਕਰ ਸਾਹਿਬ, ਮੈਨੂੰ ਬਾਹਰਲੇ ਸਟੇਟਸ ਵਿਚ ਜਾਣ ਦਾ ਮੌਕਾ ਮਿਲਿਆ ਹੈ । ਸਾਡਾ ਸਿਰ ਸ਼ਰਮ ਦੇ ਨਾਲ ਨੀਵਾਂ ਹੋ ਜਾਂਦਾ ਹੈ ਜਦੋਂ ਕਿ ਅਸੀਂ ਵੇਖਦੇ ਹਾਂ ਕਿ ਆਂਧਰਾ ਪਰਦੇਸ਼, ਮਹਾਰਾਸ਼ਟਰ ਅਤੇ ਤਾਮਲਨਾਡੂ ਵਿਚ ਗੰਨੇ ਦੀ ਪਰ ਏਕੜ ਐਵਰੇਜ ਪਰੋਡਕਸ਼ਨ 2800 ਮਣ ਹੈ । ਫਿਰ ਉਥੇ ਕਾਫੀ, ਕੋਕੋਨੈਟਸ ਜਾਂ ਲੈਚੀਆਂ ਆਦਿ ਦੇ ਕੁਦਰਤੀ ਬਾਗ ਹਨ ਜਿਥੋਂ ਕਿ ਦਸ ਹਜ਼ਾਰ ਰੁਪਏ ਏਕੜ ਦੀ ਆਮਦਨੀ ਤੋਂ ਘਟ ਆਮਦਨੀ ਨਹੀਂ ਹੁੰਦੀ । ਇਥੇ ਸਾਡੇ ਕਿਸਾਨ ਨੂੰ ਵੀ ਕੋਸ਼ਿਸ਼ ਕਰਨੀ ਪਵੇਗੀ । ਸਪੀਕਰ ਸਾਹਿਬ, ਮੈਂ ਇਕ ਗੱਲ ਦਸ ਦੇਵਾਂ ਕਿ ਪੰਜਾਬ ਉਤਨੀ ਦੇਰ ਜ਼ਿਆਦਾ ਤਰੱਕੀ ਨਹੀਂ ਕਰ ਸਕਦਾ ਜਦ ਤਕ ਕਿ ਪੰਜਾਬ ਵਿਚ ਡੇਰੀ ਡਿਵੈਲਪ ਨਹੀਂ ਕਰਦੀ। ਪਰ ਡੇਰੀ ਫਾਰਮਿੰਗ ਉਤਨੀ ਦੇਰ ਤਕ ਕਾਮਯਾਬ ਨਹੀਂ ਹੋ ਸਕਦਾ ਜਦ ਤਕ ਕਿ ਮਿਲਕ ਪਲਾਂਟਸ ਨਹੀਂ ਲਗਾਏ ਜਾਂਦੇ । ਮੈਨੂੰ ਖੁਸ਼ੀ ਹੈ ਕਿ ਪੰਜਾਬ ਸਰਕਾਰ ਨੇ ਚੀਫ ਮਨਿਸਟਰ ਸਾਹਿਬ ਦੇ ਹੁਕਮ ਅਨੁਸਾਰ ਸੈਂਟਰ ਤੋਂ ਐਕਸਪਰਟਸ ਮੰਗਵਾਏ ਸਨ ਔਰ ਉਨ੍ਹਾਂ ਨੇ ਇਸ ਗੱਲ ਤੇ ਜ਼ੋਰ ਦਿਤਾ ਹੈ ਕਿ ਸਾਨੂੰ ਮਿਲਕ ਪਲਾਂਟਸ ਹੋਰ ਦਿਤੇ ਜਾਣ । ਇਸ ਸਬੰਧ ਵਿਚ ਜੇਕਰ ਲੋੜ ਪਈ ਤਾਂ ਸੈਂਟਰ ਦੀ ਸਰਕਾਰ ਤੇ ਵੀ ਜ਼ੋਰ ਦਿਤਾ ਜਾਵੇਗਾ । ਜੇਕਰ ਹਿੰਦੁਸਤਾਨ ਵਿਚ ਅਜਿਹੀਆਂ ਚੀਜ਼ਾਂ ਨਾ ਹੁੰਦੀਆਂ ਔਰ ਉਨ੍ਹਾਂ ਚੀਜ਼ਾਂ ਦੀ ਇਸ ਸਬੰਧ ਵਿਚ ਲੋੜ ਪਈ ਤਾਂ ਬਾਹਰ ਤੋਂ ਮੰਗਵਾਉਣ ਵਿਚ ਵੀ ਇਹ ਸਰਕਾਰ ਗੁਰੇਜ਼ ਨਹੀਂ ਕਰੇਗੀ । ਇਥੇ ਇਕ ਵਡਾ ਪਲਾਂਟ ਜ਼ਰੂਰ ਲਗਾ ਦਿਤਾ ਜਾਵੇਗਾ ਜਿਸ ਨਾਲ ਕਿ ਪਰ ਕੈਪੀਟਾ ਇਨਕਮ ਵਧ ਜਾਵੇਗੀ ।

ਸਪੀਕਰ ਸਾਹਿਬ, ਫਿਰ ਇਥੇ ਕਿਹਾ ਗਿਆ ਕਿ ਬਰਾਊਨ ਸਵਿਸ ਇਥੇ ਕਿਉਂ ਮੰਗਵਾਏ ਗਏ ਮੈਂ ਇਨ੍ਹਾਂ ਵੀਰਾਂ ਦੀ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਕਰਾਸ ਬਰੀਡਿੰਗ ਲਈ ਇਹ ਬੜੇ ਹੀ ਜ਼ਰੂਰੀ ਹਨ ਔਰ ਅਸੀਂ ਸਵਿਸ ਸਰਕਾਰ ਦੇ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਸਾਡੀ ਸਹਾਇਤਾ ਕੀਤੀ ਹੈ। ਜਨਸੰਘੀ ਜਿਹੜੇ ਕਿ ਕਦੇ ਗਊਆਂ ਦੀ ਰਕਸ਼ਾ ਦੀ ਗਲ ਕਰਦੇ ਸਨ ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਉਹ ਤਾਂ ਗਊਆਂ ਦੀ ਰਕਸ਼ਾ ਨਹੀਂ ਕਰ ਸਕੇ ਪਰ ਹੁਣ ਦੀ ਸਰਕਾਰ ਰਕਸ਼ਾ ਕਰਕੇ ਵਿਖਾਏਗੀ । ਇਸ ਸ਼ਕੀਮ ਦੇ ਅਧੀਨ ਮੇਰਾ ਖਿਆਲ ਹੈ ਕਿ ਦੋ ਤਿੰਨ ਸਾਲ ਤੋਂ ਬਾਅਦ ਕਿਸੇ ਨੂੰ ਆਪਣੀ ਗਾਂ ਅਵਾਰਾ ਛੱਡਣ ਦੀ ਲੋੜ ਮਹਿਸੂਸ ਨਹੀਂ ਹੋਵੇਗੀ ਕਿਉਂਕਿ ਕਰਾਸ ਬਰੀਡਿੰਗ ਨਾਲ ਉਨ੍ਹਾਂ ਦੀਆਂ ਉਹ ਗਊਆਂ ਬਹੁਤ ਜ਼ਿਆਦਾ ਦੁਧ ਦੇਣ ਲਗ ਪੈਣਗੀਆਂ । ਇਸ ਸਬੰਧ ਵਿਚ ਸਰਕਾਰ ਨੇ ਇਹ ਵੀ ਫੈਸਲਾ ਕੀਤਾ ਹੈ ਕਿ ਜਿਹੜੇ ਉਨ੍ਹਾਂ ਦੇ ਹੈਫਰਜ਼ ਹਨ ਉਨ੍ਹਾਂ ਨੂੰ ਕੇਵਲ ਉਨ੍ਹਾਂ ਆਦਮੀਆਂ ਨੂੰ ਜਾਂ ਕਿਸਾਨਾਂ ਨੂੰ ਦੇਵੇਗੀ ਜਿਨ੍ਹਾਂ ਪਾਸ ਜਾਂ ਤਾਂ ਜ਼ਮੀਨ ਹੀ ਨਹੀਂ ਹੈ ਤੇ ਜਾਂ ਫਿਰ ਢਾਈ ਏਕੜ

[ਵਿਕਾਸ ਮੰਤਰੀ]

ਤੋਂ ਘਟ ਹੈ ਤਾਂਕਿ ਇਸ ਸਕੀਮ ਦਾ ਲਾਭ ਜ਼ਿਆਦਾ ਗਰੀਬ ਨੂੰ ਹੀ ਪੁਜ ਸਕੇ। ਸਪੀਕਰ ਸਾਹਿਬ, ਦੁਧ ਜ਼ਿਆਦਾ ਕਰਨ ਦੇ ਯਤਨਾਂ ਦੇ ਨਾਲ ਹੀ ਦੁਧ ਨੂੰ ਸੰਭਾਲਣ ਦੀ ਪ੍ਰਾਬਲਮ ਵੀ ਹੈ। ਜੇਕਰ ਦੁਧ ਦੀਆਂ ਵਾਜਬ ਕੀਮਤਾਂ ਕਿਸਾਨ ਨੂੰ ਮਿਲਣਗੀਆਂ ਤਾਂ ਉਹ ਹੋਰ ਵੀ ਦੁਧ ਪੈਦਾ ਕਰੇਗਾ। ਇਸ਼ ਵਲ ਵਿਸੇਸ਼ ਦਿਲਚਸਪੀ ਲਵੇਗਾ।

ਸਰਦਾਰ ਕਰਨੈਲ ਸਿੰਘ ਮਰੂੜੀ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਸਰਦਾਰ ਪਰਤਾਪ ਸਿੰਘ ਕੈਰੋਂ ਦੀ ਸਰਕਾਰ ਸੀ ਤਾਂ ਕਪਤਾਨ ਸਾਹਿਬ ਨੇ ਮੱਝਾਂ ਦਾ ਫਾਰਮ ਬਣਾਇਆ ਸੀ। ਪਰ ਬਾਅਦ ਵਿਚ ਕਹਿ ਦਿਤਾ ਸੀ ਕਿ ਮੱਝਾਂ ਹੜ੍ਹ ਆਉਣ ਕਾਰਣ ਹੜ੍ਹ ਵਿਚ ਸਾਰੀਆਂ ਦੀਆਂ ਸਾਰੀਆਂ ਰੁੜ੍ਹ ਗਈਆਂ ਸਨ। ਉਨ੍ਹਾਂ ਦੇ ਹੱਡ ਵੀ ਰੁੜ੍ਹ ਗਏ ਸਨ ਅਤੇ ਬਾਕੀ ਨਿਸ਼ਾਨ ਹੀ ਕੋਈ ਨਹੀਂ ਸੀ ਬਚਿਆ। ਔਰ ਉਹ ਕਰਜ਼ੇ ਦੀ ਭਾਰੀ ਰਕਮ ਵੀ ਸਰਕਾਰ ਪਾਸੋਂ ਮੁਆਫ ਕਰਵਾ ਲਈ ਸੀ। ਮੈਂ ਵਜ਼ੀਰ ਸਾਹਿਬ ਤੋਂ ਪੁਛਦਾ ਹਾਂ ਕਿ ਕਿਧਰੇ ਇਹ ਸਕੀਮ ਵੀ ਉਸ ਤਰ੍ਹਾਂ ਦੀ ਹੀ ਤਾਂ ਨਹੀਂ ਹੈ।

Mr. Speaker : This is no point of order.

ਡਾਕਟਰ ਅਮੀਰ ਸਿੰਘ ਕਲਕਟ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਕ ਮੈਂਬਰ ਇਕ ਮੁਅੱਜਜ਼ ਲੀਡਰ ਨੂੰ ਹਾਊਸ ਵਿਚ ਬਦਨਾਮ ਕਰ ਰਿਹਾ ਹੈ। ਮੇਰੀ ਬੇਨਤੀ ਹੈ ਕਿ ਇਸ ਲਈ ਕਿਉਂ ਨਹੀਂ ਕੋਈ ਸਜ਼ਾ ਰਖੀ ਜਾਂਦੀ ਤਾਂਕਿ ਮੈਂਬਰ ਇਥੇ ਇਸ ਤਰ੍ਹਾਂ* * ਨਾ ਕਰ ਸਕਣ (ਵਿਘਨ) (ਅਵਾਜ਼ਾਂ)ਸਪੀਕਰ ਸਾਹਿਬ * *ਦਾ ਸ਼ਬਦ ਅਨਪਾਰਲੀਮੈਂਟਰੀ ਹੈ ਜੀ।

ਸ੍ਰੀ ਸਪੀਕਰ: ਇਹ ਲਫਜ਼ ਸਦਨ ਦੀ ਕਾਰਵਾਈ ਵਿਚੋਂ ਐਕਸਪੰਜ ਕਰ ਦਿਤਾ ਜਾਵੇ।
(This word should be expunged from the proceedings of the House)

ਵਿਕਾਸ ਮੰਤਰੀ :—ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰਜ਼ ਦੇ ਰਾਈਟਸ ਨੂੰ ਮਾਰਨਾ ਨਹੀਂ ਚਾਹੁੰਦਾ। ਆਨਰੇਬਲ ਮੈਂਬਰਜ਼ ਨੂੰ ਪਤਾ ਹੈ ਕਿ ਇਹੋ ਜੇਹੀਆਂ ਗਲਤ ਤੇ ਬੇਬੁਨਿਆਦ ਗਲਾਂ 1967 ਦੇ ਵਿਚ ਅਕਾਲੀ ਵਜ਼ਾਰਤ ਵੇਲੇ ਵੀ ਹੋਈਆਂ ਸਨ। ਔਰ ਇਸ ਹਾਊਸ ਵਿਚ ਮੇਰੇ ਵਲੋਂ ਉਨ੍ਹਾਂ ਨੂੰ ਚੈਲਿੰਜ ਕੀਤਾ ਗਿਆ ਸੀ। ਪੰਜ ਸਾਲ ਅਸੀਂ ਵੀ ਇਸ ਤਰ੍ਹਾਂ ਦੇ ਦੂਸ਼ਨ ਲਗਾਉਦੇ ਰਹੇ ਹਾਂ। ਮੈਂ ਉਨ੍ਹਾਂ ਨੂੰ ਫਿਰ ਕਹਿੰਦਾ ਹਾਂ ਕਿ ਆਦਮੀ ਨੂੰ ਜਦੋਂ ਉਹ ਪਬਲਿਕ ਦੇ ਸਾਹਮਣੇ ਖੜਾ ਹੋਵੇ ਤਾਂ ਉਸ ਨੂੰ ਪਰੀਪੇਅਰ ਹੋਣਾ ਚਾਹੀਦਾ ਹੈ। ਤੁਹਾਡੇ ਪਾਸ ਦਵੇ ਕਮਿਸ਼ਨ ਸੀ। ਤੁਸੀਂ ਉਸ ਨੂੰ ਇਹ ਚਾਰਜ ਲਿਖ ਕੇ ਭੇਜ ਦਿੰਦੇ ਔਰ ਫਿਰ ਵੇਖਦੇ ਕਿ ਕਿਸ ਭਾ ਵਿਕਦੀ ਸੀ। ਮਰੂੜੀ ਸਾਹਿਬ ਪੰਜ ਸਾਲ ਤੁਹਾਡੀ ਸਰਕਾਰ ਰਹੀ ਹੈ ਅਤੇ ਉਹ ਕੁਝ ਨਹੀਂ ਕਰ ਸਕੀ। ਇਸ ਤਰ੍ਹਾਂ ਦੇ ਝੂਠੇ ਦੂਸ਼ਣ ਲਗਾਉਣ ਨਾਲ ਕੁਝ ਨਹੀਂ ਬਣਦਾ। (ਵਿਘਨ)

---

*Expunged as ordered by the Chair.

ਸਪੀਕਰ ਸਾਹਿਬ, ਸਰਦਾਰ ਸੁਖਦੇਵ ਸਿੰਘ ਜੀ ਨੇ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਦਾ ਜ਼ਿਕਰ ਕੀਤਾ ਸੀ ਅਤੇ ਕਿਹਾ ਸੀ ਕਿ ਇਹ ਕਾਰਪੋਰੇਸ਼ਨ ਸਰਵਿਸਿਜ਼ ਵਾਸਤੇ ਹੈ ਟਰੇਡਰਜ਼ ਵਾਸਤੇ ਨਹੀਂ ਹੈ ਕਿਉਂਕਿ ਐਗਰੋ-ਇੰਡਸਟਰੀਜ਼ ਕਾਰਪੋਰੇਸ਼ਨ ਵਿਚ ਖਰਾਬੀ ਹੋਈ ਹੈ । ਮੈਂ ਐਗਰੋ-ਇੰਡਸਟਰੀਜ਼ ਕਾਰਪੋਰੇਸ਼ਨ ਦੇ ਬਾਰੇ ਅੱਜ ਨਹੀਂ ਕਹਿਣਾ ਚਾਹੁੰਦਾ ਅੱਜ ਕੇਵਲ ਇਕ ਗੱਲ ਹੀ ਦਸਦਾ ਹਾਂ ਕਿ ਜਿਸ ਕਿਸੇ ਨੇ ਗਲਤੀ ਕੀਤੀ ਹੋਵੇਗੀ ਅਸੀਂ ਐਕਸ਼ਨ ਜ਼ਰੂਰ ਲਵਾਂਗੇ । ਸਰਦਾਰ ਸੁਖਦੇਵ ਸਿੰਘ ਜੀ ਨੇ ਪੀ. ਏ. ਸੀ. ਬਾਰੇ ਦੱਸਿਆ ਸੀ ਕਿ ਉਸ ਕਮੇਟੀ ਨੇ ਡਾਇਰੈਕਟਰ ਦੇ ਖਿਲਾਫ ਸਟਰਿਕਚਰਜ਼ ਪਾਸ ਕੀਤੇ ਸਨ ਪਰ ਉਹ ਸਟਰਿਕਚਰਜ਼ not as Animal Husbandry Director but as Managing Director, Poultry Corporation ਸਨ । ਸਪੀਕਰ ਸਾਹਿਬ, ਇਸ ਬਾਰੇ ਕਮੇਟੀ ਬਣੀ ਸੀ ਤਾਂਕਿ ਠੀਕ ਇਨਕੁਆਰੀ ਕੀਤੀ ਜਾ ਸਕੇ ਪਰ ਅਕਾਲੀ ਸਰਕਾਰ ਨੇ ਕਿਹਾ ਸੀ ਕਿ ਉਸ ਦੀ ਤਸੱਲੀ ਨਹੀਂ ਹੋਈ ਇਸ ਲਈ ਸੀਨੀਅਰ ਆਫੀਸਰਜ਼ ਦੀ ਕਮੇਟੀ ਬਣਾਈ ਹੈ । ਅਸੀਂ ਰਿਪੋਰਟ ਮੰਗੀ ਹੈ । ਔਰ ਮੈਂ ਹਾਊਸ ਨੂੰ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਕੋਈ ਵੀ ਅਫਸਰ ਹੋਵੇ ਜਿਸਨੇ ਗਲਤੀ ਕੀਤੀ ਹੋਵੇਗੀ ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ । ਚੌਧਰੀ ਦਰਸ਼ਨ ਸਿੰਘ ਹੋਰਾਂ ਨੇ ਇਕ ਬਹੁਤ ਹੀ ਜ਼ਰੂਰੀ ਮਸਲੇ ਵਲ ਸਰਕਾਰ ਦਾ ਧਿਆਨ ਦਿਵਾਇਆ ਹੈ ਮਾਡਰਨ ਮਾਰਕਟਿੰਗ ਦਾ । ਇਹ ਠੀਕ ਹੈ ਕਿ ਹੁਣ ਦਾ ਮਾਰਕਟਿੰਗ ਸਿਸਟਮ ਬਹੁਤ ਖਰਾਬ, ਪੁਰਾਣਾ ਅਤੇ ਕਮਜ਼ੋਰ ਹੈ ਜਿਹੜਾ ਪੈਦਾ ਕਰਦਾ ਹੈ ਉਸ ਨੂੰ ਸਹੀ ਕੀਮਤ ਨਹੀਂ ਮਿਲਦੀ ਅਤੇ ਜਿਹੜਾ ਕਨਜ਼ਿਊਮ ਕਰਦਾ ਹੈ ਉਸ ਨੂੰ ਮਹਿੰਗੇ ਭਾ ਮਿਲਦੀ ਹੈ ਇਸ ਲਈ ਇਨ੍ਹਾਂ ਵਿਚਕਾਰ ਇਨਟਰਮੀਡੀਅਰੀਜ਼ ਹਨ ਉਨ੍ਹਾਂ ਨੂੰ ਜਿੰਨਾ ਅਸੀਂ ਘਟ ਕਰਾਂਗੇ ਉਨਾਂ ਹੀ ਫ਼ਾਇਦਾ ਹੋਵੇਗਾ । ਮੈਂ ਇਸ ਸਾਰੀ ਗੱਲ ਨਾਲ ਇਤਫਾਕ ਕਰਦਾ ਹਾਂ ਕਿ ਸਾਰੀ ਪਰਾਸੈਸਿੰਗ ਅਤੇ ਗਰੇਡਿੰਗ ਪਿੰਡਾਂ ਵਿਚ ਹੀ ਹੋਣੀ ਚਾਹੀਦੀ ਹੈ ਅਤੇ ਮੰਡੀਆਂ ਵਿਚ ਤਾਂ ਸੈਂਪਲਾਂ ਤੇ ਹੀ ਬੋਲੀ ਹੋ ਜਾਣੀ ਚਾਹੀਦੀ ਹੈ । ਇਸ ਨਾਲ ਕਨਜ਼ਿਊਮਰ ਨੂੰ ਵੀ ਫਾਇਦਾ ਹੋਵੇ ਅਤੇ ਕਿਸਾਨ ਨੂੰ ਵੀ । ਅਸੀਂ ਹਰ ਕੋਸ਼ਿਸ਼ ਕਰਾਂਗੇ ਕਿ ਮਾਡਰਨ ਮਾਰਕੀਟਿੰਗ ਕਰ ਸਕੀਏ ।

ਇਸ ਤੋਂ ਅਗੇ ਜ਼ਿਕਰ ਕੀਤਾ ਗਿਆ ਥੀਂ ਡੈਮ ਦਾ ਜਿਸ ਦਾ ਇਸ ਮੰਗ ਨਾਲ ਤਾਂ ਸਬੰਧ ਨਹੀਂ ਪਰ ਇਹ ਮਾਮਲਾ ਬਹੁਤ ਜ਼ਰੂਰੀ ਹੈ । ਥੀਂ ਡੈਮ ਦੇ ਬਾਰੇ ਵਿਚ ਅਸੀਂ ਸਾਰੇ ਕੋਸ਼ਿਸ਼ ਕਰ ਰਹੇ ਹਾਂ ਅਤੇ ਇਸ ਸਬੰਧ ਵਿਚ ਚੀਫ ਮਨਿਸਟਰ ਸਾਹਿਬ ਤਾਂ ਦੋ ਤਿੰਨ ਵੇਰ ਇਸ ਹਾਊਸ ਵਿਚ ਵੀ ਇਲਾਨ ਕਰ ਚੁਕੇ ਹਨ ਅਤੇ ਯਕੀਨ ਦਿਵਾ ਚੁਕੇ ਹਨ ਕਿ ਇਸ ਪਖ ਵਿਚ ਸਰਕਾਰ ਵਲੋਂ ਹਰ ਤਰ੍ਹਾਂ ਦਾ ਯਤਨ ਕੀਤਾ ਜਾ ਰਿਹਾ ਹੈ । ਇਹ ਕਿਉਂਕਿ ਇੰਟਰਸਟੇਟ ਝਗੜਾ ਹੈ ਇਸ ਲਈ ਇਸ ਵਿਚ ਦੇਰ ਲਗ ਗਈ ਸੀ । (ਵਿਘਨ)

## EXTENSION OF THE TIME OF THE SITTING OF THE HOUSE

**ਸ੍ਰੀ ਸਪੀਕਰ :** ਮੈਂ ਕਪਤਾਨ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਡੀਮਾਂਡਜ਼ ਤੇ ਵੋਟਿੰਗ ਵੀ ਹੋਣੀ ਹੈ ਅਤੇ ਕਟ ਮੋਸ਼ਨਾਂ ਵੀ ਹਨ ਇਸ ਲਈ ਜੇਕਰ ਤੁਸੀਂ ਹੋਰ ਸਮਾਂ ਲੈਣਾ ਹੋਵੇ ਤਾਂ ਹਾਊਸ ਦਾ ਟਾਇਮ ਐਕਸਟੈਂਡ ਕੀਤਾ ਜਾਵੇ । (I may point out to the hon. Minister that the demands and cut motions thereon are to be put to the vote of the House. So if he wants to take some more time, the sitting may be extended.)

ਵਿਕਾਸ ਮੰਤਰੀ : ਮੈਂ ਹੋਰ ਪੰਜ ਮਿੰਟਾਂ ਵਿਚ ਹੀ ਖਤਮ ਕਰ ਲਵਾਂਗਾ, ਇਕ ਦੋ ਗੱਲਾਂ ਬਹੁਤ ਜ਼ਰੂਰੀ ਕਰਨ ਵਾਲੀਆਂ ਹਨ।

**Mr. Speaker** : Is it the pleasure of the House that time of the sitting of the House be extended by 15 minutes?

**Voices** : Yes.

**Mr. Speaker** : The time of the sitting of the House is extended by 15 minutes.

---

## DEMANDS FOR GRANTS (*RESUMPTION OF DISCUSSION*)

ਵਿਕਾਸ ਮੰਤਰੀ (ਕੈਪਟਨ ਰਤਨ ਸਿੰਘ) : ਸਪੀਕਰ ਸਾਹਿਬ, ਇਥੇ ਥੀਂ ਡੈਮ ਦਾ ਜ਼ਿਕਰ ਕੀਤਾ ਗਿਆ ਹੈ। ਇਹ ਕੇਵਲ ਪੰਜਾਬ ਦੇ ਹਿਤ ਵਿਚ ਹੀ ਨਹੀਂ ਸਾਰੇ ਦੇਸ਼ ਦੇ ਹਿਤ ਵਿਚ ਹੈ। ਇਸ ਨਾਲ ਰਾਜਿਸਥਾਨ ਨੂੰ ਵੀ ਪਾਣੀ ਮਿਲਣਾ ਹੈ। ਅਤੇ ਇਸ ਮਾਮਲੇ ਨੂੰ ਪਰਸਨਲ ਲੈਵਲ ਤੇ ਚੀਫ ਮਨਿਸਟਰ ਸਾਹਿਬ ਨੇ ਟੇਕ ਅਪ ਕੀਤਾ ਹੈ ਸੈਂਟਰ ਦੀ ਸਰਕਾਰ ਨਾਲ। ਇਸ ਦਾ ਸਬੰਧ ਕਿਉਂਕਿ ਦੂਜਿਆਂ ਸੂਬਿਆਂ ਨਾਲ ਵੀ ਹੈ ਇਸ ਲਈ ਕੁਝ ਕਿਹਾ ਨਹੀਂ ਜਾਣਾ ਚਾਹੀਦਾ ਤਾਂ ਕਿ ਆਪਿਸ ਵਿਚ ਕੋਈ ਗਰਮਾ ਗਰਮੀ ਕਿਸੇ ਰਾਜ ਨਾਲ ਨਾ ਹੋਵੇ ਅਤੇ ਇਹ ਪਰਾਜੈਕਟ ਜਿਸ ਤਰ੍ਹਾਂ ਪਹਿਲਾਂ ਹੀ ਪਿਛੇ ਰਹਿ ਗਿਆ ਹੈ ਹੋਰ ਪਿਛੇ ਨਾ ਰਹਿ ਜਾਵੇ। ਇਹ ਮੁਲਕ ਦਾ ਮਸਲਾ ਹੈ ਅਤੇ ਇਸ ਪਾਸੇ ਵਲ ਸਰਕਾਰ ਉਚੇਚੇ ਤੌਰ ਤੇ ਮੂਵ ਕਰ ਰਹੀ ਹੈ।

ਮੈਨੂੰ ਇਕ ਗੱਲ ਦਾ ਅਫਸੋਸ ਹੈ ਕਿ ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ ਨੇ ਕੁਝ ਗੱਲਾਂ ਤਾਂ ਠੀਕ ਕਹੀਆਂ ਹਨ ਪਰ ਕੁਝ ਗਲਾਂ ਵਿਚ ਉਹ ਗੁਸਾ ਖਾ ਗਏ ਹਨ। ਤਕਾਵੀ ਲੋਨਜ਼ ਦਾ ਜ਼ਿਕਰ ਇਥੇ ਕੀਤਾ ਗਿਆ ਇਸ ਦੇ ਬਾਰੇ ਵਿਚ ਬੇਨਤੀ ਇਹ ਹੈ ਕਿ 21 ਕਰੋੜ ਦੀ ਰਕਮ ਦੀ ਤਕਾਵੀ ਦਿਤੀ ਗਈ ਸੀ ਜਦੋਂ ਤਕ ਕਿ ਖਤਮ ਨਹੀਂ ਹੋਈ ਤਕਾਵੀ। ਅਤੇ ਫਿਰ ਇਸ ਵਿਚੋਂ 18:50 ਕਰੋੜ ਦੇ ਡੀਮਾਂਡ ਆ ਗਏ ਹਨ ਅਤੇ ਕੇਵਲ 2:50 ਕਰੋੜ ਦੇ ਡੀਮਾਂਡ ਹਨ ਜਿਨ੍ਹਾਂ ਦੇ ਬਾਰੇ ਵਿਚ ਪੜਤਾਲ ਕੀਤੀ ਜਾ ਰਹੀ ਹੈ। ਇਸ ਵਿਚ ਘਬਰਾਣ ਦੀ ਕੋਈ ਗੱਲ ਨਹੀਂ ਅਸੀਂ ਜ਼ਰੂਰ ਲਭ ਲਵਾਂਗੇ ਅਤੇ ਜਾਣ ਨਹੀਂ ਦਿੰਦੇ।

ਇਸ ਤੋਂ ਅਗੇ ਸੀਡ ਫਾਰਮਾਂ ਦਾ ਜ਼ਿਕਰ ਕੀਤਾ ਗਿਆ ਹੈ। ਇਹ ਠੀਕ ਹੈ ਕਿ ਕੁਝ ਸੀਡ ਫਾਰਮ ਘਾਟੇ ਵਿਚ ਜਾ ਰਹੇ ਹਨ ਅਤੇ 1965 ਤੋਂ ਪਹਿਲਾਂ ਇਕ ਦੋ ਨੂੰ ਛਡ ਕੇ ਬਾਕੀ ਦੇ ਸੀਡ ਫਾਰਮ ਨਫੇ ਵਿਚ ਸਨ। ਫਿਰ 1966 ਵਿਚ 50 ਏਕੜ ਤੋਂ ਉਪਰ ਵਿਚ ਮੈਕਾਨਾਇਜ਼ਡ ਫਾਰਮ ਬਣਾ ਦਿਤੇ ਗਏ ਅਤੇ 1967 ਤੋਂ ਬਾਅਦ ਇਸ ਪਾਸੇ ਵਲ ਕੋਈ ਧਿਆਨ ਨਹੀਂ ਦਿਤਾਂ ਗਿਆ ਅਤੇ ਵੇਚਣ ਵਾਲੇ ਪਾਸੇ ਪੈ ਗਏ। (ਵਿਘਨ) ਇਨ੍ਹਾਂ ਨੂੰ ਵੇਚਣ ਦੇ ਬਾਰੇ ਵਿਚ ਸਾਰਿਆਂ ਨੂੰ ਪੁਛਿਆ ਜਾਵੇਗਾ। ਇਸ ਪਾਸੇ ਸਰਕਾਰ ਧਿਆਨ ਦੇ ਰਹੀ ਹੈ।

ਮੈਂ ਇਕ ਗੱਲ ਹੋਰ ਸਪੀਕਰ ਸਾਹਿਬ ਆਪ ਦੀ ਰਾਹੀਂ ਹਾਊਸ ਵਿਚ ਦਸਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਹਾਊਸ ਨੂੰ ਹਰ ਮਾਮਲੇ ਵਿਚ ਕਾਨਫੀਡੈਂਸ ਵਿਚ ਲੈਣਾ ਚਾਹੁੰਦੀ ਹੈ ਇਥੇ ਗੰਨੇ ਦੀ ਬਿਜ਼ਾਈ ਵਲ ਅਸੀਂ ਉਕਾ ਧਿਆਨ ਹੀ ਨਹੀਂ ਦਿਤਾ। ਨਾ ਇਸ ਗੱਲ

ਵਲ ਕਿ ਬੀਜਾਈ ਠੀਕ ਹੁੰਦੀ ਹੈ ਜਾਂ ਨਹੀਂ ਰਕਮ ਸਹੀ ਮਿਲਦੀ ਹੈ ਕਿਸਾਨ ਨੂੰ ਕਿ ਨਹੀਂ ਅਤੇ ਇਸ ਦਾ ਸਿੱਟਾ ਇਹ ਨਿਕਲਿਆ ਕਿ ਜਿਹੜੀ ਪੰਜਾਬ ਵਿਚ ਚਾਰ ਸ਼ੂਗਰ ਕੁਆਪਰੇਟਿਵ ਮਿਲਾਂ ਹਨ ਉਹ 261 ਲਖ ਦੇ ਘਾਟੇ ਵਿਚ ਹਨ। ਇਹ ਸਾਨੂੰ ਵਿਰਸੇ ਵਿਚ ਮਿਲਿਆ ਹੈ। ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਜੇਕਰ ਇਹ ਫਿਗਰਜ਼ ਮੈਨੂੰ ਦੋ ਮਹੀਨੇ ਪਹਿਲਾਂ ਮਿਲ ਜਾਂਦੀਆਂ ਤਾਂ ਇਸ ਪਾਸੇ ਵਲ ਇੰਨਾ ਘਾਟਾ ਨਾ ਰਹਿਣ ਦਿਤਾ ਜਾਂਦਾ। ਹੁਣ ਅਗਲੇ ਸਾਲ ਲਈ ਕੋਸ਼ਿਸ਼ ਕਰਾਂਗੇ ਕਿ ਜਿਹੜੀ ਗੰਨੇ ਦੀ ਪੈਦਾਵਾਰ ਘਟ ਗਈ ਹੈ ਬੀਜਾਈ ਘਟ ਹੈ ਅਤੇ ਭਾ ਵੀ ਘਟ ਹਨ ਇਨ੍ਹਾਂ ਨੂੰ ਪੂਰਾ ਕੀਤਾ ਜਾਵੇ। ਇਸ ਸਬੰਧ ਵਿਚ ਅਸੀਂ ਇਹ ਫੈਸਲਾ ਕੀਤਾ ਹੈ ਕਿ ਜਿੰਨਾ ਕਮਾਦ ਹੈ ਇਸ ਨੂੰ ਪਲਾਂਟ ਪਰੋਟੈਕਸ਼ਨ ਦੇ ਕੇ ਘਾਟੇ ਤੋਂ ਬਚਾਇਆ ਜਾ ਸਕੇ। ਇਸ ਦੇ ਨਾਲ ਹੀ ਚਕੰਦਰ ਬੀਟ ਦੀ ਪੈਦਾਵਾਰ ਨੂੰ ਪੰਜਾਬ ਵਿਚ ਲਿਆਂਦਾ ਜਾਵੇ ਤਾਂਕਿ ਇਸ ਨਾਲ ਵੀ ਸ਼ੂਗਰ ਮਿਲਾਂ ਨੂੰ ਫੀਡ ਕੀਤਾ ਜਾ ਸਕੇ। ਅਜ ਇਹ ਹਾਲਤ ਹੈ ਕਿ ਚਾਰ ਮਿਲਾਂ ਵਿਚੋਂ ਕੋਈ 120 ਦਿਨ ਚਲਦੀ ਹੈ ਕੋਈ 60 ਦਿਨ ਕੋਈ 80 ਦਿਨ ਅਤੇ ਕੋਈ 90 ਦਿਨ ਚਲਦੀ ਹੈ। ਜੇਕਰ ਚਕੰਦਰ ਦੀ ਬੀਜਾਈ ਕਰ ਦਿਤੀ ਜਾਵੇ ਤਾਂ ਇਸ ਤੋਂ ਖੰਡ ਤਿਆਰ ਕਰਨ ਦੇ ਪਲਾਂਟ ਲਗਾਏ ਜਾ ਸਕਦੇ ਹਨ ਅਤੇ ਇਸ ਤਰ੍ਹਾਂ ਦੋ ਪਲਾਂਟ ਲਗਾਣ ਲਈ ਸੈਂਟਰ ਤੋਂ ਪਰਵਾਨਗੀ ਲਈ ਲਿਖ ਦਿਤਾ ਹੈ। ਚਕੰਦਰ ਤੋਂ ਖੰਡ ਬਨਾਣ ਨੂੰ ਅਸੀਂ ਟਰਾਈ ਕੀਤਾ ਸੀ ਭੋਗਪੁਰ ਦੀ ਮਿਲ ਵਿਚ ਅਤੇ ਇਸ ਨੂੰ ਗੰਨੇ ਦੇ ਨਾਲ ਮਿਲਾ ਕੇ ਖੰਡ ਤਿਆਰ ਕੀਤੀ ਗਈ ਤਾਂ ਇਸ ਵਿਚ ਸ਼ੂਗਰ ਕੰਨਟੈਂਟਸ ਜ਼ਿਆਦਾ ਪਾਏ ਗਏ ਸਨ। ਅਸੀਂ ਇਹ ਮਨ ਬਣਾਇਆ ਹੈ ਕਿ 300 ਜਾਂ 400 ਏਕੜ ਜ਼ਮੀਨ ਤੇ ਐਕਸਪੈਰੀਮੈਂਟ ਕੀਤਾ ਜਾਵੇ ਤਾਂ ਇਸ ਤਰ੍ਹਾਂ ਕਿਸਾਨ ਨੂੰ ਵੀ ਫਾਇਦਾ ਹੋਵੇ ਅਤੇ ਸ਼ੂਗਰ ਮਿਲਾਂ ਨੂੰ ਵੀ ਚਾਲੂ ਰਖਿਆ ਜਾ ਸਕੇ। ਅਤੇ ਗੰਨੇ ਦੀ ਪੈਦਾਵਾਰ ਲਈ ਏਰੀਆਜ਼ ਮੁਕਰਰ ਕਰ ਦਿਤੇ ਜਾਣ ਤਾਂ ਕਿ ਜ਼ਿਆਦਾ ਤੋਂ ਜ਼ਿਆਦਾ ਗੰਨਾ ਪੈਦਾ ਕੀਤਾ ਜਾ ਸਕੇ ਅਤੇ ਪੈਦਾ ਕਰਨ ਵਾਲਿਆਂ ਨੂੰ ਘਾਟਾ ਨਾ ਪਏ। 261 ਲਖ ਦਾ ਘਾਟਾ ਕੋਈ ਮਾਮੂਲੀ ਘਾਟਾ ਨਹੀਂ ਇਸ ਲਈ ਇਸ ਪਾਸੇ ਅਸੀਂ ਪੂਰੇ ਯਤਨ ਕਰਕੇ ਧਿਆਨ ਦਿਆਂਗੇ।

ਇਕ ਗੱਲ ਇਨ੍ਹਾਂ ਨੇ ਕੰਪਲਸਰੀ ਸਪਰੇ ਬਾਰੇ ਸ਼੍ਰੀ ਬਲ ਰਾਮ ਜੀ ਨੇ ਕੀਤੀ ਹੈ। ਇਸ ਦੇ ਬਾਰੇ ਵਿਚ ਬੇਨਤੀ ਇਹ ਹੈ ਕਿ ਕਾਨੂੰਨ ਇਸ ਗੱਲ ਦੀ ਇਜਾਜ਼ਤ ਨਹੀਂ ਦਿੰਦਾ। ਪਰ ਜੇ ਕਰ ਇਸ ਦੀ ਲੋੜ ਪਏ ਤਾਂ ਅਗਲੇ ਸੈਸ਼ਨ ਵਿਚ ਇਸ ਸਬੰਧ ਵਿਚ ਕਾਨੂੰਨ ਵੀ ਲੈ ਆਵਾਂਗੇ ਤਾਂ ਕਿ ਕਪਾਹ ਦਾ ਨੁਕਸਾਨ ਨਾ ਹੋਵੇ। (ਪ੍ਰਸ਼ੰਸਾ)

ਇਥੇ ਕੁਝ ਇਮਬੈਲੈਂਸਿਜ਼ ਦਾ ਜ਼ਿਕਰ ਕੀਤਾ ਗਿਆ ਹੈ ਕਿ ਸਟਾਫ ਜ਼ਿਆਦਾ ਹੈ ਮੈਂ ਸਰਦਾਰ ਹਰਚੰਦ ਸਿੰਘ ਹੋਰਾਂ ਦਾ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਇਸ ਗੱਲ ਦਾ ਜ਼ਿਕਰ ਕੀਤਾ ਹੈ ਪਰ ਮੈਂ ਤਾਂ ਇਹ ਕਹਾਂਗਾ ਕਿ ਜਿੰਨੀ ਪਰੋਡਕਸ਼ਨ ਵਧੀ ਹੈ ਉਸ ਹਿਸਾਬ ਨਾਲ ਸਟਾਫ ਨਹੀਂ ਵਧਾਇਆ ਗਿਆ ਪਰ ਇਕ ਵਡੇ ਡਿਪਾਰਟਮੈਂਟ ਵਿਚ ਕੁਝ ਅਫਸਰ ਚੰਗੇ ਵੀ ਹੁੰਦੇ ਹਨ ਅਤੇ ਕੁਝ ਮਾੜੇ ਵੀ ਹੁੰਦੇ ਹਨ ਪਰ ਇਹ ਕਹਿ ਕੇ ਸਾਰਿਆਂ ਨੂੰ ਹੀ ਇਕ ਪਾਸੇ ਵਲ ਨਹੀਂ ਧਕ ਦੇਣਾ ਚਾਹੀਦਾ ਕਿ ਸਾਰੇ ਹੀ ਅਫਸਰ ਇਸ ਮਹਿਕਮੇ ਦੇ ਮਾੜੇ ਹਨ। ਜਿਹੜੇ ਚੰਗੇ ਅਫਸਰ ਹਨ ਉਨ੍ਹਾਂ ਨੂੰ ਸ਼ਾਬਾਸ਼ ਦੇਣੀ ਚਾਹੀਦੀ ਹੈ ਅਤੇ ਜਿਹੜੇ ਮਾੜੇ ਹਨ ਉਨ੍ਹਾਂ ਨੂੰ ਪਨਿਸ਼ਮੈਂਟ ਦੇਣੀ ਚਾਹੀਦੀ ਹੈ, ਇਹੀ ਗੌਰਮੈਂਟ ਦੀ ਪਾਲੀਸੀ ਹੈ।

[ਵਿਕਾਸ ਮੰਤਰੀ]

ਜਿਥੋਂ ਤਕ ਪਰਾਸੈਸਿੰਗ ਦਾ ਸਬੰਧ ਹੈ ਇਸ ਵਿਚ ਮੈਂ ਇਹ ਕਹਾਂਗਾ ਕਿ ਨਿਰਾ ਦੁਧ ਵਲ ਹੀ ਨਹੀਂ ਬਾਕੀ ਦੀਆਂ ਫਸਲਾਂ ਵਲ ਵੀ ਧਿਆਨ ਦੇਣਾ ਹੈ । ਇਹ ਖੁਸ਼ੀ ਦੀ ਗੱਲ ਹੈ ਕਿ ਮਾਰਕਫੈਡ ਵਾਲਿਆਂ ਨੇ ਤੇਲ ਕਰਸ਼ਿੰਗ ਕਪੈਸਟੀ ਨੂੰ ਵਧਾ ਲਿਆ ਹੈ ਇਸ ਤਰ੍ਹਾਂ ਹੋਰ ਵੀ ਫਸਲਾਂ ਹਨ ਜਿਨ੍ਹਾਂ ਨੂੰ ਪਰਾਸੈਸ ਕੀਤਾ ਜਾ ਸਕਦਾ ਹੈ ਜਿਸ ਤਰ੍ਹਾਂ ਕਿ ਆਲੂ ਅਤੇ ਮੱਕੀ ਆਦਿ ਹਨ ਇਨ੍ਹਾਂ ਤੋਂ ਕਈ ਚੀਜ਼ਾਂ ਤਿਆਰ ਕੀਤੀਆਂ ਜਾ ਸਕਦੀਆਂ ਹਨ ਅਤੇ ਜਿਹੜਾ ਇਨ੍ਹਾਂ ਦਾ ਵੇਸਟ ਮੈਟੀਰੀਅਲ ਹੋਵੇ ਉਸ ਨੂੰ ਫੀਡ ਮੀਲ ਵਿਚ ਮਿਲਾਇਆ ਜਾ ਸਕਦਾ ਹੈ । ਇਸ ਨਾਲ ਇਹ ਵੀ ਫਾਇਦਾ ਹੋਵੇਗਾ ਕਿ ਕਿਸੇ ਥਾਂ ਤੇ ਸਬਜ਼ੀ ਕਿਸੇ ਥਾਂ ਤੇ ਆਲੂ ਕਿਸੇ ਥਾਂ ਤੇ ਗੰਨੇ ਦੀ ਕਾਸ਼ਤ ਕੀਤੀ ਜਾ ਸਕੇਗੀ ਅਤੇ ਕਿਸੇ ਥਾਂ ਤੇ ਕਣਕ ਤਾਂ ਕਿ ਵਧ ਤੋਂ ਵਧ ਲਾਭ ਕਿਸਾਨ ਨੂੰ ਮਿਲ ਸਕੇ ।

ਮੈਂ ਇਥੇ ਇਕ ਗੱਲ ਕਰਕੇ ਖ਼ਤਮ ਕਰਾਂਗਾ ਕਿ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੇ ਇਕ ਸਾਇੰਸਦਾਨ ਨੇ ਇਕ ਛੋਟੀ ਜਿਹੀ ਗੱਲ ਕਰਕੇ ਪੰਜਾਬ ਨੂੰ ਬਹੁਤ ਫਾਇਦਾ ਪਹੁੰਚਾਇਆ ਹੈ ਅਤੇ ਬਹੁਤ ਅਛਾ ਕੰਮ ਕੀਤਾ ਹੈ । ਆਪ ਦੀ ਵਾਕਫੀਅਤ ਲਈ ਅਰਜ਼ ਕਰਾਂ ਕਿ ਇਕ ਅਨਾਜ ਦੇ ਬਚਾਓ ਲਈ ਸਪਰੇ ਦੀ ਮਸ਼ੀਨ ਸਾਡੇ ਇਕ ਪੰਜਾਬੀ ਨੇ ਬਣਾਈ ਹੈ, ਉਸ ਦੇ ਨਾਲ 2-3 ਕਰੋੜ ਦਾ ਅਨਾਜ ਜਿਹੜਾ ਜ਼ਾਇਆ ਹੁੰਦਾ ਸੀ ਹੁਣ ਉਹ ਬਚ ਜਾਵੇਗਾ, ਉਸ ਨੂੰ ਇਨਸੈਂਟਿਵ ਦੇ ਤੌਰ ਤੇ ਇਨਾਮ ਵੀ ਮਿਲਿਆ ਹੈ, ਸਾਨੂੰ ਇਸ ਤਰ੍ਹਾਂ ਦੇ ਲੋਕਾਂ ਦੀ ਹੌਸਲਾ ਅਫਜ਼ਾਈ ਕਰਨੀ ਚਾਹੀਦੀ ਹੈ । ਅਸੀਂ ਅਗੋਂ ਲਈ ਜਿਹੜੇ ਵੀ ਬਜਟ ਬਣਾਉਣੇ ਹਨ ਉਹ ਐਗਰੀਕਲਚਰ ਦੀ ਡਿਵੈਲਪਮੈਂਟ ਨੂੰ ਮੁਖ ਰਖਕੇ ਬਣਾਉਣੇ ਹਨ ਅਸੀਂ ਆਸ ਕਰਦੇ ਹਾਂ ਪੰਜਾਬ ਦਾ ਐਗਰੀਕਲਚਰ ਦੇ ਖੇਤਰ ਵਿਚ ਨਕਸ਼ਾ ਹੀ ਬਦਲ ਜਾਣਾ ਹੈ ਅਤੇ ਇਹ ਬਦਲਣ ਦੀ ਲੋੜ ਵੀ ਬਹੁਤ ਜ਼ਿਆਦਾ ਹੈ । ਇਹ ਠੀਕ ਹੈ ਕਿ ਸਾਡੇ ਸੂਬੇ ਵਿਚ ਅਨਇੰਪਲਾਇਮੈਂਟ ਹੈ ਪਰ ਇਸ ਨੂੰ ਖਤਮ ਕਰਨ ਲਈ ਅਸੀਂ ਉਥੇ ਕਾਰਖਾਨੇ ਲਾਉਣੇ ਹਨ ਜਿਥੋਂ ਕਿ ਰਾ ਮੈਟੀਰੀਅਲ ਮਿਲ ਸਕੇ । ਮੈਂ ਸਪੀਕਰ ਸਾਹਿਬ, ਹਣ ਹਾਊਸ ਦਾ ਬਹੁਤਾ ਵਕਤ ਨਹੀਂ ਲੈਣਾ ਚਾਹੁੰਦਾ, ਮੈਂ ਸਾਰੇ ਮੈਂਬਰ ਸਾਹਿਬਾਨ ਤੋਂ ਉਮੀਦ ਕਰਦਾ ਹਾਂ ਕਿ ਉਹ ਡੀਵੈਲਪਮੈਂਟ ਦੇ ਕੰਮਾਂ ਵਿਚ ਸਾਡਾ ਹੱਥ ਜ਼ਰੂਰ ਵਟਾਉਣਗੇ, ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**Mr. Speaker** : Now I will put the cut-motions to Demand No. 20 to the vote of the House.

Cut-motion No. 1 is in the name of Acharya Prithvi Singh Azad.

**Acharya Prithvi Singh Azad** : Sir, I withdraw it.

**Mr. Speaker** : Has the hon. Member leave of the House to withdraw his cut-motion ?

(Voices : Yes, Yes)

*The cut motion was, by leave, withdrawn.*

**Mr. Speaker** : Cut-motion No. 2 and 3 are in the name of Comrade Jangir Singh Joga and Comrade Satya Pal Dang.

**Mr. Speaker** : Question is—

that the demand be reduced by Re. 1/-

*The motion was lost.*

**Mr. Speaker** : Cut motion No. 4 is in the name of Sardar Ujagar Singh.

**Sardar Ujagar Singh** : Sir, I withdraw it.

**Mr. Speaker** : Has the hon. Member leave of the House to withdraw his cut-motion?

(Voices : yes, yes.)

*The cut motion was, by leave, withdrawn.*

**Mr. Speaker** : Next cut motion No. 5 is in the name of Sardarni Gurbrinder Kaur.

**Sardarni Gurbrinder Kaur** : Sir, I withdraw it.

**Mr. Speaker** : Has the hon. Lady Member leave of the House to withdraw her cut motion ?

(**Voices** : Yes, Yes.)

*The cut motion was, by leave, withdrawn.*

**Mr. Speaker** : Next cut motion No. 6 is in the name of Sardar Gurcharan Singh.

**Sardar Gurcharan Singh** : Sir, I withdraw it.

**Mr. Speaker** : Has the hon. Member leave of the House to withdraw his cut motion?

(**Voices** : Yes, Yes.)

*The cut motion was, by leave, withdrawn.*

**Mr. Speaker** : Question is——

> That a sum not exceeding Rs. 6,51,79,320 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 31-Agriculture.

*The motion was carried*

DEMAND NO. 44

**Mr. Speaker** : Now I will put cut motion to this Demand given notice of by Acharya Prithvi Singh Azad to the vote of the House.

**Acharya Prithvi Singh Azad** : Sir, I withdraw it.

**Mr. Speaker** : Has the hon. Member leave of the House to withdraw his cut motion.

(**Voice** : Yes, Yes.)

*The motion was, by leave, withdrawn.*

**Mr. Speaker** : Question is—

That a sum not exceeding Rs. 46,92,660 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 95—Capital Outlay on Schemes of Agricultural Improvement and Research.

*The motion was carried.*

DEMAND NO. 21

**Mr. Speaker** : Now I will put cut motion to Demand No. 21 given notice of by Acharya Prithvi Singh Azad to the vote of the House.

**Acharya Prithvi Singh Azad** : Sir, I withdraw it.

**Mr. Speaker** : Has the hon. Member leave of the House to withdraw his cut motion ?

(**Voices** : Yes, Yes)

*The cut motion was, by leave, withdrawn.*

**Mr. Speaker** : Question is—

That a sum not exceeding Rs. 2,00,92,800 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 33-Animal Husbandry.

*The motion was carried.*

DEMAND NO. 24

**Mr. Speaker** : Now I will put cut-motions to Demand No. 24 to the vote of the House.

Cut-motion No. 1 is in the name of Acharya Prithvi Singh Azad.

**Acharya Prithvi Singh Azad** : Sir, I withdraw it.

**Mr. Speaker** : Has the hon. Member leave of the House to withdraw it ?

(**Voices** : Yes, Yes)

*The motion was, by leave, withdrawn.*

**Mr. Speaker** : Next cut motion No. 2 is in the name of Shri Prem Gupta.

**Shri Prem Gupta** : Sir, I withdraw it.

**Mr. Speaker** : Has the hon. Member leave of the House to withdraw it ?

(**Voices** : Yes, Yes.)

*The cut motion was, by leave, withdrawn.*

**Mr. Speaker** : Next Cut Motion No. 3 is in the name of Sardarni Gurbrinder Kaur.

**Sardarni Gurbrinder Kaur** : Sir, I withdraw it.

**Mr. Speaker** : Has the hon. Lady Member leave of the House to withdraw her cut motion ?

(**Voices** : Yes, Yes.)

*The cut motion was, by leave, withdrawn.*

**Mr. Speaker** : Question is—

> That a sum not exceeding Rs. 2,77,37,400/—be granted to the Governor to defray the charges that will come in the course of payment for the year 1972-73 (excluding the amount already voted on account) in respect of charges under head 37—Community Development Projects, National Extension Service and Local Development Works.

*The motion was carried.*

1—31 P. M.

**Mr. Speaker** : The House stands adjourned till 9-00 A.M. on Thursday, the 4th May, 1972.

(*The House then adjourned till 9-00 A.M. on Thursday, the 4th May, 1972.*)

# APPENDIX

To

# PUNJAB VIDHAN SABHA

## DEBATES

Vol. I—No. 20

Dated 3rd May, 1972

## STARRED QUESTIONS AND ANSWERS

### LAND DONATED BY SHRI NIRANJAN PRASHAD KHOSLA OF VILLAGE SIONA OF GANESHPUR, DISTRICT PATIALA.

***2341. Comrade Dana Ram**
**2. Comrade Satya Pal Dang** : Will the Chief Minister be pleased to state :

(a) whether any person of village Siona of Ganeshpur Tehsil Samana, district Patiala donated 13/14 kilas of land for the Defence Fund during or after the recent Indo-Pak war; if so, the name of the person and whether the said land has been and continues to be in occupation of tenants for a number of years;

(b) whether the said land also includes the common land of the village;

(c) whether the offer of donation has been accepted; if so, the use to which the donated land is likely to be put ?

**Giani Zail Singh** (a) Yes, Sir. Shri Niranjan Prashad offered to donate his entire unsold land in village Ganeshpur alias Siona, Tehsil Samana, to the Defence Department, Government of India, for the help of deserving soldiers. He did not give details of the land offered to be donated. The cultivable land is in actual possession of tenants.

(b) No. Sir.

(c) The offer of donation has not been finalised for want of details of land proposed to be donated and verification of title of land.

[(ੳ) ਹਾਂ ਜੀ। ਸ੍ਰੀ ਨਿਰੰਜਨ ਪ੍ਰਸ਼ਾਦ ਵਾਸੀ ਪਿੰਡ ਗਣੇਸ਼ਪੁਰ ਉਰਫ ਸਿਉਨਾ, ਤਹਿਸੀਲ ਸਾਮਾਣਾ ਨੇ ਆਪਣੀ ਨਾ ਫਰੋਖਤ ਸ਼ੁਦਾ ਜ਼ਮੀਨ ਭਾਰਤ ਸਰਕਾਰ ਦੇ ਰਖਿਆ ਵਿਭਾਗ ਨੂੰ ਯੋਗ ਸਿਪਾਹੀਆਂ ਦੀ ਮਦੱਦ ਲਈ ਦਾਨ ਵਜੋਂ ਦੇਣ ਲਈ ਪੇਸ਼ਕਸ਼ ਕੀਤੀ ਸੀ। ਪਰ ਅਜੇ ਤਕ ਜ਼ਮੀਨ ਦਾ ਵੇਰਵਾ ਨਹੀਂ ਪੁੱਜਾ। ਕਾਸ਼ਤ ਯੋਗ ਸਾਰੀ ਜ਼ਮੀਨ ਮੁਜ਼ਾਰਿਆਂ ਦੇ ਕਬਜ਼ੇ ਵਿਚ ਹੈ ਜੀ।

(ਅ) ਨਹੀਂ ਜੀ ।

(ੲ) ਜ਼ਮੀਨ ਦਾ ਵੇਰਵਾ ਅਤੇ ਹੱਕ ਸ਼ਨਾਸੀ ਦੀ ਪੜਤਾਲ ਬਾਰੇ ਸੂਚਨਾ ਨਾ ਆਉਣ ਕਾਰਨ ਕੀਤੀ ਪੇਸ਼ਕਸ਼ ਤੇ ਅਜੇ ਤੀਕ ਕੋਈ ਅੰਤਮ ਫੈਸਲਾ ਨਹੀਂ ਹੋਇਆ ।

---

COMPLAINT MADE BY A FORMER LEGISLATOR AGAINST THE GURDASPUR POLICE

*154. **Comrade Darshan Singh Canadian**: Will the Chief Minister be pleased to state whether in the month of November, 1971 when the State was under President's Rule any former legislator wrote any letter to the Governor containing serious allegation against the Gurdaspur Police in connection with certain incidents in that district including illegal whisking away of Shri Karnail Singh, a leader of the students Federation; if so, a copy of the same alongwith the action taken thereon be laid on the Table of the House ?

ਗਿਆਨੀ ਜ਼ੈਲ ਸਿੰਘ : ਹਾਂ ਜੀ ਇਕ ਪੱਤਰ ਸ੍ਰੀ ਸਤਿਆ ਪਾਲ ਡਾਂਗ ਐਮ.ਐਲ.ਏ. ਨੇ ਮਿਤੀ 30 ਨਵੰਬਰ, 1971 ਨੂੰ ਪੰਜਾਬ ਦੇ ਰਾਜਪਾਲ ਜੀ ਦੇ ਨਾਂ ਲਿਖਿਆ ਸੀ । ਇਸ ਪੱਤਰ ਦੀ ਇਕ ਨਕਲ ਸਦਨ ਦੇ ਮੇਜ਼ ਤੇ ਰੱਖ ਦਿਤੀ ਹੈ ਜੀ । ਸੁਪਰਡੰਟ ਪੁਲਿਸ ਗੁਰਦਾਸਪੁਰ ਦੇ ਰਾਹੀਂ ਪੜਤਾਲ ਕਰਾਉਣ ਤੇ ਇਸ ਪੱਤਰ ਵਿਚ ਪੁਲਿਸ ਦੇ ਵਿਰੁਧ ਲਾਏ ਗਏ ਦੋਸ਼ ਸਿੱਧ ਨਹੀਂ ਹੋਏ ।

COPY

VERY URGENT

Ekta Bhawan
CHHEHARTA
26-11-1971.

To

Sardar Kulwant Singh
I. A. S.
Home Secretary,,
PUNJAB CHANDIGARH
Camp: AMRITSAR.

Shrimanji,

I wish to draw your urgent and personal attention to the following :—

(1) That Shri Karnail Singh, a student of the Khalsa College, Amritsar, is a responsible member of our party and is one of the leaders of the Students Federation in Punjab.

(2) That in connection with the murder of two students belonging to Village Tara Garh in Gurdaspur District by the police, he had gone to Qadian and had taken part in the strike of the students there to protest against this murder. In fact he was one of the prominent organizers of protest actions by the students against these murders.

(3) Two/three days ago he again went to Qadian in connection with the call of the All India Students Federation to observe strike and/or hold demonstrations on 25th to demand vote at the age of 18.

(4) That some papers of yesterday carried the news that he had been arrested at Qadian by the Police.

(5) We sent Comrade Pritam Singh from here who alongwith Comrade Raj Kumar, President Municipal Committee, Dhariwal tried to find out the whereabouts of Shri Karnail Singh and the reasons for his arrest. All their efforts failed to elicit any information from the Police or any other authority/officer of Gurdaspur District. We are very much worried about his safety because foul play by the police is not ruled out.

(6) I, therefore, would request you to kindly issue immediate orders to ensure his safety. I would also request that we may be informed about the reasons for his arrest and about his whereabouts.

Yours truly,
Sd/-
(SATYA PAUL DANG)

---

COPY

Ekta Bhawan,
Chheharta,
30th November, 1971.
Camp, New Delhi.

My dear Shri Pavateji,

The protection given to the police officers responsible for atrocities against Muktsar students, for murder of two young students of Taragarh, for three murders in Bhatinda district and for atrocities against the people of the village Dadahoor in District Sangrur have emboldened such police officers to continue to take law into their own hands. You may already be aware of how someone was killed in the police station Chogawan Lopoke District Amritsar and then his dead body burnt at midnight.

The latest instance relates to Shri Karnail Singh, a student of Khalsa College, Amritsar, a responsible member of our party and Vice-president, Punjab Students Federation.

The facts of the case are given in the representation made by Shri Karnail Singh to the S. S. P., Gurdaspur. A copy of the same is enclosed herewith. I am also enclosing a copy of the representation. I handed over personally to Shri Kulwant Singh, Home Secretary as also a copy of letter I am now writing to him.

I am writing this to request you once again to please take steps to ensure that the Punjab police is made to behave and stops taking law into its own hands.

In this particular case, the police officials involved must be proceeded against and Shri Karnail Singh must not be involved in any false case or harassed again. The Students Federation as also other organisations must have the right to carry on their legitimate activity without any police interference.

Obviously, no police officer will dare behave in the manner many in the State are behaving unless they have the support of the highest in their department in so doing. I would, therefore, reiterate the demand made by our party that the present I. G, POLICE should be replaced by some one who has better respect for law as well as for the democratic rights of the people.

With regards.

Yours Sincerely,
Sd/-
Satyapal Dang.

Shri D. C. Pavate,
Governor of Punjab,
Chandigarh.

**REGD: A.D. Post.**

To

The S. S. P.
District Gurdaspur,
Gurdaspur

Subject : Wrongful confinement and extreme harassments of Karnail Singh, M. A. student (Part I Pbi.) Khalsa College, Amritsar by the police Station of Qadian and the C. I. A. staff of Batala.

Sir,

It is submitted as under :—

1. The applicant, Karnail Singh son of S. Nasib Singh, resident of Amritsar, is an M. A. student (Part I Pbi.) of Khalsa College, Amritsar. The applicant is the Vice-President of Punjab Students Federation and has been taking active part in high-lighting the legitimate demands of the student community.

In the month of October, 1971, the applicant organised public meeting at Qadian and spoke from the public platform against the high-handedness and repressive measures adopted by the Gurdaspur District Police, in killing two students of Qadian College, at Tara Garh, Tehsil Batala District Gurdaspur. Since then the Gurdaspur District police have been nourshing a grudge against the applicant and have been on the look-out for an occasion to teach the applicant a lesson for his bold stand in highlighting the police repression let loose on some of the innocent students of Punjab.

On 23rd November, 1971, the applicant went to Qadian to organise students meeting for mobilising the public opinion in favour of the following just demands of the student community :—

1. Grant of right of Franchise at the age of 18.
2. Condemnation of the police repression, let loose on the innocent students of Punjab without any provocation.
3. Democratically elected student bodies should be recognised.
4. The present out moded and clerks producing system of education should be altogether changed and a job oriented system should be introduced. There should be representation of students in the management of schools, colleges and universities.

On 23rd November, 1971 at about 7-30 P. M. when the applicant was proceeding towards Qadian after getting down the bus, he was over-powered by A. S. I. Gurmej Singh and four police constables of Police Station Qadian. He was taken to the Police Station and told that he would be dealt with properly for his bold stand taken by him against the District Gurdaspur police in his utterances in public meetings in the past. The applicant was harassed and lodged in the police lock-up without any rhyme or reason. At about 10 P. M. the applicant was taken by Qadian police to the C. I. A. Staff at Batala and was subjected to unnecessary harassment. The applicant was kept in police custody of the C. I. A. Staff Batala from about 10-30 on 23rd instant till 7-30 P. M. of 24th of November, 1971. Subsequently the applicant was taken by S. I. Piara Singh of the C. I. A. staff Batala to police station Shri Hargobindpur in a car bearing No. PNP 5454. The applicant was kept in the police custody in Police Station Shri Hargobind Pur from 8-30 P. M. of 24th instant till 7 A.M. of the November, 27, 1971 when the applicant was released from the police custody because a news item had appeared in the Dailies namely, Nawan Zamana, Ajit and Pardeep. Moreover, the above said incident had also been taken up by Comrade Satya Pal Dang, Ex-Minister in the Punjab Cabinet and Ex-M.L.A. in the erstwhile dissolved Legislative Assembly of Punjab through his representation made to Shri Kulwant Singh Ahluwalia, I. A. S., the Home Secretary Punjab Government while the latter was on an official visit to Amritsar.

That the applicant was kept in illegal confinement by A.S.I. Gurmej Singh of Police station Qadian, C. I. A. staff Batala, S. I. Piara Singh of C. I. A. staff Batala and by the police of police Station Shri Hargobindpur. When the applicant was in the police custody at police station Shri Hargobindpur, he was made to put his signatures under police pressure upon one incomplete and hand-written (manuscript) paper and the applicant's identity card issued by Khalsa College, Amritsar, his book 'Youth Challenge Unemployment' issued by All India Students Federation and All India Youth Federation jointly and one pen were snatched by the police.

Thus the police officers referred to above have committed a criminal offence by keeping the applicant in their wrongful confinement as enumerated above. It is prayed that legal action be taken against the above defaulters.

Yours faithfully

Sd/-
Karnail Singh Hansion.

Dated 27-11-71

Copy for information and necessary action to :—

1. The Inspector General of police, Punjab. Chandigarh.
2. The Deputy Commissioner, Gurdaspur.
3. The Governor of Punjab Chandigarh.
4. Com. Satya Pal Dang, Chheharta.

## ALLEGED CUTTING OF TREES ON THE GILIABANI METTALED ROAD NEAR KALA AFGHANA TOWN

***294. Sardar Dhanna Singh Gulshan** : Will the Chief Minister be pleased to state :

(a) whether it is a fact that 28 Government trees on the Giliabani metalled road near Kala Afghana town in tehsil Batala, were illegally cut recently;

(b) whether it is a fact that a Social Worker of Kala Afghana is involved in this theft case;

(c) whether it is also a fact that an employee of Forest Block lodged a report with the Police; is so, when and the action so far taken in tracing out the said theft ?

ਗਿਆਨੀ ਜ਼ੈਲ ਸਿੰਘ : (ਏ) ਹਾਂ ਜੀ। 38 ਨਾ ਕਿ 28 ਸਰਕਾਰੀ ਸ਼ੀਸ਼ਮ ਦੇ ਦਰਖਤ ਜੋ ਮਹਿਕਮਾ ਜੰਗਲਾਤ ਦੀ ਮਾਲਕੀਅਤ ਸਨ ਪਿੰਡ ਕਾਲਾ ਅਫਗਾਨਾ ਦੇ ਨਜ਼ਦੀਕੋਂ ਗਿਲਾ ਵਾਨੀ ਪੱਕੀ ਸੜਕ ਤੋਂ ਮਿਤੀ 20 ਮਾਰਚ, 1972 ਨੂੰ ਗੈਰ ਕਾਨੂੰਨੀ ਤੌਰ ਤੇ ਕੱਟੇ ਗਏ ਸਨ।

(ਬੀ) ਨਹੀਂ ਜੀ।

(ਸੀ) ਹਾਂ ਜੀ। ਸ੍ਰੀ ਪ੍ਰਕਾਸ਼ ਸਿੰਘ ਸੇਖੋਂ ਫਾਰੈਸਟ ਰੇਂਜ ਸਹਾਇਕ ਦੀ ਰਿਪੋਰਟ ਮਿਤੀ 25 ਮਾਰਚ, 1972 ਦੇ ਅਧਾਰ ਤੇ ਮੁਕਦਮਾਂ ਨੰ: 37 ਮਿਤੀ 18 ਅਪ੍ਰੈਲ, 1972 ਅਧੀਨ ਧਾਰਾ 379 ਆਈ. ਪੀ. ਸੀ. ਥਾਨਾ ਡੇਰਾ ਬਾਬਾ ਨਾਨਕ ਵਿਚ ਦਰਜ ਕੀਤਾ ਗਿਆ। ਦੋਸ਼ੀ ਫਰਾਰ ਹਨ। ਉਨ੍ਹਾਂ ਦੀ ਗ੍ਰਿਫਤਾਰੀ ਦੇ ਵਾਰੰਟ ਕਚਿਹਰੀ ਤੋਂ ਹਾਸਲ ਕੀਤੇ ਜਾ ਚੁਕੇ ਹਨ।

## AUCTION OF GOVERNMENT SEED FARMS.

*295. **Sardar Dhanna Singh Gulshan** : Will tne Minister for Development be pleased to state whether Govenment Seed Farms were publicly auctioned by the Government during the year 1971-72; if so, the number of acres auctioned as well as the price per acre fetched stating the names and addresses of persons, district-wise, to whom the said land was sold ?

**Capt. Rattan Singh** : Yes. The information is laid on the table of the House ?

[ਹਾਂ ਜੀ । ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।]

**Government Seed Farms auctioned in 1971—72**

| District | Names and addresses of persons to whom the land has been sold | Acres auctioned | Total price fetched | Price per acre |
|---|---|---|---|---|
| 1 | 2 | 3 | 4 | 5 |
| | | A—K—M. | Rs. | Rs. |
| Ludhiana | Shri Gajjan Singh V. P. O. Papraudi<br>Shri Gurcharan Singh, V.P.O. Samrala<br>Shri Jarnail Singh, V.P.O. Samrala<br>Shri Kartar Singh, V.P.O. Samrala<br>Shri Baldev Singh, and Bhag Singh, Village Mutton<br>Shri Gajan Singh, Bachan Singh and Brothers Village Papraudi<br>Shri Jarnail Singh and Gurcharan Singh, Village Samrala<br>Shri Jarnail Singh and Kulwant Singh, Village Dhinsa<br>Shri Lachhaman Singh, Village Bhamipura<br>Shri Hukam Singh, Village Bhamipura<br>Shri Baldev Singh & Pritam Singh, Village Papraudi | 92-1-1 | 10,62,250 | 11546 (approx) |

| 1 | 2 | 3 | 4 | 5 |
|---|---|---|---|---|
| | Shri Karam Singh, Village Papraudi | | | |
| | Shri Bhajan Singh and Brothers, Village Papraudi | | | |
| Kapurthala | Sarvshri Nirmal Singh, Paramjit Singh, Village Nangal Khera | 23-5-19 | 27,50,00 | 11,900 |
| | Shri Iqbal Singh and Brothers, Village Daulatpur | 25-0-2 | 22,80,00 | 9100 |
| | Shri Amarjit Singh and Naunihal Singh, Village Bhalaipur | | | |
| | Shri Khazan Singh and Sadhu Singh, Village Bhalaipur | | | |
| Gurdaspur | Shri Balwinderjit Singh and Brothers Village Bhalaipur | | | |
| | Shri Sulakhan Singh and Brothers, Village Rajan | | | |
| | Shri Kulwant Singh and Brothers, Village Bhalaipur | 70-2-1 | 6,66,985 | 9,528 (approx.) |
| Amritsar | Shri Iqbal Singh and Brothers, Village Bhalaipur | | | |
| | Shri Wasson Singh and Bela Singh, Village Bhalaipur | | | |
| | Shri Sarnagat Singh Arora, New India | | | |
| | Shuttle Co. Kot Mit Siri, Tarn Taran Road, Amritsar | | | |

701—30-8-73—284 Copies- Pb. Govt. Press, Patiala.

# PUNJAB VIDHAN SABHA DEBATES

4th May, 1972 (Morning Sitting)

Vol. I-No. 21

OFFICIAL REPORT

CONTENTS

**Thursday, the 4th May, 1972**

**(Morning Sitting)**



Price 6.70

# ERRATA

## To

## PUNJAB VIDHAN SABHA DEBATE

Thursday, the 4th May, 1972. (Morning Sitting.)

Volume I–No. 21.

| Read | For | Page | Line |
| --- | --- | --- | --- |
| ਕਰਮਚਾਰੀਆਂ | ਕਰਸਚਾਰਿਆ | (21) 2 | 3rd from below |
| ਰਖੇ | ਫਖੇ | (21) 3 | 15 |
| Minister | Miniister | (21) 3 | 6th from below |
| ਟੇਬਲ | ਟੇਲਲ | (21) 4 | 12 |
| ਬੋਗਸ | ਬੋਗਲ | (21) 4 | 15 |
| closed | closeed | (21) 7 | 1 |
| ਮੈਮੋਰੈਂਡਮ | ਸੈਮੋਰੰਡਮ | (21) 7 | 16 |
| ਮੈਮੋਰੈਂਡਮ | ਸੰਮੇਰੰਡਮ | (21) 7 | 20 |
| ਹੇਠ | ਹੇਟ | (21) 7 | 11th from below |
| ਕੋਈ ਮਿਲ | ਬੇਈ ਮਿਨ | (21) 7 | 4th from below |
| ਇੰਡਸਟਰੀਜ਼ | ਇੰਡਸਏਰੀਜ | (21) 7 | 4th from below |
| ਚੀਫ਼ ਮਨਿਸਟਰ | ਚੀ ਚੀਫ ਮਨਿਸਟਰ | (21) 8 | 16 |
| ਚੰਡੀਗੜ੍ਹ ਤੋਂ ਕੋਈ | ਚੰੜੀਗੜ ਤੋ ਕੇਈ | (21) 8 | 17 |
| ਮੈਂ | ਮੇਂ | (21) 8 | 19 |
| ਮੈਨੂੰ | ਮੇਨੂੰ | (21) 8 | 20 |
| ਕਰਮਚਾਰੀਆਂ | ਕਹਮਚਾਰੀਆਂ | (21) 48 | 5 |
| unadjusted | unedjusted | (21) 56 | 17 |
| ਅਨਐਡਜਸਟਿਡ | ਅਨਐਜਜਸਟੀਡ | (21) 59 | 2 |
| ਇਨਕਰੀਮੈਂਟਸ | ਇਨਕੀਰੀਮੈਂਟਸ | (21) 59 | 4th from below |
| ਅਨਐਡਜਸਟਿਡ | ਅਨਐਜਸਟਿਡ | (21) 59 | 3rd from below |
| ਬੇਨਤੀ ਹੈ ਕਿ ਕੀ ਸਰਕਾਰ | ਬੇਨਤੀ ਹੈ | (21) 64 | 1 |
| appendix | appendex | (21) 65 | foot note line 1. |
| shoulder | sholder | (21) 68 | 5th from below |
| ਵਿਖੇ | ਵਿਖੇ | (21) 69 | 11 |
| ਉਨ੍ਹਾਂ ਦੇ | ਉਨ੍ਹਾਂ ਨੂੰ | (21) 69 | 15 |
| payment | pament | (21) 71 | 4 |

| Read | For | Page | Line |
|---|---|---|---|
| please | pleasc | (21) 72 | 8 |
| These | This | (21) 72 | 9th from below |
| Subsistence | Subsesience | (21) 78 | 18 |
| ਬਣਿਆ | ਬਣੀਆ | (21) 79 | 11 |
| withdraw | withbraw | (21) 114 | last |

# PUNJAB VIDHAN SABHA

**Thursday, the 4th May, 1972.**

**(Morning Sitting.)**

*The Vidhan Sabha met in the Punjab Vidhan Sabha Hall, Vidhan (Bhavan, Sector-1, Chandigarh, at 9. 00. A. M. of the Clock. Mr. Speaker Sardar Darbara Singh) in the Chair.*

---

## STARRED QUESTIONS AND ANSWERS.

---

STARRED QUESTION Nos. 312 & 239**

**Mr. Speaker :** Starred Question No. 312*

(ਮੈਂਬਰ ਸਾਹਿਬ ਹਾਜ਼ਰ ਨਹੀਂ ਸਨ । ਇਸ ਕਰਕੇ ਪੇਸ਼ ਨਹੀਂ ਕੀਤਾ ਗਿਆ)

---

**Mr. Speaker :** Starred Question No. 239*

(ਮੈਂਬਰ ਸਾਹਿਬ ਹਾਜ਼ਰ ਨਹੀ ਸਨ ਇਸ ਲਈ ਪੇਸ਼ ਨਹੀਂ ਕੀਤਾ ਗਿਆ)

---

STARRED QUESTION No. 313*

**Mr. Speaker :** Extension has been asked for in respect of Starred Question No. 313.

---

STARRED QUESTION No. 314

**Mr. Speaker :** Extension has been asked for in respect of Starred Question No. 314.

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 296**

(ਮੈਂਬਰ ਸਾਹਿਬ ਹਾਜ਼ਰ ਨਾ ਹੋਣ ਕਰਕੇ ਪੇਸ਼ ਨਾ ਕੀਤਾ ਗਿਆ)

**ਮਾਨਯੋਗ ਮੈਂਬਰ ਦੇ ਦੇਰ ਨਾਲ ਆਉਣ ਕਰਕੇ ਇਹ ਸਵਾਲ ਬਾਅਦ ਵਿਚ ਪੇਸ਼ ਕੀਤਾ ਗਿਆ ਅਤੇ ਜਵਾਬ ਸਮੇਤ 62 ਸਫ਼ੇ ਤੇ ਛਪਿਆ ਹੈ ।

---

*Note : Starred Question Nos. 312 and 239 were put later on are printed at pages 60 and 61 respectively of this debate.

Starred Question No. 313 and reply thereto appear in Punjab Vidhan Sabha Debate dated 17.5.72

Starred Question No. 314 and reply thereto appear in Punjab Vidhan Sabha Debate dated 11.5.1972 (Morning Sitting.)

STARRED QUESTION No. 318

**Mr. Speaker** : This question relates to more than one Department as pointed out by the Hon'ble Chief Minister yesterday. Therefore, after re-consideration Question No. 318 has been disallowed.

----

CARPENTERS AND PAINTERS ETC. IN THE POLICE DEPARTMENT.

*210 1. **Comrade Satya Pal Dang** 2. **Comrade Dana Ram** : Will the Chief Minister be pleased to state :—

(a) the number of (i) Carpenters, (ii) Painters, (iii) Masons (iv) Cycle Mechanics in the Police Department at present ;

(b) the number of Officials out of those referred to in part (a) who are confirmed, regular, temporary, appointed on ad-hoc basis and of those who are on probation separately ;

(c) the grades and scales of pay in case of each category ;

(d) the details of leave facilities to which officials in each of these categories is entitled ;

(e) whether it is fact that many of these employees have been in service of the Police Department for more than 15 years ?

**Giani Zail Singh** : (a) (i) Carpenters-21 (ii) Painters-8, (iii) Masons-9 and (iv) Cycle Mechanics-5.

(b) All are contingency paid and are temporary.

(c) Carpenters, Masons and Painters Rs. 85/- fixed plus Rs. 40/. Dearness Pay and Cycle Mechanics Rs. 60-1-65 plus Rs. 40/- Dearness pay per month. Dearness Allowance as admissible from time to time on Basic pay also

(d) No earned leave is admissible but casual leave up to 15 days is admissible.

(e) Yes.

[(ੳ) (1) ਤਰਖਾਣ-21 (ਪੇਂਟਰ-8 (3) ਰਾਜ–9 (4) ਸਾਈਕਲ ਮਿਸਤਰ-5

(ਅ) ਸਭ ਸਟਾਫ ਅਚੇਤ ਅਤੇ ਕੱਚਾ ਹੈ।

(ੲ) ਤਰਖਾਣ, ਰਾਜ ਤੇ ਪੇਂਟਰ ਦਾ ਮੂਲ ਵੇਤਨ 85[- ਫਿਕਸਡ ਤੇ 40/- ਮਹਿੰਗਾਈ ਵੇਤਨ ਅਤੇ ਮਹਿੰਗਾਈ ਭੱਤਾ ਜੋ ਵੀ ਮੂਲ ਵੇਤਨ ਤੇ ਮਿਲਣਯੋਗ ਹੋਵੇ। ਸਾਈਕਲ ਮਕੈਨਿਕ 60-1-65 ਤੇ ਹੋਰ ਭੱਤੇ ਇਨਾਂ ਬਾਕੀ ਕਰਮਚਾਰਿਆ ਵਰਗੇ ਹੀ ਹਨ।

(ਸ) 15 ਦਿਨਾਂ ਦੀ ਇਤਫਾਕੀਆ ਛੁੱਟੀ ਮਲਦੀ ਹੈ। ਅਰਨੱਡ ਲੀਵ ਕੋਈ ਨਹੀਂ ਮਿਲਦੀ।

(ਹ) ਹਾਂ ਜੀ।]

ਕਾਮਰੇਡ ਸੱਤਪਾਲ ਡਾਂਗ : ਕੀ ਇਸ ਗਲ ਦੀ ਰੋਸ਼ਨੀ ਵਿਚ ਕਿ ਇਹ ਪੇਂਟਰਜ਼, ਮੈਸਨਜ਼, ਸਾਇਕਲ ਮੁਰੰਮਤ ਕਰਨ ਵਾਲੇ 15-15 ਸਾਲ ਦੀ ਸਰਵਿਸ ਕਰ ਰਹੇ ਹਨ ਅਤੇ ਇਨ੍ਹਾਂ ਨੂੰ ਅਜੇ ਵੀ ਅਰਨਡ ਲੀਵ ਅਤੇ ਹੋਰ ਸਹੂਲਤਾਂ ਨਹੀਂ ਮਿਲਦੀਆਂ ਕੀ ਚੀਫ਼ ਮਨਿਸਟਰ ਸਾਹਿਬ ਇਨ੍ਹਾਂ ਨੂੰ ਰੇਗੂਲਰ ਕਰਨ ਲਈ ਵਿਚਾਰ ਕਰਨਗੇ ?

ਮੱਖ ਮੰਤਰੀ : ਜ਼ਰੂਰ ਕਰਾਂਗੇ ਜੀ।

ਕਾਮਰੇਡ ਸੱਤਪਾਲ ਡਾਂਗ : ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਹੁਣੇ ਜਿਹੜੀ ਇੰਟਰੇਮ ਰਲੀਫ਼ ਜਾਂ ਰਲੀਫ਼ 15 ਰੁਪਏ ਤੋਂ 45 ਰੁਪਏ ਤਕ ਸਰਕਾਰੀ ਕਰਮਚਾਰਿਆਂ ਨੂੰ ਮਿਲੀ ਹੈ। ਕਿ ਇਹ ਉਨ੍ਹਾਂ ਨੂੰ ਵੀ ਮਿਲੀ ਹੈ ?

ਮੱਖ ਮੰਤਰੀ : ਮੈਂ ਭਰੋਸੇ ਨਾਲ ਤਾਂ ਕੁਝ ਨਹੀਂ ਕਹਿ ਸਕਦਾ ਪਰ ਮੇਰਾ ਖ਼ਿਆਲ ਹੈ ਕਿ ਇਹ ਉਸ ਲਿਸਟ ਵਿਚ ਨਹੀਂ ਹਨ।

ਡਾਕਟਰ ਅਮੀਰ ਸਿੰਘ ਕਲਕਟ : ਕੀ ਚੀਫ਼ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਜਦੋਂ ਇਹ ਪੇਂਟਰ, ਮੈਸਨ ਅਤੇ ਅਜਿਹੇ ਹੋਰ ਲੋਕ ਡੇਲੀ ਵੇਜਿਜ਼ ਤੇ ਅਵੇਲੇਬਲ ਹਨ ਤਾਂ ਇਨ੍ਹਾਂ ਨੂੰ ਬਕਾਇਦਾ ਪੁਲੀਸ ਦੇ ਮਹਿਕਮ ਵਿਚ ਰਖਣ ਦੀ ਕੀ ਲੋੜ ਹੈ ?

ਮੁਖ ਮੰਤਰੀ : ਡਾਕਟਰ ਸਾਹਿਬ ਤਾਂ ਆਪ ਸਿਆਣੇ ਹਣ ਇਨ੍ਹਾਂ ਨੂੰ ਪਤਾ ਹੈ ਕਿ ਕਿਸੇ ਮਹਿਕਮੇ ਦਾ ਕੰਮ ਵੀ ਇਨ੍ਹਾਂ ਬਗੈਰ ਨਹੀ ਚਲ ਸਕਦਾ। ਇਸ ਲਈ ਬਕਾਇਦਾ ਰਖੇ ਗਏ ਹਨ।

ਸ੍ਰੀ ਪ੍ਰੇਮ ਗੁਪਤਾ : ਕੀ ਚੀਫ਼ ਮਨਿਸਟਰ ਸਾਹਿਬ ਇਹ ਦਸਣਗੇ ਕਿ ਕੀ ਇਸ ਕੇਟਾਗਰੀ ਦੇ ਕਰਮਚਾਰੀ ਕਿਸੇ ਹੋਰ ਮਹਿਕਮੇ ਵਿਚ ਵੀ ਹਨ ?

ਮੁੱਖ ਮੰਤਰੀ : ਸਪੀਕਰ ਸਾਹਿਬ ਜੇ ਮੈਂਬਰ ਸਾਹਿਬ ਕਿਸੇ ਪਰਟੀਕੁਲਰ ਮਹਿਕਮੇ ਬਾਰੇ ਪੁਛਣ ਤਾਂ ਦਸ ਦਿਆਂਗੇ।

ਚੋਧਰੀ ਰਾਮ ਸਿੰਘ : ਕੀ ਚੀਫ਼ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਇਨ੍ਹਾਂ ਕਰਮਚਾਰਿਆਂ ਦੀ ਤਨਖ਼ਾਹ ਬਹੁਤ ਥੋੜੀ ਹੈ, ਕਿ ਇਹ ਵਧਾਈ ਜਾਣ ਲਈ ਸਰਕਾਰ ਵਿਚਾਰ ਕਰੇਗੀ ?

ਮੁੱਖ ਮੰਤਰੀ : ਇਹ ਤਾਂ ਮੈਂ ਪਹਿਲਾਂ ਦਸ ਚੁਕਾ ਹਾਂ।

———

BILLETS AND COAL QUOTA HOLDERS OF GOBINDGARH

***211. Comrade Satya Pal Dang, Comrade Darshan Singh Canadian : Will the Chief Minister be pleased to state :—**

(a) whether in the month of March, 1972 the Government received a memorandum from the Labour Union, Gobindgarh alleging that quota of billets and of Coal is being issued to about 250 bogus firms of Gobindgarh; if so, a copy of the same be laid on on the table of the House;

[Com. Satya Pal Dang]

(b) The action taken by the Government on the said memorandum.

**Giani Zail Singh :** Yes. (a) A copy of the memorandum is placed on the Table of the House.

(b) A report was called for from the concerned District Industries Officers. The District Industries Officers concerned have reported that no quota of billets and coal is being issued by the State Government to any mill mentioned in the Memorandum which is bogus. The allegation regarding non-utilisation of full quota allotted to them, by 46 mills mentioned in the memorandum is being investigated

[(ਏ) ਹਾਂ ਜੀ ਮੈਮੋਰੇਡਮ ਦੀ ਇਕ ਕਾਪੀ ਹਾਊਸ ਦੇ ਟੇਲਲ ਤੇ ਰੱਖੀ ਜਾਂਦੀ ਹੈ ।

(ਬੀ) ਸਬੰਧਤ ਜਿਲ੍ਹਾ ਅਫਸਰਾਂ ਤੋਂ ਰਿਪੋਰਟ ਮੰਗਵਾਈ ਗਈ ਸੀ । ਉਨ੍ਹਾਂ ਨੇ ਰਿਪੋਰਟ ਕੀਤੀ ਹੈ ਕਿ ਮੈਮੋਰੇਡਮ ਵਿਚ ਜਿਨ੍ਹਾਂ ਮਿਲਾਂ ਦਾ ਜ਼ਿਕਰ ਹੈ ਉਨ੍ਹਾਂ ਵਿਚੋਂ ਕੋਈ ਐਸੀ ਮਿਲ ਨਹੀਂ ਹੈ ਜ਼ਿਸ ਨੂੰ ਰਾਂਜ ਸਰਕਾਰ ਬਿਲਟ ਅਤੇ ਕੋਲਾ ਅਲਾਟ ਕਰਦੀ ਹੋਵੇ ਪਰ ਬੋਗਲ ਹੋਵੇ । ਇਸ ਸ਼ਿਕਾਇਤ ਬਾਰੇ ਕਿ ਮੈਮੋਰੈਂਡਮ ਵਿਚ ਦਸੀਆਂ ਗਈਆਂ 46 ਮਿਲਾਂ ਆਪਣਾ ਕੋਟਾ ਪੂਰੀ ਤਰ੍ਹਾਂ ਇਸਤੇਮਾਲ ਨਹੀਂ ਕਰਦੀਆਂ ਪੜਤਾਲ ਕੀਤੀ ਜਾ ਰਹੀ ਹੈ।]

## LABOUR UNION, GOBINDGARH.

No. 26/LU/P Dated the 29th March, 1972.

**Sub :—** Memorandum on behalf of the workers of Gobindgarh.

We are pained to draw your attention to this office letter dated the 8th April, 1971 on the subject noted above as no action has been taken against any defaulter so far.

We once again approach your goodself to look into the matter without any further delay.

There are about 250 bogus firms which do not exist at all but are getting the quota of billets and coal regularly and disposing of the same unauthorisingly in the open market and earning a lot. The list of some of the bogus firms is given below :—

1. M/s. Ashoka Iron & Steel Industries, Amloh.
2. M/s. Sharma Steel Industries, Amloh.
3. M/s. Dhani Steel Industries, Gobindgarh.
4. M/s Laxmi Steel Industries, Gobindgarh.
5. M/s. Amar Steel Rolling Mills, Gobindgarh.
6. M/s. Sukhdev Steel Rolling Mills, Gobindgarh.
7. M/s. Kohenoor Industries, Bhadson.

8. M/s. Bajrang Bali Steel Corporation, Gobindgarh.
9. M/s. Bhadson Steel Rolling Mills, Gobindgarh.
10. M/s. Globe Industries, Gobindgarh.
11. M/s. Shushil Traders, Gobindgarh.
12. M/s. Nirbha Iron & Steel Rolling Mills, Gobindgarh.
13. M/s. Mahku Steel Industries, Khanna.
14. M/s. Northren Iron & Steel Rolling Mills, Gobindgarh.
15. M/s. Kartar Steel Rolling Mills, Khanna.
16. M/s. Ajit Steel Industries, Gobindgarh.
17. M/s. Ganesh Steel Industries, Gobindgarh.
18. M/s. Siske Steel Rolling Mills, Gobindgarh.
19. M/s. Ganga Steel Rolling Mills, Gobindgarh.
20. M/s. Bhatia Steel Traders, Gobindgarh.
21. M/s. Partap Steels, Khanna.
22. M/S. Satnam Steel Rolling Mills, Gobindgarh.

There are Mills which are getting the quota regularly but do not run even 10 days in a month. The list of such Mills is given below for your information :—

1. M/s. Dhiman Steel Rolling Mills, Gobindgarh.
2. M/s. Devgin Steel Rolling Mills, Gobindgarh.
3. M/s. Gopal Works, Gobindgarh.
4. M/s. Sant Ram Ramji Dass Steel Rolling Mills, Gobindgarh.
5. M/s. Shri Ganesh Steel Rolling Mills, Gobindgarh.
6. M/s. Panesar Steel Rolling Mills, Gobindgarh.
7. M/s. Deepak Steel Rolling Mills, Gobindgarh.
8. M/s. Parkash Industries, Gobindgarh.
9. M/s. Onkar Steel Rolling Mills, Gobindgarh.
10. M/s. Disco India, Gobindgarh.
11. M/s. Banarsi Dass Budh Ram Steel Rolling Mills, Gobindgarh.
12. M/s. Dainjal Steel Rolling Mills, Gobindgarh.
13. M/s. Steel Corporation of Punjab, Gobindgarh.

[Cheif Minister]

14. M/s. Vijay Steel Rolling Mills, Gobindgarh.
15. M/s. Bharat Steel Rolling Mills, Gobindgarh.
16. M/s. Laxmi Steel Rolling Mills, Gobindgarh.
17. M/s. Jain Steel Rolling Mills, Gobindgarh.
18. M/s. Gobind Steel Rolling Mills, Gobindgarh.
19. M/s Swastik Iron & Steel Rolling Mills, Gobindgarh.
20. M/s. Doaba Steel Rolling Mills, Gobindgarh.
21. M/s. Button Lal Aggarwal Steel Rolling Mills, Gobindgerh.
22. M/s. The Iron Factory, Gobindgarh.
23. M/s Shiv Saraswati Steel Rolling Mills, Gobindgarh.
24. M/s Guru Arjn Iron & Steel Rolling Mills, Gobindgarh.
25. M/s. New India Steel Rolling Mills, Gobindgarh.
26. M/s. Navyug Steel Rolling Mills, Gobindgarh.
27. M/s. Populare Steel Rolling Mills, Gobindgarh.
28. M/s. Jay Industries, Gobindgarh.
29. M/s. Indian Steel Rolling Mills, Gobindgarh.
30. M/s. Aggarwal Steel Rolling Mills, Gobindgarh.
31. M/s. Gupta Steel Rolling Mills, Gobindgarh.
32. M/s. Capital Steel Corporation, Gobindgarh.
33. M/s. Dhiman Industries, Gobindgarh.
34. M/s. Jodh Steel Rolling Mills, Gobindgarh.
35. M/s. United Steel Rolling Mills, Gobindgarh.
36. M/s. Sulekh Ram Banarsi Dass Iron & Steel Rolling Mills, Gobindgarh.
37. M/s. Hargobind Steel Rolling Mills, Gobindgarh.
38. M/s. Shakti Steel Rolling Mills, Gobindgarh.
39. M/s. Prem Khalsa Steel Ro ling Mills, Gobindgarh.
40. M/s. Ram Garia Steel Rolling Mills, Gobindgarh.
41. M/s. Banta Singh Kartar Singh Steel Rolling Mills, Gobindgarh.
42. M/s. Sant Steel Trading Company, Gobindgarh.
43. M/s. Kaushal Steel Rolling Mills, Gobindgarh.
44. M/s. Pepsu Steel Rolling Mills, Gobindgarh.
45. M/s. Gupta Steel Rolling Mills, Gobindgarh.

The above noted Mills are lying closeed these days.

The closure of mills from time to time render the workers unemployed and at present about 3000 workers are not getting employment; therefore, we demand :—

(i) The quota of bogus firms after holding the enquiry be cancelled;

(ii) The stocks of the closed mills be checked and which have violated the law should be brought to book;

(iii) The problems of mill owners be looked into and redressed.

Hoping an early and favourable reply.

Dated the 30th March, 1972.

(Sd.) ... ...,
President,

The Director of Industries,
Punjab.

ਕਾਮਰੇਡ ਸਤਪਾਲ ਡਾਂਗ : ਇਸ ਮੈਮੋਰੰਡਮ ਵਿਚ 22 ਮਿਲਾਂ ਦੇ ਨਾਂ ਲਿਖੇ ਗਏ ਸੀ ਜਿਨ੍ਹਾਂ ਤੇ ਇਲਜ਼ਾਮ ਸੀ, ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇੰਡਸਟਰੀ ਅਫਸਰ ਨੇ ਕਿਹਾ ਹੈ ਕਿ ਉਹ ਮਿਲਾਂ ਬੋਗਸ ਨਹੀਂ ਹਨ। ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ 22 ਮਿਲਾਂ ਨੂੰ ਹੁਣ ਵੀ ਕੋਟਾ ਮਿਲ ਰਿਹਾ ਹੈ ਜਾਂ ਨਹੀਂ ਮਿਲ ਰਿਹਾ ?

ਮੁੱਖ ਮੰਤਰੀ : ਸਪੀਕਰ ਸਾਹਿਬ ਉਨ੍ਹਾਂ 22 ਮਿਲਾਂ ਬਾਰੇ ਜਿਹੜੀਆਂ ਮੈਮੋਰੰਡਮ ਵਿਚ ਜਾਲ੍ਹੀ ਦਸੀਆਂ ਗਈਆਂ ਹਨ ਪੋਜ਼ੀਸ਼ਨ ਹੇਟ ਲਿਖੇ ਅਨੁਸਾਰ ਹੈ। ਜਿਵੇਂ ਕਿ ਜ਼ਿਲ੍ਹਾ ਉਦਯੋਗ ਅਫਸਰ ਪਟਿਆਲਾ ਅਤੇ ਲੁਧਿਆਣਾ ਨੇ ਦਸੀ ਹੈ :—

ਲੜੀ ਨੰ : 2, 3, 9, 10, 11, 12, 18 ਅਤੇ 19 ਇਹ ਮਿਲਾਂ ਮਹਿਕਮੇ ਨਾਲ ਰਜਿਸਟਰਡ ਨਹੀਂ ਹਨ ਅਤੇ ਨਾਹੀ ਮਹਿਕਮਾਂ ਇਨ੍ਹਾਂ ਬਾਰੇ ਕਚੇ ਮਾਲ ਦੀ ਸਿਫਾਰਸ਼ ਕਰਦਾ ਹੈ।

ਲੜੀ ਨੰ : 13, 15, ਅਤੇ 21 ਇਹ ਮਿਲਾਂ ਧੰਨੇ ਦੀਆਂ ਹਨ ਅਤੇ ਇਨ੍ਹਾਂ ਵਿਚੋਂ ਕੋਈ ਵੀ ਜਾਲ੍ਹੀ ਨਹੀਂ।

ਲੜੀ ਨੰ : 1 ਤੇ ਮਿਲ ਅਸ਼ੋਕਾ ਆਇਰਨ ਐਂਡ ਸਟੀਲ ਇੰਡਸਟਰੀਜ਼ ਅਮਲੋਹ ਨਾਂ ਦੀ ਕੋਈ ਮਿਲ ਨਹੀ। ਇਕ ਹੋਰ ਮਿਲ ਹੈ ਜਿਸ ਦਾ ਨਾਂ ਅਸ਼ੋਕਾ ਸਟੀਲ ਇੰਡਸਟਰੀਜ਼ ਐਂਡ ਫਲੋਰ ਮਿਲਜ਼ ਪਿੰਡ ਜਲਾਹਪੁਰ, ਅਮਲੋਹ ਰੋਡ, ਮੰਡੀ ਗੋਬਿੰਦਗੜ੍ਹ ਹੈ, ਇਹ ਮਿਲ ਜਾਲ੍ਹੀ ਨਹੀਂ ਹੈ।

ਲੜੀ ਨੰ : 4, 8, ਤੇ 14 ਤੇ ਮਿਲਾਂ ਨੂੰ ਪਹਿਲਾਂ ਹੀ ਕੋਟੇ ਦੇ ਅਧਿਕਾਰ ਤੋਂ ਅਪਰੈਲ, 1971 ਤੋਂ ਲਾਂਭੇ ਕਰ ਦਿਤਾ ਹੈ।

[ਮੁੱਖ ਮੰਤਰੀ]

ਲੜੀ ਨੰ : 5, 6, 7, 17 ਅਤੇ 20 ਤੇ ਮਿਲਾਂ : ਇਹ ਮਿਲਾਂ ਚਲ ਰਹੀਆਂ ਹਨ ।

ਲੜੀ ਨੰ : 16 ਮਿਲ ਮ/ਸ ਅਜੀਤ ਸਟੀਲ ਇੰਡਸਟਰੀਜ਼ ਮੰਡੀ ਗੋਬਿੰਦਗੜ੍ਹ ਦੇ ਨਾਂ ਵਾਲੀ ਕੋਈ ਮਿਲ ਨਹੀਂ ਹੈ ਪਰ ਇਕ ਮਿਲ ਮ/ਸ ਅਜੀਤ ਸਟੀਲ ਰੋਲਿੰਗ ਮਿਲਜ਼, ਜੀ. ਟੀ. ਰੋਡ, ਮੰਡੀ ਗੋਬਿੰਦਗੜ੍ਹ ਦੇ ਨਾਂ ਵਾਲੀ ਹੈ ਅਤੇ ਉਹ ਜਾਲ੍ਹੀ ਨਹੀਂ ਹੈ ।

ਲੜੀ ਨੰ : 22 ਤੇ ਮਿਲ ਮ/ਸ ਸਤਨਾਮ ਸਟੀਲ ਰੋਲਿੰਗ ਮਿਲਜ਼ ਮੰਡੀ ਗੋਬਿੰਦਗੜ੍ਹ ਜਿਹੜੀ ਲੜੀ ਨੰ: 22 ਤੇ ਹੈ, ਇਸ ਮਹਿਕਮੇ ਨਾਲ ਰਜਿਸਟਰਡ ਨਹੀਂ ਪਰੰਤੂ ਇਸ ਦੇ ਮਾਲਕ ਨੇ ਲੀਜ਼ ਤੇ ਮ/ਸ ਸ਼ਿਵ ਸਟੀਲ ਰੋਲਿੰਗ ਮਿਲਜ਼ ਨੂੰ ਦਿਤੀ ਹੈ ਜਿਹੜੀ ਕਿ ਮਹਿਕਮੇ ਨਾਲ ਰਜਿਸਟਰਡ ਹੈ ਅਤੇ ਜੈਨੂਅਨ ਹੈ ।

ਕਾਮਰੇਡ ਸੱਤ ਪਾਲ ਡਾਂਗ : ਜਿਹੜੀ ਚੀਫ਼ ਮਨਿਸਟਰ ਸਾਹਿਬ ਨੇ ਤਫ਼ਸੀਲ ਦਿਤੀ ਹੈ ਉਸ ਤੋਂ ਸਪਸ਼ਟ ਹੈ ਕਿ ਪੁਜ਼ੀਸ਼ਨ ਗੋਲ-ਤਸਲੀਬਖਸ਼ ਹੈ । ਇੰਨਕੁਆਇਰੀ ਉਨ੍ਹਾਂ ਅਫ਼ਸਰਾਂ ਕੋਲੋਂ ਕਰਵਾਈ ਗਈ ਜਿਨ੍ਹਾਂ ਦੇ ਖਿਲਾਫ਼ ਇਹ ਇਲਜ਼ਾਮ ਸੀ ਕਿ ਉਨ੍ਹਾਂ ਦੀ ਨਕ ਹੇਠਾਂ ਇਹ ਸਾਰੀ ਕੁਰਪਸ਼ਨ ਹੋਈ ਜਾਂ ਉਨ੍ਹਾਂ ਦੀ ਸਿਫ਼ਾਰਸ਼ ਨਾਲ ਹੋਈ । ਇਹ ਕਹਿੰਦੇ ਹਨ ਕਿ ਕੋਈ ਫ਼ਰਮ ਜਾਲੀ ਨਹੀਂ ਹੈ ਪਰ ਪਤਾ ਨਹੀਂ ਇਨਾਂ ਦੇ ਜਾਲੀ ਹੋਣ ਦਾ ਕ੍ਰਾਈਟੇਰੀਆ ਕੀ ਹੈ, ਜਿਥੇ ਫਟਾ ਲਗਾ ਹੋਇਆ ਹੋਵੇਗਾ ਉਸ ਨੂੰ ਕਹਿ ਦੇਣਗੇ ਕਿ ਇਹ ਜਾਲ੍ਹੀ ਨਹੀ ਹੈ । ਜਿਥੇ ਖਰਾਦ ਪਈ ਹੋਵੇਗੀ ਭਾਵੇਂ ਉਹ ਕਦੇ ਵੀ ਨਾ ਚਲੀ ਹੋਵੇ ਇਹ ਕਹਿ ਦੇਣਗੇ ਕਿ ਜਾਲ੍ਹੀ ਨਹੀਂ ਹੈ । ਇਸ ਗਲ ਨੂੰ ਮਦੇ ਨਜ਼ਰ ਰਖ ਕੇ ਕੀ ਚੀ ਚੀਫ਼ ਮਨਿਸਟਰ ਸਾਹਿਬ ਇਥੋਂ ਚੰਡੀਗੜ੍ਹ ਤੋਂ ਕੋਈ ਅਫ਼ਸਰ ਭੇਜ ਕੇ ਜਾਂ ਸੀ. ਆਈ. ਡੀ, ਜਾਂ ਵਿਜੀਲੈਂਸ ਰਾਹੀਂ ਇੰਕੁਆਇਰੀ ਕਰਵਾਉਣਗੇ ?

ਮੁੱਖ ਮੰਤਰੀ : ਮੈਂ ਜੋ ਰਪੋਰਟ ਦਿਤੀ ਹੈ ਇਸ ਵਿਚੋਂ ਜਿਹੜੀਆ ਜਿਹੜੀ ਮਿਲਾਂ ਦੇ ਮੁਤਲੱਕ ਡਾਂਗ ਸਾਹਿਬ ਕਹਿਣਗੇ ਕਿ ਮੈਨੂੰ ਸ਼ਕ ਹੈ ਕਿ ਇਹ ਰਪੋਰਟ ਦਰੁਸਤ ਨਹੀਂ, ਉਨ੍ਹਾਂ ਦੇ ਮੁਤਲਕ ਸੈਕਰੇਟੈਰੀਏਟ ਵਿਚੋਂ ਕਿਸੇ ਆਹਲਾ ਅਫ਼ਸਰ ਦੀ ਡਿਊਟੀ ਲਗਾਕੇ ਇਨਕੁਆਇਰੀ ਕਰਵਾ ਦਿਆਗੇ ।

ਸਰਦਾਰ ਪ੍ਰਿਥੀਪਾਲ ਸਿੰਘ : ਜਦ ਕਿ ਕੋਲੇ ਦੀ ਹਾਹਾਕਾਰ ਮਿਚੀ ਹੋਈ ਹੈ ਸੁਰਿੰਦਰ ਐਂਡ ਕੋ ਨੂੰ 42 ਹਜ਼ਾਰ ਟਨ ਕੋਲਾ ਦਿਤਾ ਗਿਆ ਅਤੇ ਖੋਸਲਾ ਫੈਨ ਕੰਪਨੀ ਨੂੰ 100 ਟਨ ਵਾਇਰ ਦਿਤੀ ਗਈ, ਇਹਦਾ ਕੀ ਕਾਰਨ ਹੈ ?

ਸ਼੍ਰੀ ਸਪੀਕਰ : ਇਹ ਤਾਂ ਸਵਾਲ ਵਿਚ ਆਉਂਦਾ ਨਹੀਂ (It does not arise out of this question.)

———

STARRED QUESTION No. 219

**Mr. Speaker :** Extension has been asked for in respect of Starred Question No. 219.

---

Starred Question No. 219, and reply thereto appear in Punjab Vidhan Sabha Debate dated 17th May, 1972.

**Mr. Speaker : Question No. 287.**

ਆਵਾਜ਼ : ਸਪੀਕਰ ਸਾਹਿਬ, ਲਿਸਟ ਵਿਚੋਂ ਕੁਝ ਸਵਾਲ ਰਹਿ ਗਏ ਹਨ ।

ਸ੍ਰੀ ਸਪੀਕਰ : ਉਹ ਇਸਦੇ ਬਾਅਦ ਲੈ ਲਵਾਂਗੇ ।

----

MODEL VILLAGES

*287. **Sardar Gurbanta Singh** : Will the Minister for Development be pleased to state :—

(a) the number of villages which were proposed to be converted into model villages district-wise in the State during the years 1970-71 and 1971-72 separately ;

(b) the districtwise number of villages out of those referred to in part (a) above in which the said work has been completed ;

(c) whether there is any proposal under the consideration of Government to convert some under-developed cities into model cities like the model villages?

**Sardar Santokh Singh Randhawa** : (Deputy Minister, Development, Excise and Taxation) :

(a) A list of model villages district-wise selected in 1970-71 and 1971-72 is laid on the Table of the House.

(b) The information is being collected from the executing agencies.

(c) There is no such proposal under consideration of Development Department or the Urban Development Department.

[(ਏ) ਸਾਲ 1970-71 ਅਤੇ 1971-72 ਵਿਚ ਚੁਣੇ ਗਏ ਪਿੰਡਾਂ ਦੀ ਜ਼ਿਲ੍ਹਾ ਵਾਰ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਬੀ) ਸੂਚਨਾਂ ਕਾਰਜਕਾਰੀ ਏਜੰਸੀਆਂ ਤੋਂ ਇਕਤਰ ਕੀਤੀ ਜਾ ਰਹੀ ਹੈ ।

(ਸੀ) ਵਿਕਾਸ ਵਿਭਾਗ ਜਾ ਰੂਰਲ ਡਿਵੈਲਪਮੈਂਟ ਵਿਭਾਗ ਦੇ ਜ਼ੇਰ ਗੌਰ ਅਜਿਹੀ ਤਜ਼ਵੀਜ਼ ਨਹੀ ਹੈ । ]

**List of Model Villages of Ludhiana District.**

(1) SAMRALA BLOCK.

1. Mohanpur;
2. Jaspaloh.

[Deputy Minister]

3. Bhaurala.
4. Ghulal.
5. Dhilwan.
6. Kotla Shamespur.
7. Raipur Rajputan.

**(2) Machhiwara Block**

1. Alipur.
2. Aluanatola.
3, Manewal.
4. Kakrala Kalan.
5. Bhambri.
6. Lakhanpur.
7. Machhiwara.
8. Ghungrali.

**(3) Ludhiana Block**

1. Chandran.
2. Katani Kalan.
3. Dakha.
4. Dad.
5. Lalton Khurd.
6. Ayali Kalan.
7. Bhora.
8. Gill.
9. Lalton Kalan.
10. Sahnewal.

**(4) Dehlon Block.**

1. Natt.
2. Jaspal Banger.
3. Ramgarh Sardaran.
4. Ber Kalan.
5. Dhaul Kalan.
6. Dharoar.

(5) **Pakhowal Block.**

1. Mansuran.
2. Bihla.
3. Latala.
4. Chhapar.
5. Bhaini Darera.
6. Saraba.
7. Rasheen.
8. Nangal Khurd.
9. Dhaltan.
10. Andlu Shahidgarh.

(6) **Mangat Block.**

1. Kasabad.
2. Khasi Kalan.
3. Dhanansru.
4. Bhattian Bet.
5. Isewal.
6. Kot Ganga Rai.
7. Bhagpur.
8. Ladhian Kalan.

(7) **Doraha Block.**

1. Lopon.
2. Jandali.
3. Danda.
4. Girdi.
5. Ghalot.
6. Ghurani.

[Deputy Minister]

(8) **Sudhar Block.**

1. Binjal.
2. Siloni.
3. Rattowal.
4. Jassowal.
5. Pheru Arainyan.
6. Ahuwal.
7. Khandoor.
8. Ghuman.

(9) **Sidhwan Block.**

1. Sherpur Khurd.
2. Ghalib Kalan.
3. Bharbwal.
4. Birk.
5. Talwandi Khurd.
6. Fatehgarh Sibian.
7. Jhandi.

10. **Jagraon Block.**

1. Kamalpura.
2. Sujapur.
3. Akhara
4. Bhamipura.
5. Gure.

**List of Model Villages of Jullundur District.**

(1) **Jullundur East Block.**

1. Sobhara.
2. Mithanpur.
3. Talhan.
4. Nangal Shama.
5. Ucha.
6. Hazara.
7. Bolina.
8. Patara.
9. Sanghwal.

(2) **Jullundur West Block.**

1. Dhariwal.
2. Bara Pind.
3. Randhawa Basandha.
4. Gill.
5. Lohar Sukh Singh Alias Lohar.
6. Alampur.

(3) **Adampur Block.**

1. Madar.
2. Bulandpur.
3. Manak.
4. Jaripur.
5. Thure.
6. Kalra.

(4) **Bhogpur Block.**

1. Chamrari.
2. Lohar Shaharke.
3. Khojpur.
4. Pandori Nijran.
5. Binpalke.
6. Kotla.

(5) **Nakodar Block.**

1. Sarakpur.
2. Ugi.
3. Mehatpur.
4. Ban Heran.
5. Ban.
6. Chak Kalan (Chak Bagrian).
7. Talwandi Bharo.
8. Mundh.
9. Littran.
10. Mudhila.
11. Gil.

[Deputy Minister]

**(6) Shahkot Block.**

1. Talwandi Madho.
2. Kular.
3. Kangna.
4. Dhandhowal.
5. Nawanpind Danewal.
6. Null.
7. Lohian.
8. Salanagar.
9. Shahkot.

**(7) Rurka Kalan Block.**

1. Daduwal.
2. Jajja Kalan.
3. Samrai.
4. Dhesian Kahne.
5. Pasla.
6. Bandala.

**(8) Phillaur Block.**

1. Moron.
2. Jaja Khurd.
3. Padi Jagir.
4. Tehng.
5. Rurke Khurd.
6. Bara Pind.
7. Lehal.

**(9) Nurmahal Block.**

1. Partappura.
2. Talwan.
3. Hardoshekh.
4. Cheema Khurd.
5. Shadipur.
6. Uppal Khalsa.

(10) **Nawan Shaher Block,**

1. Barwa.
2. Karyam.
3. Bharta Khurd.
4. Jadla.
5. Palli Jhiki.
6. Punnu Mazra.
7. Mahalon.
8. Barnala Kalan.
9. Sahapur.
10. Saloh.

(11) **Mukandpur Block.**

1. Garhi Pandhana.
2. Langori.
3. Bharomazara.
4. Khan Khana.
5. Bakhlaur.
6. Chak Dana.
7. Garcha.

(12) **Banga Block.**

1. Khackar Kalan.
2. Pathlawan.
3. Mahal Gelhan.
4. Sundh.
5. Ghuman.
6. Nagra.
7. Sehjo.
8. Bains.
9. Manguwal.
10. Ladhana Jhika.

[Deputy Minister]

**List of villages of Kapurthala District**

**(1) Kapurthala Block**

1. Sidhwan.
2. Dhapai.
3. Kheenan Wali.
4. Dhaliwal Bet.
5. Saiflabad,
6. Kala Sanghian.

**(2) Nadala Block**

1. Nadala.
2. Nangal Labana.
3. Karnail Ganj.
4. Khassan.
5. Hamira.

**(3) Phagwara Block**

1. Jagpal Pur.
2. Narur.
3. Madhopur.
4. Hardaspur.
5. Maheru,
6. Pandori.
7. Kotrani (Bassi Dharamkot).
8. Chechoki.

**(4) Sultanpur Block**

1. Talwandi Chaudhrian.
2. Haibatpur.
3. Kamapur Alladitta.
4. Jabbowal.
5. Latian wala Ahmedpur.
6. Harnampur.
7. Wadel Mauja.

## Gurdaspur District

### 1. Batala Block

1. Taragarh.
2. Bhuller.
3. Manohar pur.
4. Talwandi Lal Singh.
5. Talwandi Jhunglan.
6. Dala.
7. Refugee Camp Batala.
8. Waldla Granthian.

### 2. Dhar Kalan Block

1. Lehroon·
2. Tharyal.
3. Sarti.
4. Bhanguri.
5. Jandwal

### 3. Pathankot Block

1. Manwal.
2. Narot Mehra.
3. Samoon.
4. Ajzizpur Khadawar.
5. Jangal.

### 4. Gurdaspur Block

1. Rarha.
2. Babri Jiwanwal.
3. Thanewal·
4. Talwandi Virk (Ratto Wal)
5. Barriar.
6. Ghot Pakhar.

[Deputy Minister]

**5. Kahnuwan Block**

1. Kot Todar Mal.
2. Bhaini Main Khan.
3. Nainekot.
4. Waraich.
5. Tuglaalwala.
6. Butter Kalan.
7. Bhatina:
8. Kahnuwan.
9. Kotili Harcharan.
10. Khan Mulak.
11. Bhurian Sarian.
12. Jagowal Bet.
13. Bhain Poswal.

**6. Dhariwal Block**

1. Ghumal Kalan.
2. Panwan.
3. Gogowali.
4. Bhikhowali.
5. Jafarwal.
6. Dhariwal Kalan
7. Pasana wala.
8. Naushehra Majha Singh.

**7. Dehra Baba Nanak Block**

1. Rahimabad.
2. Durgabad.
3. Dhianpur.
4. Udhowal Khurd.
5. Nangal.
6. Shikar Machhian.
7. Dhar wali.
8. Sarwari.

8. **Narot Jaimal Singh Block**

1. Kathlaur.
2. Bamial.
3. Sharif Chak.
4. Sundar Chak Mehta.
5. Nangal.

9. **Shrihargobindpur Block**

1. Sokala.
2. Mik-ali.
3. Talwandi Bhindran.
4. Basrai.
5. Khojala.
6. Kandiala.
7. Kohali.
8. Mahtola Harchowal.
9. Chuman.
10. Bhambri.
11. Bham.
12. Bharath.
13. Dhopai,

10. **Dorangla Block**

1. Agwan.
2. Dostpur.
3. Warsala.
4. Kila Nathu Singh.
5. Bariala Khurd.
6. Pakewan.

11. **Fatehgarh Churian Block**

1. Chittaur Garh.
2. Teja Kalan.
3. Rupo Wali.
4. Basant Kot.
5. Talwandi Bharth.
6. Rurewal.

[Deputy Minister]

## List of Model Villages of Bhatinda District

### 1. Mansa Block

1. Ailshar Khurd.
2. Sada Singh Wala.
3. Atla Khurd.
4. Kotla.
5. Heron Khurd.
6. Dhelowan.
7. Hamirgarh Dhapai.

### 2. Bhudhlada Block

1. Ahmadpur.
2. Bahdurpur.
3. Tahlan.
4. Sheikhan Wala.
5. Datewala.
6. Gobindpura.
7. Mander.

### 3. Jhunir Block

1. Jhunir.
2. Rorki.
3. Behniwal.
4. Janada Kalan.
5. Narinderpura.
6. Lehri.

### 4. Bhatinda Block

1. Mahima Bhugana.
2. Ganga.
3. Bahmin Dewana.
4. Chuga Kalan.
5. Naruana.
6. Deon.

5. **Talwandi Sabo Block.**

1. Jaga Ram Tirath.
2. Raj Garh Kuha.
3. Ramsara.
4. Jajal.
5. Jewansingh Wala.
6. Dhan Singh Khana.

6. **Sangat Block**

1. Kal Jhurani.
2. Raks Kalan.
3. Ghude.
4. Bugha.
5. Bhukiwan Wala.
6. Kotguru.

7. **Nathana Block**

1. Nathana.
2. Beebiwala.
3. Chak Ram Singh Wala.
4. Poohli.
5. Dhalwan.
6. Tangwali.
7. Puhla.

8. **Rampura Block**

1. Raikhana.
2. Mandi Kalan.
3. Jaidan.
4. Kutiwal Kalan.
5. Misar Khana.
6. Kotla Kaura.

### 9. Phul Block

1. Gill Kalan.
2. Kaor Singh Wala.
3. Phupali.
4. Sadhana.
5. Burj Mana.
6. Sirian Wala.

### 10. Kotkapura Block

1. Panj Grayeen Kalan.
2. Kohal Wal
3. Wadar Jattan.
4. Kasan Bhatti.
5. Mata.
6. Khera.
7. Gupai.
8. Behbalkhurd.
9. Bargari.
10. Khacharan.
11. Gandara.

### 11. Faridkot Block

1. Tehna.
2. Arayiyanwala.
3. Ghuglana.
4. Dhudi.
5. Mani Singh wala.
6. Deep Singh Wala.

## List of Model Villages of Patiala District.

### 1. Rajpura Block

1. Bhatri.
2. Dharamgarh.
3. Bassian.
4. Bhoglan.
5. Pabri.

2· **Bassi Pathana.**

1. Lari Kalan.
2. Mehdian.
3. Jhampur.
4. Sadoo Majra.
5. Dadiana.
6. Brass.
7. Gharuan.
8. Talanian.

3· **Patiala Block.**

1. Tarin.
2. Jahlan.
3. Hardaspur.
4. Jamherian.
5. Raipur.
6. Dakalan.
7. Dankirpura.

4. **Ghanaur Block**

1. Loh Singh.
2. Harpal Pura.
3. Chappar.
4. Lachhru.
5. Mardanpur.
6. Kutha Kheri.

5. **Dera Bassi Block**

1. Sarsini.
2. Handesra.
3. Basoli.
4. Dappar.
5. Singhpura.
6. Mukandpur.
7. Kheri Jattan.

[Deputy Minister]

6. Samana Block

1. Kahangarh Bhutana.
2. Burar.
3. Behar Jachh.
4. Ghangroli.
5. Badshahpur.

7. Bhunerheri Block

1. Panjola.
2. Karhali.
3. Mehon.
4. Tiwana
5. Julkan.

8. Sirhind Block

1. Nalini.
2. Sahipur.
3. Paheri.
4. Bhambrian.
5. Rurki.

9. Nabha Block

1. Ramgarh.
2. Bishan Garh.
3. Ka-Krala.
4. Galwati.
5. Dhingi.
6. Babarpur.
7. Bhari Panechan.
8. Laut.
9. Ghaniawal.

## List of Model Villages of Ferozepur District.

### 1. Ferozepur Block

1. Mandot.
2. Nurpur Settian.
3. Jhok Harihar.
4. Karia Pehlwan.
5. Lakhoke Bahram.
6. Suba Kee-dem.
7. Jang.

### 2. Ghall Khurd Block

1. Machh Bugra.
2. Lalle.
3. Heraj.
4. Ferozeshah.
5. Bhangar.
6. Chugtawala.
7. Dhindasa.

### 3. Guru Har Sahai Block

1. Chak Nidhana.
2. Megh Rai Attar.
3. Kare Singh Wala.
4. Jnariwala.
5. Jhok Tehl Singh.
6. Sarihwala Brar.
7. Panjoke.

### 4. Zira Block

1. Fateh Garh Sabhra.
2. MahianwalaKalan.
3. Wara Poh Windhian.
4. Sanehr.
5. Talwandi Jallekhan.
6. Khosa Kotla.
7. Galloti.
8. Khosa Randhir.

[Deputy Minister]

5. **Dharam Kot Block**

1. Kadarwala.
2 Kutab Pura.
3. Narirewala.
4. Pandori Arayian.
5. Lohgarh.
6. Dholewal.
7. Talwandi Mallian.
8 Bhinder Khurd.
9. Jallalabad.
10. Kishanpur Kalan.

6. **Moga I Block**

1. Kokri Phula Singh.
2. Ajitwal.
3. Dhulkot Kalan.
4. Basti Sandhuan.
5. Manian Wala,
6. Nathowal Jadid.
7. Ramuwala Kalan.
8. Ranuwala Khurd.
9. Kokri Kalan.
10. Chuhar Chak.

7. **Moga II Block**

1. Saphuwala.
2. Lande.
3. Landiana Nawan.
4. Gujan Wala.
5. Dauletpura Newan.
6. Rodha.

8. **Bhagapurana Block**

1. Rajeana.
2. Threj.
3. Bombia Bhai.
4. Bhaghapurana.
5. Sekha Kalan.
6. Gholian Kalan.

9. **Nihal Singh Wala Block**

1. Badhani Kalan.
2. Tekhtri Pura.
3. Deena.
4. Hemmat Pura.
5. Sadake.
6. Rote.
7. Burj Duna.
8. Lapoh.

10. **Lambi Block**

1. Badal.
2. Lal Bai.
3. Abul Khurana.
4. Fatuhi Wala.
5. Midhu Khera.
6. Maianwala.
7. Dion Khera.
8. Toohiwala.
9. Kalian Wali.

11. **Kot Bhai Block (at Giddar Baha)**

1. Badian.
2. Ludewala.
3. Sotha.
4. Chhatiana.
5. Khirkian Wala.
6, Sukhna Ablu.
7. Chak Gilje wala.

[Deputy Minister]

12. **Fazilka Block**

1. Dali Wala Kalan.
2. Rana.
3. Korian Wala.
4. Aslam Wala.
5. Kamal Wala.
6. Hiran Wala.
7. Murad wala Dal Singh-

13. **Abohar Block**

1. Kandh Wala Amar Kot.
2. Maldok Pura.
3. Gadan Doh.
4. Darangwala.
5. Dhah Kokarian.
6. Ballunna.
7. Kikar Khera.

14. **Khuian Sarwar Block**

1. Panj Kosa.
2. Maj Garh.
3. Dana Wala.
4. Kabut Shah Kalan.
5. Roop Nagar.
6. Khani Khera Rukanpura.
7. Dharampur.
8. Saidwala.
9. Nihal Khera.
10. Shatterwala.

15. **Jallalabad Block**

1. Keerian wala.
2. Nokerian.
3. Pacca Ralewala.
4. Bugheke Utar.
5. Jhodha Baini Dakhli-Fatuwala.

16. Muktsar Block

1. Sakan Wala.
2. Tigana.
3. Warrang.
4. Bhange Wala.
5. Mahbhadar.
6. Fattan Wala.
7. Sherewala.
8. Dhagana.

17. Malout Block

1. Midha.
2. Karam Patti.
3. Chak Debewala.
4. Khuna Kalan·
5. Pakki Tibbi.
6. Bam.
7. Mehraj.

List ot Model villages of Ropar District

1. Ropar Block

1. Khabra.
2. Phul Khurd.
3. Manak Majra Lona.
4. Lakshimrpur and Simbal Jhallian.
5. Bin drak.
6. Behrampur.
7. Laudhi Majra.

2. Majri Block

1. Jhampur.
2. Manak Pur Sharif.
3. Kansara and Kartarpura.
4. Jainti Majrian.
5. Nangal, Nanheri, Rokauli and Singhpur.

[Deputy Minister]

3. Chamkaur Sahib Block

1. Howar Kalan .
2. Sotal.
3. Rattangarh.
4. Unind.
5. Panjkoha.
6. Ramrara.
7. Chalaki.

4. Kharar Block

1. Multan Pur Garib Dass.
2. Shakrulapur and Rajheri.
3. Sanetta.
4. Bhankarpur.
5. Lady Tarvedi Camp Mubarikpur.
6 Chunai Kalan.
7. Chunni Khurd.
8. Bhabat.

5. Anandpur Block

1. Mehrauli.
2. Bhannupali.
3. Kulgran.
4. Bhalkan.
5. Bhakri.
6. Bela Ramgarh.
7. Sukhsal.
8. Nekowal.

6. Nurpur Bedi Block

1. Tibba Nangal.
2; Kalwan.
3. Thana.
4. Hiyatpur.
5. Abiana.
6. Nurpur bedi.

## List of Model villages of Hoshiarpur District

### 1. Hoshiarpur Block

1. Noorpur.
2. Dadupur Garon.
3. Sus.
4. Muradpur Narial.
5. Sataur.
6. Fattowal.
7. Patial.
8. Ahar Haji Khanpur.
9. Kotla Naudh Singh.
10. Dhade.

### 2. Hoshiarpur II Block

1. Sina.
2. Jatpur.
3. Jallowal.
4. Badla.
5. Ahrana.
6. Sahri.

### 3. Bhunga Block

1. Radmaspur.
2. Hassainpur.
3. Dhootkalan.
4. Daffar.
5. Janauri.
6. Mehnagarwala.
7. Aergowal.
8. Aergowala Jattan.

[Deputy Minister]

4. **Mahilpur Block**

1. Langeri.
2. Meghowal.
3. Nangal Kalan.
4. Gondpur.
5. Sarhala Kalan.
6. Muggowal.
7. Panjaur.
8. Sarhala Khurd.
9. Nangal Khurd.

5. **Garshankar Block**

1. Akalgarh.
2. Behbalpur.
3. Mauara Dugrain.
4. Dhamai.
5. Moranwali.
6. Dhadhe Kalan.
7. Padrana.

6. **Balachaur Block**

1. Jadli
2. Ganoon.
3. Raju Majra.
4. Kaullgarh.
5. Rachhauri.
6. Rakhra Dhabe.
7. Sahiba.
8. Balachaur.

7. **Dasuya Block**

1. Himmatpur.
2. Dudhu Market.
3. Jaungar Kalan.
4. Bodul.
5. Jhonder.
6. Alampur.
7. Gombowal.
8. Hamza.

### 8. Tanda Block

1. Padori.
2. Kandala Jattan.
3. Jamupur.
4. Rawke.
5. Giljian.
6. Kurala.
7. Talwandi Selling.
8. Sahbaz pur.
9. Gillan.
10. Dehriwal.

### 9. Tajwara Block

1. Bholnlota.
2. Beh Cakher.
3. Gorn.
4. Bhamnaur.
5. Dehpur.
6. Glagial.
7. Jagial.
8. Bhamlotar.

### 10. Mukerian Block

1. Harse Manser.
2. Jarse Kalotan.
3. Jandwal.
4. Naushehra.
5. Iliah.
6. Bhabowal.
7. Tanda Ram Sahai.

11. **Saroye Block**

[Deputy Minister]

1. Nainwan.
2. Saroya.
3. Garhi Mansowal.
4. Chandiani Khurd.
5. Rormuzara.
6. Kunail.
7. Rampur Bilson.
8. Hajipur.

**List of Model Villages Sangrur District.**

(1) **Sangrur Block.**

1. Fatehgarh Bhadson.
2. Bald Kalan
3. Dugan.
4. Ubhawal.
5. Upli.

(2) **Cheema Block.**

1. Chatha Nanhera.
2. Bakhshi Wala.
3. Sheron.
4. Bir Kalan.
5. Cheema.

(3) **Lehragaga Block.**

1. Changali wala.
2. Khande Bad.
3. Alampur.
4. Ali Sher.
5. Bhutal Kalan.
6. Balran.
7. Daska.

(4) **Sunam Block.**

1. Lakhmeer Wala.
2. Khanal Kalan.
3. Rogla.
4. Dirba.
5. Tur Banjara.

(5) **Barnala Block.**

1. Kaleke.
2. Badbar.
3. Dangarh.
4. Dhola.
5. Thikriwala.

(6) **Mahal Kalan Block**

1. Jalal Dewan.
2. Gahilan.
3. Chhiniwal.
4. Beehla.
5. Bhadalwar.

(7) **Malerkotla Block.**

1. Manwi
2. Bagrian.
3. Moran Wali.
4. Manak Majra.
5. Binjoki Kalan.
6. Bhadogal.

(8) **Ahmedgarh** Block.

1. Rohira.
2. Kangan wal.
3. Dehliz Kalan.
4. Thuliwal.
5. Jalwana.
6. Hussainpur.
7. Jhuneer.

[Deputy Minister]

**(9) Dhuri Block.**

1. Bhalwan.
2. Ina Bajwa.
3. Dehangir.
4. Kajhli.
5. Benra.
6. Sherpur.
7. Deh Kalan.
8. Ghanauri Khurd.

**(10) Sehna Block.**

1. Jodhpur.
2. Chima.
3. Bakhtgarh.
4. Bhotna.
5. Jangiana.
6. Talwandi.

**List of Model Villages Amritsar District.**

**1. Majitha Block.**

1. Bhangala.
2. Bhadha Theh.
3. Jalalpur.
4. Begowal.
5. Bhagwan.
6. Roopanwali.
7. Pakharpur.

**2. Rayya Block.**

1. Butter.
2. Wadala Kalan.
3. Lidher.
4. Jalal.
5. Wazir Bhuller.
6. Gogar Bhena.
7. Pheruman.
8. Balsarai.

**3. Jandiala Block.**

1. Jhita Khurd.
2. Dev Daspura.
3. Chauhan.
4. Meharbanpur.
5. Taragarh.
6. Jethuwal.

**4. Tarsikka Block.**

1. Dhilka.
2. Chhajil Waddi.
3. Muchhal.
4. Dehriwal.
5. Lola.

**5. Verka Block.**

1. Thande.
2. Loharka Khurd.
3. Heir.
4. Fatehgarh Sukar Chak.
5. Verka.
6. Kot Khalsa.
7. Vallah.

**6. Taran Taran Block.**

1. Bhojian.
2. Ramrauni.
3. Kadd Gill.
4. Pandori Ram Singh.
5. Pandori Rehman.
6. Muse.

[Deputy Minister]

**7. Chola Sahib Block.**

1. Fatehabad.
2. Marhana.
3. Mohanpur.
4. Pakhupura.
5. Chola Sahib.

**8. Naushehra Pannuan Block.**

1. Karion.
2. Naushehra Pannuan.
3. Larkha.
4. Lalpura.
5. Jhander.

**9. Khadur Sahib Block.**

1. Jalalbad.
2. Ghaseetpur.
3. Pakhtu Chak.
4. Pindian.
5. Bhaini Sidhwan.
6. Goindwal.
7. Khakh.

**10. Gandiwind Block.**

1. Burj Khan Singh.
2. Kher Dinke.
3. Bhuse.
4. Aima Kalan.
5. Gagga Bua.
6. Sohal.
7. Kasell.

### 11. Ajnala Block.

1. Dheriwal.
2. Chak Sikander.
3. Malu Nangal.
4. Awan.
5. Thoba.
6. Lashkrinangal.
7. Ajnala.
8. Balharwar.

### 12. Chogawan Block.

1. Chak Misrikha,
2. Jasrul.
3. Brar.
4. Beharwal.
5. Ghamsake.
6. Ranian.
7. Rojasaunsi.
8. Harsa Chhina.

### 13. Patti Block.

1. Ghariala.
2. Kiratwal.
3. Barwala.
4. Dubli.
5. Mugal Wala.
6. Bathe Bhaini.

### 14: Bhikhiwind Block.

1. Bamarke.
2. Pahuwind.
3. Naroki.
4. Suga:
5. Sidhwan.

[Deputy Minister]

15. **Valtoha Block.**

1. Rajoke.
2. Jand.
3. Toot.
4. Warnala.
5. Munchike.

———

**List of Villages selected in 1970-71 for being developed in the second phase.**

| District. | Block. | Name of Village. |
|---|---|---|
| 1. Jullundur. | Nawanshahr. | 1. Langorya, |
| | | 2. Jabbowal. |
| | Banga. | Rasulpur. |
| 2. Hoshiarpur. | Hoshiarpur. I | Pandori Kungarian. |
| 3. Sangrur. | Dhuri. | Rajo Majra. |

**List of Model Villages selected in April, 1971.**

| District. | Block. | Villages. |
|---|---|---|
| Ferozepur. | Abohar. | Rajpura. |
| Ludhiana. | Mangat. | Nurpur Bet. |
| | Dehlon. | Harnampura. |
| | Sudhar. | Ghuman. |
| | Samrala. | Tapprian. |
| | Ludhiana. | Jhande. |
| Hoshiarpur. | Mahilpur. | Nangal Khurd. |
| Patiala. | Samana. | Kanthala (Guru Nanak Pura). |
| Sangrur. | Mahal Kalan. | Dhaner. |
| Amritsar. | Chogawan. | Harsa Chhina Ucha Kila. |

ਸਰਦਾਰ ਗੁਰਬੰਤਾ ਸਿੰਘ : ਇਹ ਜਿਹੜੀ ਫਹਿਰਿਸਤ ਦਿਤੀ ਹੈ ਇਸ ਵਿਚ ਕਈ ਬਲਾਕਾਂ ਵਿਚ 13-13 ਪਿੰਡ ਮੌਡਲ ਵਿਲੇਜਿਜ਼ ਬਣਾਏ ਗਏ ਹਨ ਅਤੇ ਕਈ ਬਲਾਕਾਂ ਵਿਚ ਪੰਜ ਪੰਜ ਪਿੰਡ ਮੌਡਲ ਬਣਾਏ ਗਏ ਹਨ। ਇਹ ਇੰਨਾਂ ਫ਼ਰਕ ਕਿਉਂ ਹੈ ?

ਉਪ ਮੰਤਰੀ : 1969-1970 ਵਿਚ ਇਹ ਮੌਡਲ ਵਿਲੇਜਿਜ਼ ਸਕੀਮ ਜੋ ਚਾਲੂ ਕੀਤੀ ਗਈ ਸੀ ਇਸ ਵਿਚ ਪਹਿਲਾਂ ਤਾਂ ਪਿਛਲੀ ਸਰਕਾਰ ਨੇ ਤਜਵੀਜ਼ ਰਖੀ ਕਿ ਇਕ ਪਿੰਡ ਇਕ ਬਲਾਕ ਸੰਮਤੀ ਨੂੰ ਦੇਣਾ ਹੈ। 116 ਪੰਚਾਇਤ ਸੱਮਤੀਆਂ ਸਾਡੇ ਪੰਜਾਬ ਵਿਚ ਹਨ ਲੇਕਿਨ 148 ਪਿੰਡ ਮੌਡਲ ਸਕੀਮ ਅਧੀਨ ਲਏ ਗਏ। ਇਕ ਪੰਚਾਇਤ ਸੰਮਤੀ ਵਿਚ ਦੋ ਦੋ ਪਿੰਡ ਦਿਤੇ ਗਏ। ਪਰ ਜਦੋ ਜ਼ਿਆਦਾ ਡਿਮਾਂਡ ਆਈ ਫਿਰ ਪੰਜ ਪੰਜ ਪਿੰਡ ਫ਼ੀ ਪੰਚਾਇਤ ਸੰਮਤੀ ਦਿਤੇ ਗਏ। 116 ਪੰਚਇਤ ਸੰਮਤੀਆਂ ਵਿਚ 580 ਪਿੰਡ ਰਖੇ ਗਏ ਲੇਕਿਨ ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਜਦੋਂ ਮੇਰੇ ਕੋਲ ਰਿਪੋਰਟ ਆਈ ਤਾਂ ਉਸ ਵਿਚ 17 ਪਿੰਡ ਹੋਰ ਦੇ ਦਿਤੇ ਕਿਉਂਕਿ ਮਨਿਸਟਰਾਂ ਨੇ ਹੋਰ ਪਿੰਡ ਦੇ ਦਿਤੇ। ਇਸ ਤਰ੍ਹਾਂ ਕਰਕੇ ਸਪੀਕਰ ਸਾਹਿਬ ਇਹ ਕੰਮ ਪਿਛਲੀ ਅਕਾਲੀ ਸਰਕਾਰ ਨੇ ਕੀਤਾ ਅਤੇ ਹੁਣ ਪੁਜ਼ੀਸ਼ਨ ਇਹ ਹੈ ਕਿ 754 ਪਿੰਡਾਂ ਵਿਚ ਕੰਮ ਚਾਲੂ ਹੈ ਅਤੇ ਬਾਕੀ ਦੇ 114 ਪਿੰਡਾਂ ਵਿਚ ਕੰਮ ਚਾਲੂ ਹੋਣਾ ਰਹਿੰਦਾ ਹੈ ਜੋ ਕਿ ਸ਼ੁਰੂ ਕਰਵਾ ਦਿਆਂਗੇ।

ਸਰਦਾਰ ਗੁਰਬੰਤਾ ਸਿੰਘ : ਜਿਹੜਾ ਮੈਂ ਸਵਾਲ ਪੁਛਿਆ ਸੀ ਉਹਦਾ ਜਵਾਬ ਨਹੀਂ ਆਇਆ। ਮੈਂ ਪੁਛਣਾ ਚਾਹੁੰਦਾ ਹਾਂ ਕਿ ਮੇਰੇ ਕੋਲ ਜੋ ਲਿਸਟ ਮੌਡਲ ਵਿਲੇਜਿਜ਼ ਦੀ ਹੈ ਉਸ ਦੇ ਮੁਤਾਬਿਕ ਕਈ ਬਲਾਕਾਂ ਵਿਚ 13-13 ਪਿੰਡ ਇਕ ਇਕ ਬਲਾਕ ਨੂੰ ਮੌਡਲ ਵਿਲੇਜਿਜ਼ ਦੇ ਦਿਤੇ ਹੋਏ ਹਨ ਅਤੇ ਕਈਆਂ ਵਿਚ ਇਸ ਤੋਂ ਵੀ ਜ਼ਿਆਦਾ ਹੋਣਗੇ, ਮੈਂ ਸਾਰੀ ਲਿਸਟ ਦੇਖ ਨਹੀਂ ਸਕਿਆ। ਮੈਂ ਤਾਂ ਇਹ ਪੁਛਣਾ ਚਾਹੁੰਦਾ ਹਾਂ ਕੀ ਤੇਰਾਂ ਅਤੇ ਪੰਜ ਪਿੰਡਾਂ ਵਿਚ ਫ਼ਰਕ ਬਹੁਤ ਜ਼ਿਆਦਾ ਦਾ ਹੈ। ਇਹਦੇ ਵਿਚ ਬਹੁਤ ਵਿਤਕਰਾ ਹੈ। ਕੀ ਸਰਕਾਰ ਇਸ ਵਿਤਕਰੇ ਨੂੰ ਦੂਰ ਕਰੇਗੀ ?

ਉਪ ਮੰਤਰੀ : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਅਸੂਲੀ ਤੌਰ ਤੇ ਪੰਜ ਪਿੰਡ ਬਣਦੇ ਸਨ ਫ਼ੀ ਪੰਚਾਇਤ ਸੰਮਤੀ ਵਾਸਤੇ ਲੇਕਿਨ ਮਾਸਟਰ ਜੀ ਕਹਿੰਦੇ ਹਨ ਕਿ ਤੇਰਾਂ ਤੇਰਾਂ ਦਿਤੇ ਗਏ। ਮਾਸਟਰ ਜੀ, ਕਈਆਂ ਵਿਚ ਸਤਾਰਾਂ ਸਤਾਰਾਂ ਹੋਰ ਰਖੇ ਗਏ ਸੀ। ਜਿਸ ਤਰ੍ਹਾਂ ਕੜਾਹ ਪਰਸ਼ਾਦ ਵੰਡਣ ਵੇਲੇ ਲਿਹਾਜ਼ ਰਖੀ ਜਾਂਦੀ ਹੈ ਉਸੇ ਤਰ੍ਹਾਂ ਇਹ ਪਿੰਡ ਵੰਡਣੇ ਵੇਲੇ ਲਿਹਾਜ਼ ਰਖੀ ਗਈ।

ਸਰਦਾਰ ਬਲਵਿੰਦਰ ਸਿੰਘ ਭੂੰਦੜ : ਜਿਹੜੀ ਇਹ ਮੌਡਲ ਵਿਲੇਜਿਜ਼ ਸਕੀਮ ਚਾਲੂ ਹੋਈ ਸੀ ਅਤੇ ਜਿਨ੍ਹਾਂ ਪਿੰਡਾਂ ਵਿਚ ਇਹ ਕੰਮ ਇਨ–ਕੰਪਲੀਟ ਪਿਆ ਹੋਇਆ ਹੈ, ਕਿਉਂਕਿ ਪੈਸਾ ਕਿਤੇ ਹੋਰ ਖਰਚ ਹੋ ਗਿਆ, ਕੀ ਸਰਕਾਰ ਇਸ ਇਨ-ਕੰਪਲੀਟ ਕੰਮ ਨੂੰ ਕਰਾਉਣ ਦਾ ਯਤਨ ਕਰੇਗੀ ?

ਉਪ ਮੰਤਰੀ : ਜਿਥੇ ਗ਼ਬਨ ਹੋਇਆ ਹੈ ਉਥੇ ਇਨਕੁਆਇਰੀ ਹੋ ਰਹੀ ਹੈ ਅਤੇ ਇਨਕੁਆਇਰੀ ਕਰਾਕੇ ਫਿਰ ਕੰਪਲੀਟ ਕਰਾਵਾਂਗੇ।

ਚੌਧਰੀ ਦਰਸ਼ਨ ਸਿੰਘ : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਮੌਡਲ ਵਿਲੇਜਿਜ਼ ਸਕੀਮ ਅਗੇ ਨੂੰ ਵੀ ਚਾਲੂ ਰਖੀ ਜਾਵੇਗੀ ?

ਉਪ ਮੰਤਰੀ : ਹਾਲ ਦੀ ਘੜੀ ਤਾਂ ਪਿਛਲੇ ਕੰਮ ਨੂੰ ਕੰਪਲੀਟ ਕਰਾਂਗੇ।

ਡਾਕਟਰ ਅਮੀਰ ਸਿੰਘ ਕਲਕਟ : ਆਇਆ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਜਿਹੜਾ ਇਥੇ ਫ਼ਲੋਰ ਆਫ਼ ਦੀ ਹਾਊਸ ਤੇ ਇਸ ਸਕੀਮ ਵਿਚ ਕੁਰਪਸ਼ਨ ਦਾ ਇਤਰਾਜ ਹੋਇਆ ਹੈ, ਕੀ ਇਸ ਸਬੰਧੀ ਇਕ ਹਾਊਸ ਦੀ ਕਮੇਟੀ ਬਣਾਕੇ, ਔਨੈਸਟ ਅਫ਼ਸਰ ਲਗਾ ਕੇ ਇਨਕੁਆਇਰੀ ਕਰਾਉਣਗੇ ? ਡਿਪਾਰਟਮੈਂਟਲ ਅਫ਼ਸਰਾਂ ਤੋਂ ਇਹ ਇਨਕੁਆਇਰੀ ਨਹੀਂ ਕਰਾਉਣੀ ਚਾਹੀਦੀ ਕਿਉਂਕਿ ਇਨ੍ਹਾਂ ਤੇ ਗ਼ਬਨ ਦੇ ਇਲਜ਼ਾਮ ਆਉਂਦੇ ਹਨ ?

ਉਪ ਮੰਤਰੀ : ਮੈਂ ਅਗੇ ਵੀ ਕਿਹਾ ਹੈ ਕਿ ਇਨਕੁਆਇਰੀ ਕਰਾਵਾਂਗੇ। ਮੈਂ ਫ਼ੇਰ ਆਨਰੇਬਲ ਮੈਂਬਰ ਸਾਹਿਬ ਨੂੰ ਯਕੀਨ ਦਲਾਉਂਦਾ ਹਾਂ ਕਿ ਜਿਸ ਵੇਲੇ ਵੀ ਸੂਚਨਾ ਦਿਉਂਗੇ ਉਸੇ ਵੇਲੇ ਇਨਕੁਆਇਰੀ ਕਰਾਵਾਂਗੇ।

ਸ਼੍ਰੀ ਪ੍ਰੇਮ ਗੁਪਤਾ : ਜਿਹੜੀ ਇਹ ਮੌਡਲ ਗਰਾਮਾਂ ਦੀ ਸਕੀਮ ਹੈ ਕੀ ਇਹ ਫ਼ੇਵਰੇਟਿਜ਼ਮ ਨਹੀ ਹੈ, ਡਿਸਕ੍ਰੀਮੀਨਸ਼ਨ ਨਹੀਂ ਹੈ, ਇਕ ਪਿੰਡ ਨੂੰ ਤਾਂ ਡਿਵੇਲਪ ਕਰੋ ਅਤੇ ਦੂਜੇ ਨੂੰ ਡਿਵੇਲਪ ਨਾਂ ਕਰੋ ? ਸਾਰੇ ਪਿੰਡਾਂ ਨੂੰ ਡਿਵੇਲਪ ਕਿਉਂ ਨਹੀਂ ਕੀਤਾ ਜਾਂਦਾ ਹੈ। ਦੋ ਚਾਰ ਪਿੰਡਾਂ ਨੂੰ ਪੁਲੀਟਕਲ ਤੌਰ ਤੇ ਕਿਉਂ ਛਾਟਿਆ ਜਾਂਦਾਂ ਹੈ ?

ਉਪ ਮੰਤਰੀ : ਜੋ ਕੁਝ ਵੀ ਹੈ ਉਹ ਤੁਹਾਡੇ ਸਾਹਮਣੇ ਹੈ।

ਚੌਧਰੀ ਸੁੰਦਰ ਸਿੰਘ : ਕੀ ਡਿਪਟੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਜਿਥੇ ਬਲਾਕ ਸੰਮਤੀ ਨੂੰ ਪੰਜ ਪਿੰਡ ਮਿਲੇ ਹਨ ਅਤੇ ਹੋਰ ਕਿਈ ਬਲਾਕ ਸੰਮਤੀਆਂ ਨੂੰ ਸਤਾਰਾਂ ਸਤਾਰਾਂ ਪਿੰਡ ਮਿਲੇ ਹਨ, ਕੀ ਅਗੇ ਨੂੰ ਕੋਈ ਅਜਿਹੀ ਸਕੀਮ ਬਣਾਈ ਜਾਵੇਗੀ ਕਿ ਜਿਨ੍ਹਾਂ ਨੂੰ ਸਤਾਰਾਂ ਮਿਲੇ ਹਨ ਉਨ੍ਹਾਂ ਨੂੰ ਅਗੇ ਨੂੰ ਥੋੜੇ ਪਿੰਡ ਮਿਲਣ ਅਤੇ ਜਿਨ੍ਹਾਂ ਨੂੰ ਘੱਟ ਪਿੰਡ ਮਿਲੇ ਹਨ ਉਨ੍ਹਾਂ ਨੂੰ ਜ਼ਿਆਦਾ ਪਿੰਡ ਮਿਲਣ ?

ਉਪ ਮੰਤਰੀ : ਇਹ ਸਕੀਮ ਬਣਾਉਣ ਲਗਿਆਂ ਗੌਰ ਕਰਾਂਗੇ।

ਸਰਦਾਰ ਸੁਰਜੀਤ ਸਿੰਘ (ਬਰਨਾਲਾ) : ਬਜਟ ਸਪੀਚ ਵਿਚ ਐਫ਼. ਐਮ. ਸਾਹਿਬ ਨੇ ਕਿਹਾ ਸੀ ਕਿ 342 ਪਿੰਡਾਂ ਨੂੰ ਮੌਡਲ ਬਣਾਇਆ ਜਾਵੇਗਾ ਪਰ ਅਜ ਇਥੇ ਕਿਹਾ ਜਾ ਰਿਹਾ ਹੈ ਕਿ ਇਸ ਸਬੰਧੀ ਹਾਲੇ ਤਕ ਕੋਈ ਵਿਚਾਰ ਨਹੀਂ। ਕੀ ਇਸ ਬਾਰੇ ਸਪਸ਼ਟੀਕਰਨ ਕਰਨ ਦੀ ਖੇਚਲਾ ਕਰਨਗੇ ?

ਉਪ ਮੰਤਰੀ : 880 ਪਿੰਡ ਜਿਹੜੇ ਲਏ ਗਏ ਸੀ ਉਹ ਹਾਲੇ ਤਕ ਨਹੀਂ ਬਣੇ; ਪਹਿਲਾਂ ਉਨ੍ਹਾਂ ਨੂੰ ਬਣਾਵਾਂਗੇ ਅਤੇ ਇਸ ਤੋਂ ਬਾਅਦ ਫ਼ੇਰ ਵਿਚਾਰ ਕਰਾਂਗੇ।

ਸਰਦਾਰ ਬਸੰਤ ਸਿੰਘ ਖਾਲਸਾ : ਬਾਕੀ ਦੀਆਂ ਗਲਾਂ ਨੂੰ ਇਕ ਪਾਸੇ ਰਖ ਕੇ ਕੀ ਸਰਕਾਰ ਇਸ ਪਾਸੇ ਨਵੀਂ ਸਕੀਮ ਚਾਲੂ ਰਖੇਗੀ ਕਿਉਂਕਿ ਇਹ ਪਿੰਡਾਂ ਲਈ ਬਹੁਤ ਅਛੀ ਸਕੀਮ ਹੈ ?

ਉਪ ਮੰਤਰੀ : ਸਪੀਕਰ ਸਾਹਿਬ ਸਾਡੇ ਜ਼ੇਰੇ ਗੌਰ ਪਿੰਡਾਂ ਨੂੰ ਡਿਵੇਲਪ ਕਰਨ ਲਈ ਬਹੁਤ ਅਛੀਆਂ ਸਕੀਮਾਂ ਹਨ। ਮੈਂ ਸਮਝਦਾ ਹਾਂ ਕਿ ਹਰ ਪਿੰਡ ਮੌਡਲ ਹੋਣਾ ਚਾਹੀਦਾ ਹੈ। ਗਿਆਨੀ ਜੀ ਦੀ ਸਰਕਾਰ ਚਾਹੁੰਦੀ ਹੈ ਕਿ ਹਰ ਪਿੰਡ ਡਿਵੈਲਪ ਹੋਵੇ ਅਤੇ ਆਦਰਸ਼ ਪਿੰਡ ਬਣੇ।

ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ : ਜਦੋਂ ਇਹ ਸਕੀਮ ਚਾਲੂ ਕੀਤੀ ਗਈ ਸੀ ਤਾਂ ਇਹ ਕਿਹਾ ਗਿਆ ਸੀ ਕਿ ਹਰ ਪਿੰਡ ਦਸ ਹਜ਼ਾਰ ਰੁਪਿਆ ਜਮ੍ਹਾ ਕਰਾਵੇਗਾ ਅਤੇ ਸਬੰਧਤ ਪਿੰਡਾਂ ਵਿਚ ਗਲੀਆਂ ਪਕੀਆਂ ਹੋਣਗੀਆਂ, ਡਿਸਪੈਂਸਰੀ ਖੁਲ੍ਹੇਗੀ, ਲਿੰਕ ਰੋਡਜ਼ ਬਣਨਗੀਆਂ। ਪਰ ਹੋਇਆ ਤਾਂ ਕੁਝ ਨਹੀਂ ? ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਨਾ ਗਲੀਆਂ ਪਕੀਆਂ ਹੋਈਆਂ ਹਨ, ਨਾ ਡਿਸਪੈਂਸਰੀਆਂ ਖੁਲ੍ਹੀਆਂ ਹਨ ਅਤੇ ਨਾ ਹੀ ਲਿੰਕ ਰੋਡਜ਼ ਬਣੀਆਂ ਹਨ, ਇਹ ਸਭ ਕੁਝ ਨਾ ਹੋਣ ਦਾ ਕੀ ਕਾਰਨ ਹੈ ?

ਸ਼੍ਰੀ ਸਪੀਕਰ : ਉਹ ਸਰਕਾਰ ਰਹਿਣ ਨਹੀਂ ਦਿਤੀ। (That Government is no more there.)

ਉਪ ਮੰਤਰੀ : ਇਹ ਮੌਡਲ ਵਿਲੇਜ ਸਕੀਮ ਜੋ ਕਿ ਪਿਛਲੀ ਅਕਾਲੀ ਸਰਕਾਰ ਨੇ ਬਣਾਈ ਸੀ ਇਸ ਦਾ ਅਸੀਂ ਮੌਡਲ ਲਭੱਣ ਦੀ ਕੋਸ਼ਿਸ਼ ਕੀਤੀ ਹੈ ਪਰ ਸਾਨੂੰ ਕੋਈ ਮੌਡਲ ਨਹੀਂ ਲਭਾ। ਕੈਨੇਡੀਅਨ ਸਾਹਿਬ ਠੀਕ ਕਹਿੰਦੇ ਹਨ ਕਿ ਨਾ ਉਥੇ ਗਲੀਆਂ ਪਕੀਆਂ ਹੋਈਆਂ ਹਨ, ਨਾ ਡਿਸਪੈਂਸਰੀਆਂ ਬਣੀਆਂ ਹਨ ਅਤੇ ਨਾ ਹੀ ਲਿੰਕ ਰੋਡਜ਼ ਲਭਦੀਆਂ ਹਨ। ਇਸ ਸਕੀਮ ਦਾ ਸਾਨੂੰ ਮੌਡਲ ਹੀ ਕੋਈ ਨਹੀਂ ਲਭਾ।

ਸਰਦਾਰ ਧੰਨਾ ਸਿੰਘ ਗੁਲਸ਼ਨ : ਵਜ਼ੀਰ ਸਾਹਿਬ ਨੇ ਹੁਣੇ ਉੱਤਰ ਦੇਂਦਿਆਂ ਦੋ ਗਲਾਂ ਕਹੀਆਂ ਹਨ; ਇਕ ਤਾਂ ਇਹ ਕਿ ਮੌਡਲ ਵਿਲੇਜਿਜ਼ ਬਾਰੇ ਸਰਕਾਰ ਦੀ ਕੋਈ ਸਕੀਮ ਨਹੀਂ, ਦੂਜੀ ਇਹ ਕਿ ਇਨ੍ਹਾਂ ਪਿੰਡਾਂ ਸਬੰਧੀ ਆਦਰਸ਼ ਸਕੀਮ ਜ਼ੇਰੇ ਗੌਰ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤਕ ਇਹ ਸਕੀਮ ਲਾਗੂ ਕਰਨਗੇ ਅਤੇ ਇਸ ਸਕੀਮ ਦੀ ਕੀ ਤਫਸੀਲ ਹੈ ? (ਵਿਘਨ) ਇਕ ਵਾਰੀ ਤਾਂ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਮੌਡਲ ਵਿਲੇਜਿਜ਼ ਲਈ ਅਗੇ ਨੂੰ ਕੋਈ ਸਕੀਮ ਨਹੀਂ ਅਤੇ ਦੂਜੇ ਇਨ੍ਹਾਂ ਨੇ ਕਿਹਾ ਹੈ ਕਿ ਵਿਲੇਜਿਜ਼ ਵਾਸਤੇ ਬੜੀਆਂ ਅਛੀਆਂ ਸਕੀਮਾਂ ਇਨ੍ਹਾਂ ਦੇ ਜ਼ੇਰੇ ਗੌਰ ਹਨ। ਕੀ ਵਜ਼ੀਰ ਸਾਹਿਬ ਇਸ ਬਾਰੇ ਸਪਸ਼ਟੀਕਰਨ ਕਰਨ ਦੀ ਖੇਚਲ ਕਰਨਗੇ ?

(ਕੋਈ ਉੱਤਰ ਨਹੀਂ ਦਿਤਾ ਗਿਆ)

---

TAKING OVER PRIVATE BUSES BY GOVERNMENT.

*297. **Sardar Dhanna Singh Gulshan** : Will the Chief Minister be pleased to state :—

(a) whether the Government is considering any proposal to take over the private buses under its own control; if so, when;

(b) whether any employment opportunities would be afforded to private bus operators and the workers thereof who would be thrown out of employment. ?

**Shri Joginder Pal Pandey** : (Minister of State for Local Government and Jails) : (a). No.

(b). Question does not arise.

[ੲ). ਨਹੀਂ ਜੀ

[ਰਾਜ ਮੰਤਰੀ ਸਥਾਨਕ ਸਰਕਾਰ ਅਤੇ ਜੇਲ੍ਹਾਂ]

ਬੀ). ਇਸ ਦਾ ਸੁਆਲ ਨਹੀਂ ਪੈਦਾ ਹੁੰਦਾ ।]

ਸਰਦਾਰ ਧੰਨਾ ਸਿੰਘ ਗੁਲਸ਼ਨ : ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਮੰਨਿਆ ਹੈ ਅਤੇ ਚੀਫ ਮਨਿਸਟਰ ਸਾਹਿਬ ਨੇ ਵੀ ਆਪਣੇ ਭਾਸ਼ਨ ਵਿਚ ਕਿਹਾ ਹੈ ਕਿ ਸਰਕਾਰ ਬੱਸਾਂ ਨੂੰ ਕੌਮੀਕਰਨ ਕਰਨਾ ਚਾਹੁੰਦੀ ਹੈ । ਇਸ ਲਈ ਮੈਂ ਪੁਛਣਾ ਚਾਹੁੰਦਾ ਹਾਂ ਕਿ ਜੇ ਸਰਕਾਰ ਬੱਸਾਂ ਦਾ ਕੌਮੀਕਰਣ ਕਰਨਾ ਚਾਹੁੰਦੀ ਹੈ. ਕਿਉਂ ਕਿ ਪ੍ਰਾਈਵੇਟ ਬੱਸ ਉਪਰੇਟਰਾਂ ਨਾਲ 60:40 ਦੀ ਰੇਸ਼ੋ ਦਾ ਸਰਕਾਰ ਦਾ ਸਮਝੌਤਾ ਸੀ, ਉਸ ਦੀ ਰੌਸ਼ਨੀ ਵਿਚ ਸਰਕਾਰ ਕੀ ਕਦਮ ਚੁੱਕ ਰਹੀ ਹੈ ?

ਰਾਜ ਮੰਤਰੀ ਸਥਾਨਕ ਸਰਕਾਰ : ਸਪੀਕਰ ਸਾਹਿਬ, ਇਨ੍ਹਾਂ ਨੇ ਬੱਸਾ ਨੂੰ ਕੌਮੀਕਰਣ ਕਰਨ ਬਾਰੇ ਕਿਹਾ ਹੈ ਪਰ ਸਰਕਾਰ ਤਾਂ ਰੂਟਾਂ ਨੂੰ ਕੌਮੀਕਰਣ ਕਰ ਰਹੀ ਹੈ ।

ਸਰਦਾਰ ਬਲਵਿੰਦਰ ਸਿੰਘ ਭੂੰਡਰ : ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਬੱਸਾਂ ਨੂੰ ਕੌਮੀਕਰਣ ਤੋਂ ਬਾਅਦ ਜਾਂ ਪ੍ਰਾਈਵੇਟ ਰੂਟ ਲੈਣ ਤੋਂ ਬਾਅਦ ਜਿਹੜੇ ਮੁਲਾਜ਼ਮ ਬੇਰੁਜ਼ਗਾਰ ਹੋ ਜਾਣਗੇ ਕੀ ਸਰਕਾਰ ਉਨ੍ਹਾ ਬੇਰੁਜ਼ਗਾਰ ਮੁਲਾਜ਼ਮਾਂ ਨੂੰ ਰੁਜ਼ਗਾਰ ਦੇਵੇਗੀ ?

ਰਾਜ ਮਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਸੀ ਕਿ ਸਰਕਾਰ ਬੱਸਾਂ ਨੂੰ ਆਪਣੇ ਕਬਜ਼ੇ ਵਿਚ ਲਵੇਗੀ ਜਾਂ ਕੌਮੀਕਰਨ ਕਰ ਰਹੀ ਹੈ, ਮੈਂ ਉਸ ਦਾ ਜਵਾਬ ਦਿਤਾ ਹੈ ਨਹੀਂ । ਫਿਰ ਇਸ ਚੀਜ਼ ਤੋਂ ਬਾਅਦ ਇਹ ਜਿਹੜਾ ਸਵਾਲ ਪੁੱਛ ਰਹੇ ਹਨ ਇਹ ਤਾਂ ਪੈਦਾ ਹੀ ਨਹੀਂ ਹੁੰਦਾ । ਸਵਾਲ ਦੇਣ ਵਾਲੇ ਨੂੰ ਇਹ ਨਹੀਂ ਪਤਾ ਕਿ ਇਹ ਸਵਾਲ ਰੂਟਾਂ ਵਾਸਤੇ ਹੈ ਜਾਂ ਕਿ ਬੱਸਾਂ ਵਾਸਤੇ ਹੈ । ਸਰਕਾਰ ਰੂਟਾਂ ਨੂੰ ਨੈਸ਼ਨੇਲਾਈਜ਼ ਕਰ ਰਹੀ ਹੈ ਪਰ ਬੱਸਾਂ ਦਾ ਮਸਲਾ ਜ਼ੇਰੇ ਗੌਰ ਨਹੀ ਹੈ ।

ਸਰਦਾਰ ਧੰਨਾ ਸਿੰਘ ਗੁਲਸ਼ਨ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਰੂਟ ਵੀ ਸਰਕਾਰ ਨੇ ਲੈ ਲਏ ਬੱਸਾਂ ਵੀ ਲਈਆਂ ਤਾਂ ਫ਼ਿਰ ਪ੍ਰਾਈਵੇਟ ਬੱਸਾਂ ਕਿਥੇ ਚੱਲਣਗੀਆਂ ?

(ਕੋਈ ਉਤੱਰ ਨਹੀਂ ਦਿੱਤਾ ਗਿਆ ।)

ਸ੍ਰੀ ਕਾਂਸ਼ੀ ਰਾਮ : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਪਰਪੋਜ਼ਲ ਕਿਹੜੇ ਕਿਹੜੇ ਰੂਟਸ ਨੈਸ਼ਨੇਲਾਈਜ਼ ਕਰਨ ਦੀ ਹੈ ?

ਰਾਜ ਮੰਤਰੀ : ਰੂਟਸ ਦਾ ਸਵਾਲ ਨਹੀਂ ਸੀ ਪੁੱਛਿਆ ਗਿਆ, ਸਗੋਂ ਬੱਸਾਂ ਦਾ ਸਵਾਲ ਪੁਛਿਆ ਗਿਆ ਹੈ ।

ਸਰਦਾਰ ਬਸੰਤ ਸਿੰਘ ਖਾਲਸਾ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਸੀਂ ਜਿਹੜੀ ਮਾੜੀ ਮੋਟੀ ਪੰਜਾਬ ਰੋਡਵੇਜ਼ ਕੌਮੀਕਰਨ ਕੀਤੀ ਸੀ ਕੀ ਉਸ ਨੂੰ ਕਾਰਪੋਰੇਸ਼ਨ ਦੇ ਵਿਚ ਤਬਦੀਲ ਕਰਨ ਦਾ ਵਿਚਾਰ ਹੈ ?

ਰਾਜ ਮੰਤਰੀ : ਸਪੀਕਰ ਸਾਹਿਬ, ਇਹ ਸਵਾਲ ਕੁਝ ਹੋਰ ਕਰਦੇ ਹਨ ਅਤੇ ਉਸ ਦਾ ਜਵਾਬ ਕੁਝ ਹੋਰ ਮੰਗਦੇ ਹਨ । ਸਪੀਕਰ ਸਾਹਿਬ, ਜੇ ਤੁਹਾਡੀ ਆਗਿਆ ਹੋਵੇ ਤਾਂ ਮੈਂ ਇਨ੍ਹਾਂ ਨੂੰ ਥੋੜ੍ਹੀ ਜਿਹੀ ਗੱਲ ਦੱਸ ਦਿੰਦਾ ਹਾਂ । ਪੰਜਾਬ ਨੇ ਜਿਹੜੀ ਨੈਸ਼ਨੇਲਾਈਜ਼ੇਸ਼ਨ ਕੀਤੀ ਸੀ ਉਸ ਦੇ ਤਹਿਤ

19. 11. 1939. ਨੂੰ ਇਕ ਮੁਆਇਦਾ ਹੋਇਆ ਸੀ ਜਿਹੜਾ ਕਿ 60 : 40 ਦੀ ਰੇਸ਼ੋ ਨਾਲ ਚਲਣਾ ਸੀ। 18. 11. 1975. ਤੋਂ ਹਰ ਸਾਲ $\frac{1}{3}$ ਹਿੱਸਾ ਦੇ ਹਿਸਾਬ ਨਾਲ ਇਹ ਰੂਟਸ ਲੈਣੇ ਸੀ ਅਤੇ ਇਸ ਤਰ੍ਹਾਂ ਇਹ ਸੌ ਪਰਸੈਂਟ ਨੈਸ਼ਨੇਲਾਈਜ਼ੇਸ਼ਨ ਹੋਣੀ ਸੀ। ਇਸੇ ਤਰ੍ਹਾਂ ਹੀ ਪੈਪਸੂ ਰੋਡ ਟਰਾਂਸਪੋਰਟ ਨੇ ਇਸ ਕਿਸਮ ਦਾ ਮੁਆਇਦਾ 18. 2. 1972- ਨੂੰ ਕੀਤਾ ਸੀ। ਇਹ ਮੁਆਇਦਾ 60 : 40 ਦੀ ਰੇਸ਼ੋ ਨਾਲ ਚੱਲਦਾ ਪਿਆ ਹੈ। ਇਹ ਮੁਆਇਦਾ 1980 ਵਿਚ ਕੰਪਲੀਟ ਹੋਣਾ ਹੈ। ਇਸ ਤਰ੍ਹਾਂ ਇਹ 1977 ਤੋਂ ਹਰ ਸਾਲ $\frac{1}{3}$ ਹਿੱਸਾ ਨੈਸ਼ਨੇਲਾਈਜ਼ ਹੁੰਦਾ ਜਾਣਾ ਹੈ ਅਤੇ ਇਹ 1980 ਵਿਚ ਸਾਰੀ ਨੈਸ਼ਨੇਲਾਈਜ਼ੇਸ਼ਨ ਕੰਪਲੀਟ ਹੋ ਜਾਣੀ ਹੈ। ਇਹ ਵਾਕਫ਼ੀਅਤ ਮੈਂ ਇਸ ਕਰਕੇ ਦੇ ਰਿਹਾ ਹਾਂ ਕਿਉਂਕਿ ਮੈਂਬਰ ਸਾਹਿਬਾਨ ਸ਼ਾਇਦ ਇਹ ਪੁਛਣਾ ਚਾਹੁੰਦੇ ਹਨ। ਹੁਣ ਇਨ੍ਹਾਂ ਦੀ ਤਸੱਲੀ ਹੋ ਜਾਣੀ ਚਾਹੀਦੀ ਹੈ।

ਕਾਮਰੇਡ ਸੱਤਪਾਲ ਡਾਂਗ : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਹੁਣੇ ਹੁਣੇ ਪੈਪਸੂ ਏਰੀਆ ਦੇ ਵਿਚ ਕੁਝ ਰੂਟਸ ਨੈਸ਼ਨੇਲਾਈਜ਼ ਕੀਤੇ ਗਏ ਹਨ ਅਤੇ ਉਸ ਦੇ ਨਾਲ ਬਹੁਤ ਸਾਰੇ ਪ੍ਰਾਈਵੇਟ ਕੰਪਨੀਆਂ ਦੇ ਵਰਕਰ ਵਿਹਲੇ ਹੋ ਗਏ ਹਨ। ਕੀ ਸਰਕਾਰ ਉਨ੍ਹਾਂ ਸਾਰਿਆਂ ਵਰਕਰਜ਼ ਨੂੰ ਗੌਰਮਿੰਟ ਸਰਵਿਸ ਵਿਚ ਆਬਜ਼ਾਰਵ ਕਰੇਗੀ ?

ਰਾਜ ਮੰਤਰੀ : ਇਸ ਸਬੰਧੀ ਇਹ ਵੱਖਰਾ ਨੋਟਿਸ ਦੇ ਦੇਣ ਮੈਂ ਜਵਾਬ ਦੇ ਦਿਆਂਗਾ।

**Comrade Satya Pal Dang :** Sir, it is clearly written in part (b) of the question itself. Part (b) reads :

"Whether any employment opportunities would be afforded to private bus operators and the workers thereof who would be thrown out of employment."

ਰਾਜ ਮੰਤਰੀ : ਸਪੀਕਰ ਸਾਹਿਬ, ਸਵਾਲ ਉਨ੍ਹਾਂ ਦਾ ਬੱਸਾਂ ਵਾਸਤੇ ਸੀ ਇਸ ਵਾਸਤੇ ਇਹ ਇਸ ਨਾਲ ਰਿਲੇਟ ਨਹੀਂ ਕਰਦਾ। ਇਸ ਵਾਸਤੇ ਜਵਾਬ 'ਨੋ' ਵਿਚ ਦਿਤਾ ਹੈ। ਇਸੇ ਵਾਸਤੇ ਮੈਂ ਜਿਹੜੀ ਇਨ੍ਹਾਂ ਦੀ ਨੈਸ਼ਨੇਲਾਈਜ਼ੇਸ਼ਨ ਕਰਨ ਦੀ ਗਲਤ ਫ਼ਹਿਮੀ ਸੀ ਉਸ ਨੂੰ ਦੂਰ ਕਰਨ ਵਾਸਤੇ ਬਿਆਨ ਕੀਤਾ ਹੈ। ਇਸ ਤੋਂ ਬਾਅਦ ਬੇਨਤੀ ਹੈ ਕਿ ਜੇ ਕੋਈ ਵੀ ਸਵਾਲ ਹਾਊਸ ਵਿਚ ਆਉਂਦਾ ਹੈ ਉਸ ਦਾ ਜਵਾਬ ਦਿੱਤਾ ਜਾਂਦਾ ਹੈ।

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਜੇ ਕਿਸੇ ਮੈਂਬਰ ਸਾਹਿਬ ਕੋਲੋਂ ਗਲਤੀ ਨਾਲ ਸਵਾਲ ਪੁੱਛਣ ਵੇਲੇ 'ਬੱਸ, ਦਾ ਲਫ਼ਜ਼ ਵਰਤਿਆ ਗਿਆ ਹੈ ਤਾਂ ਇਸ ਚੀਜ਼ ਮਗਰ ਨਹੀਂ ਜਾਣਾ ਚਾਹੀਦਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਕੋਈ ਰੂਟ ਨੈਸ਼ਨੇਲਾਈਜ਼ ਹੁੰਦੇ ਹਨ ਤਾਂ ਉਥੋਂ ਦੇ ਬਹੁਤ ਸਾਰੇ ਵਰਕਰ ਬਾਹਰ ਚਲੇ ਜਾਂਦੇ ਹਨ ਭਾਵ ਵਿਹਲੇ ਹੋ ਜਾਂਦੇ ਹਨ। ਉਨ੍ਹਾਂ ਨੂੰ ਅਬਜ਼ਾਰਵ ਕਰਨ ਬਾਰੇ ਗੌਰਮਿੰਟ ਦੀ ਕੀ ਨੀਤੀ ਹੈ ?

ਮੁੱਖ ਮੰਤਰੀ : ਸਪੀਕਰ ਸਾਹਿਬ, ਡਾਂਗ ਸਾਹਿਬ ਦਾ ਜਿਹੜਾ ਸਪਲੀਮੈਂਟਰੀ ਹੈ ਉਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਇਹ ਸਾਫ਼ ਨੀਤੀ ਹੈ ਕਿ ਕਿਹੜੀ ਚੀਜ਼ ਨੂੰ ਵੀ ਨੈਸ਼ਨੇਲਾਈਜ਼

[ਮੁੱਖ ਮੰਤਰੀ]

ਕੀਤਾ ਜਾਵੇਗਾ ਭਾਵੇ ਉਹ ਕਾਰਖ਼ਾਨਾ ਹੋਵੇ ਜਾਂ ਬੱਸਾਂ ਦੇ ਰੂਟਸ ਹੋਣ ਜਾਂ ਕੋਈ ਹੋਰ ਚੀਜ਼ ਹੋਵੇ, ਉਥੇ ਜੋ ਕਰਮਚਾਰੀ ਕੰਮ ਕਰਦੇ ਹੋਣਗੇ ਉਨ੍ਹਾਂ ਦੇ ਰੁਜ਼ਗਾਰ ਦਾ ਪ੍ਰਬੰਧ ਸਰਕਾਰ ਕਰੇਗੀ। (ਤਾੜੀਆਂ)।

ਚੌਧਰੀ ਦਰਸ਼ਨ ਸਿੰਘ : ਪੈਪਸੂ ਵਿਚ ਇਹ ਕਹਿੰਦੇ ਹਨ ਕਿ 1980 ਵਿਚ ਕੰਪਲੀਟ ਨੈਸ਼ਨੇਲਾਈਜ਼ੇਸ਼ਨ ਹੋਣੀ ਹੈ ਅਤੇ ਪੰਜਾਬ ਵਿਚ ਇਹ ਕਹਿੰਦੇ ਹਨ ਕਿ 1975 ਵਿਚ ਨੈਸ਼ਨੇਲਾਈਜ਼ੇਸ਼ਨ ਕੰਪਲੀਟ ਹੋਣੀ ਹੈ ਮੈਂ ਪੁੱਛਦਾ ਹਾਂ ਕਿ ਇਹ ਡਿਸਪੈਰਿਟੀ ਕਿਉਂ ਹੈ ਅਤੇ ਇਸ ਦਾ ਇਕੋ ਪੀਰੀਅਡ ਕਿਉਂ ਨਹੀਂ ਰਖਦੇ।

ਰਾਜ ਮੰਤਰੀ : ਨਹੀਂ ਜੀ, ਮੈਂ ਕਿਹਾ ਹੈ ਕਿ ਪੈਪਸੂ ਵਿਚ 1979 ਵਿਚ ਨੈਸ਼ਨੇਲਾਈਜ਼ੇਸ਼ਨ ਕੰਪਲੀਟ ਹੋ ਜਾਵੇਗੀ ਅਤੇ ਪੰਜਾਬ ਵਿਚ 1980 ਵਿਚ ਕੰਪਲੀਟ ਹੋਣੀ ਹੈ।

ਮੁੱਖ ਮੰਤਰੀ : ਮੈਂ 1979-80 ਦੇ ਚੱਕਰ ਵਿਚ ਨਹੀਂ ਪੈਂਦਾ। ਇਹ ਪੁਰਾਣੀਆ ਸਰਕਾਰਾਂ ਦੇ ਕੀਤੇ ਹੋਏ ਫੈਸਲੇ ਹਨ ਜੋ ਪਾਂਡੇ ਸਾਹਿਬ ਨੇ ਦੱਸੇ ਹਨ। ਸਰਕਾਰ ਟਰਾਂਸਪੋਰਟ ਨੈਸ਼ਨੇਲਾਈਜ਼ੇਸ਼ਨ ਦੀ ਨੀਤੀ ਤੇ ਦੁਬਾਰਾ ਗੌਰ ਕਰ ਰਹੀ ਹੈ। ਮੈਂ ਕਹਿੰਦਾ ਹਾਂ ਕਿ ਜੋ 60:40 ਦੀ ਰੇਸ਼ੋ ਵਾਲੇ ਫੈਸਲੇ ਕੀਤੇ ਗਏ ਸਨ ਉਨ੍ਹਾਂ ਫੈਸਲਿਆਂ ਦੇ ਸਬੰਧ ਵਿਚ ਅਜੇ ਕੋਈ ਰੱਦੋ ਬਦਲ ਨਹੀਂ ਹੋਈ ਜਦ ਨੈਸ਼ਨੇਲਾਈਜ਼ ਕਰਨ ਵਾਸਤੇ ਕਦਮ ਚੁੱਕਾਂਗੇ ਫਿਰ ਇਹ ਡੀਟੇਲਜ਼ ਪੁੱਛ ਸਕਦੇ ਹਨ।

ਕਾਮਰੇਡ ਸੱਤਪਾਲ ਡਾਂਗ : ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਕੀ ਇਹੋ ਜਿਹੀ ਗੱਲ ਤਾਂ ਨਹੀਂ ਕਿ ਰੋਡਵੇਜ਼ ਕਾਰਪੋਰੇਸ਼ਨ ਬਣਾਕੇ ਅਤੇ ਇਸ ਨੂੰ ਨੈਸ਼ਨੇਲਾਈਜ਼ੇਸ਼ਨ ਦਾ ਨਾਮ ਦੇ ਕੇ ਉਸ ਵਿਚ ਟਰਾਂਸਪੋਰਟਰਜ਼ ਨੂੰ ਸ਼ੇਅਰ ਦੇ ਕੇ ਉਸ ਦਾ ਪ੍ਰਾਈਵੇਟ ਟਰਾਂਸਪੋਰਟਰਜ਼ ਨੂੰ ਕੰਟਰੋਲ ਦਿਤਾ ਜਾਵੇ ?

ਮੁੱਖ ਮੰਤਰੀ : ਮੈਂ ਕਿਹਾ ਹੈ ਕਿ ਇਹ ਜ਼ੇਰੇ ਗੌਰ ਹੈ। ਉਸ ਦੇ ਵਿਚ ਹਰ ਚੀਜ਼ ਆ ਸਕਦੀ ਹੈ! ਜਿਹੜੀ ਸਟੇਟ ਦੇ ਇੰਟਰੈਸਟ ਵਾਸਤੇ ਹੋਵੇ ਅਤੇ ਜਿਸ ਵਿਚ ਲੋਕਾਂ ਦਾ ਫਾਇਦਾ ਹੋਵੇ ਅਤੇ ਜਿਸ ਵਿਚ ਗੌਰਮਿੰਟ ਨੂੰ ਸਹੂਲਤ ਹੋਵੇ, ਉਸਦੇ ਮੁਤਾਬਿਕ ਕਰਾਂਗੇ। ਲੇਕਿਨ ਅਸੀਂ ਕੁਮਿਟਡ ਹਾਂ ਕਿ ਜਿਹੜੀ ਇਹ ਹੁਣ ਟਰਾਂਸਪੋਰਟ ਪ੍ਰਾਈਵੇਟ ਅਪਰੇਟਰ ਚਲਾਉਂਦੇ ਹਨ ਇਸ ਨੂੰ ਇਸ ਤਰ੍ਹਾਂ ਨਹੀਂ ਚੱਲਣ ਦਿਆਂਗੇ। (ਤਾੜੀਆਂ)

**चौधरी बलराम :** अध्यक्ष महोदय, क्या सी० ऐम० साहिब बताएंगे कि जो पहले राजा लोग थे उनकी कोई जब परवाह नहीं की गई, तो यह नए राजे कहां से पैदा हो गए? मैं पूछता हूं कि नैशनेलाइजेशन क्यों नहीं की जा रही ? (तालियां)

ਰਾਜ ਮੰਤਰੀ : ਸਰਕਾਰ ਤਾਂ ਪਹਿਲਾਂ ਹੀ ਐਲਾਨ ਕਰ ਚੁਕੀ ਹੈ ਕਿ ਨੈਸ਼ਨੇਲਾਈਜ਼ੇਸ਼ਨ ਕਰਨੀ ਹੈ। ਜਦ ਨੈਸ਼ਨੇਲਾਈਜ਼ੇਸ਼ਨ ਕਰਨੀ ਹੈ ਤਾਂ ਫਿਰ ਕਿਸੇ ਨੂੰ ਰਿਆਇਤ ਦੇਣ ਦਾ ਸਵਾਲ ਹੀ ਨਹੀਂ ਹੈ।

ਚੌਧਰੀ ਬਲਰਾਮ : ਮੈਂ ਪੁੱਛਿਆ ਹੈ ਕਿ ਫਿਰ ਦੇਰ ਕਿਉਂ ਹੈ ?

(ਕੋਈ ਉਤੱਰ ਨਹੀਂ ਦਿਤਾ ਗਿਆ)

ਸ੍ਰੀ ਸਪੀਕਰ : ਪਾਂਡੇ ਸਾਹਿਬ, ਜੇ ਨੈਸ਼ਨੇਲਾਈਜ਼ੇਸ਼ਨ ਕਰਨੀ ਹੈ ਤਾਂ ਨਵੇ ਰੂਟਸ ਪ੍ਰਾਈਵੇਟ ਉਪਰੇਟਰਾਂ ਨੂੰ ਦੇਣੇ ਬੰਦ ਹੋਵੇ ਚਾਹੀਦੇ ਹਨ । (ਤਾੜੀਆਂ) (Pandey Sahib, if the Govt. is going to nationalise the transport then new routes should not be allotted to private operators.) (Thumping)

ਕਾਮਰੇਡ ਸੱਤਪਾਲ ਡਾਂਗ : ਪਾਂਡੇ ਸਾਹਿਬ ਇਨ੍ਹਾਂ ਨੂੰ ਰਾਜੇ ਨਹੀਂ ਸਮਝਦੇ। ਜੇ ਨੈਸ਼ਨੇਲਾਈਜ਼ੇਸ਼ਨ ਕਰਨ ਦਾ ਪੱਕਾ ਫੈਸਲਾ ਹੋ ਗਿਆ ਤਾਂ ਇਹ ਕੀ ਇਹ ਦਸਣ ਕਿ ਹਕੀਕਤ ਨਹੀਂ ਕਿ ਨਵੀਂ ਮਨਿਸਟਰੀ ਨੇ ਵੀ ਪ੍ਰਾਈਵੇਟ ਟਰਾਂਸਪੋਰਟਰਜ਼ ਨੂੰ ਨਵੇ ਰੂਟ ਦਿਤੇ ਅਤੇ ਜੇ ਦਿਤੇ ਤਾਂ ਕਿਉਂ ਦਿੱਤੇ ?

ਮੁੱਖ ਮੰਤਰੀ : ਇਹ ਗੱਲ ਮੈਂ ਸਾਫ਼ ਕਰਨਾ ਚਾਹੁੰਦਾ ਹਾਂ ਕਿ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਦਾ ਸਰਕਾਰ ਐਲਾਨ ਕਰ ਚੁਕੀ ਹੈ ਪਰ ਨੈਸ਼ਨੇਲਾਈਜੇਸ਼ਨ ਹੋਈ ਨਹੀਂ ਅਤੇ ਇਹ ਕੋਈ ਡੇਟ ਮੁਕੱਰਰ ਨਹੀਂ ਕਿ ਫਲਾਣੀ ਤਰੀਕ ਤੋਂ ਹੋ ਜਾਣੀ ਹੈ ਜਦ ਤੱਕ ਨੈਸ਼ਨੇਲਾਈਜੇਸ਼ਨ ਨਹੀਂ ਹੋ ਜਾਂਦੀ ਤਦ ਤੱਕ ਜੋ ਮਆਇਦਾ ਹੈ ਉਸ ਦੇ ਮੁਤਾਬਿਕ ਕੰਮ ਚਲੇਗਾ ਅਤੇ ਸਰਕਾਰ ਨੂੰ ਨਵੇਂ ਰੂਟਸ ਦੇਣੇ ਪੈਣਗੇ ਅਤੇ ਦੇਵੇਗੀ ਅਤੇ ਉਸ ਮੁਆਇਦੇ ਨੂੰ ਉਸ ਦਿਨ ਤੋੜਿਆ ਜਾਵੇਗਾ ਜਿਸ ਦਿਨ ਨੈਸ਼ਨੇਲਈਜ਼ੇਸ਼ਨ ਦਾ ਐਲਾਨ ਹੋ ਜਾਵੇਗਾ ।

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਟਰਾਂਸਪੋਰਟ ਨੈਸ਼ਨਾਲਾਈਜ਼ ਹੋ ਰਹੀ ਹੈ, ਲੈਂਡ ਸੀਲਿੰਗ ਲਈ ਬਿਲ ਆ ਰਿਹਾ ਹੈ ਤਾਂ ਸਿਨੇਮਿਆਂ ਅਤੇ ਕੋਲਡ ਸਟੋਰਜ਼ ਵਾਲਿਆਂ ਨਾਲ ਕਿਉਂ ਰਿਆਇਤ ਕੀਤੀ ਜਾ ਰਹੀ ਹੈ ।

ਮੁੱਖ ਮੰਤਰੀ : ਸਪੀਕਰ ਸਾਹਿਬ, ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਜਿਹੜਾ ਸੁਝਾਵ ਦਿਤਾ ਹੈ ਉਸ ਤੇ ਗੌਰ ਕਰ ਲਵਾਂਗੇ ।

ਸਰਦਾਰ ਬਸੰਤ ਸਿੰਘ ਖਾਲ੍ਸਾ : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਹ ਉਹ ਗਲ ਕਰਨਗੇ ਜਿਹੜੀ ਸਟੇਟ ਅਤੇ ਸਟੇਟ ਦੇ ਲੋਕਾਂ ਦੇ ਹਿਤ ਵਿਚ ਹੋਵੇਗੀ । ਇਕ ਪਾਸੇ ਤਾਂ ਸਾਰੀ ਟਰਾਂਸਪੋਰਟ ਨੈਸ਼ਨੇਲਾਈਜ਼ ਕਰਨ ਦੀ ਗਲ ਕਰਦੇ ਹਨ ਤੇ ਦੂਜੇ ਪਾਸੇ ਕਾਰਪੋਰੇਸ਼ਨ ਦੀ ਗਲ ਕਰਦੇ ਹਨ । ਮੈਂ ਪੁਛਦਾ ਹਾਂ ਕਿ ਕੀ ਕਾਰਪੋਰੇਸ਼ਨ ਰਾਹੀਂ ਜ਼ਿਆਦਾ ਹਿੱਸਾ ਸਰਕਾਰ ਨੂੰ ਮਿਲੇਗਾ ਜਾਂ ਨੈਸ਼ਨੇਲਾਈਜ਼ੇਸ਼ਨ ਵਿਚ ਸਟੇਟ ਅਤੇ ਲੋਕਾਂ ਦਾ ਜ਼ਿਆਦਾ ਹਿੱਤ ਹੋਵੇਗਾ ।

ਮੁੱਖ ਮੰਤਰੀ : ਸਾਰੀਆਂ ਗਲਾਂ ਵਿਚਾਰ ਅਧੀਨ ਹਨ, ਜਿਸ ਵਿਚ ਜ਼ਿਆਦਾ ਫਾਇਦਾ ਸਟੇਟ ਅਤੇ ਲੋਕਾਂ ਨੂੰ ਹੋਵੇਗਾ ਉਹ ਕਰਾਂਗੇ ।

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਇਨ੍ਹਾਂ ਦੇ 12 ਨੁਕਾਤੀ ਪ੍ਰੋਗਰਾਮ ਵਿਚ ਲਿਖਿਆ ਹੋਇਆ ਹੈ ਕਿ ਟਰਾਂਸਪੋਰਟ ਨੈਸ਼ਨਾਲਾਈਜ਼ ਕਰਨੀ ਹੈ । ਮੈਂ ਤੁਹਾਡੇ ਰਾਹੀ ਮੁੱਖ ਮੰਤਰੀ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਸ ਸਾਲ ਦੇ ਕਿਹੜੇ ਮਹੀਨੇ ਅਤੇ ਕਿਹੜੀ ਮਿਤੀ ਤੋਂ ਕਰਨਗੇ ? (ਵਿਘਨ)

(ਕੋਈ ਉੱਤਰ ਨਹੀਂ ਦਿਤਾ ਗਿਆ)

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਇਕ ਬੜੀ ਵੈਲਕੱਮਡ ਡਿਕਲੇਰੇਸ਼ਨ ਕੀਤੀ ਹੈ ਕਿ ਜਿਸ ਵੇਲੇ ਨੇਸ਼ਨਾਲਾਈਜ਼ੇਸ਼ਨ ਹੋਵੇਗੀ ਤਾਂ ਪ੍ਰਾਈਵੇਟ ਟਰਾਂਸਪੋਰਟਸ ਦੇ ਸਾਰੇ ਵਰਕਰਾਂ ਅਤੇ ਕਰਮਚਾਰੀਆ ਦੇ ਰੁਜ਼ਗਾਰ ਦਾ ਇੰਤਜ਼ਾਮ ਸਰਕਾਰ ਕਰੇਗੀ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਚੀਫ਼ ਮਨਿਸਟਰ ਸਾਹਿਬ ਦੇ ਇਲਮ ਵਿਚ ਹੈ ਕਿ ਜਿਹੜੀ ਹੁਣ ਤਕ ਪੈਪਸੂ ਵਿਚ ਨੈਸ਼ਨਾਲਾਈਜ਼ੇਸ਼ਨ ਕੀਤੀ ਗਈ ਹੈ, ਉਥੇ ਦੇ ਪ੍ਰਾਈਵੇਟ ਟਰਾਂਸਪੋਰਟਾਂ ਦੇ ਕਰਮਚਾਰੀਆਂ ਨੂੰ ਹਾਲੇ ਤਾਈਂ ਸਰਵਿਸ ਵਿਚ ਨਹੀਂ ਲਿਆ ਗਿਆ। ਕੀ ਉਸ ਦੇ ਬਾਰੇ ਚੀਫ਼ ਮਨਿਸਟਰ ਸਾਹਿਬ ਰਿਪੋਰਟ ਕਾਲ ਕਰਕੇ ਫ਼ੈਸਲਾ ਕਰਨਗੇ ?

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਇਸ ਦੇ ਮੁਤਅੱਲਕ ਪਤਾ ਕਰ ਲਵਾਂਗਾ, ਪਰ ਜਿਥੋਂ ਤਕ ਮੇਰੀ ਜ਼ਾਤੀ ਜਾਣਕਾਰੀ ਦਾ ਸੁਆਲ ਹੈ ਉਹ ਇਹ ਹੈ ਕਿ ਕੋਈ ਕੰਪਨੀ ਹਾਲ ਤਕ ਡਿਸਲੋਕੇਟ ਨਹੀਂ ਹੋਈ। ਸੜਕਾ ਵੀ ਵੱਧ ਗਈਆਂ ਹਨ ਅਤੇ ਰੂਟ ਵੀ ਵੱਧ ਗਏ ਹਨ। ਉਨ੍ਹ ਨੇ ਦੋਬਾਰਾ ਐਗਰੀਮੈਂਟ ਕਰ ਲਿਆ ਹੈ। ਜੇ ਅਗਰ ਕੋਈ ਐਸਾ ਕੇਸ ਡਾਂਗ ਸਾਹਿਬ ਜਾਂ ਕੋਈ ਹੋਰ ਆਨਰੇਬਲ ਮੈਂਬਰ ਮੇਰੇ ਨੋਟਿਸ ਵਿਚ ਲੈ ਆਉਣਗੇ ਤਾਂ ਮੈਂ ਵੇਖ ਲਵਾਂਗ, ਵੈਸੇ ਇਹ ਪੁਰਾਣੀ ਗਲ ਹੈ ਅਤੇ ਪੁਰਾਣੀ ਮਨਿਸਟਰੀ ਇਸ ਬਾਰੇ ਜ਼ਿਆਦਾ ਕੁਝ ਕਰ ਸਕਦੀ ਸੀ।

ਸ਼੍ਰੀ ਸਪੀਕਰ : ਸਰਕਾਰ ਤਾਂ ਇਕ ਕਾਂਟੀਨਿਉਅੱਸ ਪ੍ਰਾਸੈਸ ਹੈ ... .. (ਵਿਘਨ) (The Government is a continuous process) ... ... (Interruption.)

ਕਾਮਰੇਡ ਸੱਤਪਾਲ ਡਾਂਗ : ਉਹ ਤਾ ਗਵਰਨਰ ਰਾਜ ਵਿਚ ਹੋਇਆ ਹੈ ਉਹ ਕਿਥੋਂ ਕਰਨ ਲਗੇ ਸੀ ?

ਚੌਧਰੀ ਦਰਸ਼ਨ ਸਿੰਘ : ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾਂ ਹਾਂ ਕਿ ਇਹ ਜਿਹੜੀ 60 : 40 ਦੀ ਰੇਸ਼ੋ ਹੈ ਇਹ 1980 ਤਕ ਐਗਜ਼ਿਸਟ ਕਰੇਗੀ, ਇਸ ਦੌਰਾਨ ਵਿਚ ਜਿਹੜੇ ਹੋਰ ਰੂਟ ਦੇਣੇ ਹਨ ਕੀ ਸਰਕਾਰ ਉਹ ਕਿਸੇ ਨਵੇਂ ਅਦਾਰੇ ਜਾਂ ਕੋਆਪ੍ਰੇਟਿਵ ਸੋਸਾਇਟੀਆਂ ਨੂੰ ਦੇਵੇਗੀ ਤਾਂ ਕਿ ਜਿਹੜੇ ਪਹਿਲੇ ਟਰਾਂਸਪੋਰਟਰਜ਼ ਹਨ ਉਨ੍ਹਾਂ ਦੀ ਮਨਾਪਲੀ ਨਾ ਬਣੀ ਰਹੇ ?

ਮੁੱਖ ਮੰਤਰੀ : ਅਸੀਂ ਕਿਸੇ ਦੀ ਕੋਈ ਮਨਾਪਲੀ ਕਾਇਮ ਨਹੀਂ ਹੋਣ ਦਿਆਂਗੇ (ਵਿਘਨ) ਜਿਥੋਂ ਤਕ ਡਾਂਗ ਸਾਹਿਬ ਦਾ ਸੁਆਲ ਸੀ ਕਿ ਗਵਰਨਰ ਰਾਜ ਵੇਲੇ ਹੋਏ ਸੀ ਉਸ ਬਾਰੇ ਮੈਂ ਕਹ ਗਾ ਕਿ ਗਵਰਨਰ ਰਾਜ ਵੇਲੇ ਜਿੰਨੇ ਅਸੀਂ ਜ਼ਿਮੇਵਾਰ ਹਾਂ, ਉਨੇ ਹੀ ਡਾਂਗ ਸਾਹਿਬ ਜ਼ਿਮੇਵਾਰ ਹਨ।

———

AGREEMENT BETWEEN PEPSU TRANSPORTERS AND GOVERNMENT ON 60 : 40 RATIO.

*298. **Sardar Dhanna Singh Gulshan** : Will the Chief Minister be pleased to state whether any written agreement was reached between the Pepsu Transporters and the Government on 60 : 40 ratio during the year 1970-71; if so, the conditions thereof ?

**Shri Joginder Pal Pandey** : (Minister of State for Local Government & Jails : No written agreement was reached between the Pepsu Transporters and the Punjab Government. An agrement was reached between the Pepsu

Road Transport Corporation and the Pepsu Private Operators, for the nationalisation of passenger transport in the former Pepsu area, a copy of which is placed on the Table of the House.

[ਪੰਜਾਬ ਸਰਕਾਰ ਅਤੇ ਪੈਪਸੂ ਅਪਰੇਟਰਾਂ ਦੇ ਦਰਮਿਆਨ ਕੋਈ ਲਿਖਤੀ ਇਕਰਾਰਨਾਮਾ ਨਹੀਂ ਹੋਇਆ। ਇਕ ਇਕਰਾਰਨਾਮਾ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਅਤੇ ਪੈਪਸੂ ਦੇ ਪ੍ਰਾਈਵੇਟ ਅਪਰੇਟਰਾਂ ਦੇ ਦਰਮਿਆਨ ਪੈਪਸੂ ਦੇ ਇਲਾਕੇ ਵਿਚ ਪੈਸੰਜਰ ਰੋਡ ਟ੍ਰਾਂਸਪੋਰਟ ਨੂੰ ਕੌਮੀਕਰਨ ਕਰਨ ਲਈ ਹੋਇਆ ਸੀ ਜਿਸ ਦੀ ਨਕਲ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ।]

PMF/70/101 August 20th, 1970

To

The Secretary to Government Punjab,
Transport Department,

Chandigarh (Camp at Patiala).

Madam,

With reference to your meeting today with the private operators of Pepsu, as in the list of signatures attached, regarding nationalisation, all the private operators of Pepsu agree to a scheme for the Pepsu area on the following terms :—

(a) From 1-7-70 to 30-6-73/ the allocation of mileage of the new routes or additional trips will be made in such a way that by 30-6-73, or even earlier the overall mileage of the PRTC vis-a-vis the private operators, comes to a ratio of 60 : 40.

(b) From 1-7-1973 to 30-6-1977, the sharing of traffic on all the routes whether new or expansion on the existing ones, with the exception of monopoly routes, shall be done on the basis of 60 : 40 between the PRTC and the private operators respectively.

(c) The mileage on account of the monopoly routes operated by the PRTC as on 1-7-1970 only shall be taken into account for the purpose of calculating the existing percentage of share of mileage. The future expansion on monopoly routes or the operation of such routes from 1-7-1970, onwards shall not be counted at all and these routes and expansion thereon shall be outside the purview of this scheme and shall exclusively remain with the P. R. T. C.

(d) From 1-7-1970 to 30-6-1980, the private operators shall surrender 33-1/3 of their total mileage as on 30-6-1977 in favour of the PRTC every year, thus completing surrender of total mileage by 30-6-1980, thereby achieving the objective of cent percent nationalisation in Pepsu region.

[Minister of State for Local Govt. and Jails]

(e) Operation on all the Inter-State routes shall be exclusively done by the PRTC.

(f) The traffic on Inter-Regional routes shall be shareable between the Corporation and the private operators in 60 : 40 after 30-6-1973 or even earlier when the PRTC comes up to 60 percent of the mileage in Pepsu, the principle of sharing being the same as in the case of the current Punjab scheme.

(g) The expansion of the existing local routes or operation of new local routes shall be shareable between the PRTC and private operators on 60 : 40 basis from 1-7-1970 onwards. The calculation of percentage of mileage on local routes shall be done separately.

(h) The operation on sub-clause (f) is subject to sub-clause (d) above.

The above scheme is acceptable to the PRTC through its G. M.

Yours faithfully,
Sd/-Jagjit Singh Gandara.

Jagit Singh Gandara, President for and on behalf of all the Motor Operators in private sector in erstwhile Pepsu.

Dated Patiala the 20th August, 1970.

Sd/-Harbel Singh General Manager,
PRTC
20th August, 1970.

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਇਹ ਪੁਛਿਆ ਸੀ ਕਿ ਉਸ ਦੀਆਂ ਸ਼ਰਤਾਂ ਕੀ ਹਨ ? ਸਭਾ ਦੀ ਮੇਜ਼ ਤੇ ਰਖਣ ਦੀ ਬਜਾਏ ਜੇ ਵਜ਼ੀਰ ਸਾਹਿਬ ਸ਼ਰਤਾਂ ਬਾਰੇ ਜ਼ਬਾਨੀ ਦਸ ਦੇਣ ਤਾਂ ਚੰਗਾ ਹੋਵੇਗਾ ।

ਰਾਜ ਮੰਤਰੀ, ਸਥਾਨਕ ਸਰਕਾਰ : ਜਿਹੜੇ ਸਾਰਿਆਂ ਨਾਲੋਂ ਵੱਡੀ ਸ਼ਰਤ ਹੈ 60 : 40 ਦੀ ਹੋਰ ਕੋਈ ਖ਼ਾਸ ਨਹੀਂ ।

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਦਸਣਗੇ ਕਿ ਪਹਿਲਾਂ ਤਾਂ ਸਰਦਾਰ ਗੁਰਨਾਮ ਸਿੰਘ ਨੇ ਨੈਸ਼ਨੇਲਾਈਜ਼ੇਸ਼ਨ ਨੂੰ ਸੈਬੋਟੇਜ ਕੀਤਾ 1970 ਤੱਕ ਲਿਜਾ ਕੇ ਫਿਰ ਮੁੜ ਕੇ 1979 ਅਤੇ 1980 ਤੱਕ ਲੈ ਗਏ ਇਸ ਦੀ ਜ਼ਿਮੇਵਾਰੀ ਕਿਸੇ ਤੇ ਹੈ ? (ਵਿਘਨ)

ਰਾਜ ਮੰਤਰੀ : ਸਪੀਕਰ ਸਾਹਿਬ ਮੈਂ ਡਾਂਗ ਸਾਹਿਬ ਨੂੰ ਅਰਜ਼ ਕਰਦਾਂ ਹਾਂ ਕਿ ਸਿਰਫ਼ 10 ਸਾਲਾਂ ਦੀ ਗੱਲ ਹੈ । ਪੰਜਾਬ ਦਾ ਜਿਹੜਾ ਮੁਆਇਦਾ ਹੈ । ਉਹ 1979 ਤਕ ਹੈ ਔਰ ਪੈਪਸੂ ਦਾ 1980

ਤਕ, ਉਨੇ ਚਿਰ ਤਕ ਸ਼ਾਂਤ ਰਹਿਣਾ ਚਾਹੀਦਾ ਹੈ। ਇਕ ਗੱਲ ਹੋਰ, ਪੰਜਾਬ ਸਰਕਾਰ ਹਰ ਗਲ ਨੂੰ ਨਵੇਂ ਸਿਰੇ ਤੋਂ ਸੋਚ ਰਹੀ ਹੈ ਅਤੇ ਉਸ ਦੇ ਦਿਮਾਗ ਵਿਚ ਹੈ ਕਿ ਅਗੇ ਵਾਸਤੇ ਕੋਈ ਨਵੀਂ ਪਾਲਿਸੀ ਇਸ ਸਿਲਸਿਲੇ ਵਿਚ ਅਪਨਾਈ ਜਾਵੇ ? (ਵਿਘਨ)

ਸ੍ਰੀ ਪ੍ਰਤਾਪ ਚੰਦ ਭੰਡਾਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਕ ਪਾਸੇ ਤਾਂ ਸਰਕਾਰ ਸਾਰੀ ਟਰਾਂਸਪੋਰਟ ਨੂੰ ਨੈਸ਼ਨਾਲਾਈਜ਼ ਕਰਨ ਬਾਰੇ ਸੋਚ ਰਹੀ ਹੈ ਅਤੇ ਦੂਜੇ ਪਾਸੇ ਪ੍ਰਾਈਵੇਟ ਪਾਰਟੀਆਂ ਨੂੰ ਰੂਟ ਦੇ ਰਹੀ ਹੈ, ਆਇਆ ਇਹ ਵਿਤਕਰੇ ਵਾਲੀ ਗਲ ਨਹੀਂ ?

ਰਾਜ ਮੰਤਰੀ : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਵੀ ਇਹ ਕੁਐਸਚਨ ਉਠਾਇਆ ਗਿਆ ਸੀ। ਮੈਂ ਅਰਜ਼ ਕਰਦਾ ਹਾਂ ਕਿ ਜਦ ਤਕ ਨਏ ਇੰਤਜ਼ਾਮ ਨਾ ਹੋਣ ਅਤੇ ਜਦ ਤਕ ਇਹ ਮੁਆਇਦਾ ਚਲਦਾ ਰਹਿਣਾ ਹੈ, ਉਦੋਂ ਤਕ ਅਗਰ ਪ੍ਰਾਈਵੇਟ ਆਪ੍ਰੇਟਰਾਂ ਨੂੰ ਕੋਈ ਰੂਟ ਮਿਲਦਾ ਵੀ ਹੈ ਤਾਂ ਉਸਦੇ ਵਿਚ ਜਨਤਾ ਦਾ ਹਿੱਤ ਮੁੱਖ ਰਖਿਆ ਜਾਂਦਾ ਹੈ, ਸਾਰੀ ਗਲ ਪ੍ਰਈਵੇਟ ਆਪ੍ਰੇਟਰਾਂ ਨੂੰ ਮੁਖ ਰਖ ਕੇ ਨਹੀਂ ਹੋ ਸਕਦੀ, ਪੰਜਾਬ ਦੀ ਜਨਤਾ ਲਈ ਆਵਾਜਾਈ ਦੇ ਸਾਧਨਾਂ ਲਈ ਸਹੂਲਤਾਂ ਵੀ ਦੇਖਣੀਆਂ ਹੁੰਦੀਆਂ ਹਨ।

**चौधरी बलराम :** अध्यक्ष महोदय क्या मंत्री साहिब बतायेंगे कि केवल बातें करने से पेट भरा जा सकता है ? (विघ्न)

(ਕੋਈ ਉੱਤਰ ਨਹੀਂ ਦਿਤਾ ਗਿਆ)

ਸਰਦਾਰ ਗੁਰਦਰਸ਼ਨ ਸਿੰਘ : ਕੀ ਮੰਤਰੀ ਮਹੋਦਯ ਇਹ ਦਸਣ ਦੀ ਖੇਚਲ ਕਰਨਗੇ ਕਿ ਕੀ ਅਗਲੇ ਬਜਟ ਸੈਸ਼ਨ ਤੋਂ ਪਹਿਲਾਂ ਸਰਕਾਰ ਟਰਾਂਸਪੋਰਟ ਨੂੰ ਨੈਸ਼ਨਾਲਾਈਜ਼ ਕਰਨ ਨੂੰ ਤਿਆਰ ਹੈ ? (ਵਿਘਨ)

(ਕੋਈ ਉੱਤਰ ਨਹੀਂ ਦਿਤਾ ਗਿਆ)

ਸਰਦਾਰ ਅਜਾਇਬ ਸਿੰਘ ਸੰਧੂ : ਮੈਂ ਰਾਜ ਮੰਤਰੀ ਅਤੇ ਮੁੱਖ ਮੰਤਰੀ ਜੀ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਅਗਲੇ ਬਜਟ ਸੈਸ਼ਨ ਤਕ ਤਾਂ ਨੈਸ਼ਨੇਲਾਈਜ਼ੇਸ਼ਨ ਨਹੀਂ ਕਰਨੀ, ਪਰ ਕੀ ਅਗਲੇ ਪੰਜਾਂ ਸਾਲਾਂ ਵਿਚ ਸਾਰੀ ਟਰਾਂਸਪੋਰਟ ਨੈਸ਼ਨੇਲਾਈਜ਼ ਕਰ ਦੇਣਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਸਮਝਦਾ ਸੀ ਕਿ ਇਹ ਹਾਊਸ ਵਿਚ ਬਤੌਰ ਐਡਵੋਕੇਟ ਹਨ ਪਰ ਅੱਜ ਪਤਾ ਲਗਾ ਕਿ ਬਤੌਰ ਜੋਤਸ਼ੀ ਵੀ ਬੈਠੇ ਹਨ। (ਵਿਘਨ)

ਸ੍ਰੀ ਪਿਆਰਾ ਰਾਮ ਧੰਨੋਵਾਲੀ : ਮੈਂ ਰਾਜ ਮੰਤਰੀ ਅਤੇ ਮੁੱਖ ਮੰਤਰੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਤਕ ਟਰਾਂਸਪੋਰਟ ਪੂਰੀ ਤਰ੍ਹਾਂ ਨੈਸਨੇਲਾਈਜ਼ ਨਹੀ ਹੋ ਜਾਂਦੀ ਉਦੋਂ ਤਕ ਜਿਹੜੇ ਨਵੇਂ ਰੂਟਸ ਦੇਣੇ ਹਨ ਕੀ ਉਹ ਸ਼ਡਿਊਲਡ ਕਾਸਟਸ ਅਤੇ ਹਰੀਜਨਾਂ ਨੂੰ ਹੀ ਦਿਤੇ ਜਾਣਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਜਿਹੜਾ ਧੰਨੋਵਾਲੀਆਂ ਸਾਹਿਬ ਨੇ ਸੁਆਲ ਉਠਾਇਆ ਹੈ ਉਸ ਬਾਰੇ ਮੈਂ ਅਰਜ਼ ਕਰਾਂ ਕਿ ਸ਼ਾਇਦ ਜਿਹੜੀਆਂ ਰਿਆਇਤਾਂ ਪੁਰਾਣੇ ਕਾਂਗਰਸ ਰਾਜ ਵੇਲੇ ਹਰੀਜਨ ਭਰਾਵਾਂ ਨੂੰ ਮਿਲਦੀਆਂ ਸਨ ਉਹ ਅਕਾਲੀ ਭਰਾਵਾਂ ਨੇ ਬੰਦ ਕਰ ਦਿਤੀਆਂ, ਹੁਣ ਅਗਰ ਕੋਈ ਅਜਿਹੀ ਸੋਸਾਇਟੀ ਆਦਿ ਸਾਡੇ ਕੋਲ ਆਈ ਤਾਂ ਅਸੀਂ ਇਸ ਸਿਲਸਲੇ ਵਿਚ ਪੂਰੀ ਮਦੱਦ ਕਰਾਂਗੇ।

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਇਕ ਪਾਸੇ ਤਾਂ ਇਹ ਸੋਸ਼ਲਿਜ਼ਮ ਦੀ ਗਲ ਕਰਦੇ ਹਨ ਅਤੇ ਦੂਜੇ ਪਾਸੇ ਮਨਾਪਲਿਸਟਸ ਨੂੰ ਹੀ ਛੂਟ ਦਿਤੀ ਜਾਂਦੇ ਹਨ। ਕੀ ਇਸ ਪਾਲਿਸੀ ਨੂੰ ਬੰਦ ਕਰਨ ਲਈ ਤਿਆਰ ਹਨ ?

ਰਾਜ ਮੰਤਰੀ : ਸਪੀਕਰ ਸਾਹਿਬ, ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਜੋ ਸੁਆਲ ਕੀਤਾ ਹੈ, ਇਸ ਸਿਲਸਿਲੇ ਵਿਚ ਹੁਣ ਤਾਂਈ ਜੋ ਕੁਝ ਕੀਤਾ ਹੈ ਇਨ੍ਹਾਂ ਦੀ ਆਪਣੀ ਪਾਰਟੀ ਨੇ ਕੀਤਾ ਹੈ, ਇਨ੍ਹਾਂ ਨੂੰ ਇਸ ਬਾਰੇ ਪਹਿਲਾਂ ਆਪ ਵਿਚਾਰ ਕਰ ਲੈਣਾ ਚਾਹੀਦਾ ਹੈ। ਸਾਡੀ ਜਿਹੜੀ ਪਾਲਿਸੀ ਹੈ ਉਹ ਤਕੜੇ ਨੂੰ ਤਕੜਾ ਕਰਨ ਦੀ ਨਹੀ ਅਤੇ ਨਾ ਹੀ ਕਿਸੇ ਦੀ ਮਨਾਪਲੀ ਕਾਇਮ ਕਰਨ ਦੀ ਹੈ। ਅਸੀਂ ਤਾਂ ਮਾੜੇ ਨੂੰ ਤਕੜਾ ਕਰਨਾ ਚਾਹੁੰਦੇ ਹਾਂ।

ਕਾਮਰੇਡ ਸੱਤਪਾਲ ਡਾਂਗ : ਚੀਫ਼ ਮਨਿਸਟਰ ਨੇ ਬਾਰ ਬਾਰ ਕਿਹਾ ਹੈ ਕਿ ਜੋ ਵੀ ਉਨ੍ਹਾਂ ਦਾ ਹੱਕ ਹੈ ਅਸੀਂ ਦੇਵਾਂਗੇ। ਕੀ ਇਹ ਅਸ਼ਿਉਰੈਂਸ ਦੇਣਗੇ ਕਿ ਪ੍ਰਾਈਵੇਟ ਅਪਰੇਟਰਾਂ ਨੂੰ ਛੂਟ ਦੇਣ ਤੋਂ ਪਹਿਲਾਂ ਇਸ ਹਾਊਸ ਨੂੰ ਕਨਸਲਟ ਕੀਤਾ ਜਾਵੇਗਾ ?

(ਕੋਈ ਉੱਤਰ ਨਹੀਂ ਦਿਤਾ ਗਿਆ)

---

STARRED QUESTION NO. 257

**Mr. Speaker :** Extension has been asked for in respect of Starred Question No. 257

---

STARRED QUESTION NO 286

**Mr. Speaker :** Extension has been asked for in respect of Starred Question No. 286

---

REPRESENTATION OF PANCHAYAT SECRETARIES UNION.

*317. **Comrade Shamsher Singh Josh :** Will the Minister for Development be pleased to state whether any representations of the Panchayat Secretaries Union for provincialisation of the posts of Panchayat Secretaries in the State is at present under consideration of the Gove nment; if so, the time by which a decision on the said representation is likely to be taken ?

**Sardar Santokh Singh Randhawa : (Deputy Minister for Development Excise and Taxation) :** Yes. The matter is under active consideration of the Government. Final decision will be taken in due course.

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਕੀ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਚਾਰ ਸਾਲ ਤੋਂ ਇਹ ਗਲ ਚਲ ਰਹੀ ਹੈ, ਇਸ ਵਿਚ ਫ਼ੈਸਲਾ ਕਰਨ ਲਈ ਦੇਰ ਕਿਉਂ ਕੀਤੀ ਜਾ ਰਹੀ ਹੈ ?

---

*Starred Questions Nos. 257 and 286 and replies thereto appear in Punjab Vidhan Sabha debate dated the 17th May, 1972.

ਉਪ ਮੰਤਰੀ : ਇਹ ਠੀਕ ਹੈ ਕਿ ਸੈਕਟਰੀਜ਼ ਪੰਚਾਇਤ ਦਾ ਹਿਸਾਬ ਕਿਤਾਬ ਰਖਣ ਵਾਸਤੇ ਰਖੇ ਗਏ ਸਨ । ਹਰ ਇੱਕ ਸੈਕਟਰੀ ਕੋਲ 8, 10 ਪੰਚਾਇਤਾਂ ਹੁੰਦੀਆਂ ਹਨ । ਇਸ ਵੇਲੇ 800 ਸੈਕਟਰੀ ਕੰਮ ਕਰ ਰਹੇ ਹਨ । ਇੱਕ ਸੈਕਟਰੀ ਨੂੰ 3000 ਰੁਪਿਆ ਐਨੂਅਲੀ ਦਿੱਤਾ ਜਾਂਦਾ ਹੈ । ਇਸ ਦਾ ਮਤਲਬ ਹੈ ਕਿ 250 ਰੁਪਏ ਮਹੀਨਾ ਉਸ ਨੂੰ ਦਿੱਤਾ ਜਾਂਦਾ ਹੈ । ਸੈਕਟਰੀਆਂ ਨੇ ਇੱਕ ਵਾਰ ਨਹੀਂ ਕਈ ਵਾਰ ਐਜੀਟੇਸ਼ਨਾਂ ਕੀਤੀਆਂ ਹਨ ਕਿ ਸਾਡੀਆਂ ਪੋਸਟਾਂ ਪ੍ਰੋਵਿੰਸ਼ੇਲਾਈਜ਼ਡ ਕੀਤੀਆਂ ਜਾਣ ਅਤੇ ਸਾਨੂੰ ਵੀ ਗਰਾਮਸੇਵਕਾਂ ਦੇ ਮੁਤਾਬਕ ਤਨਖ਼ਾਹ ਆਦਿ ਦਿੱਤੀ ਜਾਵੇ । ਇਹ ਸਰਕਾਰ ਦੇ ਵਿਚਾਰ ਅਧੀਨ ਹੈ । ਬਹੁਤ ਜਲਦੀ ਅਸੀਂ ਚਾਹੁੰਦੇ ਹਾਂ ਕਿ ਇਹ ਪ੍ਰੋਵਿੰਸ਼ੇਲਾਈਜ਼ਡ ਕਰ ਦਿੱਤੀਆਂ ਜਾਣ ।

ਕਾਮਰੇਡ ਸੱਤ ਪਾਲ ਡਾਂਗ : ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਇੱਕ ਪਾਸੇ ਤਾਂ ਸਰਕਾਰ ਪ੍ਰੋਵਿੰਸ਼ੇਲਾਈਜ਼ ਕਰਨ ਲਈ ਇਨ੍ਹਾਂ ਦਾ ਕੇਸ ਕੰਸਿਡਰ ਕਰ ਰਹੀ ਹੈ ਪਰ ਦੂਜੇ ਪਾਸੇ ਇੱਕ ਮਾੜੇ ਜਿਹੇ ਟੈਕਨੀਕਲ ਆਡਿਟ ਆਬਜੈਕਸ਼ਨ ਦੇ ਨਾਂ ਉਤੇ ਉਨ੍ਹਾਂ ਨੂੰ ਰੇਗੂਲੇਰਾਈਜ਼ ਕਰਨ ਦੀ ਥਾਂ, ਪੰਚਾਇਤ ਸੈਕਟਰੀਆਂ ਦੀਆਂ ਤਨਖ਼ਾਹਾਂ ਘਟਾ ਕੇ ਰਿਟਰੋਸਪੈਕਟਿਵਲੀ ਪਿਛਲਾ ਏਰੀਅਰ ਡਿਪਾਰਟਮੈਂਟ ਉਨ੍ਹਾਂ ਕੋਲੋਂ ਮੰਗ ਰਿਹਾ ਹੈ । ਜੇ ਇਹ ਗਲ ਠੀਕ ਹੈ ਤਾਂ ਕੀ ਮਨਿਸਟਰ ਸਾਹਿਬ ਇਸ ਨੂੰ ਰੋਕਣਗੇ ?

ਉਪ ਮੰਤਰੀ : ਡਾਂਗ ਸਾਹਿਬ ਇਸ ਦਾ ਅਲਗ ਨੋਟਿਸ ਦੇ ਦੇਣ ਮੈਂ ਪਤਾ ਕਰਾ ਦੇਵਾਂਗਾ ।

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਲਦੀ ਇਨ੍ਹਾਂ ਪੋਸਟਾਂ ਨੂੰ ਪ੍ਰੋਵਿੰਸ਼ੇਲਾਈਜ਼ ਕਰ ਦੇਣਗੇ । ਮੈਂ ਪੁਛਦਾ ਹਾਂ ਕਿ ਜਲਦੀ ਦੀ ਕੀ ਡੈਫੀਨੀਸ਼ਨ ਹੈ ; ਕਿੰਨੇ ਮਹੀਨੇ, ਕਿੰਨੇ ਸਾਲ ਲਗਣਗੇ ?

ਉਪ ਮੰਤਰੀ : ਬਹੁਤ ਜਲਦੀ ਕਰ ਦੇਵਾਂਗੇ ?

---

GRATUITY FOR EMPLOYEES OF ZILA PARISHADS

*218 1. **Comrade Dana Ram** :

2. **Comrade Satya Pal Dang** : Will the Minister for Development be pleased to state :

(a) whether in the month of July, 1968 the Government issued instructions to all the Zila Parishads in the State permitting them to start gratuity Schemes for their employees ;

(b) whether subsequently these instructions were withdrawn ; if so, the reasons therefor ?

**Sardar Santokh Singh Randhawa** (Deputy Minister for Development and Excise & Texation) (a) Yes.

[Deputy Minister for Development, Excise and Taxation]

b) Yes. The benefits accorded to the employees of Panchayat Samities and Zila Parishads were found more favourable to those of in Government Service which otherwise should not be more favourable under Section 33 of Punjab Panchayat Samities and Zila Parishads Act, 1961 and as such the Service Gratuity Scheme previously allowed, had to be withdrawn in consultation with the Law Department.

[(ਏ) ਜੀ ਹਾਂ ।

(ਬੀ) ਜੀ ਹਾਂ, ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਕਰਮਚਾਰੀਆਂ ਨੂੰ ਲਾਭ ਪ੍ਰਾਪਤ ਹਨ, ਉਹ ਵਧੇਰੇ ਪਾਏ ਗਏ ਸਨ ਜਦਕਿ ਪੰਜਾਬ ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਐਕਟ 1961 ਦੀ ਧਾਰਾ 33 ਅਨੁਸਾਰ ਸਰਕਾਰੀ ਕਰਮਚਾਰੀ ਦੇ ਮੁਕਾਬਲੇ ਵਧੇਰੇ ਨਹੀਂ ਸੀ ਹੋਣੇ ਚਾਹੀਦੇ ਇਸ ਕਰਕੇ ਸਰਵਿਸ ਗਰੈਚੂਅਟੀ ਦੀ ਸਕੀਮ ਜੋ ਪਹਿਲਾ ਲਾਗੂ ਕੀਤੀ ਗਈ ਸੀ, ਉਹ ਕਾਨੂੰਨੀ ਮਸ਼ੀਰ ਵਿਭਾਗ ਦੀ ਸਲਾਹ ਦੇ ਫਲ ਸਰੂਪ ਵਾਪਸ ਕਰਨੀ ਪਈ ।]

ਕਾਮਰੇਡ ਸੱਤਪਾਲ ਡਾਂਗ : ਕੀ ਮਨਿਸਟਰ ਸਾਹਿਬ ਦਸਣਗੇ ਕਿ ਅਰਬਨ ਲੋਕਲ ਬਾਡੀਜ਼ ਦੇ ਇੰਪਲਾਈਜ਼ ਜਿਹੜੇ ਹਨ ਉਨ੍ਹਾਂ ਨੂੰ ਸਰਵਿਸ ਗਰੇਚੂਟੀ ਦੇਣ ਲਈ ਸਰਕਾਰ ਨੇ ਕਿਹਾ ਸੀ ਕਿ ਜਿਹੜੀਆਂ ਅਰਬਨ ਲੋਕਲ ਬਾਡੀਜ਼ ਗਰੈਚੂਟੀ ਸਕੀਮ ਲਾਗੂ ਕਰਨਾ ਚਾਹੁੰਣ, ਲਾਗੂ ਕਰ ਸਕਦੀਆਂ ਹਨ । ਬਹੁਤ ਸਾਰੀਆਂ ਨੇ ਇਹ ਸਕੀਮ ਲਾਗੂ ਕਰ ਦਿੱਤੀ । ਜੇ ਕੋਈ ਜ਼ਿਲ੍ਹਾ ਪ੍ਰੀਸ਼ਦ ਜਾਂ ਪੰਚਾਇਤ ਸਮਿਤੀ ਆਪਣੇ ਆਦਾਰੇ ਵਿਚ ਆਪਣੇ ਮੁਲਾਜ਼ਮਾਂ ਲਈ ਗਰੈਚੂਅਟੀ ਸਕੀਮ ਲਾਗੂ ਕਰਨ ਨੂੰ ਤਿਆਰ ਹੈ ਤਾਂ ਸਰਕਾਰ ਨੂੰ ਕੀ ਤਕਲੀਫ਼ ਹੈ, ਸਰਕਾਰ ਇਹ ਕਿਉਂ ਰੋਕਦੀ ਹੈ, ਕਿਹੜੀ ਚੀਜ਼ ਇਨ੍ਹਾਂ ਰੂਰਲ ਲੋਕਲ ਬਾਡੀਜ਼ ਦੇ ਮੁਲਾਜ਼ਮਾਂ ਨੂੰ ਸਰਕਾਰੀ ਕਰਮਚਾਰੀਆਂ ਨਾਲੋਂ ਵੱਧ ਮਿਲਦੀ ਹੈ ?

ਉਪ ਮੰਤਰੀ : ਇਸ ਤੇ ਗੌਰ ਕਰ ਲਵਾਂਗੇ । ਮੈਂ ਤਾਂ ਪਿਛਲੀ ਗਲ ਦਸੀ ਹੈ ।

ਸ੍ਰੀ ਪ੍ਰੇਮ ਗੁਪਤਾ : ਕੀ ਸਰਕਾਰ ਰੂਰਲ ਲੋਕਲ ਬਾਡੀਜ਼ ਦੇ ਸਟਾਫ਼ ਨੂੰ ਟੇਕ ਉਵਰ ਕਰਨ ਲਈ ਕੋਈ ਸਕੀਮ ਬਣਾਉਣ ਲਈ ਤਿਆਰ ਹੈ ਤਾਂ ਕਿ ਇਹ ਡਿਸਪੈਰਿਟੀ ਖ਼ਤਮ ਹੋ ਜਾਵੇ ?

ਉਪ ਮੰਤਰੀ : ਇਸ ਦੇ ਵਿਚ ਸਾਡਾ ਕੋਈ ਦਖ਼ਲ ਨਹੀਂ । ਇਹ ਸਟਾਫ਼ ਉਨ੍ਹਾਂ ਦਾ ਹੈ । ਜੇ ਸਟਾਫ਼ ਅਸੀਂ ਲੈ ਲਿਆ ਤਾਂ ਫਿਰ ਉਹ ਕੰਮ ਕਿਸ ਤੋਂ ਲੈਣਗੇ ।

## GRADES OF PAY GIVEN TO STOCK ASSISTANTS, ANIMAL HUSBANDRY DEPARTMENT

*258. **Sardar Beant Singh :** Will the Minister for Development be pleased to state :—

a) whether it is a fact that the grade of pay of the Stock Assistants in the Animal Husbandry Department, Punjab, was revised w. e. f. 1st February, 1968; if so, the details of the grade ;

b) whether the said grade has actually been given to the above mentioned employees, if not, the reasons therefor ?

**Sardar Santokh Singh Randhawa :** (Deputy Minister for Development and Excise & Taxation) :

a) Yes. The details of the grades are as under :—

i) Rs. 130-5-160/5-200 (2/3rd posts) (Grade II)

ii) Rs, 140-6-170/8-210/10 300 (1/3rd posts) (Grade I)

b) Grade II has already been given to Stock Assistants. Grade I is to be given to 1/3rd of the combined cadre of Milk Recorder, Veterinary Compounder, Stock Assistants, & Poultry Assistants- Their total cadre strength is being worked out.

ਸਰਦਾਰ ਬੇਅੰਤ ਸਿੰਘ : ਕੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਕਿੰਨੀ ਜਲਦੀ ਇਹ ਗਿਣਤੀ ਮਿਥੀ ਜਾ ਸਕੇਗੀ ?

ਉਪ ਮੰਤਰੀ ਵਿਕਾਸ ਅਤੇ ਆਬਕਾਰੀ ਤੇ ਕਰ : ਇਹ ਬਹੁਤ ਜਲਦੀ ਮਿਥੀ ਜਾਏਗੀ ।

ਸ੍ਰੀ ਪ੍ਰੇਮ ਗੁਪਤਾ : ਕੀ ਇਹ ਗਲ ਮਨਿਸਟਰ ਸਾਹਿਬ ਜਾਣਦੇ ਹਨ ਕਿ ਇਹ ਕਰਮਚਾਰੀ ਪਿਛਲੇ ਦਸੰਬਰ, ਜਨਵਰੀ ਜਾਂ ਉਸ ਤੋਂ ਪਹਿਲਾਂ ਆਪਣੀਆ ਸਮਸਿਆਵਾਂ ਸਰਕਾਰ ਕੋਲ ਲੈ ਕੇ ਗਏ ਤਾਂ ਇਨ੍ਹਾਂ ਸਾਰਿਆ ਨੂੰ ਆਪਣੀ ਜਗ੍ਹਾ ਤੋਂ ਤਬਦੀਲ ਕਰ ਦਿੱਤਾ ਗਿਆ ਸੀ ?

ਉਪ ਮੰਤਰੀ : : ਮੇਰੇ ਨੋਟਿਸ ਵਿਚ ਇਹ ਗਲ ਨਹੀਂ ਆਈ । ਤੁਸੀਂ ਨੋਟਿਸ ਦੇ ਦਿਉ, ਮੈਂ ਪਤਾ ਕਰ ਦੇਵਾਂਗਾ

———

STARRED QUESTION NO. 285.**

**Mr. Speaker :** Extension has been asked for in respect of Starred Question No. 285.

ਸਰਦਾਰ ਗੁਰਬੰਤਾ ਸਿੰਘ : ਸਪੀਕਰ ਸਾਹਿਬ, ਇਨ੍ਹਾਂ ਸਾਰੇ ਸੁਆਲਾਂ ਦਾ ਜੁਆਬ ਇਨ੍ਹਾਂ ਕੋਲ ਪਿਆ ਹੈ । ਇਹ ਦਿੰਦੇ ਨਹੀਂ ।

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਮਾਸਟਰ ਗੁਰਬੰਤਾ ਸਿੰਘ ਦੇ ਸੁਆਲਾਂ ਦੇ ਜਵਾਬ ਵਿਚ ਇਨ੍ਹਾਂ ਨੂੰ ਦਸਣਾ ਪੈਂਦਾ ਹੈ ਕਿ ਕਿਤਨੇ ਸ਼ਡਿਊਲਡ ਕਾਸਟਸ ਇਨ੍ਹਾਂ ਸਰਵਿਸਿਜ਼ ਵਿਚ ਹਨ ।

**Starred Question No. 285 and reply thereto appear in Punjab Vidhan Sabha Debate dated 17th May, 1972.

ਸ਼੍ਰੀ ਸਪੀਕਰ : ਤੁਸੀਂ ਤਸ਼ਰੀਫ਼ ਰਖੋ । ਉਨ੍ਹਾਂ ਨੇ ਤੁਹਾਨੂੰ ਆਪਣਾ ਵਕੀਲ ਨਹੀਂ ਕੀਤਾ ।
(Please take your seat. He has not engaged you as his lawyer.)

———

UNADJUSTED B. T./B. ED. TEACHERS

*226 Comrade Satya Pal Dang : Will the Minister for Education be pleased to state :—

a) the number of unadjusted B. T./B. Ed. teachers adjusted during the year 1971-72, a district-wise list thereof be laid on the Table of the House;

b) the number of new appointments of B. T./B Ed. teachers made during the year 1971-72, a district-wise list thereof be laid on the Table of the House;

c) the basis on which selection is made out of unadjusted B. T./B. Ed. teachers for purposes of adjustment ?

Sardar Umrao Singh : (a) 176 B. Ed./B. T. teachers were promoted as Masters/Mistresses against vacancies reserved for them. District-wise list is laid on the Table of the House There is no such category as unedjusted/B T/B.Ed. teachers ;

b) the number of new appointments of B.T/B. Ed. teachers made during the year 1971-72 is 2884. This is inclusive of the promotees as mentioned in (a) above. District-wise list is laid on the Table of the House.

c) Selection of candidates to fill up the reserved quota of vacancies by promotion is made on the basis of seniority-cum-merit giving due consideration to the length of service and academic qualifications.

[(ਏ) 176 ਬੀ.ਟੀ/ਬੀ. ਐਂਡ. ਅਧਿਆਪਕਾਂ ਨੂੰ ਉਹਨਾ ਲਈ ਰਿਜ਼ਰਵ ਕੀਤੀਆਂ ਆਸਾਮੀਆਂ ਤੇ ਬਤੌਰ ਮਾਸਟਰ/ਮਿਸਟ੍ਰੈਸ ਤਰਕੀ ਦਿੱਤੀ ਗਈ ਸੀ । ਜ਼ਿਲ੍ਹਾ-ਵਾਰ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ । ਅਨ-ਐਡਜਸਟਿਡ ਬੀ ਟੀ./ਬੀ. ਐਂਡ ਅਧਿਆਪਕਾਂ ਦੀ ਕੋਈ ਕੈਟੀਗਰੀ ਨਹੀਂ ਹੈ ।

(ਬੀ) 1971-72 ਵਿਚ ਬੀ. ਟੀ./ਬੀ. ਐਡ ਅਧਿਆਪਕਾਂ ਦੀਆਂ 2884 ਨਵੀਆਂ ਨਿਯੁਕਤੀਆਂ ਕੀਤੀਆਂ ਗਈਆਂ ਹਨ । ਇਸ ਵਿਚ ਉਪਰ ਭਾਗ 'ਏ' ਵਿਚ ਲਿਖੀਆਂ ਤਰੱਕੀਆਂ ਵੀ ਸ਼ਾਮਲ ਹਨ । ਜ਼ਿਲ੍ਹਾਵਾਰ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਸੀ) ਤਰੱਕੀ ਰਾਹੀਂ ਰਿਜ਼ਰਵ ਕੋਟੇ ਦੀਆਂ ਆਸਾਮੀਆਂ ਭਰਨ ਲਈ ਉਮੀਦਵਾਰਾਂ ਦੀ ਚੋਣ ਸੀਨੀਆਰਤਾ ਅਤੇ ਮੈਰਿਟ ਦੇ ਆਧਾਰ ਤੇ ਕੀਤੀ ਜਾਂਦੀ ਹੈ ਜਿਸ ਵਿਚ ਨੌਕਰੀ ਦੇ ਸਮੇਂ ਅਤੇ ਵਿਦਿਅਕ ਯੋਗਤਾਵਾਂ ਨੂੰ ਯੋਗ ਮਹੱਤਤਾਦਿੱਤੀ ਜਾਂਦੀ ਹੈ ।]

**Reply to Starred Vidhan Sabha Question No. 226.**

a)

| | Name of the district | No. of appointments made during 1971-72. |
|---|---|---|
| 1. | Jullundur | 15 |
| 2. | Amritsar | 18 |
| 3. | Ferozepur | 25 |
| 4. | Hoshiarpur | 10 |
| 5, | Gurdaspur | 18 |
| 6. | Patiala | 24 |
| 7. | Bhatinda | 15 |
| 8. | Sangrur | 19 |
| 9. | Ludhiana | 19 |
| 10. | Ropar | 11 |
| 11. | Kapurthala | 2 |

b)

| | Name of the District | No. of appointments made during 1971-72. |
|---|---|---|
| 1. | Jullundur | 326 |
| 2. | Amritsar | 361 |
| 3. | Ferozepur | 459 |
| 4. | Hoshiarpur | 230 |
| 5. | Gurdaspur | 209 |
| 6. | Patiala | 226 |
| 7. | Bhatinda | 274 |
| 8. | Sangrur | 246 |
| 9. | Ludhiana | 267 |
| 10. | Ropar | 154 |
| 11. | Kapurthala | 132 |

[ਸਿਆ ਮੰਤਰ]

| [ਏ] | ਜ਼ਿਲ੍ਹੇ ਦਾ ਨਾਂ | ਸਾਲ 1971 ਵਿਚ ਕੀਤੀਆਂ ਨਿਯੁਕਤੀਆਂ ਦੀ ਗਿਣਤੀ। |
|---|---|---|
| 1. | ਜਲੰਧਰ | 15 |
| 2. | ਅੰਮ੍ਰਿਤਸਰ | 18 |
| 3. | ਫਿਰੋਜ਼ਪੁਰ | 25 |
| 4. | ਹੁਸ਼ਿਆਰਪੁਰ | 10 |
| 5. | ਗੁਰਦਾਸਪੁਰ | 18 |
| 6. | ਪਟਿਆਲਾ | 24 |
| 7. | ਬਠਿੰਡਾ | 15 |
| 8. | ਸੰਗਰੂਰ | 19 |
| 9. | ਲੁਧਿਆਣਾ | 19 |
| 10. | ਰੋਪੜ | 11 |
| 11. | ਕਪੂਰਥਲਾ | 2 |

| ਬੀ | ਜ਼ਿਲ੍ਹੇ ਦਾ ਨਾਂ | ਨਿਯੁਕਤੀਆਂ ਦੀ ਗਿਣਤੀ |
|---|---|---|
| 1. | ਜਲੰਧਰ | 326 |
| 2. | ਅੰਮ੍ਰਿਤਸਰ | 361 |
| 3. | ਫਿਰੋਜ਼ਪੁਰ | 459 |
| 4. | ਹੁਸ਼ਿਆਰਪੁਰ | 230 |
| 5. | ਗੁਰਦਾਸਪੁਰ | 209 |
| 6. | ਪਟਿਆਲਾ | 226 |
| 7. | ਬਠਿੰਡਾਂ | 274 |
| 8. | ਸੰਗਰੂਰ | 246 |
| 9. | ਲੁਧਿਆਣਾ | 267 |
| 10. | ਰੋਪੜ | 154 |
| 11. | ਕਪੂਰਥਲਾ | 132] |

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦੇ ਪਾਰਟ 'ਏ' ਵਿਚ ਗਿਣਤੀ 176 ਦਸੀ ਹੈ ਅਤੇ ਪਾਰਟ 'ਬੀ' ਵਿਚ 2884 ਦਸੀ ਹੈ। ਜਦੋਂ ਕਿ ਅਨਐਡਜਸਟਿਡ ਟੀਚਰਜ਼ ਦਾ 25 ਫ਼ੀ ਸਦੀ ਕੋਟਾ ਹੈ ਤਾਂ ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੰਖਿਆ ਜਵਾਬ ਦੇ ਪਾਰਟ 'ਬੀ' ਵਿਚ ਦਿਤੀ ਗਈ ਹੈ ਇਹ ਕਿਸ ਤਰ੍ਹਾਂ ਠੀਕ ਹੋ ਸਕਦੀ ਹੈ ?

ਸਿੱਖਿਆ ਮੰਤਰੀ : ਸਪੀਕਰ ਸਾਹਿਬ ਮੈਂ ਪਹਿਲਾਂ ਵੀ ਦਸਿਆ ਸੀ ਕਿ ਇਹ 25 ਫ਼ੀ ਸਦੀ ਰੇਜ਼ਰਵੇਸ਼ਨ ਸਬਜੈਕਟਵਾਈਜ਼ ਹੈ। ਜਿਤਨੀਆਂ ਵੇਕੈਂਸੀਜ਼ ਹਰ ਸਬਜੈਕਟ ਵਿਚ ਜਿਵੇਂ ਕਿ ਸੋਸ਼ਲ ਸਟੱਡੀਜ਼ ਹੈ ਸਾਇੰਸ ਹੈ, ਮੈਥੇਮੈਟੀਕਸ ਹੈ, ਹੋਮ ਸਾਇੰਸ ਹੈ, ਜਾਂ ਹੋਰ ਸਬਜੈਕਟਸ ਹਨ, ਉਨ੍ਹਾਂ ਸਾਰਿਆਂ ਵਿਚ 25 ਫ਼ੀ ਸਦੀ ਡੀਪਾਰਟਮੈਂਟਲ ਪਰੋਮੋਸ਼ਨਜ਼ ਦਿਤੀਆਂ ਜਾਂਦੀਆਂ ਹਨ। ਸੋਸ਼ਲ ਸਟੱਡੀ ਤੋਂ ਸਿਵਾ ਬਾਕੀ ਸਾਰਿਆਂ ਸਬਜੈਕਟਾਂ ਵਿਚ ਅਨਐਡਜਸਟਿਡ ਟੀਚਰਜ਼ ਨਹੀਂ ਲੱਭੇ।

ਕਾਮਰੇਡ ਸੱਤਪਾਲ ਡਾਂਗ : ਕੀ ਮਨਿਸਟਰ ਸਾਹਿਬ ਇਸ 25 ਪਰਸੈਂਟ ਕੋਟੇ ਦੀ ਬਜਾਏ 33 ਪਰਸੈਂਟ ਕਰਨ ਨੂੰ ਤਿਆਰ ਹਨ ਤਾਂ ਜੋ ਅਨਐਡਜਸਟਿਡ ਟੀਚਰ ਕੋਈ ਨਾ ਰਹੇ। ਔਰ ਇਹ ਕੋਟਾ ਓਵਰਆਲ ਹੋਣਾ ਚਾਹੀਦਾ ਹੈ। ਸਬਜੈਕਟ ਵਾਈਜ਼ ਕੋਟੇ ਤੋਂ ਇਲਾਵਾ ਉਹ ਕੋਟਾ ਟੋਟਲ ਦਾ ਵੀ ਹੋਵੇ। ਜੇਕਰ ਸਬਜੈਕਟਵਾਈਜ਼ ਕੋਟਾ ਪੂਰਾ ਨਾ ਹੋ ਸਕੇ ਤਾਂ ਜਿਸ ਸਬਜੈਕਟ ਵਿਚੋਂ ਕੈਂਡੀਡੇਟਸ ਮਿਲ ਸਕਦੇ ਹੋਣ ਉਹ ਕੋਟਾ ਉਨ੍ਹਾਂ ਨੂੰ ਟੋਟਲ ਦੇ ਹਿਸਾਬ ਨਾਲ ਦਿਤਾ ਜਾਵੇ।

ਸਿੱਖਿਆ ਮੰਤਰੀ : ਜਿਥੋਂ ਤਕ 33 ਪਰਸੈਂਟ ਦਾ ਸਵਾਲ ਹੈ ਇਹ ਮਾਮਲਾ ਜ਼ੇਰ-ਗੌਰ ਹੈ। ਜਿਥੋਂ ਤਕ ਟੋਟਲ ਕੋਟੇ ਵਿਚੋਂ 25 ਪਰਸੈਂਟ ਦੇ ਹਿਸਾਬ ਨਾਲ ਵੇਕੈਂਸੀਜ਼ ਫ਼ਿਲਅੱਪ ਕਰਨ ਦਾ ਸਵਾਲ ਹੈ ਇਸ ਨਾਲ ਤਾਂ ਸਾਰੀਆਂ ਦੀਆਂ ਸਾਰੀਆਂ ਪੋਸਟਾਂ ਹੀ ਸੋਸ਼ਲ ਸਟੱਡੀਜ਼ ਟੀਚਰਜ਼ ਬਾਈ ਪ੍ਰੋਮੋਸ਼ਨਜ਼ ਲੈ ਜਾਣਗੇ ਅਤੇ ਡਾਇਰੈਕਟ ਕੋਈ ਵੀ ਵੇਕੈਂਸੀ ਸਰਕਾਰ ਨਹੀਂ ਭਰ ਸਕੇਗੀ। ਇਕ ਗਲ ਸਪੀਕਰ ਸਾਹਿਬ, ਮੈਂ ਡਾਂਗ ਸਾਹਿਬ ਦੀ ਵਾਕਫ਼ੀਅਤ ਲਈ ਫਿਰ ਦਸਣਾ ਚਾਹੁੰਦਾ ਹਾਂ ਕਿ ਸਾਡੇ ਐਜੂਕੇਸ਼ਨ ਕੋਡ ਵਿਚ ਅਨਐਡਜਸਟਿਡ ਟੀਚਰਜ਼ ਦੀ ਕੋਈ ਵੀ ਕੈਟੇਗਰੀ ਨਹੀ ਹੈਂ। ਇਹ ਪ੍ਰੋਮੋਸ਼ਨਾ ਕੇਵਲ ਉਨ੍ਹਾਂ ਟੀਚਰਜ਼ ਨੂੰ ਦਿਤੀਆਂ ਜਾਂਦੀਆਂ ਹਨ ਜਿਨ੍ਹਾਂ ਨੇ ਆਪਣੀ ਕੁਆਲੀਫ਼ੀਕੇਸ਼ਨ ਇੰਮਪਰੂਵ ਕਰ ਲਈ ਹੁੰਦੀ ਹੈ। ਸਾਰੇ ਜੇ. ਬੀ. ਟੀ. ਟੀਚਰਜ਼ ਵਾਸਤੇ ਨਹੀਂ ਹੈ।

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਜਿਹੜੇ ਪਹਿਲਾਂ ਅਨਐਡਜਸਟਿਡ ਬੀ. ਟੀ. ਟੀਚਰਜ਼ 125-300 ਦੇ ਗਰੇਡ ਵਿਚ ਕੰਮ ਕਰਦੇ ਹਨ ਔਰ ਜੇਕਰ ਪਰੋਮੋਟ ਹੋ ਜਾਣ ਤਾਂ 220-500 ਦੇ ਹਾਇਰ ਗਰੇਡ ਵਿਚ ਚਲੇ ਜਾਂਦੇ ਹਨ। ਜਿਹੜੇ ਬੀ. ਟੀ. ਜਾਂ ਬੀ. ਐਡ ਟੀਚਰਜ਼ ਨਾਨ ਅਵੇਲੇਬਿਲਟੀ ਆਫ਼ ਸੀਟਸ ਹੋਣ ਕਾਰਨ ਅਜੇ ਵੀ 125-300 ਦੇ ਸਕੇਲ ਵਿਚ ਕੰਮ ਕਰ ਰਹੇ ਹਨ ਕੀ ਮਨਿਸਟਰ ਸਾਹਿਬ ਉਨ੍ਹਾਂ ਨੂੰ ਕੋਈ ਸਪੈਸ਼ਲ ਐਡਵਾਂਸ ਇਨਕੀਰੀਮੈਂਟਸ ਦੇਣ ਬਾਰੇ ਵਿਚਾਰ ਕਰਨਗੇ ਕਿਉਂਕਿ ਉਨ੍ਹਾਂ ਅਨਐਜਸਟਿਡ ਟੀਚਰਜ਼ ਵਿਚ ਫ਼ਰਸਟਰੇਸ਼ਨ ਬਹੁਤ ਹੈ।

ਸਿੱਖਿਆ ਮੰਤਰੀ : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਸਾਡੇ ਕੋਡ ਵਿਚ ਅਨਐਡਜਸਟਿਡ ਟੀਚਰਜ਼ ਦੀ ਕੋਈ ਅੱਡ ਕੈਟੇਗਰੀ ਨਹੀਂ ਹੈ। ਇਹ ਪਰੋਮੋਸ਼ਨ ਤਾਂ ਸਿਰਫ਼ ਉਨ੍ਹਾਂ

[ਸਿਖਿਆ ਮੰਤਰੀ]

ਜੇ. ਬੀ. ਟੀ. ਟੀਚਰਜ਼ ਨੂੰ ਦਿਤੀ ਜਾਂਦੀ ਹੈ ਜਿਨ੍ਹਾਂ ਨੇ ਆਪਣੀ ਕੁਆਲੀਫੀਕੇਸ਼ਨ ਬੀ. ਟੀ. ਅਤੇ ਬੀ. ਐਡ. ਵਾਲੀ ਕਰ ਲਈ ਹੈ। ਔਰ ਉਹ ਵੀ ਅਵੇਲੇਬਿਲਟੀ ਆਫ਼ ਸੀਟਸ ਤੇ ਡੀਪੈਂਡ ਕਰਦਾ ਹੈ। ਜਿਹੜੇ ਜੇ. ਬੀ. ਟੀ. ਟੀਚਰਜ਼ ਨੇ ਬੀ. ਟੀ. ਜਾਂ ਬੀ. ਐਡ ਕੀਤੀ ਹੋਈ ਹੈ ਪਰ ਉਨ੍ਹਾਂ ਨੂੰ ਪਰਮੋਸ਼ਨ ਨਹੀਂ ਮਿਲੀ ਤਾਂ ਉਨ੍ਹਾਂ ਨੂੰ ਅਸੀਂ ਬੀ. ਟੀ. ਟੀਚਰਜ਼ ਰੈਕਗਨਾਈਜ਼ ਨਹੀਂ ਕਰਦੇ ਇਸ ਲਈ ਸਪੈਸ਼ਲ ਇਨਕਰੀਮੈਂਟ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਅੱਜ ਇਹ ਬੜਾ ਰੌਲਾ ਪਿਆ ਹੋਇਆ ਹੈ ਕਿ ਇਸ ਸਬੰਧ ਵਿਚ ਸਰਕਾਰ ਹਾਈਕੋਰਟ ਦੀ ਜੱਜਮੈਂਟ ਨੂੰ ਵਾਇਲੇਟ ਕਰ ਰਹੀ ਹੈ। ਕਿਉਂਕਿ ਇਨ੍ਹਾਂ ਦੇ ਆਪਣੇ ਫਾਰਮੂਲੇ ਦੇ ਹਿਸਾਬ ਨਾਲ 25 ਪਰਸੈਂਟ ਪਰੋਮੋਸ਼ਨਜ਼ ਡੀਪਾਰਟਮੈਂਟਲ ਹੋਈਆਂ ਹਨ ਲੇਕਿਨ ਪਰੈਕਟਿਸ ਵਿਚ ਇਹ ਸੱਤ ਪਰਸੈਂਟ ਵੀ ਨਹੀਂ ਦਿਤੀਆਂ ਜਾਂਦੀਆਂ। ਕੀ ਮਨਿਸਟਰ ਸਾਹਿਬ ਹੁਣ ਜਦੋਂ ਨਵਾਂ ਫ਼ਾਰਮੂਲਾ ਇਸ ਸਬੰਧ ਵਿਚ ਬਣਾਉਣ ਲਗਣਗੇ ਤਾਂ ਉਹ ਟੀਚਰਜ਼ ਦੇ ਰੀਪਰੀਜ਼ੈਂਟੇਟਿਵਜ਼ ਨਾਲ ਗਲ ਬਾਤ ਕਰਨ ਨੂੰ ਤਿਆਰ ਹਨ ?

ਸਿੱਖਿਆ ਮੰਤਰੀ : ਸਪੀਕਰ ਸਾਹਿਬ, ਮੈਂ ਜੱਜਮੈਂਟ ਦੀ ਕਾਪੀ ਮੰਗਵਾਈ ਹੈ ਅਤੇ ਮੈਨੂੰ ਪਤਾ ਲਗ ਗਿਆ ਹੈ। ਇਸ ਜੱਜਮੈਂਟ ਨਾਲ ਸਰਕਾਰ ਤੇ 30/35 ਲੱਖ ਰੁਪਏ ਦਾ ਹੋਰ ਬੋਝ ਪਿਆ ਹੈ ਜਿਸ ਬਾਰੇ ਕਿ ਸਰਕਾਰ ਵਿਚਾਰ ਕਰ ਰਹੀ ਹੈ।

ਕਾਮਰੇਡ ਸੱਤਪਾਲ ਡਾਂਗ : ਫਿਰ ਤੁਸੀਂ ਹਾਈਕੋਰਟ ਨੂੰ ਤੋੜ ਦਿਓ। (ਹਾਸਾ)

ਸਿੱਖਿਆ ਮੰਤਰੀ : ਸਪੀਕਰ ਸਾਹਿਬ, ਮੈਂ ਤਾਂ ਨਹੀਂ ਕਹਿੰਦਾ ਕਿ ਹਾਈਕੋਰਟ ਨੂੰ ਤੋੜੋ ਮੈਂ ਤਾਂ ਇਹ ਕਹਿੰਦਾ ਹਾਂ ਕਿ ਇਸ ਨਾਲ ਜਿਹੜੀਆਂ ਕੰਮਪਲੀਕੇਸ਼ਨਜ਼ ਅਰਾਈਜ਼ ਹੋਈਆਂ ਹਨ ਉਨ੍ਹਾਂ ਬਾਰੇ ਸਰਕਾਰ ਸੋਚ ਵਿਚਾਰ ਕਰ ਰਹੀ ਹੈ।

ਸ਼੍ਰੀ ਬਰਿਸ਼ ਭਾਨ : ਸਪੀਕਰ ਸਾਹਿਬ, ਮੇਰਾ ਵੀ ਇਕ ਸਵਾਲ ਸੀ।

ਸ਼੍ਰੀ ਸਪੀਕਰ : ਜਿਸ ਸਮੇਂ ਤੁਹਾਡਾ ਕੁਐਸਚਨ ਕਾਲ ਅਪਾਨ ਕੀਤਾ ਗਿਆ ਸੀ ਤਾਂ ਤੁਸੀਂ ਇਥੇ ਹਾਜ਼ਰ ਨਹੀਂ ਸੀ। (When your question was called you were not present in the House.)

ਸ਼੍ਰੀ ਬਰਿਸ਼ ਭਾਨ : ਸਪੀਕਰ ਸਾਹਿਬ, ਮੈਨੂੰ ਜ਼ਰਾ ਬਾਹਰ ਜ਼ਰੂਰੀ ਕੰਮ ਸੀ। ਇਸ ਲਈ ਮੈਨੂੰ ਹੁਣ ਸਵਾਲ ਪੁਟ ਕਰਨ ਦੀ ਆਗਿਆ ਦਿਤੀ ਜਾਵੇ।

ਸ਼੍ਰੀ ਸਪੀਕਰ : ਠੀਕ ਹੈ ਜੀ। (All right)

CONSTRUCTION OF HEALTH CENTRE AT MOONAK, DISTRICT SANGRUR.

*312. **Shri Brish Bhan** : Will the Minister of Finance be pleased to state :—

(a) whether it is a fact that funds were sanctioned by the Government for the construction of building to start a Health Centre at Moonak, district Sangrur, during 1971-72 if so, the reasons for not constructing the building of the said Health Centre ;

(b) whether the construction of the Health Centre referred to in part (a) above is likely to be started during the financial year 1972 73 ?

**Shri Hans Raj Sharma** : (a) No Sir.

(b) The construction of the Health Centre will be taken in hand as soon as the rough cost estimates are received from the Chief Engineer B & R and are administratively approved.

ਕਾਮਰੇਡ ਦਾਨਾ ਰਾਮ : ਸਪੀਕਰ ਸਾਹਿਬ, ਮੇਰਾ ਵੀ ਇਕ ਸਵਾਲ ਸੀ ।

ਸ੍ਰੀ ਸਪੀਕਰ : ਕਾਮਰੇਡ ਸਾਹਿਬ, ਜਿਸ ਸਮੇਂ ਤੁਹਾਡਾ ਕੁਐਸਚਨ ਕਾਲ ਅਪਾਨ ਕੀਤਾ ਗਿਆ ਸੀ ਤਾਂ ਤੁਸੀਂ ਇਥੇ ਹਾਜ਼ਰ ਨਹੀਂ ਸੀ । (Com. Dana Ram ji, when your question was called you were not present in the House.)

ਕਾਮਰੇਡ ਦਾਨਾ ਰਾਮ : ਸਪੀਕਰ ਸਾਹਿਬ, ਮੈਨੂੰ ਬੜਾ ਜ਼ਰੂਰੀ ਕੰਮ ਪੈ ਗਿਆ ਸੀ ਇਸ ਲਈ ਮੈਨੂੰ ਹੁਣ ਸਵਾਲ ਪੁਟ ਕਰਨ ਦੀ ਆਗਿਆ ਦਿਤੀ ਜਾਵੇ ।

ਸ੍ਰੀ ਸਪੀਕਰ : ਠੀਕ ਹੈ ਜੀ । (All right)

— — — —

REPAIRS OF BRIDGES OVER THARAJWALA DISTRIBUTARY.

*239. **Comrade Dana Ram** : Will the Minister for Irrigation and Power be pleased to state whether the repairs to the bridges over Tharajwala Distributary taken out from Lal Bhai Bhatinda Branch have since been carried out, if not, the reasons therefor?

**Shri Gurmail Singh** : There is no such Distributary as Tarajwala Distributary which takes off from Lal Bhai Bhatinda Branch. As such, the question of repairs to bridges over it does not arise.

(ਥਰਾਜਵਾਲਾ ਨਾਂ ਦਾ ਅਜਿਹਾ ਕੋਈ ਰਾਜਵਾਹਾ ਨਹੀਂ ਹੈ ਜਿਹੜਾ ਕਿ ਲਾਲ ਭਾਈ ਬਠਿੰਡਾ ਬਰਾਂਚ ਵਿਚੋਂ ਨਿਕਲਦਾ ਹੋਵੇ ਇਸ ਲਈ ਉਸ ਉਤਲੇ ਪੁਲਾਂ ਦੀ ਮੁਰੱਮਤ ਦਾ ਸਵਾਲ ਹੀ ਨਹੀਂ ਉਠਦਾ ।)

ਕਾਮਰੇਡ ਦਾਨਾ ਰਾਮ : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਸ ਪਿੰਡ ਦਾ ਨਾਉਂ ਗ਼ਲਤ ਦਿਤਾ ਗਿਆ ਹੋਵੇਗਾ ਪ੍ਰੰਤੂ ਜਿਹੜੀ ਚੀਜ਼ ਮੈਂ ਇਸ ਪ੍ਰਸ਼ਨ ਵਿਚ ਪੁੱਛੀ ਹੈ ਉਹ ਹਕੀਕਤ ਹੈ ।

ਮੰਤਰੀ : ਸਪੀਕਰ ਸਾਹਿਬ, ਬਰਾਜ਼ਵਾਲਾ ਨਾਉਂ ਦਾ ਕੋਈ ਰਾਜਬਾਹਾ ਨਹੀਂ ਹੈ। ਵੈਸੇ ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਲਈ ਇਹ ਜ਼ਰੂਰ ਦੱਸ ਦੇਵਾਂ ਕਿ ਮੈਂ ਇਨ੍ਹਾਂ ਦਾ ਮਨਸ਼ਾ ਸਮਝ ਲਿਆ ਹੈ ਅਤੇ ਇਸ ਲਈ ਹੀ ਅਸੀਂ ਉਸ ਪੁਲ ਦੀ ਮੁਰੰਮਤ ਲਈ ਆਰਡਰ ਕਰ ਦਿਤੇ ਹਨ।

ਕਾਮਰੇਡ ਦਾਨਾ ਰਾਮ : ਸਪੀਕਰ ਸਾਹਿਬ, ਉਸ ਪੁਲ ਤੇ ਇੱਟਾਂ ਪਹਿਲਾਂ ਸੁਟਾਈਆਂ ਗਈਆਂ ਸਨ ਔਰ ਫਿਰ ਚੁੱਕ ਲਈਆਂ ਗਈਆਂ, ਇਸ ਦੀ ਕੀ ਵਜਾਹ ਸੀ ?

ਮੰਤਰੀ : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪਹਿਲਾਂ ਹੀ ਦਸ ਦਿਤਾ ਹੈ ਕਿ ਜਿਹੜਾ ਇਨ੍ਹਾਂ ਨੇ ਨਾਉਂ ਦਸਿਆ ਹੈ ਉਸ ਨਾਉਂ ਦਾ ਕੋਈ ਰਾਜਬਾਹਾ ਨਹੀਂ ਹੈ। ਹਾਂ ਉਸ ਦੇ ਲਾਗੇ ਇਕ ਪਿੰਡ ਹੈ ਜਿਸ ਦੇ ਬਾਰੇ ਇਨਾਂ ਨੇ ਜ਼ਿਕਰ ਕੀਤਾ ਹੈ। ਇਨ੍ਹਾਂ ਦੇ ਮਨਸ਼ੇ ਨੂੰ ਸਮਝਦੇ ਹੋਏ ਅਸੀਂ ਪੁਲ ਦੀ ਮੁਰੰਮਤ ਲਈ ਆਰਡਰ ਵੀ ਕਰ ਦਿਤੇ ਹਨ।

---

RISE IN THE RATE OF PUCCA BRICKS.

*296. **Sardar Dhanna Singh Gulshan** : Will the Minsiter of State for Food and Supplies be pleased to state :—

(a) the reasons for steep rise at present in the rate of pucca bricks in the State ;

(b) the difference, if any, in the said rates since 1970-71 ?

**Shri Gian Chand Kharbanda** : (a) On account of increase in labour charges due to enhancement in minimum wages, increase in rent of land, increase in cost of chimney, increase in cost of sand and water etc. The controlled prices of bricks were increased on 27th October 1971 by Rs. 4.62 P. per thousand. These prices are exclusive of Sales Tax and Royalty. (Royalty @ Rs. 1.75 P per thousand bricks) besides uniform increase of Rs. 12/- per thousand for bricks manufactured out of non-sponsored coal or alternative fuel arranged by the Bricks Kiln Owners over and above the controlled prices of bricks has been allowed.

(b) Rs. 6/- per thousand since 1st January, 1970 on all controlled classes of bricks manufactured from slack coal received against movement sponsored by the State Government.

[(ੳ) ਘੱਟੋਂ ਘੱਟ ਉਜਰਤਾਂ ਦੇ ਵਾਧੇ ਦੇ ਕਾਰਨ ਜੋ ਮਜ਼ਦੂਰੀ ਵਿਚ ਵਾਧਾ, ਜ਼ਮੀਨ ਦੇ ਕਰਾਏ ਵਿਚ ਵਾਧਾ, ਚਿਮਨੀ ਦੀ ਕੀਮਤ ਵਿਚ ਵਾਧਾ, ਰੇਤ ਅਤੇ ਪਾਣੀ ਆਦਿ ਦੀ ਕੀਮਤ ਵਿਚ ਵਾਧੇ ਦੇ ਕਾਰਨ ਇੱਟਾਂ ਦੀਆਂ ਨਿਸਚਿਤ ਕੀਮਤਾਂ ਵਿਚ ਮਿਤੀ 27. 10. 71 ਨੂੰ 4. 62 ਰੁਪਏ ਪ੍ਰਤੀ ਹਜ਼ਾਰ ਵਾਧਾ ਕੀਤਾ ਗਿਆ ਸੀ। ਇਨ੍ਹਾਂ ਕੀਮਤਾਂ ਵਿਚ ਸੇਲ ਟੈਕਸ ਅਤੇ ਰੋਅਲਟੀ ਸ਼ਾਮਲ ਨਹੀਂ ਹਨ। (ਰੋਅਲਟੀ 1 75

ਰੁਪਏ ਪ੍ਰਤੀ ਹਜ਼ਾਰ ਦੇ ਹਿਸਾਬ ਨਾਲ) ਇਸਤੋਂ ਇਲਾਵਾ ਜੋ ਇੱਟਾਂ ਨਾਨ ਸਪੋਂਸਰਡ ਕੋਲੇ ਜਾਂ ਭੱਠੇ ਵਾਲਿਆਂ ਦੇ ਇੰਤਜ਼ਾਮ ਕੀਤੇ ਹੋਏ ਬਾਲਣ ਨਾਲ ਬਣੀਆਂ ਇਟਾਂ ਤੇ ਇਕਸਾਰ 12/-ਰੁਪਏ ਪ੍ਰਤੀ ਹਜ਼ਾਰ ਦੇ ਹਿਸਾਬ ਨਾਲ ਵਾਧਾ ਕੀਤਾ ਗਿਆ ।

(ਅ) ਮਿਤੀ 1. 1. 1970 ਤੋਂ 6/-ਰੁਪਏ ਪ੍ਰਤੀ ਹਜ਼ਾਰ ਸਾਰੀ ਕਿਸਮ ਦੀਆਂ ਕੰਟਰੋਲ ਕੀਤੀਆਂ ਇਟਾਂ ਜੋ ਸਰਕਾਰ ਦੇ ਸਪੋਂਸਰਡ ਕੀਤੇ ਸਲੈਕ ਕੋਲੇ ਨਾਲ ਬਣਦੀਆਂ ਹਨ ।]

**ਸਰਦਾਰ ਧੰਨਾ ਸਿੰਘ ਗੁਲਸ਼ਨ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਵਿਚ ਦਸਿਆ ਹੈ ਕਿ ਇਟਾਂ ਦੇ ਭਾਅ ਇਸ ਲਈ ਵਧੇ ਹਨ ਕਿਉਂਕਿ ਜ਼ਮੀਨ ਮਹਿੰਗੀ ਹੋ ਗਈ ਹੈ, ਕੋਲੇ ਦੀ ਕੀਮਤ ਜ਼ਿਆਦਾ ਹੋ ਗਈ ਹੈ, ਮਜ਼ਦੂਰਾਂ ਦੀ ਮਜ਼ਦੂਰੀ ਵੱਧ ਗਈ ਹੈ, ਜਾਂ ਰੇਤ ਅਤੇ ਪਾਣੀ ਆਦਿ ਦੀ ਕੀਮਤ ਵੱਧ ਗਈ ਹੈ । ਮੈਂ ਮੰਤਰੀ ਜੀ ਤੋਂ ਇਹ ਪੁੱਛਣਾਂ ਚਾਹੁੰਦਾ ਹਾਂ ਕਿ ਅੱਜ ਤੋਂ ਤਿੰਨ ਮਹੀਨੇ ਪਹਿਲਾਂ ਇੱਟਾਂ ਸਸਤੀਆਂ ਸਨ ਔਰ ਕੇਵਲ ਤਿੰਨ ਮਹੀਨਿਆਂ ਵਿਚ ਪਾਣੀ, ਜ਼ਮੀਨ, ਰੇਤ ਤੇ ਕੋਲੇ ਆਦਿ ਦੀਆਂ ਕੀਮਤਾਂ ਇਸ ਕਦਰ ਵੱਧ ਗਈਆਂ ਹਨ ਕਿ ਇਤਨੀ ਹਾਇਰ ਪਰਾਈਸ ਇੱਟਾਂ ਦੀ ਕਰ ਦਿਤੀ ਗਈ ਹੈ ? ਇਸ ਦਾ ਕੀ ਕਾਰਣ ਹੈ ?

**ਰਾਜ ਮੰਤਰੀ ਖੁਰਾਕ ਅਤੇ ਸਪਲਾਈ :** ਸਪੀਕਰ ਸਾਹਿਬ, ਮੈਂ ਗੁਲਸ਼ਨ ਸਾਹਿਬ ਦੀ ਜਾਣਕਾਰੀ ਲਈ ਫਿਰ ਦਸਦਾ ਹਾਂ ਕਿ ਇਹ ਇਟਾਂ ਦੀ ਕੀਮਤ ਵਿਚ ਵਾਧਾ 27. 10. 1971 ਨੂੰ ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਹੋਇਆ ਸੀ ।

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਿਬ, ਕੀ ਇਹ ਮਨਿਸਟਰ ਸਾਹਿਬ ਦੱਸਣ ਦਾ ਯਤਨ ਕਰਨਗੇ ਕਿ ਕੀ ਇਹ ਹਕੀਕਤ ਨਹੀਂ ਹੈ ਕਿ ਗਵਰਨਰ ਰਾਜ ਵੇਲੇ ਇਟਾਂ ਦੇ ਦੋ ਕੰਟਰੋਲ ਰੇਟ ਮੁਕੱਰਰ ਕੀਤੇ ਹੋਏ ਸਨ ; ਕੀ ਇਸ ਨਾਲ ਬਲੈਕ ਨੂੰ ਲੀਗਲਾਈਜ਼ ਨਹੀਂ ਕੀਤਾ ਗਿਆ ?

**ਰਾਜ ਮੰਤਰੀ :** ਬਲੈਕ ਨੂੰ ਲੀਗਲਾਈਜ਼ ਕੀਤਾ ਗਿਆ ਜਾਂ ਨਹੀਂ ਕੀਤਾ ਗਿਆ, ਇਸ ਦੇ ਬਾਰੇ ਤਾਂ ਉਹ ਹੀ ਦਸ ਸਕਦੇ ਹਨ । ਮੈਂ ਤਾਂ ਕੇਵਲ ਇਹ ਹੀ ਦਸ ਸਕਦਾ ਹਾਂ ਕਿ ਵੈਗਨਜ਼ ਦਾ ਇੰਤਜ਼ਾਮ ਘੱਟ ਸੀ ਜਿਸ ਕਾਰਣ ਕੋਲਾ ਨਹੀਂ ਸੀ ਪੁੱਜ ਸਕਦਾ । ਇਸ ਲਈ ਸਰਕਾਰ ਨੇ ਇਹ ਫੈਸਲਾ ਕਰ ਲਿਆ ਕੀ ਕਿਉਂਕਿ ਭੱਠਾ ਮਾਲਕਾਂ ਨੂੰ ਕੋਲਾ ਮੰਗਾਉਣ ਲਈ ਪ੍ਰਾਈਵੇਟ ਉਪਰੇਟਰਜ਼ ਨੂੰ ਕੈਰੇਜ ਚਾਰਜਿਜ਼ ਆਦਿ ਜ਼ਿਆਦਾ ਦੇਣੇ ਪੈਂਦੇ ਸਨ ਇਸ ਲਈ ਉਹ ਜਿਹੜੀ ਇੱਟ ਜੰਤਾ ਨੂੰ ਦੇਣ ਉਸ ਲਈ ਉਹ ਥੋਹੜਾ ਜ਼ਿਆਦਾ ਭਾਅ ਲਗਾ ਲਿਆ ਕਰਨ ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਜਨਾਬੇ ਆਲੀ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਵੈਗਨਾਂ ਦੀ ਘਾਟ ਸੀ ਇਸ ਲਈ ਭਾ ਹੋਰ ਬਣਾ ਦਿਤਾ ਗਿਆ ਹੈ । ਵੈਗਨਾ ਦਾ ਇੰਤਜ਼ਾਮ ਤਾਂ ਸਰਕਾਰ ਨੇ ਹੀ ਕਰਨਾ ਹੁੰਦਾ ਹੈ ਨਾ ਕਿ ਜਨਤਾ ਨੇ ।

**ਸ੍ਰੀ ਸਪੀਕਰ :** ਗੁਲਸ਼ਨ ਸਾਹਿਬ, ਤੁਸੀਂ ਭਾਅ ਦੇ ਬਾਰੇ ਰੌਲਾ ਪਾ ਸਕਦੇ ਹੋ ਕਿ ਕੀਮਤਾਂ ਜ਼ਿਆਦਾ ਹਨ ਪਰ ਵੈਗਨਾ ਬਾਰੇ ਡਿਸਕਸ਼ਨ ਸ਼ੁਰੂ ਕਰਨ ਦਾ ਯਤਨ ਨਾ ਕਰੋ । (Sardar Dhanna Singh Gulshan Ji, you can protest against the higher prices but can not start discussion about railway wagons.)

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ ਮੇਰੀ ਬੇਨਤੀ ਇਟਾਂ ਦੀਆਂ ਕੀਮਤਾਂ ਘੱਟ ਕਰਨ ਲਈ ਵਿਚਾਰ ਕਰੇਗੀ ?

ਰਾਜ ਮੰਤਰੀ : ਸਪੀਕਰ ਸਾਹਿਬ ਜਿਸ ਤਰ੍ਹਾਂ ਕਿ ਮੈਂ ਹੁਣੇ ਹੀ ਦੱਸਿਆ ਹੈ ਕਿ ਪਹਿਲਾਂ ਵੈਗਨਾ ਦੀ ਬੜੀ ਤੰਗੀ ਹੋਣ ਕਾਰਣ ਭੱਠਿਆਂ ਦੇ ਮਾਲਕਾਂ ਨੂੰ ਕੈਰੇਜ ਦੇ ਜ਼ਿਆਦਾ ਪੈਸੇ ਦੇਣੇ ਪੈ ਦੇ ਸਨ। ਪਰ ਹੁਣ ਅਸੀਂ ਕੇਂਦਰ ਸਰਕਾਰ ਨਾਲ ਪਰਸਨਲ ਲੈਵਲ ਤੇ ਗਲ-ਬਾਤ ਕੀਤੀ ਹੈ ਅਤੇ ਉਨ੍ਹਾਂ ਨੇ ਇਹ ਵਿਸ਼ਵਾਸ਼ ਦਿਵਾਇਆ ਹੈ ਕਿ ਜਿਹੜਾ ਸਾਡਾ ਕੋਟਾ ਹੈ 37 ਰੈਕਸ ਦਾ ਉਸ ਵਿਚੋਂ ਤਿੰਨ ਰੈਕਸ ਜਨਵਰੀ ਵਿਚ ਅੱਠ ਰੈਕਸ ਮਾਰਚ ਵਿਚ ਮਿਲੇ ਹਨ ਅਤੇ ਬਾਕੀ ਮੇਰਾ ਖਿਆਲ ਹੈ ਕਿ ਇਕ ਮਹੀਨੇ ਦੇ ਦੌਰਾਨ 25 ਦੇ ਕਰੀਬ ਪੁੱਜ ਜਾਣਗੇ। ਜੇਕਰ ਸਾਡੀ ਕੋਲੇ ਦੀ ਸਪਲਾਈ ਠੀਕ ਹੋਈ ਤਾਂ ਹੀ ਅਸੀਂ ਇਟਾਂ ਦੀਆਂ ਕੀਮਤਾਂ ਨੂੰ ਘਟਾਉਣ ਬਾਰੇ ਸੋਚ ਸਕਾਂਗੇ।

**Mr. Speaker :** Question hour is over.

----

## UNSTARRED QUESTIONS AND ANSWERS

### MAN DAYS LOST DUE TO STRIKES AND LOCK OUTS ETC.

305. **Comrade Satya Pal Dang :** Will the Minister for Finance be pleased to state :—

a) the total number of man days lost in Punjab as a result of (i) strikes; (ii) lock-outs; (iii) lay off/outs and accidents during the year 1970 and a chart giving the separate figures under each head be laid on the Table of the House;

b) a chart giving the corresponding figures for the year 1971 be also laid on the Table of the House. ?

**Shri Hans Raj Sharma :** (a) and (b)

TOTAL NUMBER OF MAN DAYS LOST.

| | 1970 | 1971 |
|---|---|---|
| i) Strikes | 1,00,942 | 1,58,867 |
| ii) Lock outs | 3,219 | — |
| iii) Lay off/outs | 12,025 | 24,527 |
| iv) Accidents | 27,783 | Information is awaited from the field staff. |

----

### ENQUIRY INTO CASES OF EMBEZZLEMENTS HELD AGAINST PANCHES AND SARPANCHES.

307. **Sardar Dhanna Singh Gulshan :** Will the Minister for Development be pleased to state the district-wise number, names and addresses of such Panches and Sarpanches in the State against whom cases of embezzlement have been enquired into from the year 1955 to

31st March, 1972 alongwith the results thereof ?

**Capt. Rattan Singh** : The time and labour involved in collecting this information would not be commensurate with the results to be achieved by it. In case the hon'ble Member wants information on any particular instance the same may be indicated.

[ਇਸ ਸੂਚਨਾ ਨੂੰ ਇਕਠੀ ਕਰਨ ਵਿੱਚ ਲਗੀ ਮਿਹਨਤ ਤੇ ਸਮਾਂ ਇਸ ਤੋਂ ਪ੍ਰਾਪਤ ਸਿਟਿਆਂ ਦੇ ਅਨੁਕੂਲ ਨਹੀਂ ਹੋਵੇਗਾ। ਜੇ ਆਨਰੇਬਲ ਮੈਂਬਰ ਕੋਈ ਖਾਸ ਮਿਸਾਲ ਮੰਗਦੇ ਹਨ, ਤਾਂ ਉਹ ਦਸੀ ਜਾਵੇ ।]

UNSTARRED QUESTIONS Nos. 308 and 314.

ਸਭਾ ਦੇ ਸੁਆਲ ਨੰ : 308, ਜੋ ਮਿਤੀ 4/5/72 ਲਈ ਅਨਸਟਾਰਡ ਸੁਆਲਾਂ ਦੀ ਸੂਚੀ ਵਿਚ ਸ੍ਰੀ ਧੰ..ਾ ਸਿੰਘ ਗੁਲਸ਼ਨ ਦੇ ਵਲੋਂ ਹੈ, ਅਤੇ ਸਵਾਲ ਨੰ 314 ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

ਸਬੰਧਤ ਸੂਚਨਾ ਇਕਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ ।

ਸਹੀ/-

ਜ਼ੈਲ ਸਿੰਘ

ਮੁੱਖ ਮੰਤਰੀ ਪੰਜਾਬ ।

ਸਕੱਤਰ,

ਪੰਜਾਬ ਵਿਧਾਨ ਸਭਾ,

ਚੰਡੀਗੜ੍ਹ ।

ਵ:ਸ: ਨੰ: 4717-2ਵ: ਟ(1)-72 ਮਿਤੀ 3. 5. 72.

————

BUILDING OF NEHRU NURSING HOME TAKEN OVER BY GOVERNMENT AT BARNALA

315 **Sardar Surjit Singh (Barnala)** : Will the Minister for Finance be pleased to state :

(a) whether the building of Nehru Nursing Home at Barnala, District Sangrur was taken over by the Government in 1970 for improving and upgrading the Civil Hospital there, if so, whether the necessary expenditure has been provided for completing the building of the said Nursing Homes;

(b) if the answer to part (a) above be in the negative whether the Government is planning to make the necessary improvement in this building to suit the requirements of the hospital and the time by which it is likely to be completed ?

**Shri Hans Raj Sharma** : (a) Yes. The question of funds is under consideration.

Unstarred Questions Nos. 308 and 314 and replies thereto appear in appendex to this Debate.

[Minister for Finance]

(b) Plans and estimates amounting to Rs. 2,66,800/- for improvement and completion of the building of Nehru Nursing Home for use as Civil Hospital, Barnala are under consideration as Plan Scheme.

CONSTRUCTION OF BRIDGE ON RAINY RIVULETS IN ROPAR DISTRICT

324 **Comrade Shamsher Singh Josh** : Will the Minister for Irrigation and Power be pleased to state whether there is any proposal at present under the consideration of the Government for the construction of bridges on the rainy rivulets in Ropar District; if so, the names of such bridges ?

**Shri Gurmel Singh** : There is no proposal under consideration of any Irrigation Department for the construction of the bridges on the rainy rivulets in Ropar District.

(ਸਿੰਜਾਈ ਵਿਭਾਗ ਵਿਚ ਰੋਪੜ ਜ਼ਿਲ੍ਹੇ ਵਿਚ ਬਰਸਾਤੀ ਨਾਲਿਆਂ ਤੇ ਪੁਲ ਬਨਾਉਣ ਦੀ ਹਾਲਾਂ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।)

ALLOTMENT OF RESIDENTIAL PLOTS IN MOHALI

325 **Comrade Shamsher Singh Josh** : Will the Minister for Development be pleased to state :

(a) the total number of applications received so far by the Government for the allotment of residential plots in the Mohali Residential Estate, District Ropar;

(b) the total number of persons who have been allotted the plots so far;

(c) the time by which the remaining plots are likely to be allotted ?

**Giani Zail Singh** : (a) 9,000

(b) 3,794

(c) As and when the land becomes available.

(ੳ) 9,000

(ਅ) 3,794

(ੲ) ਜਿਸ ਸਮੇਂ ਤੋਂ ਪ੍ਰਾਪਤ ਹੋਵੇਗੀ ।]

## CALL ATTENTION NOTICES UNDER RULE 66

### ਧਿਆਨ ਦਿਵਾਊ ਨੋਟਿਸ

(ਕ੍ਰਮ ਨੰ: 287)

ਸਰਦਾਰ ਧੰਨਾ ਸਿੰਘ ਗੁਲਸ਼ਨ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, (ਕ) ਕਲ 1—5—72 ਨੂੰ ਹਰਿਆਣਾ ਪ੍ਰਾਂਤ ਸਰਕਾਰ ਨੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬਸਾਂ ਆਪਣੇ ਪ੍ਰਾਂਤ ਜੀਂਦ ਆਦਿ ਥਾਵਾਂ ਪਰ ਰੋਕ ਲਈਆਂ ਹਨ ।

(ਖ) ਮੁੱਖ ਮੰਤਰੀ ਜੀ ਸਪਸ਼ਟੀਕਰਨ ਦੇਣ ਦੀ ਕਿਰਪਾ ਕਰਨ ਕਿ ਇਸਦੇ ਕੀ ਕਾਰਨ ਹਨ ।

ਸ੍ਰੀ ਸਪੀਕਰ : ਪਰਵਾਨ ਕੀਤਾ ਜਾਂਦਾ ਹੈ ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement).

Serial No. 288

**Comrade Raj Kumar Dhariwal** : Sir I beg to draw the attention of the Government towards a matter of urgent public importance, namely, many Government published text books for Middle Classes are out of print. They are also not available since long on Government Supply Book Depots. Current Session for first standard to eighth standard began nearly a month back but children are without books and their education is badly suffering. There is wide spread resentment among public all over the State. In view of the obvious public importance of the matter Minister of Education be please asked to make a statement in the House.

**Mr. Speaker** : Admitted. The Minister concerned may please make a statement.

---

## STATEMENT LAID ON THE TABLE OF THE HOUSE IN REPLY TO CALL ATTENTION NOTICE NO. 247.

ਵਿਦਿਆ ਮੰਤਰੀ : (ਸਰਦਾਰ ਉਮਰਾਓ ਸਿੰਘ :) ਸਪੀਕਰ ਸਾਹਿਬ ਮੈਂ ਆਪ ਦੀ ਆਗਿਆ ਨਾਲ ਧਿਆਨ ਦਿਵਾਊ ਮਤਾ ਨੰ : 247 ਦੇ ਸਬੰਧ ਵਿਚ ਬਿਆਨ ਸਭਾ ਦੀ ਮੇਜ਼ ਤੇ ਰਖਦਾ ਹਾਂ ।

Serial No. 247

**Comrade Raj Kumar Dhariwal** : Sir, I beg to draw the attention of the Goverment towards a matter of urgent public importance, namely, at University Examination Centre Qadian, District Gurdaspur, Samrala (Malwa College) and Jagraon large scale copying of answer books from smuggled notes was done. When Supervisors tried to stop examinees from doing so they were threatened and manhandled. Supervisors of Malwa College Examination Centre have recorded inability to perform their duties till authorities guaranteed their safety.

[Com. Raj Kumar Dhariwal]

Situation of indignation and worry among teachers parents and students all over the State has come into existence.

In view of the obvious and urgent public importance of the matter, the Government may please be asked to make a statement in this House.

**Sardar Umrao Singh (Education Minister** : The position with regard to the alleged copying and mis-behaviour of the students at the examination centres Qadian (Gurdaspur), Samrala (Malwa College) and Jagraon is as under seriatum :—

## QADIAN

On 18th April, 1972, the examinees in the centre of S. N. College, Qadian were found copying from the objectionable material in their possession. The supervisory staff asked the defaulting candidates to hand-over the said material but they refused to do so. They also used abusive language against the members of supervisory staff but no member of supervisory staff was man-handled at this centre. The Guru Nanak University has considered the matter and authorised the Vice-Chancellor to make further investigation in the matter and take necessary action against the defaulting candidates according to University rules.

## Malwa College, Boundli (Samrala) Distt. Ludhiana.

On 13th April, 1972, three teachers, who were acting as supervisors in the examination centre reported to the Punjab University authorities that on 12th April, 1972 one of them was man-handled by two students. The man handling was alleged to be the result of detection of unfair means cases at the centre. The University authorities requested the Sub-Divisional Magistrate & Station House Officer and the Principal of the Malwa College for taking proper precautions necessary for the security of the supervisory staff. One of the officers of the University was also deputed to be present at the centre on 14th April, 1972 & watch the things. Inspite of the assurances given by all these aforesaid authorities, the supervisors preferred to give up the Supervision work after 14th April, 1972 and alternative arrangement for conduct of examination were made. There were 14 unfair means cases reported from this centre.

## Lajpat Rai College Jagraon.

The Supervisor of the Jagraon examination centre reported that three masked-turbaned persons came to his house and knocked at the door. When he opened the door, one of them gave a lathi blow on his right sholder. On his raising the alarm, they ran away. He chased them but they went running to the next street and sped away in a car which was already parked with lights on. The matter was reported to the police. The police is investigating the matter further.

The said assault was said to be the result of detection of copying cases by the Supervisor. The Registrar, Punjab University requested the Deputy Commissioner, Ludhiana to have a probe into the matter and bring the culprits to book The result of this enquiry is yet to be known. 15 unfair means cases from this centre have so far been reported.

Government is considering to take precautions for the smooth conduct of the Examination at all the University Examination Centres in the State by impressing upon the District authorities to keep a vigil on the examination centres with the help of police, where necessary.

[ਕਾਦੀਆਂ (ਗੁਰਦਾਸਪੁਰ), ਮਾਲਵਾ ਕਾਲਜ, ਬੌਂਦਲੀ (ਸਮਰਾਲਾ) ਜ਼ਿਲ੍ਹਾ ਲੁਧਿਆਣਾ ਅਤੇ ਜਗਰਾਉਂ ਵਿਖੇ ਪ੍ਰੀਖਿਆ ਕੇਂਦਰਾਂ ਵਿੱਚ ਵਿਦਿਆਰਥੀਆਂ ਵਲੋਂ ਕਥਿਤ ਨਕਲ ਮਾਰਨ ਅਤੇ ਬਦ-ਸਲੂਕੀ ਬਾਰੇ ਸਥਿਤੀ ਹੇਠ ਲਿਖੇ ਅਨੁਸਾਰ ਹੈ ।]

ਕਾਦੀਆਂ

ਮਿਤੀ 18-4-1972 ਨੂੰ ਐਸ ਐਨ ਕਾਲਿਜ ਕਾਦਿਆਂ ਵਿੱਚ ਪ੍ਰੀਖਿਆਰਥੀ ਇਤਰਾਜ਼ ਯੋਗ ਮੈਟੀਰੀਅਲ, ਜਿਹੜਾ ਕਿ ਉਨ੍ਹਾਂ ਨੂੰ ਕੋਲ ਸੀ, ਤੋਂ ਨਕਲ ਮਾਰਦੇ ਵੇਖੇ ਗਏ । ਨਿਗਰਾਂਨ ਅਮਲੇ ਨੇ ਇਨ੍ਹਾਂ ਵਿਦਿਆਰਥੀਆਂ ਨੂੰ ਇਤਰਾਜ਼ ਯੋਗ ਮੈਟੀਰੀਅਲ ਉਨ੍ਹਾਂ ਦੇ ਹਵਾਲੇ ਕਰਨ ਲਈ ਕਿਹਾ ਪਰ ਪ੍ਰੀਖਿਆਰਥੀਆਂ ਨੇ ਇੰਝ ਕਰਨ ਤੋਂ ਨਾਂਹ ਕਰ ਦਿੱਤੀ । ਪ੍ਰੀਖਿਆਰਥੀਆਂ ਨੇ ਨਿਗਰਾਨ ਅਮਲੇ ਨੂੰ ਗਾਲ੍ਹਾਂ ਕੱਢੀਆ ਪਰ ਇਸ ਕੇਂਦਰ ਦੇ ਨਿਗਰਾਨ ਅਮਲੇ ਦੇ ਕਿਸੇ ਮੈਂਬਰ ਨਾਲ ਹੱਥੋ-ਪਾਈ ਨਹੀਂ ਕੀਤੀ ਗਈ । ਗੁਰੂ ਨਾਨਕ ਯੂਨੀਵਰਸਿਟੀ ਨੇ ਇਸ ਮਾਮਲੇ ਤੇ ਵਿਚਾਰ ਕੀਤਾ ਹੈ ਅਤੇ ਮੀਤ ਚਾਂਸਲਰ ਨੂੰ ਇਸ ਮਾਮਲੇ ਵਿੱਚ ਹੋਰ ਘੋਖ ਕਰਕੇ ਕਸੂਰਵਾਰ ਪ੍ਰੀਖਿਆਰਥੀਆਂ ਵਿਰੁੱਧ ਯੂਨੀਵਰਸਿਟੀ ਨੀਯਮਾਂ ਅਨੁਸਾਰ ਕਾਰਵਾਈ ਕਰਨ ਦੇ ਅਧਿਕਾਰ ਦੇ ਦਿੱਤੇ ਹਨ ।

ਮਾਲਵਾ ਕਾਲਜ ਬੋਂਦਲੀ (ਸਮਰਾਲਾ) ਜ਼ਿਲ੍ਹਾ ਲੁਧਿਆਣਾ ।

ਇਸ ਪ੍ਰਖਿਆ ਕੇਂਦਰ ਵਿੱਚ ਤਿੰਨ ਅਧਿਆਪਕਾਂ, ਜਿਹੜੇ ਕਿ ਬਤੌਰ ਨਿਗਰਾਨ ਕੰਮ ਕਰ ਰਹੇ ਸਨ, ਵੱਲੋਂ ਮਿਤੀ 12-4-1972 ਨੂੰ ਰਿਪੋਟ ਕੀਤੀ ਗਈ ਕਿ ਉਨ੍ਹਾਂ ਵਿੱਚੋਂ ਇਕ ਨਾਲ ਵਿਦਿਆਰਥੀਆਂ ਨੇ ਹੱਥੋ-ਪਾਈ ਕੀਤੀ । ਇਹ ਹੱਥੋ-ਪਾਈ ਇਸ ਕੇਂਦਰ ਵਿੱਚ ਪ੍ਰੀਖਿਆਰਥੀਆਂ ਵੱਲੋਂ ਅਯੋਗ ਢੰਗ ਵਰਤਣ ਦੇ ਕੇਸ ਫੜੇ ਜਾਣ ਕਾਰਨ ਹੋਈ । ਯੂਨੀਵਰਸਿਟੀ ਅਧਿਕਾਰੀਆਂ, ਜਿਨ੍ਹਾਂ ਪਾਸ ਇਹ ਰਿਪੋਟ ਕੀਤੀ ਗਈ ਸੀ, ਨੇ ਸਬ ਡਵੀਜ਼ਨਲ ਮੈਜਿਸਟ੍ਰੇਟ ਅਤੇ ਸਟੇਸ਼ਨ ਹਾਊਸ ਅਫ਼ਸਰ ਅਤੇ ਮਾਲਵਾ ਕਾਲਜ ਦੇ ਪ੍ਰਿੰਸੀਪਲ ਨੂੰ ਬੇਨਤੀ ਕੀਤੀ ਕਿ ਉਹ ਨਿਗਰਾਨ ਅਮਲੇ ਦੀ ਸੁਰੱਖਿਆ ਹਿਤ ਯੋਗ ਅਹਿਤਿਆਤ ਵਰਤਣ । ਯੂਨਿਵਰਸਿਟੀ ਦੇ ਇਕ ਕਰਮਚਾਰੀ ਨੂੰ ਮਿਤੀ 14-4-1972 ਨੂੰ ਇਸ ਕੇਂਦਰ ਵਿਚ ਭੇਜਿਆ ਗਿਆ ਤਾਂ ਜੋ ਉਹ ਸਥਿਤੀ ਦਾ ਜਾਇਜ਼ਾ ਲੈ ਸਕੇ । ਉਪਰ ਦੱਸੇ ਗਏ ਸਾਰੇ ਅਧਿਕਾਰੀਆਂ ਵੱਲੋਂ ਆਸ਼ਵਾਸ਼ਨ ਦੇਣ ਦੇ ਬਾਵਜੂਦ ਨਿਗਰਾਨ ਅਮਲੇ ਨੇ 14-4-1972 ਤੋਂ ਪਿਛੋਂ ਨਿਗਰਾਨੀ ਕਰਨ ਦਾ ਕੰਮ ਛੱਡ ਦਿੱਤਾ ਅਤੇ ਪ੍ਰੀਖਿਆ ਚਾਲੂ ਰਖਣ ਵਾਸਤੇ ਆਲਟਰਨੇਟਿਵ ਪ੍ਰਬੰਧ ਕੀਤੇ ਗਏ ।

[ਸਿਖਿਆ ਮੰਤਰੀ]

ਇਸ ਕੇਂਦਰ ਵਿੱਚ ਅਯੋਗ ਤਰੀਕੇ ਵਰਤੋਂ ਵਿੱਚ ਲਿਆਉਣ ਦੇ 14 ਕੇਸ ਰਿਪੋਟ ਕੀਤੇ ਗਏ।

## ਲਾਜਪਤ ਰਾਏ ਕਾਲਜ ਜਗਰਾਉਂ

ਜਗਰਾਉਂ ਪ੍ਰੀਖਿਆ ਕੇਂਦਰ ਦੇ ਨਿਗਰਾਨ ਨੇ ਰਿਪੋਟ ਕੀਤੀ ਕਿ ਤਿੰਨ ਵਿਅਕਤੀ, ਜਿਨ੍ਹਾਂ ਨੇ ਆਪਣੇ ਮੂੰਹ-ਸਿਰ ਲਪੇਟੇ ਹੋਏ ਸਨ, ਉਸ ਦੇ ਘਰ ਆਏ ਅਤੇ ਦਰਵਾਜ਼ਾ ਖੜਕਾਇਆ। ਦਰਵਾਜ਼ਾ ਖੋਲ੍ਹਣ ਤੇ ਉਨ੍ਹਾਂ ਵਿੱਚੋਂ ਇਕ ਵਿਅਕਤੀ ਨੇ ਉਸ ਦੇ (ਨਿਗਰਾਨ ਦੇ) ਸੱਜੇ ਮੋਢੇ ਤੇ ਲਾਠੀ ਨਾਲ ਸੱਟ ਮਾਰੀ। ਉਸ ਦੇ ਰੌਲਾ ਪਾਉਣ ਤੇ ਉਹ ਵਿਅਕਤੀ ਭੱਜ ਗਏ। ਉਹ ਉਨ੍ਹਾਂ ਦੇ ਪਿਛੇ ਦੌੜਿਆ ਪਰ ਉਹ ਦੌੜ ਕੇ ਅਗਲੀ ਗਲੀ ਵਿੱਚ ਵੜ ਗਏ ਅਤੇ ਇਕ ਕਾਰ, ਜਿਹੜੀ ਕਿ ਜਗਦੀਆਂ ਬੱਤੀਆਂ ਸਮੇਤ ਉਥੇ ਖੜੀ ਕੀਤੀ ਹੋਈ ਸੀ, ਵਿੱਚ ਬੈਠ ਕੇ ਫ਼ਰਾਰ ਹੋ ਗਏ। ਮਾਮਲੇ ਦੀ ਰਿਪੋਟ ਪੁਲਿਸ ਪਾਸ ਕੀਤੀ ਗਈ ਅਤੇ ਪੁਲਿਸ ਇਸ ਦੀ ਪੜਤਾਲ ਕਰ ਰਹੀ ਹੈ।

ਇਹ ਵਾਰ ਕਰਨ ਦੀ ਘਟਨਾ ਇਸ ਕਾਰਨ ਹੋਈ ਦੱਸੀ ਜਾਂਦੀ ਹੈ ਕਿ ਸੁਪਰਵਾਈਜ਼ਰ ਨੇ ਪ੍ਰੀਖਿਆ ਕੇਂਦਰ ਵਿੱਚ ਨਕਲ ਮਾਰਨ ਦੇ ਕੇਸ ਫੜੇ ਸਨ। ਰਜਿਸਟ੍ਰਾਰ, ਪੰਜਾਬ ਯੂਨੀਵਰਸਿਟੀ, ਨੇ ਡਿਪਟੀ ਕਮਿਸ਼ਨਰ, ਲੁਧਿਆਣਾ, ਨੂੰ ਮਾਮਲੇ ਵਿੱਚ ਪੜਤਾਲ ਕਰਕੇ ਮੁਲਜ਼ਮਾਂ ਨੂੰ ਸਜ਼ਾ ਦੇਣ ਲਈ ਬੇਨਤੀ ਕੀਤੀ ਅਤੇ ਇਸ ਬਾਰੇ ਹੋਈ ਕਾਰਵਾਈ ਦੀ ਸੂਚਨਾ ਹਾਲੇ ਪ੍ਰਾਪਤ ਨਹੀਂ ਹੋਈ। ਇਸ ਕੇਂਦਰ ਵਿੱਚ ਪ੍ਰੀਖਿਆਰਥੀਆਂ ਵੱਲੋਂ ਅਯੋਗ ਢੰਗ ਵਰਤਣ ਦੇ 15 ਕੇਸਾਂ ਦੀ ਸੂਚਨਾ ਹਾਲੇ ਤਕ ਪ੍ਰਾਪਤ ਹੋਈ ਹੈ।

ਸਰਕਾਰ ਇਸ ਰਾਜ ਵਿੱਚ ਸਥਿਤ ਸਾਰੇ ਯੂਨੀਵਰਸਿਟੀ ਕੇਂਦਰਾਂ ਵਿੱਚ ਨਿਰਵਿਘਨ ਤੌਰ ਤੇ ਇਮਤਿਹਾਨ ਕਰਾਉਣ ਲਈ ਸਾਰੀਆਂ ਅਹਿਤਿਆਤੀ ਕਾਰਵਾਈਆਂ ਤੇ ਵਿਚਾਰ ਕਰ ਰਹੀ ਹੈ। ਇਸ ਵਾਸਤੇ ਜ਼ਿਲ੍ਹਾ ਅਧਿਕਾਰੀਆਂ ਨੂੰ ਇਮਤਿਹਾਨੀ ਕੇਂਦਰਾਂ ਤੇ ਕੜੀ ਨਿਗਰਾਨੀ, ਪੁਲਿਸ ਦੀ ਸਹਾਇਤਾ ਨਾਲ ਜਿਥੇ ਲੋੜ ਹੋਵੇ, ਰੱਖਣ ਲਈ ਕਿਹਾ ਜਾ ਰਿਹਾ ਹੈ।]

————

## THE PUNJAB INDUSTRIAL EMPLOYEES PAYMENT OF GRATUITY BILL 1972.

**Comrade Satyapal Dang :** Sir, I beg to move for leave to introduce the Punjab Industrial Employees' Pament of Gratuity Bill, 1972.

**Mr. Speaker :** Motion moved.

That leave be granted to introduce the Punjab Industrial Employees' Payment of Gratuity Bill.

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਮੇਰੀਆਂ ਦੋ ਕਾਲ ਅਟੈਂਸ਼ਨਾਂ ਸਨ ਜਿਨ੍ਹਾਂ ਦੇ ਬਾਰੇ ਵਿਚ ਤੁਸੀਂ ਕੱਲ ਫਰਮਾਇਆ ਸੀ ਕਿ ਅੱਜ ਵਾਸਤੇ ਰਖੀਆਂ ਹਨ । (ਵਿਘਨ)

ਸ਼੍ਰੀ ਸਪੀਕਰ : ਉਹ ਤਾਂ ਡਿਸਅਲਾਓ ਹੋ ਗਈਆਂ ਹਨ (Those Call Attention Notices have been disallowed.)

ਸਰਦਾਰ ਧੰਨਾ ਸਿੰਘ ਗੁਲਸ਼ਨ : ਇਹ ਤਾਂ ਡਿਸਅਲਾਓ ਨਹੀਂ ਹੋਈਆਂ ਤੁਸੀਂ ਆਪ ਹੀ ਕਿਹਾ ਸੀ ਕਿ ਇਨ੍ਹਾਂ ਨੂੰ ਕਲ ਲਵਾਂਗੇ ਅਤੇ ਇਨ੍ਹਾਂ ਦੇ ਬਾਰੇ ਵਿਚ ਤੁਸੀਂ ਇਹ ਨਹੀਂ ਸੀ ਕਿਹਾ ਕਿ ਇਹ ਡਿਸਅਲਾਓ ਕਰ ਦਿਤੀਆਂ ਗਈਆਂ ਹਨ (ਵਿਘਨ)

ਸ਼੍ਰੀ ਸਪੀਕਰ : ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਉਣਾ, ਆਪ ਨੂੰ ਇਨ੍ਹਾਂ ਦੇ ਬਾਰੇ ਵਿਚ ਵਿਆਖਿਆ ਕਰ ਦਿਤੀ ਜਾਵੇਗੀ । (You please come to my Chamber and I will explain the position.)

ਸਰਦਾਰ ਧੰਨਾ ਸਿੰਘ ਗੁਲਸ਼ਨ : ਇਹ ਤਾਂ ਬਹੁਤ ਜ਼ਰੂਰੀ ਕਾਲ ਅਟਸ਼ੈਨਾਂ ਹਨ, ਪੈਪਸੂ ਰੋਡਵੇਜ਼ ਦੇ ਅੱਡੇ ਤੇ ਭੁਖ ਹੜਤਾਲੀ ਬੈਠੇ ਹੋਏ ਹਨ । (ਵਿਘਨ) (ਸ਼ੋਰ)

**Mr. Speaker :** Order please. Please resume your seat.

(ਇਸ ਸਮੇਂ ਸਰਦਾਰ ਧੰਨਾ ਸਿੰਘ ਗੁਲਸ਼ਨ ਨੇ ਆਪਣਾ ਧਿਆਨ ਦਿਵਾਊ ਮਤੇ ਨੂੰ ਪੜ੍ਹਨਾ ਸ਼ੁਰੂ ਕਰ ਦਿਤਾ ਅਤੇ ਕਈ ਮਾਨਯੋਗ ਮੈਂਬਰ ਬੋਲਣ ਲਈ ਖੜੇ ਹੋ ਗਏ । (ਵਿਘਨ) (ਸ਼ੋਰ)

ਸ਼੍ਰੀ ਸਪੀਕਰ : ਤੁਸੀਂ ਗੁਲਸ਼ਨ ਸਾਹਿਬ, ਤਸ਼ਰੀਫ ਰੱਖੋ । (ਵਿਘਨ) (Gulshan Sahib please resume your seat.)

ਸਰਦਾਰ ਧੰਨਾ ਸਿੰਘ ਗੁਲਸ਼ਨ : * xxx xxx xxx (ਵਿਘਨ)

**Mr. Speaker :** Whatever the hon. member, Sardar Dhanna Singh Gulshan, is saying without the permission of the Chair that should not form part of the proceedings.

---

*Expunged as ordered by the Chair

ਸਰਦਾਰ ਗੁਰਦੇਵ ਸਿੰਘ ਬਾਦਲ : ਸਪੀਕਰ ਸਾਹਿਬ, ਮੇਰੀ ਵੀ ਇਕ ਕਾਲ ਅਟੈਂਸ਼ਨ ਮੋਸ਼ਨ ਸੀ ਜਿਸ ਦੇ ਬਾਰੇ ਵਿਚ, ਮੈਂ ਕਣਕ ਦੇ ਸੈਂਪਲ ਵੀ, ਇਹ ਵੇਖੋ ਨਾਲ ਲਿਆਇਆਂ ਹਾਂ, ਕਿ ਕਿਸ ਤਰ੍ਹਾਂ ਦੀ ਧਾਂਦਲੀ ਉਥੇ ਦੇ ਇੰਨਸੈਪਕਟਰ ਸਿਵਲ ਸਪਲਾਇਜ਼ ਅਰੋੜਾ ਨੇ ਪਾਈ ਹੋਈ ਹੈ । (ਵਿਘਨ) (ਸ਼ੋਰ)

**Mr Speaker :** Order please.

ਸਰਦਾਰ ਗੁਰਦੇਵ ਸਿੰਘ ਬਾਦਲ : ਲੋਕਾਂ ਨਾਲ ਧੱਕਾ ਹੋ ਰਿਹਾ ਹੈ ਅਤੇ ਮੰਡੀ ਵਿੱਚ ਕਣਕ ਰੁਲਦੀ ਰਹਿੰਦੀ ਹੈ । (ਵਿਘਨ) (ਸ਼ੋਰ)

**Mr. Speaker :** Pleasc resume your seat.

ਸਰਦਾਰ ਗੁਰਦੇਵ ਸਿੰਘ ਬਾਦਲ : ਅਸਾਡੇ ਨਾਲ ਧੱਕਾ ਹੋ ਰਿਹਾ ਹੈ ਅਤੇ ਅਸਾਡੀਆਂ ਕਾਲ ਅਟੈਸ਼ਨਾਂ ਦੀ ਕੋਈ ਪਰਵਾਹ ਨਹੀਂ ਕੀਤੀ ਜਾਂਦੀ । ਅਸੀਂ ਵੀ ਵੋਟਾਂ ਲੈ ਕੇ ਆਏ ਹਾਂ ਐਵੇ ਇਥੇ ਆ ਕੇ ਨਹੀਂ ਬੈਠ ਗਏ ਅਤੇ ਇਨ੍ਹਾਂ ਤੋਂ ਵੱਧ ਵੋਟਾਂ ਲਈਆਂ ਹਨ । (ਵਿਘਨ) (ਸ਼ੋਰ) ਅਸਾਡੀਆਂ ਕਾਲ ਅਟੈਸ਼ਨਾਂ ਕਿਉਂ ਐਡਮਿਟ ਨਹੀਂ ਕੀਤੀਆਂ ਜਾਂਦੀਆਂ । (ਵਿਘਨ) (ਸ਼ੋਰ)

Mr. Speaker : Order please ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਉਣ, ਜਿਹੜੀਆਂ ਕਾਲ ਅਟੈਂਸ਼ਨ ਮੋਸਨਜ਼ ਐਡਮਿਟ ਨਹੀਂ ਕੀਤੀਆਂ ਗਈਆਂ ਉਨ੍ਹਾਂ ਦੇ ਬਾਰੇ ਵਿਚ ਵਿਆਖਿਆ ਕਰ ਦੇਵਾਂਗਾਂ । (Order please I would request the hon. Members concerned to come to my Chamber and I would explain to them the position with regard to their Call Attention Motions.)

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀਆਂ ਕਾਲ ਅਟੈਸ਼ਨਾਂ । x x x x x x x ਵਿਘਨ)

**Mr. Speaker :** This is an aspersion on the Chair. This words may be expunged.

ਸਿਖਿਆ ਮੰਤਰੀ : ਸਪੀਕਰ ਸਾਹਿਬ ਸੰਧੂ ਸਾਹਿਬ ਤਾਂ ਆਪ ਬੜੇ ਸਿਆਣੇ ਹਨ ਆਪਣੇ ਸਾਥੀਆਂ ਨੂੰ ਦਸ ਦੇਣ ਕਿ ਕਿਸ ਤਰ੍ਹਾਂ ਕਾਲ ਅਟੈਸ਼ਨ ਦੇਣੀ ਹੈ । (ਵਿਘਨ)

ਸ਼੍ਰੀ ਸਪੀਕਰ : ਮੈਂ ਲੀਡਰ ਆਫ ਦੀ ਅਪੋਜ਼ੀਸਨ, ਡਿਪਟੀ ਲੀਡਰ ਆਫ ਦੀ ਅਪੋਜ਼ੀਸਨ, ਡਾਂਗ ਸਾਹਿਬ ਅਤੇ ਸਰਦਾਰ ਉਮਰਾਓ ਸਿੰਘ ਹੋਰਾਂ ਪਾਸ ਬੇਨਤੀ ਕਰਾਂਗਾ ਕਿ ਉਹ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਉਣ ਤਾਂ ਕਿ ਜਿੰਨੀਆਂ ਵੀ ਕਾਲ ਅਟੈਸ਼ਨਾ ਮੋਸਨਜ਼ ਰਿਜੈਕਟ ਕੀਤੀਆਂ ਗਈਆਂ ਹਨ ਉਨ੍ਹਾਂ ਸਾਰਿਆਂ ਦਾ ਸਬਜੈਕਟ ਮੈਟਰ ਵੇਖ ਲੈਣ ਅਤੇ ਆਪਣੀ ਤੱਸਲੀ ਕਰ ਲੈਣ ਕਿ ਕਿਉਂ,

---

*Expunged as ordered by the Chair

ਡਿਸਅਲਾਊ ਕੀਤੀਆਂ ਗਈਆਂ ਹਨ । (I would request the Leader of the Opposition, the Deputy Leader of the Opposition, Comrade Satya Pal Dang and Sardar Umrao Singh, Education Minister to come to my Chamber and see the subject matter of the Call Attention Notices which have been disallowed with a view to satisfying themselves about the correctness of the decision )

ਸਰਦਾਰ ਗੁਰਦੇਵ ਸਿਘ ਬਾਦਲ : ਅਸੀਂ ਵੀ ਲੋਕਾ ਦੀਆਂ ਵੋਟਾਂ ਲੈ ਕੇ ਆਏ ਹਾਂ ਸਾਡੀਆਂ ਕਾਲ ਅਟੈਂਸ਼ਨਾਂ ਐਡਮਿਟ ਹੋਣੀਆਂ ਚਾਹੀਦੀਆਂ ਹਨ । (ਵਿਘਨ) (ਸ਼ੋਰ)

ਸ਼੍ਰੀ ਸਪੀਕਰ : ਇਨ੍ਹਾਂ ਦੀ ਕਿਸੇ ਕਾਲ ਅਟੈਂਸ਼ਨ ਮੋਸ਼ਨ ਵਿਚ 1965 ਵਿਚ ਬਣੀ ਕਿਸੇ ਸੜਕ ਦਾ ਜ਼ਿਕਰ ਹੈ, ਕਿਸੇ ਵਿਚ ਕਿਸੇ ਥਾਂ ਤੇ ਪਾਣੀ ਨਹੀਂ ਮਿਲਦਾ ਇਸ ਦੇ ਬਾਰੇ ਵਿਚ ਜ਼ਿਕਰ ਹੈ । ਮੈਂ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੂੰ ਕਹਾਂਗਾ ਕਿ ਜਿਹੜੇ ਨਵੇਂ ਆਏ ਮੈਂਬਰ ਸਾਹਿਬਾਨ ਹਨ ਉਨ੍ਹਾਂ ਨੂੰ ਇਨ੍ਹਾਂ ਦੇ ਬਾਰੇ ਵਿਚ ਦੱਸ ਦੇਣ ਕਿ ਕਾਲ ਅਟੈਂਸ਼ਨਾਂ ਦਾ ਸਬਜੈਕਟ ਮੈਟਰ ਕੀ ਹੋਣਾ ਚਾਹੀਦਾ ਹੈ । (In one of the Call Attention Motions given by him mention has been made about a road which was built in 1965. In another the scarcity of water at a particular place has been referred to. I would request Sardar Surjit Singh Barnala to guide the new hon. Members about the topics that can be made the subject matter of a Call Attention Motion.)

ਸਰਦਾਰ ਸੁਰਜੀਤ ਸਿੰਘ ਬਰਨਾਲਾ : ਸਪੀਕਰ ਸਾਹਿਬ, ਗੁਲਸ਼ਨ ਸਾਹਿਬ ਦੀ ਤਾਂ ਕਾਲ ਅਟੈਂਸ਼ਨ ਮੋਸ਼ਨ ਪੈਪਸੂ ਰੋਡਵੇਜ਼ ਦੇ ਐਂਮਪਲਾਇਜ਼ ਦੀ ਭੁਖ ਹੜਤਾਲ ਦੇ ਬਾਰੇ ਵਿਚ ਹੈ ਅਤੇ ਤੁਸੀਂ ਪਾਣੀ ਦੀ ਸਪਲਾਈ ਦਾ ਜ਼ਿਕਰ ਕਰ ਦਿਤਾ ਹੈ । (ਵਿਘਨ)

ਸ਼੍ਰੀ ਸਪੀਕਰ : ਇਸੇ ਹੀ ਸਬੰਧ ਵਿਚ ਇਕ ਹੋਰ ਕਾਲ ਅਟੈਂਸ਼ਨ ਮੋਸ਼ਨ ਪਹਿਲਾਂ ਹੀ ਐਡਮਿਟ ਕੀਤੀ ਜਾ ਚੁਕੀ ਹੈ । ਇਸ ਲਈ ਇਸ ਨੂੰ ਰੀਪੀਟ ਨਹੀਂ ਕੀਤਾ ਜਾ ਸਕਦਾ । (Another Call Attention Motion on the same subject has already been admitted. It cannot therefore be raised through another Call Attention Notice.)

ਸਰਦਾਰ ਧੰਨਾ ਸਿੰਘ ਗੁਲਸ਼ਨ : ਪੈਪਸੂ ਰੋਡਵੇਜ਼ ਦੇ ਐਂਮਪਲਾਈਜ਼ ਬੈਠੇ ਹਨ ਅਤੇ ਕਲ ਤੁਸੀਂ ਆਪ ਹੀ ਹੁਕਮ ਦਿਤਾ ਸੀ ਕਿ ਇਸ ਨੂੰ ਕਲ ਟੇਕ ਅਪ ਕਰਾਂਗੇ, ਤੁਸੀਂ ਇਸ ਨੂੰ ਡਿਸਅਲਾਊ ਨਹੀਂ ਸੀ ਕੀਤਾ । (ਵਿਘਨ) (ਸ਼ੋਰ)

**Mr. Speaker** : Please resume your seat.

ਸਿਖਿਆ ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੂੰ ਤਾਂ ਆਪ ਪਤਾ ਨਹੀਂ ਹੁੰਦਾ ਕਿ ਇਕ ਸਬਜੈਕਟ ਤੇ ਕਈ ਵੇਰ ਪਹਿਲਾਂ ਮੋਸ਼ਨ ਐਡਮਿਟ ਕਰ ਲਈ ਜਾਂਦੀ ਹੈ ਕਈਆਂ ਦਾ ਤਾਂ ਜਵਾਬ ਵੀ ਹਾਊਸ ਵਿਚ ਲੇ ਕਰ ਦਿਤਾ ਜਾਂਦਾ ਹੈ । (ਵਿਘਨ) (ਸ਼ੋਰ)

**Mr. Speaker** : Order please.

ਸਰਦਾਰ ਅਜਾਇਬ ਸਿੰਘ ਸੰਧੂ : ਤੁਸੀਂ ਕੋਈ, ਸਪੀਕਰ ਸਾਹਿਬ ਦੇ ਪੀ. ਏ ਤਾਂ ਨਹੀਂ ਲਗੇ ਹੋਏ । (ਵਿਘਨ) (ਸ਼ੋਰ)

ਸ੍ਰੀ ਸਪੀਕਰ : ਆਰਡਰ ਪਲੀਜ਼ ।

ਇਸ ਸਬੰਧ ਵਿਚ ਪਹਿਲਾਂ ਕਾਲ ਅਟੈਨਸ਼ਨ ਨੋਟਿਸ ਨੰ : 266 ਐਡਮਿਟ ਹੋ ਚੁਕਿਆ ਹੈ, ਇਸ ਲਈ ਦੁਬਾਰਾ ਨਹੀਂ ਆ ਸਕਦਾ । ਇਸ ਸਬੰਧ ਵਿਚ ਮੈਂ ਬੇਨਤੀ ਕਰਾਂਗਾ ਕਿ ਡਿਪਟੀ ਲੀਡਰ ਆਫ ਦੀ ਆਪੋਜ਼ੀਸ਼ਨ ਨਵੇਂ ਆਏ ਮੈਂਬਰ ਸਾਹਿਬਾਨ ਦੀ ਮਦਦ ਕਰ ਦਿਆ ਕਰਨ ਤਾਂਕਿ ਉਨ੍ਹਾਂ ਨੂੰ ਕਿਸੇ ਕਿਸਮ ਦੀ ਗਲਤ ਫ਼ਹਿਮੀ ਨਾ ਪਏ ਅਤੇ ਤੌਖਲਾ ਨਾ ਹੋਵੇ ਕਿ ਉਨ੍ਹਾਂ ਨਾਲ ਕੋਈ ਬੇਇਨਸਾਫੀ ਹੁੰਦੀ ਹੈ ਜਾਂ ਵਿਤਕਰਾ ਕੀਤਾ ਜਾਂਦਾ ਹੈ । ਇਹ ਨਾਲ ਰਲ ਕੇ ਮਿਹਨਤ ਕਰਵਾ ਦਿਆ ਕਰਨ । (Order please. That motion cannot be admitted as a Call Attention Motion No. 266 has already been admitted on the same subject. I would request Deputy Leader of the Opposition to help the new Members so that they should not labour under any misunderstanding or wrong motion that any injustice or discrimination is being shown to them )

ਸਰਦਾਰ ਧੰਨਾ ਸਿੰਘ ਗੁਲਸ਼ਨ : ਇਸ ਦੇ ਬਾਰੇ ਵਿਚ ਤੁਸੀਂ ਫਰਮਾਇਆ ਹੈ ਕਿ ਐਡਮਿਟ ਹੋ ਚੁਕੀ ਹੈ ਪਰ ਤੁਸੀਂ ਇਹ ਗਲ ਕਲ ਨਹੀਂ ਸੀ ਦਸੀ ਅਤੇ ਤੁਸੀਂ ਜਬਾਨੀ ਇਹ ਹੁਕਮ ਕੀਤਾ ਸੀ ਕਿ ਕਲ, ਇਸ ਨੂੰ ਟੇਕ ਆਪ ਕਰਾਂਗੇ । ਹਾਲਤ ਇਹ ਹੈ ਕਿ ਬਸ ਦੇ ਅਡੇ ਤੇ ਭੁੱਖ ਹੜਤਾਲੀ ਬੈਠੇ ਹੋਏ ਹਨ । (ਵਿਘਨ) (ਸ਼ੋਰ)

ਸ੍ਰੀ ਸਪੀਕਰ : ਇਹ ਤਾਂ ਪਹਿਲਾਂ ਹੀ ਐਡਮਿਟ ਕੀਤੀ ਜਾ ਚੁਕੀ ਹੈ । (A Call Attention Motion on this very subject has already been admitted.)

ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ : ਸਪੀਕਰ ਸਾਹਿਬ, ਪਰਸੋਂ ਮੈਂ ਇਕ ਕਾਲ ਅਟੈਨਸ਼ਨ ਦਿੱਤੀ ਸੀ, ਪਰ ਉਹ ਰੱਦ ਕਰ ਦਿੱਤੀ ਗਈ; ਮੈਂ ਜਦੋਂ ਇਸ ਸਬੰਧ ਵਿਚ ਗਲ ਕਹੀ ਤਾਂ ਤੁਸੀਂ ਮੈਨੂੰ ਬੈਠ ਜਾਣ ਲਈ ਹੁਕਮ ਦਿੱਤਾ ਸੀ । ਪਰ ਜਨਾਬ ਇਹ ਮੇਰੇ ਨਾਲ ਬੇਇਨਸਾਫ਼ੀ ਹੋਵੇਗੀ ਅੱਜ ਜਦੋਂ ਕਿ ਅਕਾਲੀ ਪਾਰਟੀ ਦੇ ਲੀਡਰ ਦੀ ਸਪੀਚ ਦੇ ਸ਼ਬਦਾਂ ਦੀ ਐਕਸਪੰਗਸ਼ਨ ਹੋਈ ਹੈ ਤਾਂ ਉਨ੍ਹਾਂ ਨੇ ਇਸ ਤਰ੍ਹਾਂ ਦੇ ਸ਼ਬਦ ਚੇਅਰ ਦੇ ਖਿਲਾਫ਼ ਕਹੇ ਹਨ, ਇਕ ਦਮ 11–11 ਆਦਮੀ ਬੋਲਣ ਲਗ ਪਏ ਹਨ, ਤੁਸੀਂ ਉਨ੍ਹਾਂ ਨੂੰ ਕਿਉਂ ਬੰਦ ਨਹੀਂ ਕਰਾਉਂਦੇ ਇਹ........................................(ਵਿਘਨ)

ਸਰਦਾਰ ਗੁਰਚਰਨ ਸਿੰਘ : ਓ ਤੇਰੀ ਕਿਹੜੀ ਮੱਕੀ ਮਸਲੀ ਗਈ, 11–11 ਆਦਮੀਆਂ ਦੇ ਬੋਲਣ ਨਾਲ.........(ਹਾਸਾ)

ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ : ਇਨ੍ਹਾਂ ਨੂੰ ਬੋਲਣ ਦੀ ਜਾਚ ਹੋਣੀ ਚਾਹੀਦੀ ਹੈ, ਮੈਂ ਕਹਿੰਦਾ ਹਾਂ ਇਸ ਹਾਊਸ ਵਿਚ ਬੋਲਣ ਲਈ ਸੈਟ ਰੂਲਜ਼ ਹਨ, ਇਨ੍ਹਾਂ ਨੂੰ ਕਹੋ ਕਿ ਉਹ ਹਾਊਸ ਦਾ ਡੈਕੋਰਮ ਕਾਇਮ ਕਰਦੇ ਹੋਏ ਰੂਲਜ਼ ਦੇ ਮੁਤਾਬਿਕ ਚਲਣ ਐਵੇਂ ਨਾ ਆਪਣੀਆਂ ਯਭਲੀਆਂ ਹੀ ਮਾਰੀ ਜਾਣ।

ਸਰਦਾਰ ਅਜਾਇਬ ਸਿੰਘ ਸੰਧੂ : ਆਨ ਦੇ ਪੁਆਇੰਟ ਆਫ ਆਰਡਰ ਸਰ।

ਸ੍ਰੀ ਸਪੀਕਰ : ਚਲੋ ਤੁਸੀਂ ਕਹਿ ਲਓ, ਫੇਰ ਕਹੋਗੇ ਕਿ ਮੇਰੇ ਨਾਲ ਧੱਕਾ ਹੋਇਆ ਹੈ। (All right, please go ahead, lest you should say that injustice has been done to you.)

(ਇਸ ਵੇਲੇ ਸਰਦਾਰ ਉਮਰਾਓ ਸਿੰਘ ਕੁਝ ਕਹਿਣ ਲਈ ਖੜ੍ਹੇ ਹੋਏ)

ਸਰਦਾਰ ਅਜਾਇਬ ਸਿੰਘ ਸੰਧੂ : ਤੁਸੀਂ ਸਰਦਾਰ ਜੀ ਹੁਣ ਵਜ਼ੀਰ ਹੋ, ਮੈਨੂੰ ਕੁਝ ਕਹਿ ਲੈਣ ਦਿਓ, ਤੁਸੀਂ ਨਾ ਬੋਲਿਆ ਕਰੋ ਜ਼ਰਾ ਹੁਣ ਹੌਸਲਾ ਰੱਖੋ। ਸਪੀਕਰ ਸਾਹਿਬ, ਮੈਂ ਇਕ ਕਾਲ ਅਟੈਂਸ਼ਨ ਮੋਸ਼ਨ ਦਿੱਤੀ ਸੀ, ਪਰ ਇਸ ਬਾਰੇ ਤੁਸੀਂ ਕਿਹਾ ਕਿ ਇਹ ਰੀਜੈਕਟ ਕਰ ਦਿੱਤੀ ਹੈ, ਇਹ ਦੇ ਵਿਚ ਕਿਉਂਕਿ ਅਰਜਨ ਸਿੰਘ ਇਨਵਾਲਵਡ ਸੀ ................ (ਵਿਘਨ)

ਸ੍ਰੀ ਸਪੀਕਰ : ਤੁਹਾਡੀ ਕਾਲ ਅਟੈਨਸ਼ਨ ਨੋਟਿਸ ਰੀਜੈਕਟ ਨਹੀਂ ਹੋਈ ਇਹ ਬਿਜਨੈਸ ਐਡਵਾਈਜ਼ਰੀ ਕਮੇਟੀ ਦੇ ਵਿਚ ਡਿਸਕਸ ਹੋਇਆਂ, ਉਥੇ ਤੁਸੀਂ* ਆਪ ਐਗਰੀ ਕਰਕੇ ਆਏ ਹੋ। ਜੇ ਤੁਸੀਂ ਪੂਰਾ ਪਤਾ ਕਰਨਾ ਚਾਹੁੰਦੇ ਹੋ, ਤੁਸੀਂ ਮੇਰੇ ਪਾਸ ਆ ਜਾਣਾ, ਮਨਿਸਟਰ ਫਾਰ ਪਾਰਲੀਮੈਂਟਰੀ ਅਫੇਅਰਜ਼ ਨੂੰ ਵੀ ਬੁਲਾ ਲਵਾਂਗਾ। ਆਪਾਂ ਫੇਰ ਵੇਖ ਲਵਾਂਗੇ ਕਿ ਕਾਲ ਅਟੈਨਸ਼ਨ ਦਾ ਸਬਜੈਕਟ ਬਣਦਾ ਵੀ ਹੈ ਜਾਂ ਨਹੀਂ। (Your Call Attention Notice has not been rejected. The matter was discussed in the meeting of the Business Advisory Committee. You agreed to this decision. However, if you want to get the detailed information then please come to my Chamber. I will request the Minister for Parliamentary Affairs also to come. There we will look into the matter and see if the topic can be made the subject matter of a Call Attention Notice or not.)

ਸਰਦਾਰ ਗੁਰਦੇਵ ਸਿੰਘ ਬਾਦਲ : x x x x x x x .

ਸ੍ਰੀ ਸਪੀਕਰ : ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਿਹਾ ਜਾ ਰਿਹਾ ਹੈ, ਉਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ। (All this, which is being said without the permission of the Chair, should not form part of the proceedings.)

*. Expunged as ordered by the Chair.

ਚੌਧਰੀ ਰਾਮ ਸਿੰਘ : ਆਨ ਏ ਪੁਆਇੰਟ ਆਫ਼ ਆਰਡਰ ਸਰ। ਜਿਸ ਤਰ੍ਹਾਂ ਹੁਣੇ ਹੁਣੇ ਕਿਹਾ ਗਿਆ ਹੈ ਇਸ ਤੋਂ ਜ਼ਾਹਰ ਹੁੰਦਾ ਹੈ ਕਿ x x x x x x x x x

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ਼ ਆਰਡਰ ਸਰ। ਜਦੋਂ ਸਾਡੇ ਵਲੋਂ ਕੋਈ ਇਕਾ ਜਿਹਾ ਸ਼ਬਦ ਆ ਜਾਵੇ ਤਾਂ x x x x x x x x

ਸ੍ਰੀ ਸਪੀਕਰ : ਜਿਹੜੇ ਵੀ ਸ਼ਬਦ ਚੰਗੇ ਨਹੀਂ ਹਨ, ਉਹ ਐਕਸਪੰਜ ਕੀਤੇ ਜਾਣ। (Wording which is not in good taste, should be expunged.)

ਸਰਦਾਰ ਅਜਾਇਬ ਸਿੰਘ ਸੰਧੂ : x x x x x x

ਸ੍ਰੀ ਸਪੀਕਰ : ਆਰਡਰ ਪਲੀਜ਼, ਜੋ ਲਫ਼ਜ਼ ਆਨਰੇਬਲ ਮੈਂਬਰ ਸਾਹਿਬ ਨੇ ਕਹੇ ਹਨ Should be expunged. (Order please. Whatever the hon. Member has said, should be expunged.)

ਵਿਤ ਮੰਤਰੀ : ਇਹ ਜਿਹੜਾ ਡਾਂਗ ਸਾਹਿਬ ਨੇ ਮਤਾ ਪੇਸ਼ ਕੀਤਾ ਹੈ .........(ਵਿਘਨ)

ਸ੍ਰੀ ਸਪੀਕਰ : ਤੁਸੀਂ ਸਪੀਚ ਨਹੀਂ ਕਰ ਸਕਦੇ ਪਰ ਅਪੋਜ਼ ਕਰ ਸਕਦੇ ਹੋ। (You cannot make a speech; but you may oppose it.)

**Minister For Finance (Shri Hans Raj Sharma) :** Sir, I am going to oppose it. After my assurance I am sure the hon. Member will accept my contention and will not move his Bill.

**Mr. Speaker :** Rule 120 (2) of the Rules of Procedure and Conduct of Business in the Punjab Legislative Assembly reads :—

> "If a motion for leave to introduce a Bill is opposed, the Speaker after permitting, if he thinks fit, a brief explanatory statement from the Member who moves and from the Member who opposes the motion, may put the question without further debate."

**Minister For Finance (Shri Hans Raj Sharma) :** Let me give my view point.

**Mr. Speaker :** Let Mr. Dang have his say first.

ਕਾਮਰੇਡ ਸੱਤਪਾਲ ਡਾਂਗ : (ਅੰਮ੍ਰਿਤਸਰ ਪੱਛਮ) ਸਪੀਕਰ ਸਾਹਿਬ, ਇਹ ਜਿਹੜਾ ਬਿਲ ਮੈਂ ਪੇਸ਼ ਕੀਤਾ ਹੈ, ਇਸ ਦਾ ਮਕਸਦ ਇਸ ਕਿਸਮ ਦਾ ਕਾਨੂੰਨ ਬਣਾਉਣ ਦਾ ਹੈ ਕਿ ਪੰਜਾਬ ਵਿਚ ਜਿਹੜੀ ਫੈਕਟਰੀਜ਼ ਦੀ ਐਸਟੈਬਲਿਸ਼ਮੈਂਟ ਹੈ, ਜਿਤਨੇ ਵੀ ਇੰਡਸਟਰੀਅਲ ਇੰਪਲਾਈਜ਼ ਹਨ ਉਨ੍ਹਾਂ ਲਈ ਕੋਈ ਬੈਟਰ ਗਰੈਚੁਅਟੀ ਸਕੀਮ ਹੋਵੇ। ਇਕ ਵਰਕਰ ਆਪਣੀ ਸਾਰੀ ਜ਼ਿੰਦਗੀ ਕਾਰਖਾਨੇ ਦੇ ਵਿਚ ਦੇ ਦਿੰਦਾ ਹੈ, ਉਸ ਦੀ ਇਨ੍ਹਾਂ ਹਾਲਾਤ ਦੇ ਵਿਚ ਮੌਤ ਹੋ ਜਾਵੇ, ਉਸ ਨੂੰ ਇਸ ਰੇਸ਼ੋ ਮੁਤਾਬਕ ਗਰੈਚੁਅਟੀ ਮਿਲੇ ਜੇ ਉਸ ਨੇ ਕਿਸੇ ਫੈਕਟਰੀ ਦੇ ਅੰਦਰ 10 ਸਾਲ ਕੰਮ ਕਰਕੇ ਅਸਤੀਫ਼ਾ ਦੇ ਦਿੱਤਾ ਹੋਵੇ ਤਾਂ ਵੀ ਉਸ ਨੂੰ ਇਕ ਖ਼ਾਸ ਰੇਸ਼ੋ ਦੀ ਗਰੈਚੁਅਟੀ ਮਿਲੇ, ਫੈਕਟਰੀ ਵਿਚ ਕੰਮ ਕਰਦਿਆਂ ਕਿਸੇ

---

*Expunged as ordered by the Chair.

ਇਨਕੁਆਇਰੀ ਦੇ ਸਿਲਸਿਲੇ ਵਿਚ ਸਸਪੈਂਡ ਹੋ ਜਾਵੇ, ਉਸ ਨੂੰ ਕੁਝ ਦਿੱਤਾ ਜਾਵੇ ਜਿਸ ਦੀ ਘੱਟੋ ਘੱਟ 15 ਸਾਲ ਦੀ ਸਰਵਿਸ ਹੋਵੇ ਉਸ ਨੂੰ ਇਸ ਸਰਵਿਸ ਦੇ ਮੁਤਾਬਿਕ ਕੁਝ ਮਿਲੇ। ਇਹ ਮਜ਼ਦੂਰਾਂ ਦੇ ਹਿਤ ਦੀਆਂ ਮੰਗਾਂ ਹਨ ਜਿਹੜੀਆਂ ਅਸੀਂ ਚਾਹੁੰਦੇ ਹਾਂ ਕਿ ਜ਼ਰੂਰ ਹੋਣੀਆਂ ਚਾਹੀਦੀਆਂ ਹਨ। ਪ੍ਰਾਈਵੇਟ ਸੈਕਟਰ ਵਿਚ ਤਾਂ ਇਹ ਹਾਲਾਤ ਹੁੰਦੇ ਹਨ ਕਿ ਉਨ੍ਹਾਂ ਲਈ ਕੋਈ ਕਾਨੂੰਨ ਹੀ ਨਹੀਂ ਹੁੰਦਾ ਜੋ ਉਨ੍ਹਾਂ ਦੀ ਸੇਫ਼ ਗਾਰਡ ਕਰਦਾ ਹੋਵੇ। ਚਾਹੇ ਜਦੋਂ ਮਰਜ਼ੀ ਉਸ ਨੂੰ ਬਗ਼ੈਰ ਕੁਝ ਦਿਤੇ ਹਟਾ ਦਿੱਤਾ ਜਾਵੇ। ਭਾਵੇਂ ਪੰਜਾਬ ਵਿਚ ਐਸੇ ਕੋਈ ਹਾਲਾਤ ਨਹੀਂ ਹਨ, ਪਰ ਇਹ ਵੀ ਮੁਨਾਸਬ ਨਹੀਂ ਕਿ ਇਕੱਲੇ ਇਕੱਲੇ ਕਾਰਖ਼ਾਨੇ ਦੇ ਵਿਚ ਝਗੜਾ ਕੀਤਾ ਜਾਵੇ। ਇਸ ਵਕਤ ਤਕ ਦੋ ਸਟੇਟਾਂ ਹਨ, ਜਿਨ੍ਹਾਂ ਨੇ ਇੰਡਸਟਰੀਅਲ ਲੇਬਰ ਲਈ ਕੰਮ ਕੀਤਾ ਹੈ। ਇਕ ਤਾਂ ਕੇਰਲਾ ਵਿਚ ਅਚੂਤਾ ਮੈਨਨ ਦੀ ਸਰਕਾਰ ਨੇ ਬਣਾਇਆ ਹੈ। ਦੂਸਰੇ ਬੰਗਾਲ ਵਿਚ ਕਾਂਗਰਸ ਮਨਿਸਟਰੀ ਨੇ ਬਣਾਇਆ ਹੈ। ਜਿਸ ਨੂੰ ਕਮਿਊਨਿਸਟ ਪਾਰਟੀ ਦੀ ਹਮਾਇਤ ਹਾਸਲ ਹੈ। ਇਹ ਤਦ ਹੀ ਬਣੇ ਸੀ ਜਦੋਂ ਕਿ ਇਸ ਪਾਰਟੀ ਦੀ ਜੱਥੇਬੰਦੀ ਨੇ ਉਥੇ ਦੀ ਸਰਕਾਰ ਨੂੰ ਮਜਬੂਰ ਕੀਤਾ ਇਸ ਪਾਰਟੀ ਤੇ ਕੁਝ ਦੋਸਤਾਂ ਨੇ ਇਲਜ਼ਾਮ ਲਗਾਏ ਸਾਂ ਕਿ ਉਨ੍ਹਾਂ ਮਜ਼ਦੂਰ ਹਿਤ ਦੇ ਕੋਈ ਕਦਮ ਨਹੀਂ ਚੁਕੇ, ਮੈਂ ਉਨ੍ਹਾਂ ਨੂੰ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਜੋ ਸਾਡੀ ਪਾਰਟੀ ਦਾ ਐਟੀਚੀਊਡ ਮਜ਼ਦੂਰੀ ਸਬੰਧੀ ਹੈ ਉਹ ਸਭ ਦੇ ਸਾਹਮਣੇ ਹੈ ਅਸੀਂ ਮਜ਼ਦੂਰ ਪਾਰਟੀ ਦੀ ਇਕ ਜੱਥੇਬੰਦੀ ਦੀ ਮੰਗ ਦੇ ਆਧਾਰ ਤੇ ਗਰੈਚੂਅਟੀ ਦਾ ਕਾਨੂੰਨ ਬਨਾਉਣ ਵਾਸਤੇ ਪਿਛਲੇ ਇਲਜ਼ਾਸ ਦੇ ਵਿਚ ਇਕ ਬਿਲ ਪੇਸ਼ ਕੀਤਾ ਸੀ।

ਪਰਸੋਂ ਉਥੇ ਇਕ ਸੀਲੈਕਟ ਕਮੇਟੀ ਵੀ ਬਣੀ ਸੀ ਅਤੇ ਉਸ ਸਿਲੈਕਟ ਕਮੇਟੀ ਦੀ ਸਿਫ਼ਾਰਸ਼ ਵੀ ਲੋਕ ਸਭਾ ਵਿਚ ਪੇਸ਼ ਹੋ ਗਈ ਹੈ। ਮੈਨੂੰ ਆਸ ਹੈ ਕਿ ਇਸ ਸੈਸ਼ਨ ਵਿਚ ਹੀ ਇਸ ਬਾਰੇ ਕਾਨੂੰਨ ਬਣ ਜਾਵੇਗਾ। ਜੇ ਵਿੱਤ ਮੰਤਰੀ ਮੈਨੂੰ ਇਹ ਵਿਸ਼ਵਾਸ਼ ਦਿਵਾ ਦੇਣ ਕਿ ਜੇ ਕਿਸੇ ਕਾਰਨ ਪਾਰਲੀਮੈਂਟ ਵਿਚ ਇਸ ਸੈਸ਼ਨ ਵਿਚ ਇਹ ਬਿਲ ਪੇਸ਼ ਨਾ ਹੋਇਆ ਤਾਂ ਅਗਲੇ ਸੈਸ਼ਨ ਵਿਚ ਪੰਜਾਬ ਸਰਕਾਰ ਇਸ ਹਾਊਸ ਵਿਚ ਹੀ ਇਸ ਬਾਰੇ ਬਿਲ ਲਿਆਵੇਗੀ ਤਾਂ ਮੈਂ ਆਪਣਾ ਬਿਲ ਵਿਦਡਰਾ ਕਰ ਲਵਾਂਗਾ।

ਵਿੱਤ ਮੰਤਰੀ : (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਜਿਸ ਦਿਨ ਦੀ ਇਹ ਸਰਕਾਰ ਬਣੀ ਹੈ ਉਸ ਦਿਨ ਤੋਂ ਹੀ ਗਰੈਚਟੀ ਦਾ ਮਸਲਾ ਇਸ ਦੇ ਵਿਚਾਰ ਅਧੀਨ ਹੈ। ਪਰ ਮੈਂ ਹਾਊਸ ਨੂੰ ਤੁਹਾਡੀ ਮਾਰਫ਼ਤ ਇਹ ਇਨਫਰਮੇਸ਼ਨ ਦੇਣਾ ਚਾਹੁੰਦਾ ਹਾਂ ਕਿ ਪਾਰਲੀਮੈਂਟ ਵਿਚ ਗ੍ਰੈਚਟੀ ਬਾਰੇ ਇਕ ਬਿਲ ਪੇਸ਼ ਹੋਇਆ ਸੀ ਅਤੇ ਉਸ ਬਾਰੇ ਇਕ ਸੀਲੈਕਟ ਕਮੇਟੀ ਵੀ ਬਣੀ ਸੀ ਜਿਸ ਨੇ ਕਿ ਆਪਣੀ ਰਿਪੋਰਟ ਪਾਰਲੀਮੈਂਟ ਨੂੰ ਪੇਸ਼ ਕਰ ਦਿਤੀ ਹੈ। ਮੈਨੂੰ ਡਾਂਗ ਸਾਹਿਬ ਮਾਫ਼ ਕਰਨਗੇ ਜੇ ਮੈਂ ਇਹ ਕਹਾਂ ਕਿ ਉਸ ਬਿਲ ਦੀਆਂ ਕਈ ਪ੍ਰੋਵੀਜ਼ਨਾਂ ਡਾਂਗ ਸਾਹਿਬ ਦੇ ਬਿਲ ਨਾਲੋਂ ਜ਼ਿਆਦਾ ਪ੍ਰੋਗਰੈਸਿਵ ਹਨ। ਪਛਮੀ ਬੰਗਾਲ ਅਤੇ ਹੋਰ ਸੂਬਿਆਂ ਨੇ ਜਿਹੜੇ ਬਿਲ ਬਣਾਏ ਹਨ ਉਨ੍ਹਾਂ ਨਾਲੋਂ ਵੀ ਸੈਂਟਰ ਸਰਕਾਰ ਦਾ ਬਿਲ ਚੰਗਾ ਹੈ। ਮੈਂ ਇਹ ਵੀ ਦਸਣ ਚਾਹੁੰਦਾ ਹਾਂ ਕਿ ਇਸ ਸੈਸ਼ਨ ਤੋਂ ਬਾਅਦ ਮੈਂ ਲੇਬਰ ਐਡਵਾਇਜ਼ਰੀ ਬੋਰਡ ਦੀ ਮੀਟਿੰਗ ਬੁਲਾਈ ਹੈ। ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਹੋਇਆ ਹੈ ਕਿ ਜਿਹੜੀ ਵੀ ਮੁਨਾਸਬ ਗਲ ਹੋਈ ਉਹ ਜ਼ਰੂਰੀ ਮੰਨਾਂਗੇ। ਇਸ ਦੇ ਨਾਲ ਹੀ ਮੈਂ ਹਾਊਸ ਨੂੰ ਵਿਸ਼ਵਾਸ਼ ਦਿਵਾਉਣਾ ਚਾਹੁੰਦਾ ਹਾਂ ਕਿ ਜੇ ਕਿਸੇ ਕਾਰਨ ਪਾਰਲੀਮੈਂਟ

[ਵਿੱਤ ਮੰਤਰੀ]

ਵਿਚ ਇਹ ਬਿਲ ਪਾਸ ਨਾ ਹੋਇਆ ਤਾਂ ਅਗਲੇ ਸੈਸ਼ਨ ਵਿਚ ਸਰਕਾਰ ਆਪ ਉਹੀ ਸੈਂਟਰ ਵਾਲਾ ਬਿਲ ਲੈ ਕੇ ਆਵੇਗੀ। (ਥੰਪਿੰਗ) ਮੈਂ ਡਾਂਗ ਸਾਹਿਬ ਦਾ ਮਸ਼ਕੂਰ ਹਾਂ ਜਿਨ੍ਹਾਂ ਨੇ ਇਹ ਬਿਲ ਵਾਪਸ ਲੈਣ ਦਾ ਭਰੋਸਾ ਦਿਵਾਇਆ ਹੈ। ਮੈਂ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਪੰਜਾਬ ਦੇ ਮਜ਼ਦੂਰ ਨੂੰ ਅਸੀਂ ਉਨ੍ਹਾਂ ਤੋਂ ਵੱਧ ਬੈਨੀਫਿਟਸ ਦਿਆਂਗੇ ਜੋ ਕਿ ਦੂਜੇ ਸੂਬੇ ਦੇ ਰਹੇ ਹਨ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਪਕੀ ਇਸ਼ੋਰੈਂਸ ਦਿਵਾਈ ਹੈ, ਉਸ ਕਰਕੇ ਮੈਂ ਆਪਣਾ ਬਿਲ ਵਿਦਡਰਾ ਕਰਦਾ ਹਾਂ।

**Mr. Speaker :** Has the Hon'ble Member leave of the House to withdraw the Motion for leave to introduce the Bi l ?

**Voices :** Yes Sir.

*The Motion for leave to introduce the Bill was by leave of the House, withdrawn.*

**Mr. Speaker :** The next Bill is also in the name of Comrade Satya Pal Dang.

---

## THE PUNJAB PAYMENT OF SUBSISTENCE ALLOWANCE BILL 1972

**Comrade Satya Pal Dang :** (Amritsar, West) Sir, I beg to move for leave to introduce the Punjab Payment of Subsesience Allowance Bill, 1972.

**Mr Speaker :** Motion moved :

That leave be granted to introduce the Punjab Payment of Subsistence Allowance Bill, 1972.

ਕਾਮਰੇਡ ਸੱਤ ਪਾਲ ਡਾਂਗ : (ਅੰਮ੍ਰਿਤਸਰ ਪੱਛਮ) ਸਪੀਕਰ ਸਾਹਿਬ, ਜਦੋਂ ਕਿਸੇ ਸਰਕਾਰੀ ਕਰਮਚਾਰੀ ਉਤੇ ਕੋਈ ਸਰਕਾਰੀ ਅਫ਼ਸਰ ਜਾਂ ਮਹਿਕਮਾ ਸੱਚਾ ਜਾਂ ਝੂਠਾ, ਵੱਡਾ ਜਾਂ ਛੋਟਾ ਇਲਜ਼ਾਮ ਲਾ ਕੇ ਉਸ ਨੂੰ ਸਸਪੈਂਡ ਕਰਦਾ ਹੈ ਤਾਂ ਉਸ ਨੂੰ ਗੁਜ਼ਾਰਾ ਅਲਾਊਂਸ ਮਿਲਦਾ ਹੈ ਜਿਸ ਵਿਚ ਕਿ ਅੱਧੀ ਤਨਖਾਹ ਅਤੇ ਉਸ ਅੱਧੀ ਤਨਖ਼ਾਹ ਤੇ ਜੋ ਅਲਾਊਂਸ ਮਿਲਦੇ ਹਨ, ਸ਼ਾਮਲ ਹੁੰਦੇ ਹਨ। ਉਹ ਗੁਜ਼ਾਰਾ ਅਲਾਊਂਸ ਅਸਲੀ ਤਨਖ਼ਾਹ ਦਾ ਲਗ ਭੱਗ 75 ਜਾਂ 80% ਬਣ ਜਾਂਦਾ ਹੈ। ਪਰ ਜੋ ਪ੍ਰਾਈਵੇਟ ਅਦਾਰੇ ਹਨ, ਜਿਥੇ ਕਿ ਸਾਰੀ ਪ੍ਰੋਡਕਸ਼ਨ ਹੁੰਦੀ ਹੈ, ਉਥੇ ਦਾ ਸਰਮਾਇਆਦਾਰ, ਜਾਂ ਮਿਲ ਮਾਲਕ ਜਾਂ ਉਸ ਅਦਾਰੇ ਦਾ ਮਾਲਕ ਜਦੋਂ ਦਿਲ ਕਰੇ ਕਿਸੇ ਮਜ਼ਦੂਰ ਤੇ ਝੂਠੇ ਚਾਰਜ ਲਗਾ ਕੇ ਉਸ ਨੂੰ ਸਸਪੈਂਡ ਕਰ ਦਿੰਦਾ ਹੈ। ਅਤੇ ਕੋਈ ਗੁਜ਼ਾਰਾ ਅਲਾਉਂਸ ਉਸ ਨੂੰ ਨਹੀਂ ਦਿੰਦਾ, ਕਿਉਂਕਿ ਪੰਜਾਬ ਵਿਚ ਇਸ ਬਾਰੇ ਕੋਈ ਕਾਨੂੰਨ ਨਹੀਂ ਹੈ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਮਜ਼ਦੂਰ ਭੁਖਾ ਮਰਦਾ ਹੈ ਇਥੇ ਸਿਰਫ਼ ਅਨਪੜ੍ਹ ਮਜ਼ਦੂਰਾਂ ਦੀ ਹੀ ਗਲ ਨਹੀਂ ਸਗੋਂ ਕਈ ਬੀ. ਏ., ਬੀ. ਟੀ. ਟੀਚਰਜ਼ ਵੀ 2,2 ਸਾਲਾਂ ਤਕ ਸਸਪੈਂਡ ਰਹਿੰਦੇ ਹਨ ਅਤੇ ਕੋਈ ਗੁਜ਼ਾਰਾ ਅਲਾਊਂਸ ਉਨ੍ਹਾਂ ਨੂੰ ਨਹੀਂ ਮਿਲਦਾ। ਮਨੇਜ਼ਮੈਂਟ ਦਾ ਮਨਸ਼ਾ ਇਹ ਹੁੰਦਾ ਹੈ ਕਿ ਜਦੋਂ ਭੁਖੇ ਮਰਨਗੇ ਤਾਂ ਆਪੇ ਸਾਡੀਆਂ ਸ਼ਰਤਾਂ ਮੰਨਣਗੇ ਅਤੇ ਆਪਣੀਆਂ ਮੰਗਾ ਛੱਡ ਦੇਣਗੇ। ਸਪੀਕਰ ਸਾਹਿਬ, ਇਸ ਬਿਲ ਦੇ

ਲਿਆਉਣ ਦੇ ਵਿਰੁਧ ਇਕ ਦਲੀਲ ਇਹ ਦਿਤੀ ਜਾਂਦੀ ਹੈ ਕਿ ਇਥੇ ਸਟੈਂਡਿੰਗ ਆਰਡਰ ਹਨ ਜਿਨ੍ਹਾਂ ਰਾਹੀਂ ਇਹ ਪਰਪਜ਼ ਸਰਵ ਹੋ ਜਾਂਦਾ ਹੈ। ਪਰ ਮੈਂ ਅਰਜ਼ ਕਰਾਂ ਕਿ ਇਨ੍ਹਾਂ ਸਟੈਂਡਿੰਗ ਆਰਡਰਜ਼ ਨਾਲ ਕੋਈ ਪਰਪਜ਼ ਸਰਵ ਨਹੀਂ ਹੁੰਦਾ। ਕਿਉਂਕਿ ਇਹ ਸਾਰੀਆਂ ਮਿਲਾਂ ਜਾਂ ਸਾਰਿਆਂ ਅਦਾਰਿਆਂ ਤੇ ਲਾਗੂ ਨਹੀਂ ਹਨ। ਪਹਿਲਾਂ ਤਾਂ ਇਹ ਸੀ ਕਿ ਜਿਨ੍ਹਾਂ ਅਦਾਰਿਆ ਵਿਚ 50 ਜਾਂ 50 ਤੋਂ ਵੱਧ ਮਜ਼ਦੂਰ ਹਨ ਉਨ੍ਹਾਂ ਅਦਾਰਿਆਂ ਤੇ ਇਹ ਲਾਗੂ ਹੋਵੇਗਾ ਫਿਰ ਇਹ ਕੀਤਾ ਗਿਆ ਕਿ 20 ਜਾਂ 20 ਤੋਂ ਵੱਧ ਮਜ਼ਦੂਰ ਰਖਣ ਵਾਲੇ ਅਦਾਰਿਆਂ ਵਿਚ ਇਹ ਆਰਡਰ ਲਾਗੂ ਹੋਣਗੇ। ਪਰ ਜਿਨ੍ਹਾਂ ਅਦਾਰਿਆਂ ਵਿਚ 20 ਤੋਂ ਘੱਟ ਮਜ਼ਦੂਰ ਹਨ ਉਨ੍ਹਾਂ ਤੇ ਇਹ ਸਟੈਂਡਿੰਗ ਆਰਡਰ ਲਾਗੂ ਨਹੀਂ ਹੋਣਗੇ। ਫਿਰ ਇਹ ਸਟੈਂਡਿੰਗ ਆਰਡਰ ਕਿਧਰੇ ਵੀ ਇਫੈਕਟਿਵਲੀ ਸੈਟ ਨਹੀਂ ਕੀਤੇ ਗਏ। ਇਨ੍ਹਾਂ ਨੂੰ ਇਨਫੋਰਸ ਕਰਨ ਦਾ ਵੀ ਕੋਈ ਤਰੀਕਾ ਨਹੀਂ ਹੈ।

ਪਛਮੀ ਬੰਗਾਲ ਵਿੱਚ ਇਸ ਤਰਾਂ ਦਾ ਐਕਟ 1969 ਦੀ ਯੂਨਾਇਟਡ ਫਰੰਟ ਮਨਿਸਟਰੀ ਵੇਲੇ ਬਣੀਆ ਸੀ ਅਤੇ ਹੋਰ ਕਈ ਸੂਬਿਆਂ ਵਿਚ ਵੀ ਇਹ ਬਣਿਆ ਹੋਇਆ ਹੈ। ਇਸ ਲਈ ਇਥੇ ਵੀ ਇਹ ਬਿਲ ਪਾਸ ਹੋ ਜਾਣਾ ਚਾਹੀਦਾ ਹੈ ਤਾਂ ਕਿ ਹਰ ਕਾਰਖਾਨੇਦਾਰ ਜਾਂ ਮਿਲ ਮਾਲਕ ਲਈ ਇਹ ਜ਼ਰੂਰੀ ਹੋਵੇ ਕਿ ਜੇ ਉਹ ਕਿਸੇ ਨੂੰ ਸਸਪੈਂਡ ਕਰਨ ਤਾਂ ਉਹ ਗੁਜ਼ਾਰਾ ਅਲਾਊਂਸ ਵੀ ਦੇਣ। ਜੇ ਮਜ਼ਦੂਰ ਉਨ੍ਹਾਂ ਦੋਸ਼ਾਂ ਤੋਂ ਬਰੀ ਹੋ ਗਿਆ ਤਾਂ ਉਸ ਨੂੰ ਤਨਖ਼ਾਹ ਦਾ ਜੋ ਬਾਕੀ ਹਿੱਸਾ ਹੈ ਉਹ ਮਿਲ ਜਾਵੇ ਅਤੇ ਜੇ ਉਹ ਕਸੂਰਵਾਰ ਸਾਬਤ ਹੋਵੇ ਤਾਂ ਉਸ ਨੂੰ ਜੋ ਗੁਜ਼ਾਰਾ ਅਲਾਊਂਸ ਮਿਲ ਗਿਆ ਸੋ ਮਿਲ ਗਿਆ ਮੈਨੂੰ ਸਮਝ ਨਹੀਂ ਆਉਂਦੀ ਕਿ ਇਹੋ ਜਿਹੇ ਨੇਕ ਅਤੇ ਅੱਨਕੰਟਰੋਵਰਸ਼ੀਅਲ ਬਿਲ ਦੀ ਵਿਰੋਧਤਾ ਵਿੱਤ ਮੰਤਰੀ ਸਾਹਿਬ ਕਿਉਂ ਕਰਦੇ ਹਨ। ਇਸ ਨਾਲ ਮਜ਼ਦੂਰਾਂ ਦਾ ਭਲਾ ਹੋਣਾ ਹੈ ਅਤੇ ਇਸ ਲਈ ਸਰਕਾਰ ਨੂੰ ਆਪਣੇ ਕੋਲੋਂ ਕੋਈ ਪੈਸਾ ਧੇਲਾ ਨਹੀਂ ਦੇਣਾ ਪੈਣਾ। ਇਸ ਲਈ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ।

ਵਿੱਤ ਮੰਤਰੀ (ਸ਼੍ਰੀ ਹੰਸ ਰਾਜ ਸ਼ਰਮਾ): ਸਪੀਕਰ ਸਾਹਿਬ, ਗੁਜ਼ਾਰਾ ਅਲਾਊਂਸ ਬਾਰੇ ਪਹਿਲਾਂ ਜੋ ਪੁਜ਼ੀਸ਼ਨ ਪੰਜਾਬ ਵਿਚ ਹੈ ਉਹ ਇਸ ਤਰ੍ਹਾਂ ਹੈ ਕਿ ਜਿਹੜੀਆਂ ਅਸਟੈਬਲਿਸ਼ਮੈਂਟਸ ਵਿਚ 100 ਜਾਂ ਇਸ ਤੋਂ ਵੱਧ ਮਜ਼ਦੂਰ ਕੰਮ ਕਰਦੇ ਸੀ ਉਨ੍ਹਾਂ ਤੇ ਸਟੈਂਡਿੰਗ ਆਰਡਰ ਲਾਗੂ ਹੁੰਦੇ ਸੀ ਫਿਰ ਇਹ ਕਰ ਦਿਤਾ ਗਿਆ ਹੈ ਕਿ ਜਿਥੇ 50 ਜਾਂ ਇਸ ਤੋਂ ਵੱਧ ਆਦਮੀ ਕੰਮ ਕਰਦੇ ਹਨ ਉਥੇ ਵੀ ਇਨ੍ਹਾਂ ਆਰਡਰਾਂ ਨੂੰ ਲਾਗੂ ਕਰ ਦਿਤਾ ਗਿਆ ਹੈ। ਇਹ ਆਰਡਰ 9 ਮਾਰਚ, 1972 ਤੋਂ ਲਾਗੂ ਕੀਤੇ ਗਏ ਹਨ। ਫਿਰ ਵੀ ਇਨ੍ਹਾਂ ਵਿਚ ਜੇ ਕੋਈ ਕਮੀ ਹੈ ਤਾਂ ਮੈਂ ਹਾਊਸ ਨੂੰ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਮਾਡਲ ਸਟੈਂਡਿੰਗ ਆਰਡਰ ਅਸੀਂ ਲਾਗੂ ਕਰਾਂਗੇ। ਜਿਸ ਦੀਆਂ ਕਈ ਪ੍ਰੋਵੀਜ਼ਨਜ਼ ਡਾਂਗ ਸਾਹਿਬ ਦੇ ਬਿਲ ਨਾਲੋਂ ਵੀ ਪ੍ਰੋਗਰੈਸਿਵ ਹਨ। (ਵਿਘਨ)

ਕਾਮਰੇਡ ਸੱਤ ਪਾਲ ਡਾਂਗ: ਇਹ ਗਲਤ ਹੈ।

ਵਿੱਤ ਮੰਤਰੀ: ਸੋ ਸਪੀਕਰ ਸਾਹਿਬ, ਇਨ੍ਹਾਂ ਆਰਡਰਾਂ ਦੇ ਹੁੰਦੇ ਹੋਏ ਕਿਸੇ ਹੋਰ ਬਿਲ ਦੀ ਲੋੜ ਨਹੀਂ ਹੈ।

ਕਾਮਰੇਡ ਸੱਤ ਪਾਲ ਡਾਂਗ: ਪਰ ਇਹ ਆਰਡਰ ਵੀ ਸਾਰਿਆਂ ਅਸਟੈਬਲਿਸ਼ਮੈਂਟਸ ਤੇ ਲਾਗੂ ਨਹੀਂ ਹਨ।

ਵਿੱਤ ਮੰਤਰੀ : ਮੈਨੂੰ ਇਸ ਟਰਬਲ ਦਾ ਪਤਾ ਹੈ, ਤੁਸੀਂ ਸੁਣੋ ਤਾਂ ਸਹੀ, ਮੈਂ ਇਸੇ ਪਾਸੇ ਹੀ ਆ ਰਿਹਾ ਹਾਂ। ਜਿਹੜੀ ਇਹ ਸ਼ਿਕਾਇਤ ਹੈ ਕਿ ਲਾਗੂ ਨਹੀਂ ਹੁੰਦੇ, ਇਨਫੋਰਸ ਨਹੀਂ ਹੁੰਦੇ, ਇਸ ਬਾਰੇ ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਹੁਣ ਅਸੀਂ ਰਿਜੀਡਲੀ ਇਨ੍ਹਾਂ ਨੂੰ ਲਾਗੂ ਕਰਵਾਵਾਂਗੇ। ਫਿਰ ਦੂਜੀ ਗਲ ਜੋ ਹੈ ਕਿ ਜਿਥੇ 50 ਤੋਂ ਘੱਟ ਮਜ਼ਦੂਰ ਕੰਮ ਕਰਦੇ ਹੋਣ ਉਨ੍ਹਾਂ ਦਾ ਕੀ ਕੀਤਾ ਜਾਵੇ। ਇਸ ਬਾਰੇ ਮੈਂ ਅਰਜ਼ ਕਰਾਂ ਕਿ ਇਸ ਬਾਰੇ ਮੈਂ ਲੇਬਰ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਸੈਸ਼ਨ ਤੋਂ ਇਮੀਜੇਟਲੀ ਬਾਅਦ ਬੁਲਾਈ ਹੈ, ਉਸ ਵਿਚ ਸੋਚ ਵਿਚਾਰ ਕਰ ਲਵਾਂਗੇ ਕਿ ਜਿਥੇ 15-20 ਜਾਂ 25 ਆਦਮੀ ਕੰਮ ਕਰਦੇ ਹਨ ਉਨ੍ਹਾਂ ਅਦਾਰਿਆਂ ਬਾਰੇ ਕੀ ਪਾਲਿਸੀ ਅਪਨਾਈ ਜਾਵੇ। ਉਸ ਮੀਟਿੰਗ ਵਿਚ ਗੌਰਮਿੰਟ ਦੇ ਨੁਮਾਇੰਦੇ ਵੀ ਹੋਣਗੇ, ਇੰਪਲਾਈਜ਼ ਦੇ ਨੁਮਾਇੰਦੇ ਵੀ ਹੋਣਗੇ ਅਤੇ ਇੰਪਲਾਇਰਜ਼ ਦੇ ਨੁਮਾਇੰਦੇ ਵੀ ਹੋਣਗੇ। ਉਥੇ ਸੋਚ ਵਿਚਾਰ ਕੇ ਫੈਸਲਾ ਕਰ ਲਵਾਂਗੇ। ਮੈਂ ਡਾਂਗ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਅਤੇ ਰਾਜ ਕੁਮਾਰ ਜੀ ਨੂੰ ਵੀ ਯਕੀਨ ਦਿਵਾਉਂਦਾ ਹਾਂ, ਜਿਹੜੇ ਕਿ ਪਿਛੇ ਬੈਠੇ ਔਖੇ ਹੋ ਰਹੇ ਹਨ (ਹਾਸਾ) ਜੇ ਇਨ੍ਹਾਂ ਦੀ ਫਿਰ ਵੀ ਤਸੱਲੀ ਨਾ ਹੋਵੇ ਤਾਂ ਸਾਡੀ ਪਾਰਟੀ ਇਹ ਬਿਲ ਇਸ ਹਾਊਸ ਵਿਚ ਅਗਲੇ ਸੈਸ਼ਨ ਵਿਚ ਲਿਆਉਣ ਲਈ ਵਿਚਾਰ ਕਰ ਲਵੇਗੀ।

**Mr. Speaker :** The question is :

> That leave be granted to introduce the Punjab Payment of Subsistence Allowance Bill, 1972.

*The Motion was lost*

---

## NON-OFFICIAL RESOLUTION RE.

**(i) Converting loans into grants given/proposed to be given to the Industrial workers in the State.**

**Mr. Speaker :** Now the House will resume discussion on the *resolution moved by Comrade Satya Pal Dang on the 6th April, 1972. Shri Bal Mukand was on his legs when the House adjourned on the 6th April, 1972. He may please resume the discussion.

**(Shri Bal Mukand was not present in the House)**

ਸ੍ਰੀ ਸਪੀਕਰ : ਇਸ ਰੇਜ਼ੂਲਿਊਸ਼ਨ ਤੇ ਜੇ ਕੋਈ ਮੈਂਬਰ ਬੋਲਣਾ ਚਾਹੁੰਦੇ ਹਨ ਤਾਂ ਬੋਲਣ।
(Any hon. Member who wants to speak on this Resolution, can do so.)

> This House recommends to the Govt. to convert into grants, the loans given/proposed to be given to the Industrial workers in the State who suffered unemployment as a result of the recent Indo-Pak War.

---

*Following Resolution was moved by Comrade Satyapal Dang on the 6th April, 1972

ਵਿੱਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾ) : ਤੁਹਾਡੀ ਇਜਾਜ਼ਤ ਨਾਲ ਮੈਂ ਇਸ ਰੈਜ਼ੋਲਿਊਸ਼ਨ ਤੇ ਜੋ ਕਿ ਲੋਨਜ਼ ਨੂੰ ਗਰਾਂਟਸ ਵਿਚ ਕਨਵਰਟ ਕਰਨਾ ਹੈ ਬੋਲਣਾ ਚਾਹੁੰਦਾ ਹਾਂ । (ਵਿਘਨ) ਸਪੀਕਰ ਸਾਹਿਬ, ਲੜਾਈ ਦੇ ਦੌਰਾਨ ਵਿਚ ਜਿਹੜੇ ਇੰਡਸਟਰੀਅਲ ਵਰਕਰਜ਼ ਨੂੰ ਲੋਨਜ਼ ਦਿਤੇ ਗਏ ਹਨ ਉਹ ਇਸ ਗਲ ਨੂੰ ਮੁੱਖ ਰਖ ਕੇ ਦਿਤੇ ਗਏ ਹਨ ਕਿ ਇਨ੍ਹਾਂ ਦਿਨਾਂ ਵਿਚ ਕਾਰਖ਼ਾਨੇ ਬੰਦ ਰਹੇ ਔਰ ਉਹ ਸਾਡੇ ਮਜ਼ਦੂਰ ਉਨੀਂ ਦੇਰ ਅਨਐਂਪਲਾਇਡ ਰਹੇ । ਇਹ ਗੌਰਮਿੰਟ ਆਫ਼ ਇੰਡੀਆ ਦੀ ਪਾਲਿਸੀ ਸੀ ਕਿ ਜਿਹੜੇ ਡਾਇਰੈਕਟਲੀ ਅਫ਼ੈਕਟਿਡ ਹੋਣ ਉਨ੍ਹਾਂ ਨੂੰ ਗਰਾਂਟਾਂ ਦਿਤੀਆਂ ਜਾਣ ਅਤੇ ਜਿਹੜੇ ਇਨਡਾਇਰੈਕਟਲੀ ਅਫ਼ੈਕਟਿਡ ਹੋਣ ਉਨ੍ਹਾਂ ਨੂੰ ਲੋਨਜ਼ ਦਿਤੇ ਜਾਣ । ਸਪੀਕਰ ਸਾਹਿਬ, ਇਸ ਸਿਲਸਿਲੇ ਵਿਚ ਮੈਂ ਇਸ ਹਾਊਸ ਨੂੰ ਵਿਸ਼ਵਾਸ਼ ਦਿਵਾਉਂਦਾ ਹਾਂ, ਕਿ ਇਹ ਸਵਾਲ ਗੌਰਮਿੰਟ ਆਫ਼ ਇੰਡੀਆ ਨਾਲ ਟੇਕਅਪ ਕੀਤਾ ਹੋਇਆ ਹੈ ਔਰ ਗਵਰਮੈਂਟ ਆਫ ਇੰਡੀਆ ਨੂੰ ਅਸੀਂ ਲੈਟਰ ਲਿਖੀ ਹੋਈ ਹੈ ਅਤੇ ਆਪ ਵੀ ਮਿਲਾਂਗੇ ਤਾਂ ਕਿ ਇਹ ਜਿਹੜੇ ਮਜ਼ਦੂਰਾਂ ਨੂੰ ਲੋਨਜ਼ ਦਿਤੇ ਗਏ ਹਨ ਇਨ੍ਹਾਂ ਨੂੰ ਗਰਾਂਟਾਂ ਦੀ ਸ਼ਕਲ ਦਿਤੀ ਜਾ ਸਕੇ । ਮੈਂ ਐਨਾਂ ਵਿਸ਼ਵਾਸ਼ ਦਿਲਾ ਕੇ ਜਿਹੜੇ ਮੂਵਰ ਹਨ ਉਨ੍ਹਾਂ ਨੂੰ ਇਹ ਰੈਜ਼ੋਲਿਊਸ਼ਨ ਵਾਪਸ ਲੈਣ ਲਈ ਬੇਨਤੀ ਕਰਦਾ ਹਾਂ ।

10–34 A.M. (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਸ੍ਰੀ ਡਿਪਟੀ ਸਪੀਕਰ : ਡਾਂਗ ਸਾਹਿਬ, ਇਸ ਰੈਜ਼ੋਲਿਊਸ਼ਨ ਬਾਰੇ ਤੁਸੀਂ ਕੁਛ ਬੋਲਣਾ ਹੈ (ਵਿਘਨ) ਰਿਪਲਾਈ ਦੇਣ ਦੇ ਢੰਗ ਨਾਲ ਤੁਸੀਂ ਬੋਲ ਸਕਦੇ ਹੋ । (Dang Sahib, would you like to say something by way of a reply ?)

ਕਾਮਰੇਡ ਸੱਤਪਾਲ ਡਾਂਗ : ਡਿਪਟੀ ਸਪੀਕਰ ਸਾਹਿਬ, ਜੋ ਕੁਝ ਵਿੱਤ ਮੰਤਰੀ ਸਾਹਿਬ, ਨੇ ਕਿਹਾ ਹੈ ਉਹ ਤਾਂ ਮੈਂ ਸੁਣਿਆ ਹੀ ਨਹੀਂ ।

ਸ੍ਰੀ ਡਿਪਟੀ ਸਪੀਕਰ : ਇਨ੍ਹਾਂ ਨੇ ਇਹ ਕਿਹਾ ਹੈ ਕਿ ਅਸੀਂ ਹਮਦਰਦੀ ਨਾਲ ਵਿਚਾਰ ਕਰਾਂਗੇ । ਗੌਰਮਿੰਟ ਆਫ਼ ਇੰਡਿਆਂ ਨੂੰ ਚਿੱਠੀ ਲਿਖੀ ਹੋਈ ਹੈ । ਇਸ ਮਾਮਲੇ ਵਿਚ ਪੰਜਾਬ ਗੌਰਮਿੰਟ ਹਮਦਰਦੀ ਰਖਦੀ ਹੈ ਅਤੇ ਇਸ ਬਾਰੇ ਐਫ਼. ਐਮ ਸਾਹਿਬ ਨੇ ਯਕੀਨ ਦਿਲਾਇਆ ਹੈ । ਜੇ ਤੁਸੀਂ ਇਸ ਰੈਜ਼ੋਲਿਊਸ਼ਨ ਨੂੰ ਵਾਪਸ ਲੈਣਾ ਚਾਹੁੰਦੇ ਹੋ ਤਾਂ ਤੁਹਾਡੀ ਮਰਜ਼ੀ ਹੈ । ਅਗਰ ਹੋਰ ਬੋਲਣਾ ਚਾਹੁੰਦੇ ਹੋ ਤਾਂ ਬੋਲ ਸਕਦੇ ਹੋ । (The hon. Finance Minister has said that the Government would consider the mater sympathetically. Letter in this respect has already been sent to the Government of India. The hon. Finance Minister has assured that the Government has full sympathy. In case you (Comrade Satya Pal Dang) want to withdraw this Resolution then you can do so. However, if you would like to say something in reply, you are at liberty to do that )

ਵਿੱਤ ਮੰਤਰੀ : ਗੌਰਮਿੰਟ ਆਫ਼ ਇੰਡੀਆ ਨੂੰ ਅਸੀਂ ਲਿਖਿਆ ਹੈ । ਅਸੀਂ ਆਪ ਵੀ ਉਥੇ ਜਾ ਕੇ ਮਿਲਾਂਗੇ । ਸਾਨੂੰ ਉਮੀਦ ਹੈ ਕਿ ਇਹ ਲੋਨਜ਼ ਗਰਾਂਟਸ ਵਿਚ ਕਨਵਰਟ ਹੋ ਜਾਣਗੇ ।

ਕਾਮਰੇਡ ਸੱਤਪਾਲ ਡਾਂਗ : ਮੈਨੂੰ ਇਨ੍ਹਾਂ ਦੀ ਇਸ਼ੋਰੇਂਸ ਵਿਚ ਯਕੀਨ ਹੈ । ਜੇ ਹੋਰ ਕੋਈ ਹਾਊਸ ਵਿਚ ਬੋਲਣਾ ਚਾਹੁੰਦਾ ਹੈ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ਹੈ ।

**ਸ਼੍ਰੀ ਡਿਪਟੀ ਸਪੀਕਰ :** ਕੀ ਵਿਦਡਰਾ ਕਰ ਸਕੋਗੇ ਇਸ ਨੂੰ ? (Would you like to withdraw your resolution ?)

**Comrade Satya Pal Dang :** Sir, I have no objection to withdraw, if the House agrees to it.

**Mr. Deputy Speaker :** Has the hon. Member leave of the House to withdraw his Resolution ?

(Voices : yes, yes.)

*The Resolution was, by leave, withdrawn.*

**Mr. Deputy Speaker :** Now the House will take up the next Resolution given notice of by Comrade Chand Singh Chopra Master.

---

NON-OFFICIAL RESOLUTION RE.

(ii) Converting the recoverable outstanding arrears of loans advanced to the Backward Classes under House Building Loans Scheme during the period from 1958 to 1971, into grants.

**ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ :** (ਸ਼ੇਰਪੁਰ, ਐਸ. ਸੀ) ਸਪੀਕਰ ਸਾਹਿਬ, ਮੈਂ ਹਾਊਸ ਬਿਲਡਿੰਗ ਲੋਨਜ਼ ਸਕੀਮ ਅਧੀਨ ਦਿਤੇ ਗਏ ਕਰਜ਼ਿਆਂ ਨੂੰ ਗਰਾਂਟਾਂ ਦੀ ਸ਼ਕਲ ਵਿਚ ਬਦਲਣ ਲਈ ਮਤਾ ਪੇਸ਼ ਕਰਦਾ ਹਾਂ :

> With a view to achieve the ends of Socialism, this House recommends to the Government to take immediate steps for converting the recoverable outstanding arrears of loans advanced to the Backward Classes under House Building Loans Scheme during the period from 1958 to 31st March, 1971, into grants.

ਡਿਪਟੀ ਸਪੀਕਰ ਸਾਹਿਬ, 1958 ਤੋਂ ਲੈ ਕੇ 1971 ਤਕ ਜਿਹੜਾ ਪਛੜੀਆਂ ਸ਼ਰੇਣੀਆਂ ਨੂੰ ਕਰਜ਼ਾ ਦਿਤਾ ਗਿਆ ਹੈ ਹਾਊਸ ਬਿਲਡਿੰਗ ਲੋਨਜ਼ ਸਕੀਮ ਅਧੀਨ ਮੈਂ ਇਨ੍ਹਾਂ ਨੂੰ ਗਰਾਂਟਾਂ ਦੇ ਰੂਪ ਵਿਚ ਬਦਲਣ ਲਈ ਮਤਾ ਪੇਸ਼ ਕੀਤਾ ਹੈ ਕਿਉਂਕਿ ਸਾਡੇ ਪੰਜਾਬ ਵਿਚ ਪਛੜੀਆਂ ਸ਼ਰੇਣੀਆਂ ਦਾ ਬਹੁਤ ਮੰਦਾ ਹਾਲ ਹੈ । ਆਜ਼ਾਦੀ ਤੋਂ ਪਹਿਲਾਂ ਵੀ ਇਨ੍ਹਾਂ ਦੀ ਪੁਜ਼ੀਸ਼ਨ ਵਿਚ ਕੋਈ ਸੁਧਾਰ ਨਹੀਂ ਆਇਆ । ਇਨ੍ਹਾਂ ਦੇ ਸਿਰ ਕਰਜ਼ਿਆਂ ਦਾ ਭਾਰ ਹਰ ਰੋਜ਼ ਵਧਦਾ ਜਾ ਰਿਹਾ ਹੈ ਅਤੇ ਇਹ ਆਪਣੇ ਕਰਜ਼ਿਆਂ ਨੂੰ ਲਾਹੁਣ ਦੀ ਖਾਤਰ ਸਰਮਾਇਦਾਰੀ ਨਿਜ਼ਾਮ ਦੀ ਬਹੁਤ ਪਾਲਣਾ ਕਰਦੇ ਹਨ ਅਤੇ ਉਨ੍ਹਾਂ ਦੇ ਹੁਕਮ ਹੇਠ ਚਲਦੇ ਹਨ । ਇਸ ਲਈ ਇਨ੍ਹਾਂ ਨੂੰ ਜੋ ਕਰਜ਼ੇ ਦਿਤੇ ਹਨ ਇਨ੍ਹਾਂ ਨੂੰ ਗਰਾਂਟਾਂ ਦੇ ਰੂਪ ਵਿਚ ਬਦਲਿਆ ਜਾਵੇ ਤਾਂ ਕਿ ਇਹ ਆਪਣਾ

ਜੀਵਨ ਅਛੀ ਤਰ੍ਹਾਂ ਨਾਲ ਬਤੀਤ ਕਰ ਸਕਣ । ਅੱਜ ਕਲ ਦੇ ਜ਼ਮਾਨੇ ਵਿਚ ਮਹਿੰਗਈ ਵੱਧ ਰਹੀ ਹੈ, ਬੇਰੁਜ਼ਗਾਰੀ ਵਧ ਰਹੀ ਹੈ । ਇਸ ਨੂੰ ਦੂਰ ਕਰਨ ਦੀ ਖਾਤਰ ਇਨ੍ਹਾਂ ਨੂੰ ਗਰਾਂਟਾਂ ਦੇ ਰੂਪ ਵਿਚ ਬਦਲਿਆ ਜਾਵੇ ।

ਕਾਂਗਰਸੀ ਜਿਹੜੇ ਕਿ ਅੱਜ ਤਕ ਉਨ੍ਹਾਂ ਦੇ ਵਿਹੜੇ ਵਿਚ ਜਾ ਕੇ ਉਨ੍ਹਾਂ ਪਛੜੀਆਂ ਸ਼ਰੇਣੀਆਂ ਦੇ ਘਰਾਂ ਵਿਚ ਜਾ ਕੇ ਉਨ੍ਹਾਂ ਲੋਕਾਂ ਨਾਲ ਜੋ ਵਾਇਦੇ ਕਰਦੇ ਹੁੰਦੇ ਸਨ ਕਿ ਉਨ੍ਹਾਂ ਨੂੰ ਰਿਆਇਤਾਂ ਦੇਵਾਂਗੇ ਅੱਜ ਹੁਣ ਇਹ ਸਰਕਾਰ ਉਨ੍ਹਾਂ ਦੀ ਮੇਹਰ ਨਾਲ ਹੀ ਟਰੈਜ਼ਰੀ ਬੈਂਚਾਂ ਤੇ ਬੈਠੀ ਹੈ ਅਤੇ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਜਿਹੜੇ ਵਾਇਦੇ ਕੀਤੇ ਸਨ ਉਨ੍ਹਾਂ ਨੂੰ ਪੂਰਾ ਕਰਨ ਲਈ ਜਿਹੜੇ ਕਰਜ਼ੇ ਦਿਤੇ ਗਏ । ਸੰਨ 1971 ਤਕ ਉਨ੍ਹਾਂ ਨੂੰ ਗਰਾਂਟਾਂ ਦੇ ਰੂਪ ਵਿਚ ਬਦਲਿਆ ਜਾਵੇ ਤਾਂ ਕਿ ਪਛੜੀਆਂ ਸ਼ਰੇਣੀਆਂ ਦੀ ਹਾਲਤ ਕੁਛ ਅੱਛੀ ਹੋ ਸਕੇ ।

ਮੈਂ ਇਕ ਹੋਰ ਗਲ ਵੱਲ ਧਿਆਨ ਦਿਲਾਉਣਾ ਚਾਹੁੰਦਾ ਹਾਂ, ਉਹ ਇਹ ਹੈ ਕਿ ਜ਼ਿਲ੍ਹਾ ਸੰਗਰੂਰ ਵਿਚ ਪਹਿਲਾਂ ਬਹੁਤ ਸਮਾਂ ਹੋਇਆ ਕਰਜ਼ੇ ਦਿਤੇ ਗਏ ਸਨ ਜਦੋਂ ਹੜ੍ਹ ਆਏ ਸਨ । ਉਨ੍ਹਾਂ ਕਰਜ਼ਿਆਂ ਦੀ ਵਸੂਲੀ ਹੋ ਗਈ ਸੀ । ਪਰ ਪਛੜੀਆਂ ਸ਼ਰੇਣੀਆਂ ਦੇ ਬੰਦਿਆਂ ਨੂੰ ਕੋਈ ਨਹੀਂ ਪੁਛਦਾ । ਇਨ੍ਹਾਂ ਕੋਲ ਨੰਬਰਦਾਰਾਂ ਦੀ ਰਸੀਦ ਸੀ । ਉਹ ਰਸੀਦ ਜਦੋਂ ਵੇਖੀ ਗਈ ਤਾਂ ਉਹ ਮੰਨੀ ਨਹੀਂ ਗਈ। ਅੱਜ ਦੁਬਾਰਾ ਕਰਜ਼ਿਆਂ ਦੀ ਵਸੂਲੀ ਫੇਰ ਕੀਤੀ ਜਾ ਰਹੀ ਹੈ । ਇਸ ਤਰ੍ਹਾਂ ਨਾਲ ਪਛੜੀਆਂ ਸ਼ਰੇਣੀਆ ਨਾਲ ਧਕਾ ਹੋ ਰਿਹਾ ਹੈ । ਇਸ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਜਿਹੜੇ ਹੁਣ ਤੱਕ ਕਰਜ਼ੇ ਦਿਤੇ ਗਏ ਹਨ ਇਨ੍ਹਾਂ ਨੂੰ ਗਰਾਂਟਾਂ ਦੇ ਰੂਪ ਵਿਚ ਬਦਲ ਦੇਣਾ ਚਾਹੀਦਾ ਹੈ ।

ਹੁਣ ਵੀ ਕਾਂਗਰਸ ਸਰਕਾਰ ਦੀ ਨੀਤੀ ਹੈ ਕਿ ਪਛੜੀਆਂ ਸ਼ਰੇਣੀਆਂ ਦੇ ਬੰਦਿਆਂ ਨੂੰ ਕਰਜ਼ੇ ਦਿਤੇ ਜਾਣ ਜਿਸ ਤਰ੍ਹਾਂ ਕਿ 27-4-1972 ਨੂੰ ਸਰਦਾਰ ਉਮਰਾਓ ਸਿੰਘ ਜੀ ਨੇ ਇਥੇ ਸਟੇਟਮੈਂਟ ਦਿਤੀ ਸੀ ਕਿ ਜੰਗ ਦੇ ਦੌਰਾਨ ਜਿਹੜੇ ਕਾਮੇ ਹਨ ਉਨ੍ਹਾਂ ਨੂੰ .00 ਰੁਪਏ ਜਾਂ ਤਿੰਨ ਮਹੀਨਿਆਂ ਦੀ ਬੇਸਿਕ ਤਨਖ਼ਾਹ ਦੇ ਬਰਾਬਰ ਕਰਜ਼ਾ ਦਿਤਾ ਜਾਵੇਗਾ । ਮੈਂ ਇਸ ਬਾਰੇ ਅਰਜ਼ ਕਰਦਾ ਹਾਂ ਕਿ ਜਿਹੜੇ ਬੇ-ਰੁਜ਼ਗਾਰ ਹੋ ਗਏ ਹਨ ਉਨ੍ਹਾਂ ਨੂੰ ਆਪਣੇ ਟੱਬਰ ਪਾਲਨ ਦਾ ਫ਼ਿਕਰ ਹੈ । ਉਹ ਹਰ ਰੋਜ਼ ਦੇਖਦਾ ਹੈ ਕਿ ਅਜ ਦੀ ਦਿਹਾੜੀ ਕਿਸ ਤਰ੍ਹਾਂ ਪੂਰੀ ਹੋਵੇਗੀ । ਇਨ੍ਹਾਂ ਨੂੰ ਜੋ ਕਰਜ਼ੇ ਦਿਤੇ ਗਏ ਹਨ ਉਹ ਕਦੋਂ ਪੂਰੇ ਕਰਨਗੇ ਜਦ ਉਨ੍ਹਾਂ ਕੋਲ ਕੋਈ ਕੰਮ ਨਹੀਂ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਕਰਜ਼ੇ ਇਨ੍ਹਾਂ ਨੂੰ 1971 ਤਕ ਦਿਤੇ ਗਏ ਹਨ, ਜਿਵੇਂ ਪਹਿਲੀਆਂ ਸਰਕਾਰਾਂ ਦਾ ਆਮ ਰਿਵਾਜ ਰਿਹਾ ਹੈ ਕਿ ਪਛੜੀਆਂ ਸ਼ਰੇਣੀਆਂ ਨੂੰ ਕਰਜ਼ੇ ਦੇ ਦਿਉ, ਉਹ ਕਰਜ਼ਿਆਂ ਨੂੰ ਗਰਾਂਟਾਂ ਵਿਚ ਬਦਲਿਆ ਜਾਵੇ ।

ਐਨਾ ਕਹਿੰਦਾ ਹੋਇਆ ਮੈਂ ਆਪਣਾ ਭਾਸ਼ਨ ਖ਼ਤਮ ਕਰਦਾ ਹਾਂ ।

**Mr. Deputy Speaker :** Motion moved :

> With a view to achieve the ends of Socialism, this House recommends to the Government to take immediate steps for converting the recoverable outstanding arrears of loans advanced to the Backward Classes under House Building Loans Scheme during the period from 1958 to 31st March, 1971, in to grants.

ਸਰਦਾਰ ਧੰਨਾ ਸਿੰਘ ਗੁਲਸ਼ਨ (ਨਥਾਣਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮਾਸਟਰ ਚੰਦ ਸਿੰਘ ਨੇ ਜੋ ਰੈਜ਼ੂਲਿਊਸ਼ਨ ਹਾਊਸ ਦੇ ਸਾਹਮਣੇ ਰੱਖਿਆ ਹੈ ਉਸ ਸਬੰਧ ਵਿਚ ਮੈਂ ਅਰਜ਼ ਕਰਦਾ ਹਾਂ। ਸਮਾਜਵਾਦ ਨੂੰ ਲਿਆਉਣ ਵਾਸਤੇ ਜੋ ਸਰਕਾਰ ਨੇ ਇਸ ਵੇਲੇ ਕਦਮ ਚੁੱਕੇ ਹਨ ਜਾਂ ਇਕ ਬੜਾ ਸਰਗਰਮ ਨਾਅਰਾ ਦਿਤਾ ਹੈ ਉਸ ਦੀ ਪੂਰਤੀ ਵਾਸਤੇ ਇਹ ਬੜਾ ਜ਼ਰੂਰੀ ਹੈ ਕਿ ਜਿਹੜੇ ਲੋਕ ਬਹੁਤ ਗਰੀਬ ਹਨ ਉਨ੍ਹਾਂ ਲੋਕਾਂ ਨੂੰ ਬਹੁਤੇ ਉਚੇ ਲੋਕਾਂ ਦੇ ਬਰਾਬਰ ਨਹੀਂ ਤਾਂ ਘਟੋ ਘਟ ਦੂਜੇ ਤੀਜੇ ਥਾਂ ਤੇ ਲਿਆ ਕੇ ਖੜਾ ਕੀਤਾ ਜਾਵੇ। ਸਰਕਾਰ ਦੀ ਸਕੀਮ ਅੱਛੀ ਸੀ ਅਤੇ ਜਿਨ੍ਹਾਂ ਲੋਕਾਂ ਨੂੰ ਮਕਾਨ ਬਣਾਉਣ ਦੀਆਂ ਦਿੱਕਤਾਂ ਸੀ ਉਨ੍ਹਾਂ ਨੂੰ ਸਰਕਾਰ ਨੇ ਕੁਝ ਕਰਜ਼ੇ ਦਿਤੇ। ਲੇਕਿਨ ਉਨ੍ਹਾਂ ਦਾ ਅੰਤ ਜੋ ਹੋਇਆ ਉਹ ਉਤਨਾ ਚੰਗਾ ਨਹੀਂ ਨਿਕਲਿਆ ਜਿਸ ਦੇ ਨਾਲ ਕਿ ਉਨ੍ਹਾਂ ਨੂੰ ਲਾਭ ਹੋਇਆ ਹਵੇ। ਕਈ ਥਾਈਂ ਤਾਂ ਗਰੀਬ ਆਦਮੀ ਕਰਜ਼ੇ ਲੈ ਕੇ ਮਕਾਨ ਬਣਾ ਕੇ ਪਿੰਡਾਂ ਵਿਚ ਬੈਠ ਗਏ ਅਤੇ ਕਈ ਸ਼ਹਿਰਾਂ ਵਿਚ ਚਲੇ ਗਏ ਪਰ ਉਨ੍ਹਾਂ ਕੋਲ ਰੁਜ਼ਗਾਰ ਦੇ ਐਨੇ ਸਾਧਨ ਨਾ ਹੋਣ ਕਾਰਨ ਹਰ ਸਾਲ ਜੋ ਕਿਸ਼ਤ ਵਾਪਿਸ ਕਰਨੀ ਪੈਂਦੀ ਹੈ ਉਹ ਕਿਸ਼ਤਾਂ ਵਾਪਿਸ ਨਾ ਕੀਤੀਆਂ ਗਈਆਂ। ਉਨ੍ਹਾਂ ਵਿਚੋਂ ਤਾਂ ਬਹੁਤ ਸਾਰੇ ਐਸੇ ਲੋਕ ਹਨ ਕਿ ਬੇਰੁਜ਼ਗਾਰੀ ਅਤੇ ਮਹਿੰਗਾਈ ਦੇ ਕਾਰਨ ਉਨ੍ਹਾਂ ਦੇ ਸਿਰ ਤੇ ਦੋ ਦੋ ਤਿੰਨ ਤਿੰਨ ਕਿਸ਼ਤਾਂ ਦਾ ਭਾਰ ਚੜ੍ਹ ਗਿਆ। ਜਿਸ ਦਾ ਨਤੀਜਾ ਇਹ ਹੋਇਆ ਕਿ ਬੇਰੁਜ਼ਗਾਰੀ ਹੋਰ ਵੱਧੀ। ਕਿਉਂਕਿ ਉਹ ਲੋਕ ਕਿਸ਼ਤਾਂ ਨਾ ਦੇ ਸਕੇ। ਕਿਸ਼ਤਾਂ ਨਾ ਦੇਣ ਦਾ ਕਾਰਨ ਦੇਖਿਆ ਗਿਆ ਕਿ ਰੋਜ਼ ਦੇ ਵੀਹ ਵੀਹ ਤੀਹ ਤੀਹ ਆਦਮੀ ਪਕੜ ਕੇ ਜੇਲ੍ਹਾਂ ਵਿਚ ਦੇ ਦਿਤੇ। ਇਕ ਪਾਸੇ ਤਾਂ ਉਨ੍ਹਾਂ ਦੇ ਬੱਚੇ ਭੁੱਖੇ ਤੜਫਦੇ ਕਿਉਂਕਿ ਗਰੀਬ ਆਦਮੀ ਜੋ ਸਵੇਰ ਤੋਂ ਲੈ ਕੇ ਸ਼ਾਮ ਤਕ ਮਜ਼ਦੂਰੀ ਕਰਦਾ ਹੈ ਤਾਂ ਹੀ ਉਹ ਉਸ ਨਾਲ ਆਪਣੇ ਬੱਚਿਆਂ ਨੂੰ ਰੋਟੀ ਦੇ ਸਕਦਾ ਹੈ। ਤੇ ਜੇ ਉਸ ਨੂੰ ਦੋ ਦਿਨ ਮਜ਼ਦੂਰੀ ਨਾ ਮਿਲੇ ਤਾਂ ਉਸ ਦੇ ਬੱਚੇ ਤਾਂ ਭੁੱਖੇ ਹੀ ਮਰਨੇ ਹਨ। ਉਨ੍ਹਾਂ ਗਰੀਬਾਂ ਨੂੰ ਜੇਲ੍ਹਾਂ ਵਿਚ ਪਾਇਆ ਗਿਆ ਜਾਂ ਉਹ ਪੁਲਿਸ ਅਤੇ ਤਹਿਸੀਲਦਾਰ ਤੋਂ ਤੰਗ ਆ ਕੇ ਪੰਜਾਬ ਨੂੰ ਛੱਡ ਗਏ। ਇਕ ਪਾਸੇ ਸਰਕਾਰ ਨੇ ਯਤਨ ਕੀਤਾ ਅਤੇ ਗਵਰਨਰ ਦੇ ਭਾਸ਼ਨ ਵਿਚ ਵੀ ਅਤੇ ਐਫ. ਐਮ. ਨੇ ਵੀ ਆਪਣੇ ਭਾਸ਼ਣ ਵਿਚ ਦੱਸਿਆ ਕਿ ਸਰਕਾਰ ਨੇ ਬੱਜਟ ਵਿਚ ਇਨ੍ਹਾਂ ਗਰੀਬਾਂ ਵਾਸਤੇ ਰਕਮ ਦੀ ਪਰੋਵੀਜ਼ਨ ਕੀਤੀ ਹੈ ਕਿ ਜਿਨ੍ਹਾਂ ਲੋਕਾਂ ਕੋਲ ਮਕਾਨ ਨਹੀਂ ਉਨ੍ਹਾਂ ਨੂੰ ਕੋਈ ਜਗ੍ਹਾ ਖ਼ਰੀਦ ਕੇ ਦਿਤੀ ਜਾਵੇਗੀ ਅਤੇ ਉਨ੍ਹਾਂ ਨੂੰ ਮਕਾਨਾਂ ਵਾਸਤੇ ਕਰਜ਼ੇ ਹੀ ਨਹੀਂ ਬਲਕਿ ਮਕਾਨ ਬਣਾ ਕੇ ਦਿਤੇ ਜਾਣਗੇ। ਇਹੋ ਜਿਹੀ ਸਹਾਇਤਾ ਜਾਂ ਸਹੂਲਤਾਂ ਦੇਣ ਵਾਸਤੇ ਸਰਕਾਰ ਕੁਝ ਵਚਨ ਬੱਧ ਹੋਈ। ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਪਾਸੇ ਤਾਂ ਜਿਹੜੇ ਮਕਾਨ ਬਣਾਏ ਗਏ ਉਸ ਦੇ ਲੋਕ ਕਰਜ਼ੇ ਨਾ ਦੇ ਪਾਏ ਬਲਕਿ ਉਹ ਸਾਰੇ ਬੇਰੁਜ਼ਗਾਰ ਹੋ ਗਏ। ਉਨ੍ਹਾਂ ਵਿਚੋਂ ਕੁਝ ਪੰਜਾਬ ਛੱਡ ਕੇ ਬਾਹਿਰ ਚਲੇ ਗਏ ਅਤੇ ਕੁਝ ਜੇਲ੍ਹਾਂ ਦੀਆਂ ਕਾਲ ਕੋਠੜੀਆਂ ਵਿਚ ਚਲੇ ਗਏ। ਸਰਕਾਰ ਦਾ ਕਰਜ਼ਾ ਉਨ੍ਹਾਂ ਦੇ ਸਿਰ ਤੇ ਹੈ। ਬੇਰੁਜ਼ਗਾਰੀ ਦੇ ਕਾਰਨ ਹੀ ਉਹ ਲੋਕ ਪੰਜਾਬ ਵਿਚੋਂ ਨਿਕਲ ਗਏ। ਲੇਕਿਨ ਸਰਕਾਰ ਜਿਥੇ ਨਵੇਂ ਮਕਾਨ ਉਨਾਂ ਨੂੰ ਬਣਾ ਕੇ ਦੇਣਾ ਚਾਹੁੰਦੀ ਹੈ ਅਤੇ ਖਾਸ ਤੌਰ ਤੇ ਜੋ ਪਛੜਿਆ ਵਰਗ ਹੈ, ਉਸ ਨੂੰ ਬਰਾਬਰ ਲਿਆਉਣਾ ਚਾਹੁੰਦੀ ਹੈ, ਅਤੇ ਸਰਕਾਰ ਦੀ ਸਮਾਜਵਾਦ ਲਿਆਉਣ ਦੀ ਜੋ ਨੀਤੀ ਹੈ, ਉਥੇ ਇਹ ਰੈਜ਼ੋਲਿਊਸ਼ਨ ਜੋ ਲਿਆਂਦਾ ਗਿਆ ਹੈ ਇਹ ਉਸ ਨੀਤੀ ਦੇ ਉਤੇ ਪੂਰੀ ਤਰ੍ਹਾਂ ਅਨੁਕੂਲ ਹੈ। ਇਸ ਪਛੜੇ ਵਰਗ ਨਾਲੋਂ ਹੋਰ ਵੀ ਬਹੁਤ ਸਾਰੇ ਪਿੰਡਾਂ ਵਿਚ ਐਸੇ ਛੋਟੇ ਛੋਟੇ ਕਿਸਾਨ ਹਨ ਜਿਨ੍ਹਾਂ ਨੇ ਕਰਜ਼ੇ ਲਏ ਅਤੇ ਇਸੇ ਤਰ੍ਹਾਂ ਹੋਰ ਕਈਆਂ ਨੇ ਕਰਜ਼ੇ ਲਏ ਪਰ ਬੇਰੁਜ਼ਗਾਰੀ ਅਤੇ ਮਹਿੰਗਾਈ ਵਿਚ ਵਾਧਾ ਹੋਣ ਕਾਰਨ ਉਹ ਕਿਸ਼ਤਾਂ ਨਾ ਦਿਤੀਆਂ ਗਈਆਂ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਜੇਲ੍ਹ ਵਿਚ ਜਾਣਾ ਪਿਆ। ਇਸ ਲਈ ਮੈਂ ਚਾਹੁੰਦਾ ਹਾਂ ਕਿ ਜੋ

1956-57 ਜਾਂ 1958 ਤੋਂ ਲੈ ਕੇ 1971 ਤਕ ਕਿਸ਼ਤਾਂ ਲੋਕ ਦੇ ਚੁਕੇ ਹਨ, ਬਾਕੀ ਰਹਿੰਦੀ ਰਕਮ ਜਿਹੜੀ ਹੈ ਉਹ ਸਹਾਇਤਾ ਜਾਂ ਗਰਾਂਟ ਦੀ ਸ਼ਕਲ ਵਿਚ ਤਬਦੀਲ ਕਰ ਦਿੱਤੀ ਜਾਵੇ ਤਾਕਿ ਉਹ ਲੋਕ ਜਿਨ੍ਹਾਂ ਨੇ ਮਕਾਨ ਬਣਾਏ, ਮਕਾਨ ਵੀ ਇਸ ਤਰ੍ਹਾਂ ਬਣੇ ਕਿ ਉਹ ਜਗ੍ਹਾ ਸਰਕਾਰ ਦੇ ਨਾਮ ਤੇ ਰਜਿਸਟਰੀ ਹੋਈ ਹੈ। ਸਰਕਾਰ ਉਨ੍ਹਾਂ ਨੂੰ ਲੱਭਦੀ ਪਈ ਹੈ ਕਿ ਰਜਿਸਟਰੀ ਤਾਂ ਸਾਡੇ ਕੋਲ ਹੈ, ਮਕਾਨ ਦੀਆਂ ਇੱਟਾਂ ਨਿਕਲ ਰਹੀਆਂ ਹਨ ਅਤੇ ਜਿਸ ਨੇ ਕਰਜ਼ਾ ਲਿਆ ਸੀ ਉਹ ਲੱਭ ਹੀ ਨਹੀਂ ਰਿਹਾ। ਸੋ ਇਹੋ ਜਿਹੇ ਸਰਕਾਰ ਨੇ ਚੰਗੇ ਕਦਮ ਚੁਕੇ ਕਿ ਲੋਕ ਡਰ ਦੇ ਮਾਰੇ ਪੰਜਾਬ ਛੱਡ ਕੇ ਬਾਹਿਰ ਚਲੇ ਗਏ। ਇਸ ਲਈ ਮੈਂ ਸਮਝਦਾ ਹਾਂ ਕਿ ਉਹ ਲੋਕ ਜੋ ਹਜ਼ਾਰਾਂ ਦੀ ਗਿਣਤੀ ਵਿਚ ਉਜੜੇ ਹਨ ਜਾਂ ਜੇਲ੍ਹਾਂ ਵਿਚ ਗਏ ਹਨ ਜਾਂ ਜਾਂਦੇ ਹਨ ਅਤੇ ਉਹ ਕਿਸ਼ਤਾਂ ਦੇਣ ਤੋਂ ਅਸਮਰੱਥ ਹਨ, ਉਨ੍ਹਾਂ ਸਾਰਿਆਂ ਦੀਆਂ ਜਿਹੜੀਆਂ ਕਿਸ਼ਤਾਂ ਦਿਤੀਆਂ ਗਈਆਂ ਹਨ ਉਨ੍ਹਾਂ ਨੂੰ ਪ੍ਰਵਾਨ ਕਰਕੇ ਬਾਕੀ ਦੀਆਂ ਰਹਿੰਦੀਆਂ ਕਿਸ਼ਤਾਂ ਜਿਹੜੀਆਂ ਹਨ ਉਨ੍ਹਾਂ ਨੂੰ ਗਰਾਂਟ ਵਿਚ ਤਬਦੀਲ ਕਰ ਕੇ ਉਨ੍ਹਾਂ ਨੂੰ ਇਸ ਗੱਲ ਦਾ ਖਿਆਲ ਦੇ ਦਿਤਾ ਜਾਵੇ ਤਾਕਿ ਜਿਨ੍ਹਾਂ ਨੇ ਪੰਜਾਬ ਵਿਚ ਜਿਹੜੇ ਘਰ ਬਣਾਏ ਸਨ ਅਤੇ ਅੱਜ ਉਹ ਢਹਿ ਰਹੇ ਹਨ, ਉਹ ਮੁੜ ਕੇ ਉਨ੍ਹਾਂ ਵਿਚ ਆ ਕੇ ਰਹਿ ਸਕਣ। ਮੈਂ ਦੇਖਿਆ ਹੈ ਕਿ ਇਨ੍ਹਾਂ ਸ਼ਰੇਣੀਆਂ ਵਿਚ ਬਾਜ਼ੀਗਰ, ਬੌਰੀਏ ਅਤੇ ਸਾਂਸੀ ਇਸ ਤਰ੍ਹਾਂ ਦੇ ਹਨ ਜੋ ਵਿਚਾਰੇ ਟੱਪਰੀਵਾਸ ਬਣ ਕੇ ਤੁਰੇ ਫਿਰਦੇ ਹਨ। ਉਨ੍ਹਾਂ ਦੇ ਵਸੇਬੇ ਵਾਸਤੇ ਕੋਈ ਸਹੂਲਤ ਨਹੀਂ ਦਿਤੀ ਗਈ ਅਤੇ ਉਨ੍ਹਾਂ ਲੋਕਾਂ ਨਾਲ ਜੋ ਗੱਲ ਹੋਈ ਉਹ ਮੈਂ ਦਸਦਾ ਹਾਂ। ਮੈਂ ਉਨ੍ਹਾਂ ਨੂੰ ਕਿਹਾ ਕਿ ਆਪਣੀ ਸਰਕਾਰ ਕਰਜ਼ੇ ਦਿੰਦੀ ਹੈ ਮਕਾਨ ਵਾਸਤੇ ਅਤੇ ਜ਼ਮੀਨ ਲੈਣ ਵਾਸਤੇ। ਇਸ ਤਰ੍ਹਾਂ ਤੁਸੀਂ ਵੀ ਸਰਕਾਰ ਤੋਂ ਕਰਜ਼ਾ ਲੈ ਕੇ ਮਕਾਨ ਬਣਾ ਕੇ, ਕਿਸੇ ਜਗ੍ਹਾ ਜ਼ਮੀਨ ਲੈ ਕੇ ਬੈਠ ਜਾਓ। ਪਰ ਉਹ ਕਹਿੰਦੇ ਹਨ ਕਿ ਜੀ ਤਾਂ ਚਾਹੁੰਦਾ ਹੈ ਇਕ ਜਗ੍ਹਾ ਬੈਠਣ ਨੂੰ। ਕਿਉਂਕਿ ਰੋਜ਼ ਦਾ ਉਜਾੜਾ ਵੀ ਚੰਗਾ ਨਹੀਂ। ਪਰ ਜਦ ਇਹ ਹੱਥਕੜੀਆਂ ਲੱਗੀਆਂ ਦੇਖਦੇ ਹਾਂ ਅਤੇ ਜਿਨ੍ਹਾਂ ਵਿਚਾਰਿਆਂ ਨੂੰ ਜੇਲ੍ਹਾਂ ਵਿਚ ਭੇਜਿਆ ਜਾਂਦਾ ਹੈ, ਉਨ੍ਹਾਂ ਵੱਲ ਵੇਖ ਕੇ ਸੋਚਦੇ ਹਾਂ ਕਿ ਇਹ ਸਰਕਾਰ ਕਰਜ਼ਾ ਪਛੜੀਆਂ ਸ਼ਰੇਣੀਆਂ ਦੀ ਭਲਾਈ ਲਈ ਨਹੀਂ ਬਲਕਿ ਉਨ੍ਹਾਂ ਨੂੰ ਜੇਲ੍ਹਾਂ ਦਿਖਾਉਣ ਵਾਸਤੇ ਦਿੰਦੀ ਹੈ। ਇਸ ਵਾਸਤੇ, ਡਿਪਟੀ ਸਪੀਕਰ ਸਾਹਿਬ ਇਹ ਜੋ ਰੈਜ਼ੋਲਿਊਸ਼ਨ ਹੈ, ਇਹ ਸਚਮੁੱਚ ਹੀ ਸਮਾਜਵਾਦ ਨੂੰ ਇਕ ਤਰ੍ਹਾਂ ਨਾਲ ਸ਼ਹਿ ਦੇਵੇਗਾ ਅਤੇ ਉਸ ਦੀ ਪੂਰਤੀ ਕਰੇਗਾ। ਇਹ ਸਰਕਾਰ ਹਰੀਜਨਾਂ ਨੂੰ ਉਚਾ ਚੁੱਕਣ ਲਈ ਬੜੇ ਦਾਅਵੇ ਕਰਦੀ ਹੈ। ਹਰ ਗੱਲ ਵਿਚ ਹਰੀਜਨ ਮਜ਼ਦੂਰਾਂ ਲਈ ਕਿਹਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਸ਼ਹਿਰਾਂ ਵਿਚ ਵੀ ਦੇਖਿਆ ਹੈ ਕਿ ਕਈ ਥਾਵਾਂ ਤੇ ਅਜੇ ਵੀ ਬਹੁਤ ਸਾਰੇ ਲੋਕ ਮਕਾਨਾਂ ਤੋਂ ਵਾਂਝੇ ਹਨ। ਉਨ੍ਹਾਂ ਨੂੰ ਕਰਜ਼ੇ ਨਹੀਂ ਮਿਲੇ। ਉਹ ਕਰਜ਼ੇ ਲੈਣ ਤੋਂ ਡਰਦੇ ਵੀ ਹਨ ਕਿਉਂਕਿ ਜੇਲ੍ਹ ਜਾਣ ਤੋਂ ਡਰਦੇ ਹਨ। ਪਹਿਲੀ ਤਾਂ ਗੱਲ ਇਹ ਹੈ ਕਿ ਕਰਜ਼ਾ ਲੈਣ ਦੀਆਂ ਸਹੂਲਤਾਂ ਸਰਕਾਰ ਨੇ ਨਹੀਂ ਛੱਡੀਆਂ ਪਰ ਜੇ ਉਹ ਗ਼ਰੀਬ ਲੋਕ ਕਨਾਲ, ਮਰਲਾ ਜਾਂ ਦੋ ਮਰਲੇ ਲਈ ਲੈਂਦਾ ਵੀ ਹੈ ਤਾਂ ਸਰਕਾਰ ਕਹਿੰਦੀ ਹੈ ਕਿ ਪਹਿਲਾਂ ਰਜਿਸਟਰੀ ਦਿਖਾਓ ਕੀ ਤੁਹਾਡੇ ਨਾਮ ਤੇ ਕੋਈ ਜਾਇਦਾਦ ਹੈ। ਇਹ ਤਾਂ ਠੀਕ ਕੀਤਾ ਹੈ ਕਿ ਜਿਸ ਜਗ੍ਹਾ ਤੇ ਉਸ ਨੇ ਮਕਾਨ ਬਣਾਉਣਾ ਹੈ ਉਸ ਦੇ ਵਾਸਤੇ ਜ਼ਰੂਰੀ ਹੈ ਉਸ ਦੀ ਕੁਝ ਜ਼ਮੀਨ ਆਦਿ ਹੋਵੇ। ਸੋ ਮੈਂ ਦਸਦਾ ਹਾਂ ਕਿ ਜੇ ਉਸ ਗਰੀਬ ਨੇ ਇਕ ਹਜ਼ਾਰ ਰੁਪਿਆ ਲੈਣਾ ਹੋਵੇ ਤਾਂ 250 ਰੁਪਏ ਉਸ ਨੂੰ ਉਤੇ ਖਰਚ ਕਰਨਾ ਪੈਂਦਾ ਹੈ। ਇਸ ਵਿਚੋਂ ਕੁਝ ਰਜਿਸਟਰੀ ਵੇਲੇ ਅਤੇ ਬਾਕੀ ਦਾ ਕਾਗਜ਼ ਤਿਆਰ ਕਰਨ ਵੇਲੇ ਖ਼ਰਚ ਹੋ ਜਾਂਦਾ ਹੈ। ਬਾਕੀ ਜਿਹੜੇ ਸਿਫ਼ਾਰਸ਼ੀ ਲੋਕ ਦਫ਼ਤਰਾਂ ਵਿਚ ਹੁੰਦੇ ਹਨ ਉਨ੍ਹਾਂ ਦੀ ਸੇਵਾ ਕਰਨ ਵਾਸਤੇ ਇਕ ਹਜ਼ਾਰ ਰੁਪਏ ਵਿਚੋਂ ਤਾਂ 250 ਰੁਪਏ ਖ਼ਰਚ ਹੋ ਜਾਂਦਾ ਹੈ। (ਸਿਖਿਆ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਮੰਤਰੀ ਵੱਲੋਂ ਵਿਘਨ) ਸਰਦਾਰ ਉਮਰਾਓ ਸਿੰਘ ਜੀ ਆਪਾਂ ਸਰਦਾਰ ਕੈਰੋਂ ਦੀ ਸਰਕਾਰ ਦੇ ਵੇਲੇ ਵੀ ਦੋਵੇਂ ਐਮ. ਐਲ. ਏ. ਸੀ। (ਵਿਘਨ) ਸੋ ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜੇ ਕਰਜ਼ੇ ਦਿਤੇ ਗਏ ਹਨ ਇਹ ਕਰਜ਼ੇ ਗਰਾਂਟ ਦੇ ਵਿਚ ਤਬਦੀਲ ਕਰਨੇ ਚਾਹੀਦੇ ਹਨ। ਅੱਗੇ ਲਈ ਜਿਹੜੇ ਮਕਾਨਾਂ ਲਈ ਕਰਜ਼ੇ ਦਿਤੇ ਜਾਣ, ਉਸ ਲਈ ਮੇਰਾ ਸੁਝਾਉ ਹੈ ਕਿ ਉਨ੍ਹਾਂ ਲੋਕਾਂ ਨੂੰ ਐਸੇ ਕਰਜ਼ੇ ਦਿਤੇ ਜਾਣ ਜਿਹੜੇ ਕਿ ਆਸਾਨ ਤਰੀਕੇ ਦੇ ਹੋਣ ਅਤੇ ਘੱਟ ਸੂਦ ਤੇ ਹੋਣ ਅਤੇ ਉਨ੍ਹਾਂ ਨੂੰ ਜ਼ਿਆਦਾ ਦਫ਼ਤਰਾਂ ਵਿਚ ਨਾ ਜਾਣਾ ਪਵੇ। ਪਰ ਮੈਨੂੰ ਇਸ ਚੀਜ਼ ਦੀ ਆਸ ਨਹੀਂ ਹੈ। ਕਿਉਂਕਿ ਇਹ ਸਰਕਾਰ 20 ਸਾਲਾਂ ਤਕ ਲਾਰੇ ਲਾਉਂਦੀ ਆਈ ਹੈ। ਡਿਪਟੀ ਸਪੀਕਰ ਸਾਹਿਬ, ਇਕ ਪੰਜਾਬੀ ਦੀ ਮਿਸਾਲ ਹੈ ਕਿ ਕਿਸੇ ਨੂੰ ਸ਼ਿਕਾਰ ਦਾ ਬੜਾ ਸ਼ੌਕ ਸੀ। ਉਸ ਨੂੰ ਸ਼ਿਕਾਰ ਨਾ ਮਿਲਿਆ। ਉਸ ਨੇ ਇਕ ਊਂਠ ਜਾਂਦਾ ਵੇਖਿਆ। ਤੁਸੀਂ ਜਾਣਦੇ ਹੋ ਕਿ ਊਂਠ ਦਾ ਬੁੱਲ੍ਹ ਬਹੁਤ ਵਡਾ ਹੁੰਦਾ ਹੈ। ਉਹ ਹੇਠਾਂ ਨੂੰ ਲਮਕ ਰਿਹਾ ਸੀ। ਉਸ ਸੋਚਿਆ ਕਿ ਅੱਜ ਤਾਂ ਸ਼ਿਕਾਰ ਨੇੜੇ ਹੀ ਲੱਭ ਗਿਆ ਹੈ ਅਤੇ ਕੋਈ ਭਾਲ ਕਰਨ ਜਾਂ ਫਾਇਰ ਆਦਿ ਕਰਨ ਦੀ ਲੋੜ ਨਹੀਂ। ਉਸ ਨੇ ਸੋਚਿਆ ਕਿ ਇਹ ਢਾਈ ਤਿੰਨ ਕਿਲੋ ਦਾ ਬੁੱਲ੍ਹ ਇਥੇ ਵੀ ਡਿੱਗ ਪਏਗਾ, ਉਥੇ ਵੀ ਡਿੱਗ ਪਏਗਾ। ਤਾਂ ਉਸਨੂੰ ਕੋਈ 20 ਮੀਲ ਵਾਟ ਊਂਠ ਮਗਰ ਕਰਨੀ ਪਈ, ਪਰ ਬੁੱਲ੍ਹ ਕਿਤੇ ਨਾ ਡਿਗਿਆ। ਉਹੀ ਹਾਲ 20 ਸਾਲਾਂ ਤੋਂ ਕਾਂਗਰਸ ਦਾ ਹੈ। ਇਹ ਕਹਿੰਦੀ ਆ ਰਹੀ ਹੈ ਉਨ੍ਹਾਂ ਨੂੰ ਕਿ ਤੁਹਾਨੂੰ ਮਕਾਨ ਦਿਆਂਗੇ, ਜ਼ਮੀਨਾਂ ਦਿਆਂਗੇ, ਤੁਹਾਡੀ ਬੇਰੁਜ਼ਗਾਰੀ ਦੂਰ ਕਰ ਦਿਆਂਗੇ। ਮੈਂ ਇਥੇ ਇਨ੍ਹਾਂ ਨੂੰ ਨੰਗਾ ਕਰਨਾ ਚਾਹੁੰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਦੇ ਸਬੰਧ ਵਿਚ ਸਰਕਾਰ ਦੀ ਕਿੰਨੀ ਹਮਦਰਦੀ ਹੈ ਹਰੀਜਨਾਂ ਨਾਲ, ਉਸ ਦਾ ਅੱਜ ਪਤਾ ਲੱਗ ਜਾਏਗਾ, ਸਰਕਾਰ ਜਦੋਂ ਇਸ ਬਾਰੇ ਕੋਈ ਐਲਾਨ ਕਰੇਗੀ। (ਥੰਪਿੰਗ)

ਜਿਥੋਂ ਤਕ ਹਰੀਜਨਾਂ ਅਤੇ ਬੈਕਵਰਡ ਕਲਾਸਿਜ਼ ਦਾ ਸਬੰਧ ਹੈ, ਇਨ੍ਹਾਂ ਵਿਚ ਕੋਈ ਬਹੁਤਾ ਫ਼ਰਕ ਨਹੀਂ, ਐਵੇਂ ਇਹ ਦੋ ਕਲਾਸਿਜ਼ ਬਣਾ ਲਈਆਂ ਗਈਆਂ ਹਨ। ਇਨ੍ਹਾਂ ਵਿਚ ਸਿਰਫ਼ 20 : 21 ਦਾ ਫ਼ਰਕ ਭਾਵੇਂ ਹੋਵੇ। ਇਸ ਲਈ ਮੈਂ ਚਾਹਵਾਂਗਾ ਕਿ ਜਿਥੇ ਲਫ਼ਜ਼ ਬੈਕਵਰਡ ਕਲਾਸਿਜ਼ ਹੈ ਉਸ ਦੇ ਨਾਲ ਹੀ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼ਰੇਣੀਆਂ ਨੂੰ ਵੀ ਹਾਊਸ ਦੀ ਮਰਜ਼ੀ ਨਾਲ ਅਗਰ ਪਾ ਦਿਤਾ ਜਾਏ ਤਾਂ ਮੈਂ ਡਿਪਟੀ ਸਪੀਕਰ ਸਾਹਿਬ ਤੁਹਾਡਾ ਬੜਾ ਧੰਨਵਾਦੀ ਹੋਵਾਂਗਾ। ਮੈਂ ਇੰਨਾ ਕੁਝ ਕਹਿ ਕੇ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਵਜ਼ੀਰ ਸਾਹਿਬ ਬੈਠੇ ਹਨ ਹਾਊਸ ਦੀ ਮਰਜ਼ੀ ਨਾਲ ਇਸ ਦੇ ਵਿਚ ਪਛੜੀਆਂ ਸ਼ਰੇਣੀਆਂ ਦਾ ਲਫ਼ਜ਼ ਵੀ ਪਾ ਦਿਤਾ ਜਾਏ।

ਸਿਖਿਆ ਮੰਤਰੀ : ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਇਸ ਰੈਜ਼ੋਲਿਊਸ਼ਨ ਦਾ ਤੁਅੱਲਕ ਹੈ ਜਿਹੜਾ ਸਾਡੇ ਸਾਮ੍ਹਣੇ ਸਰਦਾਰ ਚੰਦ ਸਿੰਘ ਨੇ ਪੇਸ਼ ਕੀਤਾ ਹੈ ਉਸ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਵਿਚ ਦੋ ਚੀਜ਼ਾਂ ਹਨ। ਇਕ ਦੇ ਮੁਤਅੱਲਕ ਤਾਂ ਸਰਦਾਰ ਧੰਨਾ ਸਿੰਘ ਗੁਲਸ਼ਨ ਨੇ ਹਾਊਸ ਦਾ ਧਿਆਨ ਦਿਵਾਇਆ ਹੈ ਕਿ ਇਹ ਰੈਜ਼ੋਲਿਊਸ਼ਨ ਇਕ ਬਹੁਤ ਵੱਡੀ ਸੋਸਾਇਟੀ ਵਾਸਤੇ ਕੁਝ ਨਹੀਂ ਕਰਦਾ। (ਵਿਘਨ) ਇਹ ਕੇਵਲ ਬੈਕਵਰਡ ਕਲਾਸਿਜ਼ ਵਾਸਤੇ ਹੈ ਅਤੇ ਪਛੜੀਆਂ ਸ਼ਰੇਣੀਆਂ ਵਾਸਤੇ ਕੁਝ ਨਹੀਂ ਕਰਦਾ।

ਜਿਥੋਂ ਤਕ ਮੂਵਰ ਦਾ ਤੁਅੱਲਕ ਹੈ ਉਸ ਦਾ ਮਨਸ਼ਾ ਇਸ ਵਿਚ ਕੀ ਹੈ ਉਸ ਦੇ ਮੁਤਅੱਲਕ ਮੈਂ

ਕੁਝ ਨਹੀਂ ਕਹਿੰਦਾ, ਪਰ ਜਿਹੜੀ ਰੈਜ਼ੋਲਿਊਸ਼ਨ ਦੀ ਸਪਿਰਟ ਹੈ ਉਸ ਦੇ ਮੁਤਾਬਕ ਇਸ ਰੈਜ਼ੋਲਿਊਸ਼ਨ ਨੇ ਇਕ ਬਹੁਤ ਵਡੇ ਹਿੱਸੇ ਨੂੰ ਇਗਨੋਰ ਕੀਤਾ ਹੈ।

ਦੂਜੀ ਗੱਲ ਇਹ ਹੈ ਕਿ ਜਿਥੋਂ ਤਕ ਲੋ ਇਨਕਮ ਗਰੁਪ ਨੂੰ ਹਾਊਸ ਲੋਨਜ਼ ਦੇਣ ਦਾ ਤੁਅੱਲਕ ਹੈ ਉਸ ਵਿਚ ਉਹ ਸਾਰੇ ਲੋਕ ਆ ਜਾਂਦੇ ਹਨ ਭਾਵੇਂ ਕੋਈ ਸ਼ਡਿਊਲਡ ਕਾਸਟ ਹੈ, ਕੋਈ ਹਰੀਜਨ ਹੈ ਜਾਂ ਕੋਈ ਦੂਸਰਾ ਕਿੱਤਾ ਕਰਨ ਵਾਲਾ ਹੈ ਜਿਸ ਦੀ ਆਮਦਨੀ ਥੋੜ੍ਹੀ ਹੈ, ਇਹ ਜਿਹੜੀ ਸਕੀਮ ਹੈ ਇਹ ਹੈ ਹੀ ਘੱਟ ਇਨਕਮ ਵਾਲਿਆਂ ਵਾਸਤੇ। ਇਸ ਵਿਚ ਉਹ ਲੋਕ ਆਉਂਦੇ ਹਨ ਜਿਹੜੇ ਪੂਅਰ ਹਨ। ਇਸ ਲਈ ਇਕ ਬੜੀ ਮੁਸ਼ਕਲ ਪੇਸ਼ ਆਵੇਗੀ ਜੇ ਸੋਸਾਇਟੀ ਦੇ ਇਕ ਸੈਕਸ਼ਨ ਨੂੰ ਪੂਅੱਰ ਕਹਿ ਕੇ ਛੱਡ ਦਿਤਾ ਜਾਏ ਅਤੇ ਦੂਜੇ ਨੂੰ ਇਸ ਵਿਚ ਰੱਖ ਲਿਆ ਜਾਏ।

ਇਸ ਤੋਂ ਇਲਾਵਾ ਇਕ ਗੱਲ ਹੋਰ ਹੈ ਕਿ ਇਸ ਵਿਚ ਜਿਹੜਾ ਅਮਾਊਂਟ ਹੈ ਉਹ 1958 ਤੋਂ ਲੈ ਕੇ 1971 ਤਕ ਹੈ। ਇਸ ਵਿਚ 14 ਸਾਲਾਂ ਦਾ ਪਿਛਲਾ ਪੀਰਿਅੱਡ ਆਉਂਦਾ ਹੈ ਅਤੇ ਇਸ ਲੋਨ ਦੀਆਂ ਜਿਹੜੀਆਂ ਕਿਸ਼ਤਾਂ ਵਾਪਸ ਕਰਨੀਆਂ ਸਨ ਉਹ ਹਰ ਸਿਕਸਥ ਮੰਥ ਮਗਰੋਂ ਕਰਨੀਆਂ ਸਨ। ਇਸ ਦਾ ਮਤਲਬ ਹੈ ਕਿ ਜਿਹੜੇ ਗਰੀਬ ਲੋਕਾਂ ਨੇ ਕਿਸ਼ਤਾਂ ਵਾਪਸ ਕਰ ਦਿਤੀਆਂ ਹਨ ਉਨ੍ਹਾਂ ਨੂੰ ਤਾਂ ਪੈਨਾਲਾਈਜ਼ ਕਰ ਦਿਤਾ ਜਾਏ ਅਤੇ ਜਿਹੜੇ ਐਕਚੁਅੱਲ ਡਿਫਾਲਟਰ ਹਨ ਉਨ੍ਹਾਂ ਨੂੰ ਛੱਡ ਦਿਤਾ ਜਾਏ .....(ਵਿਘਨ)।

ਸਰਦਾਰ ਬਸੰਤ ਸਿੰਘ ਖਾਲਸਾ : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਸ ਬਿਲ ਤੇ ਪਹਿਲੋਂ ਡਿਸਕਸ਼ਨ ਹੋ ਜਾਣ ਦਿਓ ਅਤੇ ਫਿਰ ਅੰਤ ਵਿਚ ਵਜ਼ੀਰ ਸਾਹਿਬ ਨੇ ਜਵਾਬ ਦੇਣਾ ਸੀ ਪਰ ਇਹ ਹੁਣੇ ਹੀ ਉਠ ਕੇ ਜਵਾਬ ਦੇਣ ਲਗ ਪਏ ਹਨ। ਇਸ ਤੋਂ ਸਾਫ਼ ਜ਼ਾਹਰ ਹੈ ਕਿ ਇਹ ਇਸ ਬਿੱਲ ਦੇ ਬਿਲਕੁਲ ਹਕ ਵਿਚ ਨਹੀਂ ਹਨ ...... (ਵਿਘਨ)।

ਸਿੱਖਿਆ ਮੰਤਰੀ : ਡਿਪਟੀ ਸਪੀਕਰ ਸਾਹਿਬ, ਮੇਰੇ ਸਾਥੀ ਨੂੰ ਇਹ ਵੀ ਪਤਾ ਨਹੀਂ ਕਿ ਇਹ ਬਿੱਲ ਨਹੀਂ ਹੈ ਸਗੋਂ ਇਹ ਇਕ ਮਤਾ ਹੈ। (ਵਿਘਨ) ਨਾ ਤੇ ਇਹ ਬਿੱਲ ਆਇਆ ਹੈ ਅਤੇ ਨਾ ਹੀ ਇਸ ਤਰ੍ਹਾਂ ਆ ਸਕਦਾ ਹੈ ਔਰ ਨਾ ਹੀ ਇਸ ਸ਼ਕਲ ਵਿਚ ਬਿੱਲ ਪਾਸ ਹੋ ਸਕਦਾ ਹੈ । (ਵਿਘਨ) ਬਿੱਲ ਅਤੇ ਮਤੇ ਵਿਚ ਬਹੁਤ ਫ਼ਰਕ ਹੈ। (ਵਿਘਨ) ਜੇ ਤੁਹਾਨੂੰ ਨਹੀਂ ਸਮਝ ਆਉਂਦੀ ਤਾਂ...(ਵਿਘਨ) ਸੰਧੂ ਸਾਹਿਬ (ਸਰਦਾਰ ਅਜਾਇਬ ਸਿੰਘ ਸੰਧੂ ਵਲ ਇਸ਼ਾਰਾ ਕਰਦੇ ਹੋਏ) ਮੇਰਾ ਖ਼ਿਆਲ ਹੈ ਕਿ ਇਹੋ ਜਿਹੇ ਮੈਂਬਰਾਂ ਵਾਸਤੇ ਇਕ ਸਟੱਡੀ ਸਰਕਲ ਲਾ ਦੇਈਏ ...... (ਵਿਘਨ) ।

ਸੋ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ 13-14 ਸਾਲਾਂ ਦੇ ਵਿਚ ਇਹ ਲੋਨਜ਼ ਦਿਤੇ ਗਏ ਸਨ ਇਹ ਲੋਨਜ਼ ਡਿਊ ਸੀ। ਬਹੁਤ ਸਾਰੇ ਲੋਕ ਜਿਹੜੇ ਚੰਗੇ ਸ਼ਹਿਰੀ ਹਨ ਅਤੇ ਉਨ੍ਹਾਂ ਨੇ ਆਪਣੀ ਜ਼ਿਮੇਵਾਰੀ ਨਿਭਾਈ ਔਰ ਉਨ੍ਹਾਂ ਨੇ ਲੋਨਜ਼ ਵਾਪਸ ਕਰ ਦਿਤੇ। ਇਨ੍ਹਾਂ ਦਾ ਮਤਲਬ ਹੈ ਕਿ ਜਿਨ੍ਹਾਂ ਨੇ ਲੋਨਜ਼ ਵਾਪਸ ਕਰ ਦਿਤੇ ਉਹ ਤਾਂ ਬਿਚਾਰੇ ਪੈਨਾਲਾਈਜ਼ ਹੋ ਜਾਣ ਅਤੇ ਜਿਨ੍ਹਾਂ ਨੇ ਡਿਫਾਲਟ ਕੀਤਾ ਜਾਂ ਜਿਨ੍ਹਾਂ ਨੇ ਕਾਨੂੰਨ ਦੀ ਉਲੰਘਣਾ ਕੀਤੀ, ਲੋਨਜ਼ ਦੀਆਂ ਸ਼ਰਤਾਂ ਦੀ ਉਲੰਘਣਾ ਕੀਤੀ ਉਨ੍ਹਾਂ ਨੂੰ ਫ਼ਾਇਦਾ ਕਰ ਦਿਤਾ ਜਾਏ। ਮੈਂ ਸਮਝਦਾ ਹਾਂ ਕਿ ਇਕ ਬਹੁਤ ਵੱਡਾ ਪ੍ਰੀਮੀਅਮ ਹੈ ਉਨ੍ਹਾਂ ਵੱਲ ਜਿਹੜੇ ਡਿਫਾਲ-ਟਰਜ਼ ਹਨ, ਜਿਨ੍ਹਾਂ ਨੇ ਫ਼ਰਜ਼ ਦੀ ਕੋਤਾਹੀ ਕੀਤੀ ਹੈ। ਐਸੇ ਸਜਨਾਂ ਤੋਂ ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਰੂਲਜ਼ ਦੇ ਮੁਤਾਬਿਕ ਰਿਕਵਰੀ ਹੋਣੀ ਚਾਹੀਦੀ ਹੈ, ਜਿਸ ਢੰਗ ਨਾਲ ਵੀ ਹੋਣੀ ਚਾਹੀਦੀ ਹੈ,

[ਸਿਖਿਆ ਮੰਤਰੀ]

ਉਨ੍ਹਾਂ ਤੋਂ ਜ਼ਰੂਰ ਕਰਨੀ ਚਾਹੀਦੀ ਹੈ। ਸਾਡੇ ਜਿਹੜੇ ਅਪੋਜ਼ੀਸ਼ਨ ਵਿਚ ਸਾਥੀ ਬੈਠੇ ਹਨ ਉਨ੍ਹਾਂ ਦਾ ਮਤਲਬ ਇਹ ਹੈ ਕਿ ਜਿਨ੍ਹਾਂ ਲੋਕਾਂ ਨੇ ਸੋਸਾਇਟੀ ਦਾ, ਸਰਕਾਰ ਦਾ, ਟੈਕਸਪੇਅੱਰਜ਼ ਦਾ ਜਨਤਾ ਦਾ ਪੈਸਾ ਲਿਆ ਹੈ ਬਤੌਰ ਲੋਨ ਉਹ ਨਾ ਲਿਆ ਜਾਏ ਇਹ ਸੋਸਾਇਟੀ ਨਾਲ ਇਨਸਾਫ਼ ਨਹੀਂ ਹੋਵੇਗਾ। ਸਗੋਂ ਇਨ੍ਹਾਂ ਨੂੰ ਕਹਿਣਾ ਚਾਹੀਦਾ ਸੀ ਕਿ ਉਹ ਜਿਹੜਾ ਪੈਸਾ ਹੈ ਜਿਹੜੇ ਏਰੀਅੱਰਜ਼ ਹਨ ਉਨ੍ਹਾਂ ਦੀ ਉਗਰਾਹੀ ਹੋਣੀ ਚਾਹੀਦੀ ਹੈ ਤਾਂ ਕਿ ਉਹ ਪੈਸਾ ਹਰੀਜਨਾਂ ਦੇ ਕੰਮਾਂ ਤੇ ਲਾਇਆ ਜਾਏ, ਸੜਕਾਂ ਬਣਾਈਆਂ ਜਾਣ, ਹਸਪਤਾਲ ਖੋਲ੍ਹੇ ਜਾਣ ਸਕੂਲ ਖੋਲ੍ਹੇ ਜਾਣ ਅਤੇ ਗਰੀਬਾਂ ਲਈ ਮਕਾਨ ਬਣਾਏ ਜਾਣ। ਤੁਹਾਡੇ ਸਾਹਮਣੇ ਐਲਾਨ ਕੀਤਾ ਗਿਆ ਹੈ ਕਿ ਇਕ ਹਾਊਸਿੰਗ ਬੋਰਡ ਬਣ ਰਹੇ ਹਨ ਉਸ ਦੇ ਨਾਲ ਕਿੰਨੇ ਹੀ ਮਕਾਨ ਪੰਜਾਬ ਵਿਚ ਗਰੀਬਾਂ ਵਾਸਤੇ ਬਣਾਉਣੇ ਹਨ। ਕੀ ਹੁਣ ਇਹ ਸਿਲਸਿਲਾ ਸ਼ੁਰੂ ਕਰ ਦਿਤਾ ਜਾਏ ਕਿ ਲੋਨ ਲੈ ਲਵੋ ਮੁੜ ਕੇ ਨਾ ਦਿਤਾ ਜਾਏ। ਅਗਰ ਇਸ ਤਰ੍ਹਾਂ ਇਹ ਚੀਜ਼ ਚਲਦੀ ਰਹੀ ਤਾਂ ਸਰਕਾਰ ਦਾ ਕੰਮ ਕਿਸ ਤਰ੍ਹਾਂ ਚਲ ਸਕਦਾ ਹੈ। ਗੁਲਸ਼ਨ ਜੀ ਨੇ ਕਿਹਾ ਹੈ ਕਿ ਇਸ ਤਰ੍ਹਾਂ ਦਾ ਇਹ ਜਿਹੜਾ ਬਿੱਲ ਹੈ ਦੇਖਾਂਗੇ ਕਿ ਸਰਕਾਰ ਕੀ ਐਲਾਨ ਕਰਦੀ ਹੈ। ਮੈਂ ਸਮਝਦਾ ਹਾਂ ਕਿ ਗੁਲਸ਼ਨ ਜੀ ਨੂੰ ਪਤਾ ਨਹੀਂ ਕਿ ਕਿ ਜਮਹੂਰੀਅਤ ਵਿਚ ਕਿਸ ਤਰ੍ਹਾਂ ਦੀ ਕਮਿਟਮੈਂਟ ਕਰਨੀ ਹੁੰਦੀ ਹੈ? ਕਮਿਟਮੈਂਟ ਉਸ ਗੱਲ ਦੀ ਹੁੰਦੀ ਹੈ ਜਿਹੜੀ ਗੱਲ ਲੋਕ ਹਿੱਤ ਵਿਚ ਹੋਵੇ। ਇਹ ਗੱਲ ਜਿਹੜੀ ਹੈ ਇਹ ਲੋਕ ਹਿਤ ਵਿਚ ਨਹੀਂ ਹੈ। ਇਹ ਰੈਜ਼ੋਲਿਊਸ਼ਨ ਸਿਰਫ਼ ਉਨ੍ਹਾਂ ਵਾਸਤੇ ਹੈ ਜਿਨ੍ਹਾਂ ਨੇ ਇਕ ਕਿਸਮ ਦਾ ਜੁਰਮ ਕੀਤਾ ਹੈ ਔਰ ਜੇ ਉਨ੍ਹਾਂ ਲੋਕਾਂ ਨੂੰ ਇਸ ਤਰ੍ਹਾਂ ਦਾ ਫ਼ਾਇਦਾ ਸਰਕਾਰ ਪਹੁੰਚਾਏਗੀ ਤਾਂ ਸਰਕਾਰ ਆਪਣੇ ਫ਼ਰਜ਼ ਤੋਂ ਕੋਤਾਹੀ ਕਰੇਗੀ। ਉਨ੍ਹਾਂ ਸਜਨਾਂ ਨੂੰ ਫ਼ਾਇਦਾ ਦਿਤਾ ਜਾਏ ਜਿਨ੍ਹਾਂ ਨੇ ਆਪਣਾ ਫ਼ਰਜ਼ ਨਹੀਂ ਨਿਭਾਇਆ ਅਤੇ ਉਨ੍ਹਾਂ ਲੋਕਾਂ ਨੂੰ ਪੈਨਾਲਾਈਜ਼ ਕਰ ਦਿਤਾ ਜਾਏ ਜਿਨ੍ਹਾਂ ਨੇ ਗ਼ਰੀਬ ਹੁੰਦੇ ਹੋਏ ਵੀ ਵਕਤ ਸਿਰ ਆਪਣੀਆਂ ਕਿਸ਼ਤਾਂ ਦੇ ਦਿਤੀਆਂ। ਇਹ ਬਿਲਕੁਲ ਯੋਗ ਗੱਲ ਨਹੀਂ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਸਰਦਾਰ ਚਾਂਦ ਸਿੰਘ ਨੂੰ ਕਿ ਉਹ ਰੈਜ਼ੋਲਿਊਸ਼ਨ ਵਾਪਸ ਲੈ ਲੈਣ। ਜਿਨ੍ਹਾਂ ਨੇ ਲੋਨਜ਼ ਵਾਪਸ ਨਹੀਂ ਕੀਤੇ ਉਨ੍ਹਾਂ ਨੂੰ ਫ਼ਾਇਦਾ ਦੇਣ ਦੀ ਬਜਾਏ ਐਕਸਪੋਜ਼ ਕਰਨ ਐਸੇ ਐਲੀਮੈਂਟ ਨੂੰ ਜਿਨ੍ਹਾਂ ਨੇ ਸਰਕਾਰ ਦੇ ਖ਼ਜ਼ਾਨੇ ਦਾ ਨਾਜਾਇਜ਼ ਫ਼ਾਇਦਾ ਉਠਾਉਣ ਦੀ ਕੋਸ਼ਿਸ਼ ਕੀਤੀ ਹੈ ਔਰ ਸਾਡੀ ਇਹ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਪੈਸੇ ਇਕਠੇ ਕਰਕੇ ਸਾਂਝੇ ਕੰਮਾਂ ਵਿਚ ਵਰਤੇ ਜਾਣ।

ਸਰਦਾਰ ਅਜਾਇਬ ਸਿੰਘ ਸੰਧੂ (ਮੁਰਿੰਡਾ ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਦੀ ਤਕਰੀਰ ਤੋਂ ਸਪਸ਼ਟ ਸ਼ਬਦਾਂ ਵਿਚ ਜ਼ਾਹਰ ਹੁੰਦਾ ਪਿਆ ਹੈ ਕਿ ਇਹ ਕਿੰਨੇ ਕੁ ਸਮਾਜਵਾਦ ਦੇ ਹਾਮੀ ਹਨ ਔਰ ਕਿੰਨੇ ਗ਼ਰੀਬ ਅਤੇ ਪਛੜੀਆਂ ਸ਼ਰੇਣੀਆਂ ਦੇ ਹਾਮੀ ਹਨ। ਉਨ੍ਹਾਂ ਨੇ ਅਸਲੀ ਗਲ ਨੂੰ ਨਾ ਲੈ ਕੇ ਸਾਡੇ ਮੂੰਹ ਵਿਚ ਬਰੇਕ ਲਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਖ਼ਬਰਦਾਰ ਜੇ ਕੋਈ ਗੱਲ ਕੀਤੀ (ਵਿਘਨ) ਇਨ੍ਹਾਂ ਦੀ ਸਰਕਾਰ ਦਾਅਵਾ ਕਰਦੀ ਹੈ ਕਿ ਇਹ ਸਮਾਜਵਾਦੀ ਸਰਕਾਰ ਹੈ। ਇਨ੍ਹਾਂ ਨੇ 12 ਨੁਕਾਤੀ ਪ੍ਰੋਗਰਾਮ ਬਣਾਇਆ। ਉਸ ਵਿਚ ਹਰੀਜਨਾਂ ਦੀ ਭਲਾਈ ਦਾ ਪ੍ਰੋਗਰਾਮ ਨੰ: 1 ਤੇ ਰਖਿਆ ਹੈ ਅਤੇ ਮੈਂ ਸਮਝਦਾ ਹਾਂ ਕਿ ਟਰਾਂਸਪੋਰਟ ਦੀ ਨੈਸ਼ਨਾ-ਲਾਈਜ਼ੇਸ਼ਨ ਦਾ ਪੁਆਇੰਟ ਨੰ: 12 ਤੇ ਰਖਿਆ ਹੈ। ਮੈਨੂੰ ਤਾਂ ਨਾ ਤੇ ਆਸ ਪਹਿਲੇ ਦੀ ਹੈ ਅਤੇ ਨਾ ਹੀ ਅਖ਼ੀਰਲੇ ਦੀ (ਵਿਘਨ) ਬਾਕੀ ਵਿਚਲਿਆਂ ਬਾਰੇ ਮੈਂ ਕੁਝ ਕਹਿ ਨਹੀਂ ਸਕਦਾ। (ਵਿਕਾਸ ਮੰਤਰੀ ਵਲੋਂ ਵਿਘਨ) ਲੋਕਾਂ ਨੂੰ ਆਸ ਦਿਵਾਉਣੀ ਹੈ, ਤੁਹਾਨੂੰ ਨਹੀਂ ਜੇ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਕੋਈ ਆਸ ਨਾ ਹੋਵੇ ਤਾਂ ਲੋਕਾਂ ਨੂੰ ਕੀ ਆਸ ਹੋ ਸਕਦੀ ਹੈ? ਲੋਕ ਤੁਹਾਨੂੰ ਚੰਗੀ ਤਰ੍ਹਾਂ ਜਾਣਦੇ ਹਨ, ਪਿਛਲੇ

25 ਸਾਲਾਂ ਤੋਂ ਤੁਹਾਡੇ ਵਾਕਫ਼ ਹਨ (ਵਿਘਨ) ਕੀ ਹੋਇਆ ਜੇ ਐਤਕੀ ਦਾਅ ਲੱਗ ਗਿਆ (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪਹਿਲਾਂ ਤਾਂ ਇਸ ਸ਼ਬਦ ਤੇ ਇਤਰਾਜ਼ ਕੀਤਾ, ਜਿਹੜਾ ਮੇਰੇ ਮਾਨਯੋਗ ਮੈਂਬਰ ਸਰਦਾਰ ਧੰਨਾ ਸਿੰਘ ਗੁਲਸ਼ਨ ਨੇ ਕਿਹਾ ਸੀ ਕਿ ਇਸ ਦੇ ਵਿਚ ਹਰੀਜਨ ਸ਼ਬਦ ਨਹੀਂ......(ਵਿਘਨ) । ਮਾਲ ਮੰਤਰੀ ਨੇ ਫੌਰਨ ਉਸ ਸ਼ਬਦ ਨੂੰ ਫੜ ਲਿਆ ਅਤੇ ਕਹਿ ਦਿਤਾ ਕਿ ਵਾਕਈ ਇਹ ਸ਼ਬਦ ਨਹੀਂ । ਮੈਂ ਅਰਜ਼ ਕਰਦਾ ਹਾਂ ਕਿ ਜਿਹੜਾ ਇਹ ਬੈਕਵਰਡ ਕਲਾਸਿਜ਼ ਸ਼ਬਦ ਹੈ ਇਸ ਵਿਚ ਹਰੀਜਨ ਸ਼ਾਮਲ ਨੇ...............

ਉਨ੍ਹਾਂ ਵਿਚ ਜਿੰਨੇ ਉਹ ਲੋਕ ਹਨ ਭਾਵੇਂ ਉਹ ਹਰੀਜਨ ਹਨ, ਲੋਹਾਰ ਹਨ, ਤਰਖਾਣ ਹਨ ਛੀਂਬੇ ਹਨ ਜਾਂ ਨਾਈ ਹਨ, ਇਹ ਪਛੜੀ ਸ਼੍ਰੇਣੀ ਨਾਲ ਸਬੰਧ ਰਖਦੇ ਹਨ । ਸਾਰੇ ਹਰੀਜਨ ਵੀ ਬੈਕਵਰਡ ਕਲਾਸ ਵਿਚ ਆਉਂਦੇ ਹਨ ਜੇ ਤੁਸੀਂ ਵਿਦਿਆ ਮੰਤਰੀ ਹੁੰਦੇ ਹੋਏ ਇਸ ਨੂੰ ਗਲਤ ਸਮਝਦੇ ਹੋ ਤਾਂ ਫਿਰ ਤਰਸ ਮੈਨੂੰ ਸਰਦਾਰ ਗੁਰਮੇਜ ਸਿੰਘ ਤੇ ਆਉਂਦਾ ਹੈ । ਬੈਕਵਰਡ ਕਲਾਸ ਇੱਕ ਜਨਰਲ ਟਰਮ ਹੈ ਡਿਪਟੀ ਸਪੀਕਰ ਸਾਹਿਬ ਮੇਰਾ ਖਿਆਲ ਹੈ ਕਿ ਬੈਕਵਰਡ ਕਲਾਸ ਵਿਚ ਹਰੀਜਨ ਸਾਰੇ ਦੇ ਸਾਰੇ ਆਉਂਦੇ ਹਨ । ਇਸ ਲਈ ਜਿੰਨੇ ਇਹ ਕਰਜ਼ੇ ਮਕਾਨ ਬਣਾਉਣ ਵਾਸਤੇ ਉਨ੍ਹਾਂ ਨੂੰ ਦਿੱਤੇ ਗਏ ਹਨ ਇਹ ਕੋਈ ਵੱਡੀ ਗਲ ਨਹੀਂ । ਜੇ ਕਰਜ਼ੇ ਦਿੱਤੇ ਹਨ ਤਾਂ ਇਨ੍ਹਾਂ ਨੂੰ ਗਰਾਂਟਾਂ ਵਿਚ ਬਦਲ ਦੇਣਾ ਇੱਕ ਸਮਾਜਵਾਦ ਲਿਆਉਣ ਦਾ ਸਹੀ ਢੰਗ ਹੈ । ਜੇ ਸਮਾਜਵਾਦ ਲਿਆਉਣਾ ਚਾਹੁੰਦੇ ਹੋ ਤਾਂ ਫਿਰ ਇਹ ਕੰਮ ਕਰਨਾ ਚਾਹੀਦਾ ਹੈ । ਜੇ ਗਪਾਂ ਨਾਲ ਸਾਰਨਾ ਹੈ ਤੇ ਲੋਕਾਂ ਨੂੰ ਲਾਰਿਆਂ ਤੇ ਰਖਣਾ ਹੈ ਤਾਂ ਸਾਨੂੰ ਕੋਈ ਇਤਰਾਜ਼ ਨਹੀਂ । ਪਹਿਲੀ ਗਲ ਮੈ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਵਿਚ ਹਰੀਜਨ ਸ਼ਬਦ ਪਾਉਣ ਦੀ ਲੋੜ ਨਹੀਂ । ਸਾਰੇ ਹੀ ਇਹ ਲੋਕ ਬੈਕਵਰਡ ਕਲਾਸ ਨਾਲ ਸਬੰਧ ਰਖਦੇ ਹਨ । ਉਹ ਹਰੀਜਨ ਜਿਨ੍ਹਾਂ ਨੂੰ ਬੈਕਵਰਡ ਕਲਾਸ ਮੰਨਿਆ ਗਿਆ ਹੈ ਉਹ ਸਾਰੇ ਇਸ਼ ਵਿਚ ਆਉਂਦੇ ਹਨ । ਅਗਰ ਉਨ੍ਹਾਂ ਨੂੰ ਹਾਊਸ ਬਣਾਉਣ ਵਾਸਤੇ ਲੋਨ ਦਿੱਤਾ ਹੈ ਤਾਂ ਇਹ ਕਰਜ਼ਾ ਸਰਕਾਰ ਨੂੰ ਗਰਾਂਟ ਦੀ ਸ਼ਕਲ ਵਿਚ ਬਦਲ ਦੇਣਾ ਚਾਹੀਦਾ ਹੈ । ਸਵੇਰੇ ਡਿਪਟੀ ਸਪੀਕਰ ਸਾਹਿਬ ਕਾਮਰੇਡਾਂ ਦਾ ਇਹ ਮਤਾ ਸੀ ਕਿ ਜਿਹੜੇ ਇੰਡਸਟਰੀਅਲ ਵਰਕਰਜ਼ ਨੂੰ ਕਰਜ਼ੇ ਦਿੱਤੇ ਗਏ ਹਨ ਉਨ੍ਹਾਂ ਨੂੰ ਗਰਾਂਟਾਂ ਵਿਚ ਬਦਲ ਦਿੱਤਾ ਜਾਵੇ । ਇਨ੍ਹਾਂ ਨੇ ਭਰੋਸਾ ਦਿਵਾਇਆ ਅਤੇ ਕਿਹਾ ਕਿ ਅਸੀਂ ਹਿੰਦੁਸਤਾਨ ਦੀ ਸਰਕਾਰ ਨੂੰ ਸਿਫਾਰਸ਼ ਕਰ ਦਿੰਦੇ ਹਾਂ ਕਿਉਂਕਿ ਹਿੰਦੁਸਤਾਨ ਦੀ ਸਰਕਾਰ ਨੇ ਇਹ ਕੰਮ ਕਰਨਾ ਹੈ । ਅਗਰ ਇਹ ਹਿੰਦੁਸਤਾਨ ਦੀ ਸਰਕਾਰ ਨੂੰ ਸਿਫ਼ਾਰਸ਼ ਕਰ ਸਕਦੇ ਹਨ ਤਾਂ ਜਿਹੜਾ ਕੰਮ ਇਹ ਆਪ ਕਰ ਸਕਦੇ ਹਨ ਉਹ ਕਿਉਂ ਨਹੀਂ ਕਰਦੇ ? ਮੈਂ ਚਾਹੁੰਦਾ ਹਾਂ ਕਿ ਜੇ ਸਰਕਾਰ ਦੀ ਨੀਅਤ ਹੈ ਕਿ ਜੋ ਕਰਜ਼ੇ ਇੰਡਸਟਰੀਅਲ ਵਰਕਰਜ਼ ਨੂੰ ਮਿਲੇ ਹਨ ਹਨ ਉਹ ਗਰਾਂਟਾਂ ਦੀ ਸ਼ਕਲ ਵਿਚ ਬਦਲ ਦਿਤੇ ਜਾਣ ਤਾਂ ਮੈਂ ਡਿਪਟੀ ਸਪੀਕਰ ਸਾਹਿਬ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਬੈਕਵਰਡ ਕਲਾਸਾਂ ਦੇ ਲੋਕਾਂ ਨੂੰ ਮਕਾਨ ਬਣਾਉਣ ਵਾਸਤੇ ਕਰਜ਼ੇ ਮਿਲੇ ਹਨ ਉਹ ਸਾਰੇ ਦੇ ਸਾਰੇ ਗਰਾਂਟਾਂ ਵਿਚ ਬਦਲ ਦੇਣੇ ਚਾਹੀਦੇ ਹਨ ਕਿਉਂਕਿ ਉਨ੍ਹਾਂ ਲੋਕਾਂ ਦੀ ਹਾਲਤ ਬੜੀ ਤਰਸਯੋਗ ਹੈ । ਜਦੋਂ ਸਰਦਾਰ ਪਰਤਾਪ ਸਿੰਘ ਕੈਰੋਂ ਇਥੇ ਮੁੱਖ ਮੰਤਰੀ ਸਨ ਮੈਂ ਉਸ ਵੇਲੇ ਇਥੇ ਐਮ. ਐਲ. ਏ. ਰਿਹਾ ਹਾਂ । ਉਨ੍ਹਾਂ ਨੇ ਇਕ ਦਿਨ ਕਿਹਾ ਕਿ ਜਦੋਂ ਮੈਂ ਪਿੰਡਾਂ ਵਿਚ ਜਾਂਦਾ ਹਾਂ ਤਾਂ ਕਈ ਗਰੀਬ ਲੋਕਾਂ ਕੋਲ ਮਕਾਨ ਨਹੀਂ, ਇਥੋਂ ਤਕ ਕਿ ਸਿਰ ਲੁਕਾਣ ਲਈ ਝੁਗੀਆਂ ਨਹੀਂ ਉਹ ਮੀਂਹ ਬਰਸਾਤ ਵਿਚ ਬਾਹਰ ਬੈਠੇ ਰਹਿੰਦੇ ਹਨ । ਉਨ੍ਹਾਂ ਨੇ ਇਕ ਟੈਕਸ ਲਾ ਕੇ 5 ਕਰੋੜ ਰੁਪਏ ਇਕੱਠੇ ਕੀਤੇ । ਇਨ੍ਹਾਂ ਨੇ ਪੰਜਾਂ

[ਸਰਦਾਰ ਅਜਾਇਬ ਸਿੰਘ ਸੰਧੂ]

ਸਾਲਾਂ ਵਿਚ ਉਹ ਟੈਕਸ ਇਧਰ ਉਧਰ ਖੁਰਦ ਬੁਰਦ ਕਰ ਦਿਤਾ । ਪੰਜ ਸਾਲਾਂ ਵਿਚ ਇਕ ਵੀ ਮਕਾਨ ਹਰੀਜਨਾਂ ਜਾਂ ਬੈਕਵਰਡ ਕਲਾਸਾਂ ਦੇ ਬੰਦਿਆਂ ਵਾਸਤੇ ਇਨ੍ਹਾਂ ਨੇ ਨਹੀਂ ਬਣਾ ਕੇ ਦਿਤਾ । 1962 ਵਿਚ ਇਸੇ ਸਦਨ ਵਿਚ ਰੋਣ ਵਾਲੀ ਹਾਲਤ ਵਿਚ ਸਾਡੇ ਭੂਤ ਕਾਲ ਦੇ ਮੁੱਖ ਮੰਤਰੀ ਸਰਦਾਰ ਪ੍ਰਤਾਪ ਸਿਘ ਕੈਰੋਂ ਨੇ ਕਿਹਾ ਸੀ ਕਿ ਜਦੋਂ ਮੈਂ ਹਰੀਜਨਾਂ ਦੇ ਘਰਾਂ ਵਿਚ ਜਾਂਦਾ ਹਾਂ ਤਾਂ ਮੈਨੂੰ ਬੜੀ ਹੈਰਾਨੀ ਹੁੰਦੀ ਹੈ । ਮੈਂ ਉਥੇ ਵੜ ਨਹੀਂ ਸਕਦਾ । ਪਰ 20 ਸਾਲਾਂ ਵਿਚ ਜਦੋਂ ਦਾ ਹਿੰਦੁਸਤਾਨ ਆਜ਼ਾਦ ਹੋਇਆ ਹੈ ਇਨ੍ਹਾਂ ਨੂੰ ਨਾ ਮਕਾਨ ਮਿਲਿਆ ਹੈ ਅਤੇ ਨਾ ਹੀ ਰੁਜ਼ਗਾਰ । ਦਸ ਸਾਲ ਗੁਜ਼ਰ ਗਏ ਹਨ ਲੇਕਿਨ ਇਨ੍ਹਾਂ ਸਜਣਾ ਨੇ ਇਹੋ ਜਿਹੀ ਕੋਈ ਗੱਲ ਨਹੀਂ ਕੀਤੀ । ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ 2,3 ਸਾਲ ਅਕਾਲੀਆਂ ਦਾ ਰਾਜ ਰਿਹਾ ਹੈ । ਇਨ੍ਹਾਂ ਨੂੰ ਕੁਝ ਕਰਨਾ ਚਾਹੀਦਾ ਸੀ । ਲੇਕਿਨ ਮੈਂ ਅਰਜ਼ ਕਰਨਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਵੀਹ ਸਾਲ ਇਨ੍ਹਾਂ ਦਾ ਰਾਜ ਰਿਹਾ ਇਸ ਕਾਂਗਰਸ ਪਾਰਟੀ ਨੇ ਇਹੋ ਜਿਹੀ ਕੋਈ ਗੱਲ ਨਹੀਂ ਕੀਤੀ । ਠੀਕ ਹੈ ਅਸੀਂ ਤਾਂ ਪੰਜ ਸਾਲ ਰਾਜ ਕੀਤਾ ਹੈ । ਸਾਨੂੰ ਪਤਾ ਹੈ ਕਿਸ ਤਰ੍ਹਾਂ ਸਰਕਾਰ ਰਖਣੀ ਹੈ ?

ਸ੍ਰੀ ਪਰਤਾਪ ਚੰਦ ਭੰਡਾਰੀ : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਕੋਲੋਂ ਪੁਛਦਾ ਹਾਂ ਕਿ ਜਿਵੇਂ ਇਨ੍ਹਾਂ ਨੇ ਕਿਹਾ ਹੈ ਸਾਨੂੰ ਪਤਾ ਸੀ ਕਿਸ ਤਰ੍ਹਾਂ ਸਰਕਾਰ ਰਖਣੀ ਹੈ । ਕੋਈ ਹੋਰ ਤਰੀਕਾ ਵੀ ਹੈ ਸਰਕਾਰ ਰਖਣ ਦਾ ?

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (This is no point of order.)

ਸਰਦਾਰ ਅਜਾਇਬ ਸਿੰਘ ਸੰਧੂ : ਮੈਂ ਡਿਪਟੀ ਸਪੀਕਰ ਸਾਹਿਬ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਕਹਿ ਕਹਿ ਕੇ ਟਾਲਣਾ ਚਾਹੁੰਦੇ ਹਨ । ਇਹ ਕਹਿੰਦੇ ਹਨ ਕਿ ਅਕਾਲੀਆਂ ਨੇ ਕੁਝ ਨਹੀਂ ਕੀਤਾ ਇਸ ਲਈ ਅਸੀਂ ਵੀ ਕੁਝ ਨਹੀਂ ਕਰਨਾ । ਅਕਾਲੀਆਂ ਨੇ ਹਰੀਜਨਾਂ ਦੀ ਭਲਾਈ ਦੇ ਉਹ ਕੰਮ ਕੀਤੇ ਹਨ ਜਿਹੜੇ ਕਿ ਕਾਂਗਰਸ 20 ਸਾਲ ਵਿਚ ਨਹੀਂ ਕਰ ਸਕੀ ।

ਭਗਤ ਗੁਰਾਂਦਾਸ ਹਸ : ਮੈਂ, ਡਿਪਟੀ ਸਪੀਕਰ ਸਾਹਿਬ, ਇਹ ਪੁਛਦਾ ਹਾਂ ਕਿ ਕੀ ਆਨਰੇਬਲ ਮੈਂਬਰ, ਵਕੀਲ ਸਾਹਿਬ, ਰੈਜ਼ੋਲਿਊਸ਼ਨ ਤੇ ਬੋਲ ਰਹੇ ਹਨ ?

ਸ੍ਰੀ ਡਿਪਟੀ ਸਪੀਕਰ : ਆਨਰੇਬਲ ਮੈਂਬਰ ਰੈਜ਼ੋਲਿਊਸ਼ਨ ਤੇ ਹੀ ਬੋਲ ਰਹੇ ਹਨ । (The hon. Member is very much speaking on the resolution.)

ਸਰਦਾਰ ਅਜਾਇਬ ਸਿੰਘ ਸੰਧੂ : ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਗੱਲਾਂ ਨਾਲ ਹੀ ਟਾਲਣਾ ਚਾਹੁੰਦੇ ਹਨ । ਅਸੀਂ ਪੰਜ ਸਾਲਾਂ ਵਿਚ ਚਾਰ ਪੰਜ ਵੱਡੇ ਵੱਡੇ ਮੋਟੇ ਕੰਮ ਕੀਤੇ ਹਨ ਜਿਹੜੇ ਇਹ ਪਿਛਲੇ 20 ਸਾਲਾਂ ਵਿਚ ਨਹੀਂ ਕਰ ਸਕੇ । 1962 ਤੋਂ ਲੈ ਕੇ 1967 ਤਕ ਮੈਂ ਇਸ ਸਦਨ ਦਾ ਮੈਂਬਰ ਰਿਹਾ ਹਾਂ । ਮੈਂ ਸੈਂਕੜੇ ਸਵਾਲ ਭੇਜੇ । ਸੈਂਕੜੇ ਵਾਰ ਇਨ੍ਹਾਂ ਨੂੰ ਬੇਨਤੀ ਕੀਤੀ ਕਿ ਹਰੀਜਨਾਂ ਦੇ ਮੁੰਡਿਆਂ ਨੂੰ 6 ਰੁਪਏ ਮਹੀਨਾ ਜਿਹੜਾ ਵਜ਼ੀਫ਼ਾ ਮਿਲਦਾ ਹੈ ਇਸ ਨੂੰ 10 ਰੁਪਏ ਕਰ ਦਿਓ ।

ਇਨ੍ਹਾਂ ਨੇ 10 ਸਾਲ ਕੋਈ ਗੱਲ ਨਹੀਂ ਕੀਤੀ। ਚੌਧਰੀ ਸੁੰਦਰ ਸਿੰਘ ਕਈ ਵਾਰੀ ਵਾਕ ਆਊਟ ਕਰ ਗਏ। ਇਕ ਵਾਰ ਤੇਤੀ ਦੇ ਤੇਤੀ ਹਰੀਜਨ ਮੈਂਬਰਾਂ ਨੇ ਵਾਕ ਆਊਟ ਕੀਤਾ। ਲੇਕਿਨ ਇਨ੍ਹਾਂ ਭੱਦਰ ਪੁਰਸ਼ਾਂ ਨੇ ਇਕ ਗੱਲ ਨਹੀਂ ਮੰਨੀ। ਜਿਹੜੇ ਗ਼ਰੀਬ ਹਰੀਜਨਾ ਦੇ ਮੁੰਡੇ ਪੜ੍ਹਦੇ ਸਨ ਇਨ੍ਹਾਂ ਦਾ ਵਜ਼ੀਫ਼ਾ 6 ਰੁਪਏ ਤੋਂ 10 ਰੁਪਏ ਇਸ ਅਕਾਲੀ ਸਰਕਾਰ ਨੇ ਕੀਤਾ। ਇਥੇ ਹੀ ਬਸ ਨਹੀਂ ਅਸੀਂ 2 ਕਰੋੜ ਰੁਪਿਆ ਉਨ੍ਹਾਂ ਲਈ ਧਰਮਸ਼ਾਲਾਵਾਂ ਬਣਾਉਣ ਵਾਸਤੇ ਮੰਨਜ਼ੂਰ ਕੀਤਾ। ਇਹ ਠੀਕ ਹੈ ਕਿ ਇਨ੍ਹਾਂ ਨੇ ਉਹ ਕੰਮ ਚਾਲੂ ਰਖਿਆ, ਅਸੀਂ ਧੰਨਵਾਦੀ ਹਾਂ। ਇਹ ਕਹਿੰਦੇ ਹਨ ਕਿ ਅਸੀਂ ਇਕ ਕਰੋੜ ਰੁਪਿਆ ਦਿਤਾ। ਮੈਂ ਕਹਿੰਦਾ ਹਾਂ ਕਿ ਜੇ ਇਹ ਸਾਡੀ ਸਰਕਾਰ ਨਾਂ ਤੋੜਦੇ ਤਾਂ ਅਸੀਂ ਇਕ ਕਰੋੜ ਦੀ ਥਾਂ 10 ਕਰੋੜ ਰੁਪਿਆ ਹੋਰ ਇਸ ਕੰਮ ਵਾਸਤੇ ਦੇਣਾ ਸੀ। ਅਸੀਂ ਗਰੀਬਾਂ ਨੂੰ ਧਰਮਸ਼ਾਲਾਵਾਂ ਬਣਾ ਕੇ ਦੇਣ ਲਈ ਇਥੇ ਲੜਦੇ ਰਹੇ। ਇਹ ਕਹਿੰਦੇ ਸਨ ਕਿ ਧਰਮਸ਼ਾਲਾਵਾਂ ਕਿਸ ਲਈ ਬਣਾਉਣੀਆਂ ਹਨ ?

ਸ਼੍ਰੀ ਪਿਆਰਾ ਰਾਮ ਧੰਨੋਵਾਲੀ : ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਕਿਹਾ ਹੈ ਕਿ ਅਕਾਲੀ ਸਰਕਾਰ ਨੇ ਹਰੀਜਨਾਂ ਦੇ ਮੁੰਡਿਆਂ ਨੂੰ ਜੋ ਕਿ 9ਵੀਂ 10ਵੀਂ ਵਿਚ ਪੜ੍ਹਦੇ ਹਨ ਵਜ਼ੀਫ਼ਾ 6 ਰੁਪਏ ਦੀ ਥਾਂ 10 ਰੁਪਏ ਕਰ ਦਿਤਾ। ਇਹ 10 ਰੁਪਏ ਨਹੀਂ ਹੋਇਆ । ਉਹੀ 6 ਰੁਪਏ ਮਿਲ ਰਹੇ ਹਨ।

ਸ਼੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (This is no point of order.)

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਅੱਵਲ ਤਾਂ ਇਨ੍ਹਾਂ ਦਾ ਕੋਈ ਬੱਚਾ 10ਵੀਂ ਤਕ ਗਿਆ ਹੀ ਨਹੀਂ ਅਤੇ ਜਿਹੜੇ ਹਨ ਉਹ ਛੋਟੀਆਂ ਕਲਾਸਾਂ ਵਿਚ ਪੜ੍ਹ ਰਹੇ ਹਨ ਇਸ ਲਈ ਇਨ੍ਹਾਂ ਨੂੰ ਪਤਾ ਨਹੀਂ। ਬਾਕੀ ਇਹ ਕਦੇ ਇਧਰ ਚਲੇ ਜਾਂਦੇ ਹਨ ਤੇ ਕਦੇ ਉਧਰ । ਇਨ੍ਹਾਂ ਨੇ ਤਾਂ ਕਈ ਪਾਰਟੀਆਂ ਬਦਲੀਆਂ ਹਨ। ਇਸ ਲਈ ਇਨ੍ਹਾਂ ਨੂੰ ਇਸ ਚੀਜ਼ ਦਾ ਪਤਾ ਨਹੀਂ ਡਿਪਟੀ ਸਪੀਕਰ ਸਾਹਿਬ ਅਸੀਂ ਹਰੀਜਨਾਂ ਲਈ 5 ਕਰੋੜ ਰੁਪਏ ਦੀ ਕਾਰਪੋਰੇਸ਼ਨ ਬਣਾ ਕੇ ਦਿਤੀ ਤਾਂ ਕਿ ਗ਼ਰੀਬ ਆਦਮੀ ਆਪਣਾ ਕਾਰੋਬਾਰ ਕਰ ਸਕੇ। ਇਹ ਇਸ ਲਈ ਕਹੀ ਜਾਂਦੇ ਹਨ ਕਿ ਅਕਾਲੀਆਂ ਨੇ ਕੁਝ ਕੀਤਾ ਨਹੀਂ ਇਸ ਕਰ ਕੇ ਅਸੀਂ ਵੀ ਕੁਝ ਨਹੀਂ ਕਰਨਾ। ਮੈਂ ਸਮਝਦਾ ਹਾਂ ਕਿ ਜੇ ਸਮਾਜਵਾਦ ਲਿਆਉਣਾ ਹੈ ਤਾਂ ਸਮਾਜਵਾਦ ਵਾਲੀਆਂ ਗਲਾਂ ਕਰੋ, ਟਾਲਣ ਦੀ ਕੋਸ਼ਿਸ਼ ਨਾ ਕਰੋ । ਇਕ ਗਲ ਸਰਦਾਰ ਉਮਰਾਓ ਸਿੰਘ ਨੇ ਇਹ ਕਹੀ ਹੈ ਕਿ ਜੇ ਕਰਜ਼ੇ ਗਰਾਂਟ ਦੀ ਸ਼ਕਲ ਵਿਚ ਬਦਲ ਦਿਤੇ ਜਾਣ ਤਾਂ ਇਹ ਵਿਤਕਰਾ ਹੋਵੇਗਾ ਕਿ ਬੈਕਵਰਡ ਕਲਾਸ ਨੂੰ ਦੇ ਦਿਓ ਅਤੇ ਬਾਕੀਆਂ ਨੂੰ ਨਾ ਦਿਓ। ਇਹ ਖੁਦ ਵੀ ਵਕੀਲ ਹਨ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਹਿੰਦੁਸਤਾਨ ਦੇ ਵਿਧਾਨ ਨੇ ਬੈਕਵਰਡ ਕਲਾਸਾਂ ਅਤੇ ਸ਼ਡਿਊਲਡ ਕਲਾਸ ਨੂੰ ਇਹ ਇਜਾਜ਼ਤ ਦਿਤੀ ਹੈ ਅਤੇ ਸੁਪਰੀਮ ਕੋਰਟ ਦਾ ਵੀ ਫ਼ੈਸਲਾ ਹੈ ਕਿ ਜੇ ਕੋਈ ਕਾਨੂੰਨ ਬੈਕਵਰਡ ਕਲਾਸ ਦੇ ਹੱਕ ਵਿਚ ਬਣਾਇਆ ਜਾਵੇਗਾ ਤਾਂ ਉਹ ਕੋਈ ਵਿਤਕਰਾ ਨਹੀਂ ਹੋਵੇਗਾ। ਇਹ ਵੀ ਮੈਂ ਸਮਝਦਾ ਹਾਂ ਕਿ ਟਾਲਣ ਦੀ ਕੋਸ਼ਿਸ਼ ਕੀਤੀ ਹੈ। ਫਿਰ ਇਹ ਕਹਿੰਦੇ ਹਨ ਕਿ ਜਿਨ੍ਹਾਂ ਨੇ ਦਿਤਾ ਹੋਇਆ ਹੈ ਉਹ ਚੰਗੇ ਹਨ । ਜਿਨ੍ਹਾਂ ਨੇ ਨਹੀਂ ਦਿਤਾ ਉਹ ਡਿਫ਼ਾਲਟਰਜ਼ ਹਨ। ਜੇ ਉਨ੍ਹਾਂ ਨੂੰ ਇਹ ਕਰਜ਼ਾ ਵਾਪਸ ਨਹੀਂ ਦਿਤਾ ਇਸ ਲਈ ਤਾਂ ਅਸੀਂ ਕਹਿ ਰਹੇ ਹਾਂ ਕਿ ਗਰਾਂਟਾਂ ਦੀ ਸ਼ਕਲ ਵਿਚ ਬਦਲ ਦਿਓ। ਜੇ ਉਹ ਪੈਸੇ ਵਾਪਸ ਦੇ ਸਕਦੇ ਤਾਂ ਫਿਰ ਇਹ

[ਸਰਦਾਰ ਅਜਾਇਬ ਸਿੰਘ ਸੰਧੂ]
ਰੈਜ਼ੋਲਿਊਸ਼ਨ ਲਿਆਉਣ ਦੀ ਕੋਈ ਲੋੜ ਨਹੀਂ ਸੀ । ਇਸ ਕਰਕੇ ਇਹ ਲਿਆਉਣਾ ਪਿਆ ਕਿ ਗ਼ਰੀਬ ਵਿਚਾਰੇ ਇਹ ਪੈਸੇ ਦੇ ਨਹੀਂ ਸਕਦੇ । ਮੈਂ ਸਮਝਦਾ ਹਾਂ ਕਿ ਜਿਹੜੀ ਸਚਾਈ ਹੈ, ਰਿਐਲਟੀ ਹੈ ਉਸ ਤੋਂ ਸਾਨੂੰ ਦੂਰ ਨਹੀਂ ਜਾਣਾ ਚਾਹੀਦਾ ਬਲਕਿ ਸਾਨੂੰ ਉਸ ਨੂੰ ਦਸਣਾ ਚਾਹੀਦਾ ਹੈ । ਉਨ੍ਹਾਂ ਦੀ ਕੀ ਹਾਲਤ ਹੈ ।

ਤੁਸੀਂ ਆਪ ਕਿਹਾ ਹੈ ਕਿ ਹਾਊਸਿੰਗ ਬੋਰਡ ਬਣਾ ਰਹੇ ਹਾਂ । ਹਾਊਸਿੰਗ ਬੋਰਡ ਦਾ ਜੋ ਬਿੱਲ ਆਉਣਾ ਹੈ ਔਰ ਜੋ ਇਨ੍ਹਾਂ ਨੇ ਉਸ ਦੇ ਬਾਰੇ ਮੰਤਵ ਦਸੇ ਹਨ ਡਿਪਟੀ ਸਪੀਕਰ ਸਾਹਿਬ ਮੈਂ ਉਨ੍ਹਾਂ ਦਾ ਵੀ ਜ਼ਿਕਰ ਕਰ ਦਿੰਦਾ ਹਾਂ । ਉਥੇ ਇਹ ਕਿਹਾ ਗਿਆ ਸੀ ਕਿ ਬੈਕਵਰਡ ਕਲਾਸਿਜ਼ ਅਤੇ ਸ਼ਡਿਊਲਡ ਕਾਸਟਸ ਪਾਸ ਮਕਾਨ ਨਹੀਂ ਹਨ ਔਰ ਜਿਨ੍ਹਾਂ ਦੀ ਆਮਦਨ 500 ਰੁਪਏ ਮਹੀਨਾ ਹੈ ਉਨ੍ਹਾਂ ਨੂੰ ਸਹਾਇਤਾ ਦਿਤੀ ਜਾਵੇਗੀ । ਪਰ ਮੈਂ ਸਰਕਾਰ ਪਾਸੋਂ ਇਕ ਗਲ ਪੁੱਛਦਾ ਹਾਂ ਕਿ ਜਿਨ੍ਹਾਂ ਦੀ ਆਮਦਨ ਕੇਵਲ 500 ਰੁਪਏ ਵੀ ਨਹੀਂ ਹੈ ਉਨ੍ਹਾਂ ਦਾ ਕੀ ਇੰਤਜ਼ਾਮ ਕਰ ਰਹੇ ਹੋ ? ਡਿਪਟੀ ਸਪੀਕਰ ਸਾਹਿਬ, ਅਰੋੜਾ ਸਾਹਿਬ ਜਿਹੜੇ ਕਿ ਐਮ. ਪੀ. ਹਨ ਉਹ ਪੰਜਾਬ ਆਏ ਸਨ ਅਤੇ ਉਨ੍ਹਾਂ ਨੇ ਉਥੇ ਲੈਕਚਰ ਵੀ ਕੀਤਾ ਸੀ । ਉਨ੍ਹਾਂ ਨੇ ਉਸ ਭਾਸ਼ਨ ਵਿਚ ਪੰਜਾਬ ਬਾਰੇ ਬੋਲਦੇ ਹੋਏ ਕਿਹਾ ਸੀ ਕਿ ਪੰਜਾਬ ਦੀ 40 ਫ਼ੀ ਸਦੀ ਜਨਤਾ ਅਜਿਹੀ ਹੈ ਜਿਸ ਦੀ ਕਿ ਆਮਦਨੀ ਇਕ ਦਿਹਾੜੀ ਦੀ 40 ਪੈਸੇ ਹੈ । ਮੈਂ ਇਹ ਗਲ ਦਾਅਵੇ ਨਾਲ ਕਹਿੰਦਾ ਹਾਂ ਕਿ ਇਤਨੀ ਘੱਟ ਆਮਦਨੀ ਵਾਲਾ ਕੋਈ ਜੱਟ ਜ਼ਿਮੀਂਦਾਰ ਤਾਂ ਨਹੀਂ ਹੋ ਸਕਦਾ । ਉਹ ਕੋਈ ਮਿੱਲ ਮਾਲਕ ਤਾਂ ਨਹੀਂ ਹੋ ਸਕਦਾ । ਉਹ ਤਾਂ ਕੋਈ ਤਰਖਾਣ ਹੋ ਸਕਦਾ ਹੈ, ਉਹ ਕੇਵਲ ਕੋਈ ਨਾਈ, ਛੀਂਬਾ, ਮੋਚੀ ਆਦਿ ਬੈਕਵਰਡ ਕਲਾਸ ਦਾ ਆਦਮੀ ਹੀ ਹੋ ਸਕਦਾ ਹੈ । ਇਸ ਲਈ ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੇਕਰ ਇਸ ਕਾਂਗਰਸ ਸਰਕਾਰ ਨੇ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਇਹ ਜਿਹੜਾ ਇਕਨਾਮਿਕ ਵਿਤਕਰਾ ਹੈ ਇਸ ਨੂੰ ਦੂਰ ਕਰੋ । ਨਹੀਂ ਤਾਂ ਸੋਸ਼ਲਿਜ਼ਮ ਦਾ ਕੋਈ ਅਰਥ ਨਹੀਂ ਹੋਵੇਗਾ ।

ਮੈਂ ਡਿਪਟੀ ਸਪੀਕਰ ਸਾਹਿਬ, ਆਪਣੇ ਵਲੋਂ ਅਤੇ ਪਾਰਟੀ ਵਲੋਂ ਇਨ੍ਹਾਂ ਨੂੰ ਪਹਿਲਾਂ ਵੀ ਯਕੀਨ ਦਿਵਾਇਆ ਸੀ ਕਿ ਇਹ ਸਰਕਾਰ ਜਿਹੜਾ ਵੀ ਨੇਕ ਕੰਮ ਕਰੇਗੀ ਉਸ ਵਿਚ ਅਸੀਂ ਆਪਣੀ ਪੂਰੀ ਕੋਅਪਰੇਸ਼ਨ ਦੇਵਾਂਗੇ । ਇਸ ਲਈ ਮੇਰੀ ਇਹ ਬੇਨਤੀ ਹੈ ਕਿ ਜਿਸ ਤਰ੍ਹਾਂ ਕਿ ਰੈਜ਼ੋਲਿਊਸ਼ਨ ਵਿਚ ਆਖਿਆ ਗਿਆ ਹੈ ਇਨ੍ਹਾਂ ਗਰੀਬ ਵਰਗਾਂ ਨੇ ਜਿਹੜੇ ਕਰਜ਼ੇ ਲਏ ਹੋਏ ਹਨ ਉਨ੍ਹਾਂ ਨੂੰ ਗਰਾਂਟਾਂ ਵਿਚ ਬਦਲ ਦਿਓ । ਇਹ ਬੜਾ ਚੰਗਾ ਕੰਮ ਹੈ ਔਰ ਹੋਰ ਵੀ ਜਿਹੜਾ ਚੰਗਾ ਕੰਮ ਹੋਵੇਗਾ ਅਸੀਂ ਇਨ੍ਹਾਂ ਦੇ ਹੱਕ ਵਿਚ ਵੋਟ ਪਾਵਾਂਗੇ ।

ਡਾਕਟਰ ਅਮੀਰ ਸਿੰਘ ਕਲਕਟ : ਡਿਪਟੀ ਸਪੀਕਰ ਸਾਹਿਬ, ਕੀ ਇਹ ਲੈਂਡ ਰੀਫਾਰਮਜ਼ ਬਿੱਲ ਤੇ ਵੀ ਕਾਂਗਰਸ ਸਰਕਾਰ ਦੇ ਹੱਕ ਵਿਚ ਵੋਟ ਦੇਣਗੇ ? (ਹਾਸਾ) (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੂੰ ਇਸ ਗੱਲ ਦਾ ਪਤਾ ਹੋਣਾ ਚਾਹੀਦਾ ਹੈ ਕਿ ਲੈਂਡ ਰੀਫਾਰਮਜ਼ 1953 ਵਿਚ ਹੋਏ ਸਨ । ਉਸ ਸਮੇਂ ਜਿਤਨੀ ਵੀ ਸਰਪਲਸ ਜ਼ਮੀਨ ਸਰਕਾਰ ਪਾਸ ਆਈ ਸੀ ਉਸ ਬਾਰੇ ਰਿਕਾਰਡ ਗਵਾਹ ਹੈ ਕਿ ਇਨ੍ਹਾਂ ਨੇ ਅਜੇ ਤਕ ਉਹ ਜ਼ਮੀਨ ਹਰੀਜਨਾਂ ਨੂੰ ਨਹੀਂ ਦਿਤੀ । ਔਰ ਮੈਂ ਸਮਝਦਾ ਹਾਂ ਕਿ ਹੁਣ ਵੀ ਇਨ੍ਹਾਂ ਨੇ

ਹਰੀਜਨਾਂ ਨੂੰ ਜ਼ਮੀਨ ਨਹੀਂ ਦੇਣੀ। ਤੁਹਾਨੂੰ ਕੇਵਲ ਬਿਆਨ ਬਾਜ਼ੀ ਨਹੀਂ ਕਰਨੀ ਚਾਹੀਦੀ। ਮੈਂ ਸਮਝਦਾ ਹਾਂ ਕਿ ਤੁਸੀਂ ਪੜ੍ਹੇ ਲਿਖੇ ਵਜ਼ੀਰ ਹੋ, ਸੋਹਣੇ ਸੁਣਖੇ ਹੋ। ਪਰ ਤੁਹਾਡੇ ਵਿਚ ਤਿੰਨ ਚਾਰ ਪੁਰਾਣੇ ਖੁੰਡ ਬੈਠੇ ਹਨ ਇਸ ਲਈ ਮੈਂ ਫਿਰ ਸਰਦਾਰ ਗੁਰਮੇਲ ਸਿੰਘ ਜੀ ਨੂੰ ਕਹਾਂਗਾ ਕਿ ਤੁਸੀਂ ਆਰਾਮ ਨਾਲ ਬੈਠੋ। ਤੁਸੀਂ ਪੜ੍ਹੇ ਲਿਖੇ ਮੁੰਡੇ ਹੋ। ਖੈਰ ਮੈਂ ਇਨ੍ਹਾਂ ਗੱਲਾਂ ਵਿਚ ਨਹੀਂ ਪੈਂਦਾ ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਹਰੀਜਨਾਂ ਨੂੰ ਜ਼ਮੀਨ ਵੀ ਮਿਲਣੀ ਚਾਹੀਦੀ ਹੈ ਅਤੇ ਹੋਰ ਵੀ ਜਿਹੜੀਆਂ ਚੀਜ਼ਾਂ ਦੀ ਇਨ੍ਹਾਂ ਨੂੰ ਲੋੜ ਹੈ ਹਰ ਇਕ ਚੀਜ਼ ਮਿਲਣੀ ਚਾਹੀਦੀ ਹੈ। ਅੱਜ ਪੰਜਾਬ ਵਿਚ 20/25 ਪਰਸੈਂਟ ਆਬਾਦੀ ਹਰੀਜਨਾਂ ਦੀ ਹੈ। ਇਨ੍ਹਾਂ ਨਾਲ ਹੀ ਬੈਕਵਰਡ ਕਲਾਸ ਦੇ ਲੋਕ ਹਨ। ਸ੍ਰੀ ਗੁਰਮੇਲ ਸਿੰਘ ਜੀ ਇਨ੍ਹਾਂ ਦੇ ਵਜ਼ੀਰ ਬੈਠੇ ਹਨ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜੇਕਰ ਤੁਹਾਡੀ ਇਹ ਸਰਕਾਰ ਸਮਾਜਵਾਦੀ ਹੈ ਤਾਂ ਤੁਸੀਂ ਇਨ੍ਹਾਂ ਗਰੀਬਾਂ ਦੀ ਕੁੱਲੀ, ਗੁੱਲੀ ਔਰ ਜੁੱਲੀ ਦਿਓ। ਪਰ ਜੇਕਰ ਲੋਕਾਂ ਦੇ ਰਹਿਣ ਵਾਸਤੇ ਮਕਾਨ ਨਾ ਹੋਵੇ, ਖਾਣ ਵਾਸਤੇ ਰੋਟੀ ਨਾ ਹੋਵੇ ਔਰ ਤਨ ਢਕਣ ਲਈ ਕਪੜਾ ਨਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਸਮਾਜਵਾਦ ਨਹੀਂ ਹੈ। ਕਿਉਂਕਿ ਸਮਾਜਵਾਦ ਵਿਚ ਇਹ ਤਿੰਨੇ ਚੀਜ਼ਾਂ ਗਰੀਬਾਂ ਨੂੰ ਮੁਹੱਈਆ ਕਰਨੀਆਂ ਸਰਕਾਰ ਦਾ ਫਰਜ਼ ਹੁੰਦਾ ਹੈ।

ਅੱਜ ਜਿਹੜੀਆਂ ਕੁੱਲੀਆਂ ਉਨ੍ਹਾਂ ਗਰੀਬਾਂ ਨੇ ਬਣਾਈਆਂ ਹਨ, ਸਰਕਾਰ ਪਾਸੋਂ ਪੈਸੇ ਲੈ ਕੇ ਬਣਾਈਆਂ ਹਨ, ਤਾਂ ਸਰਕਾਰ ਨੂੰ ਉਨ੍ਹਾਂ ਕੁੱਲੀਆਂ ਨੂੰ ਬਰਕਰਾਰ ਰਹਿਣ ਦੇਣਾ ਚਾਹੀਦਾ ਹੈ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਇਹ ਕੋਈ ਵੱਡੀ ਗਲ ਨਹੀਂ ਹੈ। ਇਥੇ ਤਾਂ ਡਿਪਟੀ ਸਪੀਕਰ ਸਾਹਿਬ, ਕਰੋੜਾਂ ਰੁਪਏ ਮੁਆਫ ਹੋ ਜਾਂਦੇ ਹਨ ਇਹ ਤਾਂ ਕਰੋੜਾਂ ਰੁਪਏ ਦੀ ਗੱਲ ਹੀ ਨਹੀਂ ਕੇਵਲ ਥੋਹੜੇ ਜਿਹੇ ਲੱਖਾਂ ਰੁਪਈਆਂ ਦੀ ਗਲ ਹੋਣੀ ਹੈ। ਇਥੇ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕੁਝ ਲੋਕਾਂ ਨੇ ਤਾਂ ਉਹ ਕਰਜ਼ੇ ਵਾਪਸ ਕਰ ਹੀ ਦਿਤੇ ਹਨ ਔਰ ਥੋਹੜੇ ਹੀ ਬਾਕੀ ਰਹਿ ਗਏ ਹਨ ਇਸ ਲਈ ਸਰਕਾਰ ਲਈ ਇਹ ਰਕਮ ਵੀ ਮੁਆਫ ਕਰਨੀ ਹੋਰ ਵੀ ਆਸਾਨ ਹੋ ਜਾਂਦੀ ਹੈ!

ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਜਦ ਦੀ ਹੋਸ਼ ਸੰਭਾਲੀ ਹੈ ਜਦੋਂ ਵੀ ਇਨ੍ਹਾਂ ਦੀ ਕਾਂਗਰਸ ਸਰਕਾਰ ਰਹੀ ਹੈ ਇਹ ਲੋਕਾਂ ਨੂੰ ਹਮੇਸ਼ਾਂ ਹੀ ਲਾਰਿਆਂ ਵਿਚ ਰਖਦੇ ਰਹੇ ਹਨ। ਅਗੇ ਵੀ ਵੀਹ ਸਾਲ ਇਨ੍ਹਾਂ ਦੀ ਸਰਕਾਰ ਰਹੀ ਹੈ ਪਰ ਇਹ ਇਨ੍ਹਾਂ ਵੀਹ ਸਾਲਾਂ ਵਿਚ ਹਰੀਜਨਾਂ ਨੂੰ ਲਾਰੇ ਹੀ ਲਾਉ ਦੇ ਰਹੇ ਹਨ।

(ਆਵਾਜ਼ਾਂ—ਅਕਾਲੀ ਸਰਕਾਰ ਵੀ ਲਾਰਿਆਂ ਵਿਚ ਹੀ ਰਖਦੀ ਰਹੀ ਹੈ)

ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਪਿੰਡ ਦਾ ਬੁੱਢਾ ਮਿਲਿਆ। ਉਹ ਕਹਿਣ ਲੱਗਾ ਕਿ ਕਾਂਗਰਸ ਸਰਕਾਰ ਤਾਂ ਹਮੇਸ਼ਾਂ ਹੀ ਲੋਕਾਂ ਨੂੰ ਲਾਰਿਆਂ ਤੇ ਰਖਦੀ ਰਹੀ ਹੈ। ਉਸ ਨੇ ਕਿਹਾ ਕਿ ਸਾਡੀ ਹਾਲਤ ਤਾਂ ਉਹ ਹੈ ਜਿਸ ਤਰ੍ਹਾਂ ਕਿ ਇਕ ਵਾਰ ਇਕ ਬਾਦਸ਼ਾਹ ਜੰਗਲ ਵਿਚ ਚਲਾ ਗਿਆ। ਉਥੇ ਉਸ ਨੇ ਜੰਗਲੀ ਜਾਨਵਰ ਰੋਂਦੇ ਦੇਖੇ ਤਾਂ ਆਪਣੇ ਵਜ਼ੀਰ ਨੂੰ ਕਿਹਾ ਕਿ ਇਹ ਕਿਉਂ ਰੋ ਰਹੇ ਹਨ ਤਾਂ ਉਸ ਨੇ ਕਿਹਾ ਕਿ ਜਨਾਬ ਇਨ੍ਹਾਂ ਨੂੰ ਠੰਡ ਲਗ ਰਹੀ ਹੈ, ਇਸ ਲਈ ਰੋ ਰਹੇ ਹਨ। ਬਾਦਸ਼ਾਹ ਨੇ ਕਿਹਾ ਅੱਛਾ ਇਨ੍ਹਾਂ ਨੂੰ ਦਸ ਲੱਖ ਰੁਪਏ ਦੇ ਕੰਬਲ ਖ਼ਰੀਦ ਦਿਓ ਤਾਂ ਜੋ ਇਨ੍ਹਾਂ ਨੂੰ ਸਰਦੀ ਨਾ ਲਗੇ। ਡਿਪਟੀ ਸਪੀਕਰ ਸਾਹਿਬ, ਉਹ ਕੰਬਲ ਵਜ਼ੀਰ ਸਾਹਿਬ ਦੇ ਰਿਸ਼ਤੇਦਾਰ ਅਤੇ ਉਨ੍ਹਾਂ ਦੇ ਆਂਡੀ ਗਵਾਂਢੀ ਹੀ ਛੱਕ ਛੱਕਾ ਗਏ ਅਤੇ ਉਨ੍ਹਾਂ ਰੋ ਰਹੇ ਜਾਨਵਰਾਂ ਨੂੰ ਕੁਝ ਵੀ ਨਾ ਮਿਲਿਆ।

ਇਕ ਮਾਨਯੋਗ ਮੈਂਬਰ : ਸੰਧੂ ਸਾਹਿਬ ਉਹ ਕੋਈ ਅਕਾਲੀ ਸਰਕਾਰ ਦਾ ਹੀ ਵਜ਼ੀਰ ਹੋਣਾ ਹੈ ।

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਗਲਤ ਫਹਿਮੀ ਹੈ । ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਉਹ ਬੁੱਢਾ ਕਾਂਗਰਸ ਸਰਕਾਰ ਦੀ ਗਲ ਕਰ ਰਿਹਾ ਸੀ ਡਿਪਟੀ ਸਪੀਕਰ ਸਾਹਿਬ, ਜਦੋਂ ਫਿਰ ਰਾਜਾ ਜੰਗਲ ਵਿਚ ਗਿਆ ਤਾਂ ਉਹ ਜਾਨਵਰ ਉਸ ਤਰ੍ਹਾਂ ਹੀ ਰੋ ਰਹੇ ਸਨ । ਬਾਦਸ਼ਾਹ ਨੇ ਪਹਿਲੇ ਵਾਂਗ ਉਨ੍ਹਾਂ ਦੇ ਰੋਣ ਦਾ ਆਪਣੇ ਵਜ਼ੀਰ ਤੋਂ ਕਾਰਨ ਪੁਛਿਆ ਤਾਂ ਉਸ ਨੇ ਕਿਹਾ ਕਿ ਇਨ੍ਹਾਂ ਨੂੰ ਭੁੱਖ ਲਗੀ ਹੋਈ ਹੈ ਇਸ ਲਈ ਇਹ ਰੋ ਰਹੇ ਹਨ । ਬਾਦਸ਼ਾਹ ਨੇ ਫਿਰ ਦਸ ਲੱਖ ਰੁਪਈਆ ਸੈਂਕਸ਼ਨ ਕਰ ਦਿਤਾ ਕਿ ਇਨ੍ਹਾਂ ਨੂੰ ਭੋਜਨ ਸਪਲਾਈ ਕੀਤਾ ਜਾਵੇ । ਪਰ ਵਜ਼ੀਰ ਸਾਹਿਬ ਦੇ ਰਿਸ਼ਤੇਦਾਰ ਅਤੇ ਹੋਰ ਜਾਣੂ ਪਛਾਣੂ ਉਹ ਦਸ ਲੱਖ ਰੁਪਏ ਵੀ ਛੱਕ ਗਏ । ਕੁਝ ਚਿਰ ਪਿਛੋਂ, ਡਿਪਟੀ ਸਪੀਕਰ ਸਾਹਿਬ, ਰਾਜਾ ਸਾਹਿਬ ਫਿਰ ਜੰਗਲ ਵਿਚ ਗਏ ਤਾਂ ਉਹ ਜਾਨਵਰ ਉਸੇ ਤਰ੍ਹਾਂ ਹੀ ਰੋਂਦੇ ਸੁਣਾਈ ਦਿਤੇ । ਬਾਦਸ਼ਾਹ ਨੇ ਆਪਣੇ ਵਜ਼ੀਰ ਨੂੰ ਕਿਹਾ ਕਿ ਵਜ਼ੀਰ ਸਾਹਿਬ ਪਹਿਲਾਂ ਤਾਂ ਇਨ੍ਹਾਂ ਨੂੰ ਠੰਡ ਲਗਦੀ ਸੀ ਤਾਂ ਰੋਂਦੇ ਸਨ, ਪਰ ਹੁਣ ਤਾਂ ਕੋਈ ਠੰਡ ਨਹੀਂ ਲਗਦੀ । ਇਨ੍ਹਾਂ ਦੇ ਭੋਜਨ ਦਾ ਵੀ ਪੂਰਾ ਪ੍ਰਬੰਧ ਹੋ ਗਿਆ ਹੈ ਪਰ ਇਹ ਹੁਣ ਕਿਉਂ ਰੋ ਰਹੇ ਹਨ ? ਵਜ਼ੀਰ ਸਾਹਿਬ ਬੜੇ ਹੋਸ਼ਿਆਰ ਸਨ ਉਨ੍ਹਾਂ ਨੇ ਇਕ ਦਮ ਜਵਾਬ ਦਿਤਾ, "ਹਜ਼ੂਰ ਇਹ ਆਪ ਦਾ ਜੱਸ ਗਾ ਰਹੇ ਹਨ ।" (ਹਾਸਾ) ਡਿਪਟੀ ਸਪੀਕਰ ਸਾਹਿਬ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਨ੍ਹਾਂ ਦਾ ਵੀਹ ਸਾਲ ਰਾਜ ਰਿਹਾ ਹੈ । ਇਨ੍ਹਾਂ ਨੇ ਗਰਾਂਟਾਂ ਦਿਤੀਆਂ ਪਰ ਉਹ ਆਮ ਜਨਤਾ ਨੂੰ ਨਹੀਂ ਸਗੋਂ ਆਪਣੇ ਹੀ ਰਿਸ਼ਤੇਦਾਰਾਂ ਅਤੇ ਸਾਕ ਸੰਬੰਧੀਆਂ ਨੂੰ ਖੁਸ਼ ਕੀਤਾ ਗਿਆ ਅਤੇ ਗਰੀਬ ਜਨਤਾ ਨੂੰ ਲਾਰੇ ਲਾ ਕੇ ਟਾਲ ਦਿਤਾ ਗਿਆ ।

11-19 A. M. *(Comrade Shamsher Singh Josh, a Member of the Panel of Chairmen, occupied the Chair)*

ਚੇਅਰਮੈਨ ਸਾਹਿਬ, ਮਾਸਟਰ ਗੁਰਬੰਤਾ ਸਿੰਘ ਜੀ ਵਲ ਹੀ ਵੇਖ ਲਵੋ । ਉਨ੍ਹਾਂ ਦੇ ਥੋੜ੍ਹੇ ਹੀ ਸਾਧਾਰਨ ਸਵਾਲ ਹੁੰਦੇ ਹਨ ਕਿ ਫਲਾਂ ਮਹਿਕਮੇ ਵਿਚ ਕਿਤਨੇ ਹਰੀਜਨ ਹਨ । ਇਸ ਤਰ੍ਹਾਂ ਦੀ ਸਾਧਾਰਨ ਇਨਫਰਮੇਸ਼ਨ ਲਈ ਵੀ ਵਜ਼ੀਰ ਸਾਹਿਬ ਲਿਖ ਕੇ ਭੇਜ ਦਿੰਦੇ ਹਨ ਕਿ ਸਵਾਲ ਨੂੰ ਅਗੇ ਪਾ ਦਿਤਾ ਜਾਵੇ । ਸੋ ਮੇਰੀ ਇਨ੍ਹਾਂ ਪਾਸ ਬੇਨਤੀ ਹੈ ਕਿ ਇਹ ਜਿਹੜੀ ਅਗੇ ਪਾਉਣ ਵਾਲੀ ਇਨ੍ਹਾਂ ਦੀ ਆਦਤ ਹੈ ਹੈ ਇਹ ਹਟਣੀ ਚਾਹੀਦੀ ਹੈ । ਇਹੋ ਜਿਹੀਆਂ ਗੱਲਾਂ ਨਾਲ ਸਾਡਾ ਤਾਂ ਕੁਝ ਨਹੀਂ ਵਿਗੜਨਾ ਲੇਕਿਨ ਇਨ੍ਹਾਂ ਦਾ ਆਪਣਾ ਹੀ ਕੇਸ ਖਰਾਬ ਹੁੰਦਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਸਮਾਜਵਾਦ ਅਗਰ ਤੁਸੀਂ ਲਿਆਉਣਾ ਹੈ ਤਾਂ ਇਸ ਰੈਜ਼ੋਲਿਊਸ਼ਨ ਤੇ ਅਮਲ ਕਰੋ ਅਤੇ ਉਨ੍ਹਾਂ ਗਰੀਬਾਂ ਨੂੰ ਇਹ ਪੈਸਾ ਮੁਆਫ਼ ਕਰ ਦਿਓ । ਇਥੇ ਇੰਡਸਟਰੀ ਮਨਿਸਟਰ ਨੇ ਇੰਸ਼ੋਰੈਂਸ ਦਿਤੀ ਸੀ ਕਿ ਇੰਡਸਟਰੀਅਲ ਵਰਕਰਜ਼ ਨੂੰ ਜਿਹੜੇ ਲੋਨਜ਼ ਦਿਤੇ ਗਏ ਹਨ ਉਨ੍ਹਾਂ ਨੂੰ ਗਰਾਂਟਾਂ ਵਿਚ ਬਦਲਿਆ ਜਾਵੇਗਾ । ਇਸ ਤਰ੍ਹਾਂ ਹੀ ਸਾਡੇ ਮਨਿਸਟਰ ਸਾਹਿਬ ਨੂੰ ਵੀ ਕਹਿ ਦੇਣਾ ਚਾਹੀਦਾ ਹੈ ਕਿ ਇਹ ਰੁਪਈਆ ਵੀ ਗਰਾਂਟਾਂ ਵਿਚ ਬਦਲ ਦਿਤਾ ਜਾਵੇਗਾ । ਜੇਕਰ ਇਸ ਤਰ੍ਹਾਂ ਕੀਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਜਿਹੜਾ ਪ੍ਰਧਾਨ ਮੰਤਰੀ ਦਾ ਸੋਸ਼ਲਿਜ਼ਮ ਦਾ ਨਾਅਰਾ ਉਸ ਤੇ ਇਸ ਸਰਕਾਰ ਨੇ ਵੀ ਅਮਲ ਕਰਨਾ ਸ਼ੁਰੂ ਕਰ ਦਿਤਾ ਹੈ ।

ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਇਨ੍ਹਾਂ ਨੇ ਸਹੀ ਅਰਥ ਵਿਚ ਸਮਾਜਵਾਦ ਲਿਆਉਣਾ ਹੈ ਅਤੇ ਸਮਾਜ ਦੀ ਭਲਾਈ ਕਰਨੀ ਹੈ ਤਾਂ ਜਿਹੜੀਆਂ 71 ਤਕ ਦੀਆਂ ਰਕਮਾਂ ਕਰਜ਼ੇ ਦੀਆਂ ਹਨ ਉਨ੍ਹਾਂ ਨੂੰ ਗਰਾਂਟਾਂ ਵਿਚ ਬਦਲ ਦਿਤਾ ਜਾਵੇ ਅਤੇ ਅਗਾਂਹ ਤੋਂ ਗਰਾਂਟਾਂ ਹੀ ਦਿਤੀਆਂ ਜਾਇਆ ਕਰਨ। ਲੋਨ ਨਾ ਦਿਓ। ਫਿਰ ਜੇਕਰ ਅਸੀਂ ਕਹਿੰਦੇ ਹਾਂ ਕਿ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨਾ ਹੈ, ਕੋਲਡ ਸਟੋਰਾਂ ਨੂੰ ਨੈਸ਼ਨੇਲਾਈਜ਼ ਕਰਨਾ ਹੈ ਅਤੇ ਆਮਦਨ ਦੇ ਵਸੀਲਿਆਂ ਨੂੰ ਨੈਸ਼ਨੇਲਾਈਜ਼ ਕਰੋ ਤਾਂ ਇਨ੍ਹਾਂ ਨੂੰ ਚਾਹੀਦਾ ਹੈ ਕਿ ਕੋਈ ਵੀ ਚਿਟ ਕਪੜੀਆ ਹੈ ਜਿਸ ਪਾਸ ਕੋਈ ਕਾਰਖਾਨਾ ਨਹੀਂ, ਕੋਈ ਜ਼ਮੀਨ ਨਹੀਂ, ਕੋਈ ਹੋਰ ਜਿਸਦਾ ਸਾਧਨ ਨਹੀਂ ਆਮਦਨ ਦਾ, ਪਰ ਉਸਦੇ ਥੱਲੇ ਕਾਰ ਹੈ, ਉਸ ਪਾਸ ਕੋਠੀ ਹੈ ਅਤੇ ਉਸ ਦੇ ਬੱਚੇ ਪਬਲਿਕ ਸਕੂਲਾਂ ਵਿਚ ਪੜ੍ਹਦੇ ਹਨ ਤਾਂ ਉਸ ਨੂੰ ਸਰਕਾਰ ਹਥ ਪਾਵੇ ਅਤੇ ਵੇਖੇ ਕਿ ਉਸ ਪਾਸ ਬਲੈਕ ਮਨੀ ਕਿਥੋਂ ਆਈ ਹੈ ਅਤੇ ਇਹ ਬਲੈਕ ਮਨੀ ਲੈ ਕੇ ਗ਼ਰੀਬਾਂ ਵਿਚ ਵੰਡੀ ਜਾਵੇ। ਇਥੇ ਹੀ ਬੱਸ ਨਹੀਂ, ਮੈਂ ਅਰਜ਼ ਕਰਾਂਗਾ ਵਜ਼ੀਰ ਸਾਹਿਬ ਨੂੰ ਕਿ ਇਹ ਰੈਜ਼ੋਲਿਊਸ਼ਨ ਬੜਾ ਸਿੰਪਲ ਕਨਸਾਇਜ਼ ਅਤੇ ਪਰੀਸਾਇਜ਼ ਹੈ ਇਸ ਨੂੰ ਸਰਵਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੇ ਬੈਕਵਰਡ ਕਲਾਸਾਂ ਦੀ ਸਮੁਚੇ ਤੌਰ ਤੇ ਭਲਾਈ ਸਹੀ ਅਰਥਾਂ ਵਿਚ ਹੋ ਸਕੇ।

ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ (ਜਲਾਲਾਬਾਦ) : ਮਾਨਯੋਗ ਚੇਅਰਮੈਨ ਸਾਹਿਬ ਇਹ ਜਿਹੜਾ ਮਤਾ ਇਸ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਕਿ ਬੈਕਵਰਡ ਕਲਾਸਾਂ ਨੂੰ ਦਿੱਤੇ ਗਏ ਕਰਜ਼ੇ ਨੂੰ ਗਰਾਂਟਾਂ ਵਿਚ ਬਦਲ ਦਿੱਤਾ ਜਾਵੇ ਇਸ ਦਾ ਮੈਂ ਸਮਰਥਨ ਕਰਦਾ ਹਾਂ, ਪਰ ਨਾਲ ਹੀ ਇਹ ਬੇਨਤੀ ਕਰਦਾ ਹਾਂ ਕਿ ਇਸ ਦੇ ਪਿਛੇ ਇਹ ਵਿਚਾਰ ਹੈ ਕਿ ਸਮਾਜਵਾਦ ਲਿਆਣਾ ਹੈ ਅਤੇ ਸਾਰਾ ਹਾਊਸ ਇਸ ਗੱਲ ਦੇ ਹਕ ਵਿੱਚ ਹੈ ਕਿ ਸਮਾਜਵਾਦ ਲਿਆਂਦਾ ਜਾਵੇ, ਪਰ ਜਿਹੜਾ ਵਿਤਕਰਾ ਕੀਤਾ ਜਾ ਰਿਹਾ ਹੈ ਬਾਕੀ ਦੀਆਂ ਸ਼ਰੇਣੀਆਂ ਨਾਲ ਉਹ ਸਮਾਜਵਾਦ ਲਿਆਣ ਦੇ ਰਾਹ ਵਿਚ ਭਾਰੀ ਰੁਕਾਵਟ ਹੈ। ਚੇਅਰਮੈਨ ਸਾਹਿਬ ਜਿਸ ਤਰ੍ਹਾਂ ਬੈਕਵਰਡ ਕਲਾਸ ਹੈ ਜਾਂ ਸ਼ਡਿਊਲਡ ਕਲਾਸਾਂ ਹਨ ਉਸੇ ਤਰ੍ਹਾਂ ਰਾਏ ਸਿੱਖ ਵੀ ਹਨ ਪਰ ਇਨ੍ਹਾਂ ਨੂੰ ਸ਼ਡਿਊਲਡ ਕਾਸਟ ਸ਼੍ਰੇਣੀ ਵਿਚ ਨਹੀਂ ਰਖਿਆ ਗਿਆ। ਇਹ ਅੰਗਰੇਜ਼ਾਂ ਦੇ ਵੇਲੇ ਤੋਂ ਚਲਿਆ ਆ ਰਿਹਾ ਹੈ। ਇਨ੍ਹਾਂ ਨੂੰ ਉਸ ਜ਼ਮਾਨੇ ਵਿਚ ਕ੍ਰਿਮੀਨਲ ਟਰਾਈਬ ਕਿਹਾ ਜਾਂਦਾ ਸੀ। ਇਨ੍ਹਾਂ ਨੂੰ ਜਰਾਇਮ ਪੇਸ਼ਾ ਸਮਝਿਆ ਜਾਂਦਾ ਸੀ, ਪਰ 1947-48 ਵਿਚ ਇਨ੍ਹਾਂ ਨੂੰ ਬੈਕਵਰਡ ਕਰਾਰ ਦਿਤਾ ਗਿਆ। ਇਨ੍ਹਾਂ ਨੂੰ ਸ਼ਡਿਊਲਡ ਟਰਾਈਬ ਦੀ ਸ਼ਰੇਣੀ ਵਿਚ ਰਖ ਦਿਤਾ ਗਿਆ ਅਤੇ ਜਰਾਇਮ ਪੇਸ਼ਾ ਗੱਲ ਇਨ੍ਹਾਂ ਦੇ ਨਾਂ ਨਾਲੋਂ ਹਟਾ ਦਿਤੀ ਗਈ। ਪਰ ਕਿੰਨੀ ਹੈਰਾਨੀ ਦੀ ਗੱਲ ਹੈ ਕਿ ਇਨ੍ਹਾਂ ਨੂੰ ਬੈਕਵਰਡ ਕਲਾਸਾਂ ਵਾਲੀਆਂ ਰਿਆਇਤਾਂ ਨਹੀਂ ਦਿਤੀਆਂ ਗਈਆਂ ਅਤੇ ਹਾਊਸ ਵਿਚ ਵੀ ਇਨ੍ਹਾਂ ਦੇ ਬਾਰੇ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਹਾਊਸ ਵਿਚ ਬਾਕੀ ਦੀਆਂ ਸ਼ਰੇਣੀਆਂ ਦਾ ਜ਼ਿਕਰ ਕੀਤਾ ਗਿਆ ਹੈ, ਪਰ ਇਨ੍ਹਾਂ ਦਾ ਨਹੀਂ, ਅਤੇ ਨਾ ਹੀ ਇਨ੍ਹਾਂ ਵੱਲ ਸਰਕਾਰ ਨੇ ਕੋਈ ਕਦੇ ਧਿਆਨ ਦਿਤਾ ਹੈ। ਸਿਪਾਹੀ ਸ਼ਾਇਦ ਕੋਈ ਕੋਈ ਹੋਵੇ ਪਰ ਏ. ਐਸ. ਆਈ. ਇਸ ਜਾਤੀ ਦਾ ਇਕ ਵੀ ਨਹੀਂ ਹਾਲਾਂਕਿ ਇਨ੍ਹਾਂ ਵਿਚ ਕਈ ਪੜ੍ਹੇ ਲਿਖੇ ਫਿਰਦੇ ਹਨ। ਪਿਛੇ ਜਿਹੇ ਨਾਇਬ ਤਸੀਲਦਾਰਾਂ ਦੀ ਇਨਟਰਵਿਊ ਹੋਈ ਪਰ ਇਨ੍ਹਾਂ ਦਾ ਕੋਈ ਨਹੀਂ ਲਿਆ ਗਿਆ। ਇਹ ਦਰ ਦਰ ਦੇ ਧੱਕੇ ਖਾਂਦੇ ਫਿਰਦੇ ਹਨ ਇਨ੍ਹਾਂ ਦੀ ਸਮਾਜ ਭਲਾਈ ਵੱਲ ਕੋਈ ਧਿਆਨ ਨਹੀਂ ਦਿਤਾ ਗਿਆ। ਫਿਰੋਜ਼ਪੁਰ ਅਤੇ ਫ਼ਾਜ਼ਲਿਕਾ ਦੇ ਇਲਾਕੇ ਵਿਚ 10 ਮੀਲ ਦੀ ਜਿਹੜੀ ਪੱਟੀ ਹੈ ਉਸ ਵਿਚ 80% ਰਾਏ ਸਿੱਖ ਰਹਿੰਦੇ ਹਨ ਅਤੇ ਇਨ੍ਹਾ ਨੇ ਭਾਰੀ ਕੁਰਬਾਨੀ ਕੀਤੀ ਹੈ। ਸੰਨ 1965 ਅਤੇ ਸੰਨ 1971 ਦੀ ਲੜਾਈ ਵਿਚ ਇਨ੍ਹਾਂ ਨੇ ਵੱਧ ਚੜ੍ਹ ਕੇ ਹਿੱਸਾ ਪਾਇਆ ਹੈ। ਪਰ ਇਨ੍ਹਾਂ ਨੂੰ ਕੋਈ ਰਿਆਇਤ ਨਹੀਂ

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]

ਦਿਤੀ ਗਈ। ਇਨ੍ਹਾਂ ਦੀਆਂ ਕੁੱਲੀਆਂ ਸਿਉਂਕ ਖਾਧੀਆਂ ਹਨ ਅਤੇ ਜਿਹੜੇ ਕਰਜ਼ੇ ਇਨ੍ਹਾਂ ਨੂੰ ਦਿਤੇ ਹਨ ਉਹ ਸਖ਼ਤੀ ਨਾਲ ਵਸੂਲੇ ਜਾ ਰਹੇ ਹਨ। ਇਹ ਸ਼੍ਰੇਣੀ ਜੰਗ ਵਿਚ ਪਿਸ ਗਈ ਹੈ ਅਤੇ ਦਰ ਦਰ ਦੇ ਧਕੇ ਖਾ ਰਹੀ ਹੈ। ਇਨ੍ਹਾਂ ਪਾਸੋਂ ਸਰਕਾਰ ਦੀ ਕਰਜ਼ੇ ਉਗਰਾਹੁਣ ਦੀ ਨੀਤੀ ਸਮਾਜਵਾਦੀ ਨਹੀਂ ਅਤੇ ਡੰਡੇ ਨਾਲ ਇਹ ਉਗਰਾਹੀ ਕੀਤੀ ਜਾ ਰਹੀ ਹੈ। ਇਨ੍ਹਾਂ ਦੇ ਪਹਿਲਾਂ ਹੀ ਘਰ ਖੁਸ ਗਏ ਹਨ ਅਤੇ ਬੇਘਰ ਹੋਏ ਫਿਰਦੇ ਹਨ। ਇਨ੍ਹਾਂ ਨਾਲ ਅਨਿਆਇ ਹੋ ਰਿਹਾ ਹੈ। ਇਨ੍ਹਾਂ ਦੇ ਕਰਜ਼ੇ ਗਰਾਂਟਾਂ ਵਿਚ ਬਦਲ ਦੇਣੇ ਚਾਹੀਦੇ ਹਨ।

ਜਿਥੋਂ ਤਕ ਸਕੂਲਾਂ ਦੇ ਬਾਰੇ ਵਿਚ ਜ਼ਿਕਰ ਆਇਆ ਹੈ ਇਨ੍ਹਾਂ ਨੇ ਗਰਾਂਟਾਂ ਦਿਤੀਆਂ ਹਨ ਅਤੇ ਬੈਕਵਰਡ ਇਲਾਕੇ ਵਿਚ ਸਕੂਲਾਂ ਨੂੰ ਅਪਗਰੇਡ ਕਰਨ ਲਈ ਇਨ੍ਹਾਂ ਪਾਸ ਜਿਹੜੀ ਰਕਮ ਮੰਗੀ ਜਾਂਦੀ ਹੈ ਇਹ ਨਹੀਂ ਮੰਗੀ ਜਾਣੀ ਚਾਹੀਦੀ ਅਤੇ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਹ ਆਪ ਸਕੂਲਾਂ ਦੀਆਂ ਬਿਲਡਿੰਗਾਂ ਬਣਾਵੇ ਅਤੇ ਸਕੂਲਾਂ ਨੂੰ ਅਪਗਰੇਡ ਕਰੇ। ਇਨ੍ਹਾਂ ਨੂੰ ਸਕੂਲ ਦੀਆਂ ਬਿਲਡਿੰਗਾਂ ਬਣਾਉਣ ਲਈ ਨਹੀਂ ਕਿਹਾ ਜਾਣਾ ਚਾਹੀਦਾ। ਸਰਕਾਰੀ ਖਜ਼ਾਨੇ ਵਿਚੋਂ ਇਨ੍ਹਾਂ ਇਮਾਰਤਾਂ ਲਈ ਫੰਡ ਦੇਣੇ ਚਾਹੀਦੇ ਹਨ ਅਤੇ ਗਰਾਂਟਾਂ ਦੇ ਤੌਰ ਤੇ ਦਿਤੇ ਜਾਣ ਕਿਉਂ ਕਿ ਜਿਹੜਾ ਇਸ ਸ਼੍ਰੇਣੀ ਨੂੰ ਮਹਿਰੂਮ ਰਖਿਆ ਗਿਆ ਹੈ ਇਹ ਆਪਣੇ ਪੈਰਾਂ ਤੇ ਖੜੇ ਹੋ ਸਕਣ।

ਜਿਹੜਾ ਇਹ ਜ਼ਮੀਨ ਦਾ ਜ਼ਿਕਰ ਕਰਦੇ ਹਨ ਇਨ੍ਹਾਂ ਨੂੰ ਮਿਲਣੀ ਤਾਂ ਗੈਰ ਮੁਮਕਿਨ ਹੈ ਇਸ ਲਈ ਇਸ ਪਾਸੇ ਵਲ ਧਿਆਨ ਦੇਣ ਦੀ ਲੋੜ ਹੈ ਤਾਂ ਕਿ ਇਸ ਸ਼੍ਰੇਣੀ ਦਾ ਵੀ ਸਮਾਜਕ ਕਲਿਆਣ ਕੀਤਾ ਜਾ ਸਕੇ ਅਤੇ ਇਹ ਉਤੇ ਉਠ ਸਕਣ। ਇਥੇ ਹੀ ਬੱਸ ਨਹੀਂ, ਇਨ੍ਹਾਂ ਨਾਲ ਹਰ ਪਾਸੇ ਵਧੀਕੀ ਅਤੇ ਜ਼ਿਆਦਤੀ ਕੀਤੀ ਜਾਂਦੀ ਹੈ। ਜਲਾਲਾਬਾਦ ਦੇ ਥਾਣੇ ਵਿਚ ਜਿਹੜੇ ਲੋਕ ਮੁਸ਼ਤਬਾ ਕਰਕੇ ਫੜੇ ਜਾਂਦੇ ਹਨ ਉਨ੍ਹਾਂ ਨੂੰ ਕੁਟਿਆ ਤਾਂ ਜਾਂਦਾ ਹੀ ਹੈ ਅਤੇ ਸਾਰਿਆਂ ਨੂੰ ਡਿੱਤਰ ਫੇਰਿਆ ਜਾਂਦਾ ਹੈ, ਪਰ ਰਾਏ ਸਿੱਖਾਂ ਲਈ ਹੋਰ ਇਕ ਮੁਸੀਬਤ ਹੈ ਕਿ ਇਨ੍ਹਾਂ ਨੂੰ ਸਪੈਸ਼ਲ ਤੌਰ ਤੇ ਕੁਟਿਆ ਜਾਂਦਾ ਹੈ। ਉਥੇ ਥਾਣੇਦਾਰ ਹੈ ਗੁਰਦੀਪ ਸਿੰਘ ਜਿਸ ਨੇ ਪਹਿਲਾਂ ਹੀ ਕਹਿ ਦਿੱਤਾ ਕਿ ਜਿਹੜੇ ਰਾਏ ਸਿੱਖ ਹਨ ਇਕ ਪਾਸੇ ਹੋ ਜਾਣ ਅਤੇ ਉਨ੍ਹਾਂ ਨੂੰ ਵਖਰਾ ਕੁਟਿਆ ਗਿਆ ਅਤੇ ਫਿਰ ਸਾਰਿਆਂ ਨਾਲ ਦੂਜੀ ਵੇਰ ਕੁਟਿਆ ਗਿਆ। ਇਸ ਤਰ੍ਹਾਂ ਦਾ ਸਮਾਜਕ ਅਨਿਆਇ ਇਨ੍ਹਾਂ ਨਾਲ ਕੀਤਾ ਜਾ ਰਿਹਾ ਹੈ। ਕਿੰਨੀ ਅਫਸੋਸ ਦੀ ਗੱਲ ਹੈ ਕਿ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ ਗਿਆ।

ਫਿਰ ਇਨ੍ਹਾਂ ਦੀ ਰੋਟੀ ਪਾਣੀ ਦਾ ਗੁਜ਼ਾਰਾ ਕਿਸ ਤਰ੍ਹਾਂ ਹੁੰਦਾ ਹੈ, ਮੇਰੇ ਇਲਾਕੇ ਵਿਚ ਤਿੰਨ ਚਾਰ ਪਿੰਡ ਤਾਂ ਨਿਰੋਲ ਰਾਏ ਸਿੱਖਾਂ ਦੇ ਹੀ ਹਨ। ਮਾਲਮ, ਕਾਠਗੜ੍ਹ ਆਦਿ ਇਨ੍ਹਾਂ ਦਾ ਧੰਦਾ ਕੇਵਲ ਸ਼ਰਾਬ ਹੀ ਰਹਿ ਗਿਆ ਹੈ। ਇਹ ਬੇਘਰ ਹਨ ਅਤੇ ਬੇਰੁਜ਼ਗਾਰ ਹਨ ਇਨ੍ਹਾਂ ਲਈ ਕੁਝ ਨਹੀਂ ਕੀਤਾ ਜਾ ਰਿਹਾ। ਐਕਸਾਈਜ਼ ਦੀ ਪਾਲਿਸੀ ਤੇ ਤਾਂ ਸਰਕਾਰ ਕਰੋੜਾਂ ਰੁਪਏ ਖ਼ਰਚ ਕਰਦੀ ਹੈ ਪਰ ਇਨ੍ਹਾਂ ਲੋਕਾਂ ਲਈ ਕੋਈ ਪਰਬੰਧ ਨਹੀਂ ਕੀਤਾ ਗਿਆ ਅਤੇ ਇਨ੍ਹਾਂ ਨੂੰ ਹਰ ਇਕ ਦੀ ਮੁਥਾਜੀ ਕਰਨੀ ਪੈਂਦੀ ਹੈ। ਇਹ ਸਰਕਾਰ ਕਹਿੰਦੀ ਹੈ ਕਿ ਸ਼ਰਾਬ ਉਹ ਨਾ ਕੱਢਣ ਪਰ ਉਨ੍ਹਾਂ ਨੂੰ ਕੋਈ ਧੰਦਾ ਨਹੀਂ ਦਿਤਾ ਜਾਂਦਾ। ਜਿਹੜਾ ਬਾਪ ਗੁੜ ਖਾਦਾ ਹੋਵੇ ਉਸ ਦੇ ਪੁੱਤਰ ਵਿਚ ਇਹ ਵਾਦੀ ਆ ਜਾਣੀ ਸੁਭਾਵਿਕ ਹੈ। ਇਸੇ ਤਰ੍ਹਾਂ ਜੇਕਰ ਬਾਪ ਸ਼ਰਾਬ ਕੱਢਦਾ ਹੈ ਤਾਂ ਪੁੱਤਰ ਵਿਚ ਇਹ ਗੱਲ ਆ

ਜਾਣੀ ਕੋਈ ਅਨੋਖੀ ਗੱਲ ਨਹੀਂ । ਇਸ ਤਰ੍ਹਾਂ ਇਕ ਤਾਂ ਪਰਵਾਰ ਹੀ ਆਦੀ ਬਣ ਰਿਹਾ ਹੈ ਅਤੇ ਦੂਜਾ ਇਹ ਸ਼ਰਾਬ ਦੇ ਧੰਦੇ ਵਿਚ ਲੱਗ ਰਹੇ ਹਨ । ਡਰੰਮਾਂ ਵਿਚ ਸ਼ਰਾਬ ਕੱਢਦੇ ਹਨ । ਜੇਕਰ ਇਸ ਤਰ੍ਹਾਂ ਦੀ ਹਾਲਤ ਹੈ ਤਾਂ ਅਸੀਂ ਕਿਸ ਤਰ੍ਹਾਂ ਸਮਾਜਵਾਦ ਦਾ ਨਾਅਰਾ ਦੇ ਸਕਦੇ ਹਾਂ ਅਤੇ ਸਰਕਾਰ ਕਿਸ ਤਰ੍ਹਾਂ ਸਮਾਜਵਾਦ ਲਿਆਉਣ ਦਾ ਯਤਨ ਕਰ ਸਕਦੀ ਹੈ ਅਤੇ ਦਾਅਵਾ ਕਰ ਸਕਦੀ ਹੈ । ਸਮਾਜਵਾਦ ਦਾ ਸਹੀ ਮਨੋਰਥ ਇਹ ਹੋਣਾ ਚਾਹੀਦਾ ਹੈ ਕਿ ਇਸ ਤਰ੍ਹਾਂ ਦੇ ਲੋਕਾਂ ਲਈ ਕੋਈ ਸਨਅੱਤ ਲਗਾਣ, ਕੋਈ ਚੰਗੇ ਸਕੂਲ ਖੋਲ੍ਹਣ ਤਾਂ ਕਿ ਇਨ੍ਹਾਂ ਦੇ ਬੱਚੇ ਪੜ੍ਹਾਈ ਕਰ ਸਕਣ ਅਤੇ ਚੰਗੇ ਨਾਗਰਿਕ ਬਣ ਸਕਣ ਅਤੇ ਆਪ ਇਹ ਸਨਅੱਤ ਵਿਚ ਲੱਗ ਜਾਣ ਅਤੇ ਰੋਜ਼ੀ ਕਮਾ ਕੇ ਬੱਚਿਆਂ ਦਾ ਪੇਟ ਪਾਲ ਸਕਣ ।

ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਮਿਲਕ ਪਲਾਂਟ ਲਗਾਣ ਦੇ ਬਾਰੇ ਵਿਚ ਇਥੇ ਵਿਕਾਸ ਮੰਤਰੀ ਵਲੋਂ ਗਲ ਆਈ ਹੈ ਅਤੇ ਲਗਾਏ ਜਾ ਰਹੇ ਹਨ ਅਤੇ ਵੱਡਾ ਪਰਾਜੈਕਟ ਤਿਆਰ ਕੀਤਾ ਗਿਆ ਹੈ, ਪਰ ਇਸ ਪਾਸੇ ਵਲ ਧਿਆਨ ਨਹੀਂ ਦਿਤਾ ਗਿਆ ਕਿ ਇਸ ਤਰ੍ਹਾਂ ਤੇ ਲੋਕਾਂ ਨੂੰ ਦੋ ਦੋ ਮੱਝਾਂ ਦੇ ਦੇਣ ਤਾਂ ਕਿ ਉਹ ਦੁਧ ਤੇ ਗੁਜ਼ਾਰਾ ਕਰ ਸਕਣ ਅਤੇ ਚਾਰਾ ਇਨ੍ਹਾਂ ਪਾਸ ਕਾਫੀ ਹੈ । ਇਹ ਆਪ ਗੁਜ਼ਾਰਾ ਕਰ ਲੈਣਗੇ ਇਨ੍ਹਾਂ ਨੂੰ ਮੱਝਾਂ ਲਈ ਗਰਾਂਟਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ । ਇਸ ਨਾਲ ਇਕ ਗੱਲ ਇਹ ਵੀ ਹੋ ਜਾਵੇਗੀ ਕਿ ਉਹ ਚੰਗਾ ਕੰਮ ਕਰਨ ਲਗ ਪੈਣਗੇ ਅਤੇ ਸ਼ਰਾਬ ਦੇ ਧਦੇ ਤੋਂ ਬਚ ਜਾਣਗੇ । ਸਾਨੂੰ ਉਨ੍ਹਾਂ ਨੂੰ ਸ਼ਰਾਬ ਪੀਣ ਤੋਂ ਰੋਕਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੀ ਜ਼ਿੰਦਗੀ ਤਬਾਹ ਨਾ ਹੋਵੇ । ਸਾਡਾ ਸਾਰਾ ਦੇਸ਼ ਜੇਕਰ ਅੱਜ ਇਸ ਗੱਲ ਦਾ ਉਪਾਸ਼ਕ ਹੈ ਕਿ ਸਮਾਜਵਾਦ ਲਿਆਂਦਾ ਜਾਵੇ ਅਤੇ ਹਾਊਸ ਵੀ ਇਸ ਪੱਖ ਵਿਚ ਸਰਵਸੰਮਤ ਹੈ ਤਾਂ ਸਾਡੇ ਕਾਂਸਟੀਚਿਊਸ਼ਨ ਵਿਚ ਬੈਕਵਰਡ ਕਲਾਸ ਅਤੇ ਦੂਜੀਆਂ ਸ਼ਡਿਊਲਡ ਜਾਤੀਆਂ ਦਾ ਉਲੇਖ ਕੀਤਾ ਗਿਆ ਹੈ ਉਨ੍ਹਾਂ ਨੂੰ ਉੱਚਾ ਚੁਕਣਾ ਜ਼ਰੂਰੀ ਹੈ ਅਤੇ ਸਮਾਨਤਾ ਦਾ ਦਰਜਾ ਦੇਣਾ ਚਾਹੀਦਾ ਹੈ ।

ਇਸ ਪੱਖ ਵਿਚ ਮੈਂ ਇਕ ਬੇਨਤੀ ਹੋਰ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਸਹੀ ਮਿਆਰ ਗ਼ਰੀਬੀ ਦਾ ਅਜੇ ਤਕ ਪਤਾ ਨਹੀਂ ਚਲ ਸਕਿਆ । ਇਨ੍ਹਾਂ ਦਾ ਵਿਚਾਰ ਹੈ ਕਿ ਜਿਸ ਪਾਸ ਜ਼ਮੀਨ ਨਹੀਂ ਉਹ ਗਰੀਬ ਹੈ, ਪਰ ਅਸਲ ਗੱਲ ਦਾ ਪਤਾ ਤਦ ਹੀ ਲੱਗ ਸਕਦਾ ਹੈ ਕਿ ਜੇਕਰ ਇਹ ਗ਼ਰੀਬੀ ਦੇ ਬਾਰੇ ਵਿਚ ਸਰਵੇ ਕਰਾਉਣ ਸਮਾਜਵਾਦ ਲਿਆਉਣ ਲਈ ਇਕ ਸਰਵੇ ਕਮਿਸ਼ਨ ਮੁਕੱਰਰ ਕੀਤਾ ਜਾਵੇ ਜਿਹੜਾ ਵੇਖੇ ਕਿ ਕਿਸ ਪਾਸ ਕਿੰਨੀ ਜ਼ਮੀਨ ਹੈ ? ਉਹ ਕੀ ਧੰਦਾ ਕਰਦਾ ਹੈ ਅਤੇ ਕਿੰਨੀ ਕੁ ਉਨ੍ਹਾਂ ਦੀ ਹਾਲਤ ਨਿਘਰੀ ਹੋਈ ਹੈ ? ਤਾਂ ਹੀ ਇਨ੍ਹਾਂ ਦਾ ਮੁਕਾਬਲਾ ਕੀਤਾ ਜਾ ਸਕਦਾ ਹੈ । ਅਤੇ ਉਸ ਤੋਂ ਬਾਦ ਹੀ ਰਿਆਇਤਾਂ ਦਿਤੀਆਂ ਜਾਣ ਤਾਂ ਕਿ ਸਹੀ ਅਰਥਾਂ ਵਿਚ ਸਮਾਜਵਾਦ ਕਾਇਮ ਕੀਤਾ ਜਾ ਸਕੇ ।

ਇਸ ਤੋਂ ਬਾਦ ਜਿਥੋਂ ਤਕ ਜਲਾਲਾਬਾਦ ਦਾ ਸਬੰਧ ਹੈ ਚੇਅਰਮੈਨ ਸਾਹਿਬ ਮੈਂ ਅਰਜ਼ ਕਰਾਂਗਾ ਕਿ ਇਸ ਸੈਕਟਰ ਵਿਚ ਕਿੰਨਾ ਨੁਕਸਾਨ ਹੋਇਆ ਹੈ ਅਤੇ ਇਥੇ ਮੁਹੰਮਦ ਪੀਰ ਅਤੇ ਮੁਹੰਮਦ ਕਸ਼ਾ ਦੋ ਪਿੰਡ ਹਨ ਜਿਥੇ ਕਿ ਲੋਕਾਂ ਨੂੰ ਪਾਕਿਸਤਾਨੀ ਫ਼ੌਜ ਦੇ ਸਿਪਾਹੀਆਂ ਨੇ ਬਟਾਂ ਨਾਲ ਕੁਟਿਆ ਅਤੇ ਲੜਕੀਆਂ ਨੂੰ ਇਸ ਤਰ੍ਹਾਂ ਪਾਕਿਸਤਾਨ ਵਾਲੇ ਆਪਣੇ ਪਾਸੇ ਲੈ ਗਏ, ਪਰ ਇਨ੍ਹਾਂ ਦੇ ਬਾਰੇ ਵਿਚ ਕਿਸੇ ਮੈਂਬਰ ਸਾਹਿਬ ਨੇ ਜ਼ਿਕਰ ਤਕ ਨਹੀਂ ਕੀਤਾ । ਇਨ੍ਹਾਂ ਦੀ ਹਾਲਤ ਵਰਨਣਯੋਗ ਹੈ । ਇਸ ਪਾਸੇ ਵਲ ਧਿਆਨ ਦੇਣ ਦੀ ਲੋੜ ਹੈ ਤਾਂ ਕਿ ਇਨ੍ਹਾਂ ਨੂੰ ਪੂਰਾ ਲਾਭ ਹੋ ਸਕੇ ਅਤੇ ਇਨ੍ਹਾਂ ਦੀਆਂ ਨਿੱਤ ਦੀਆਂ ਤਕਲੀਫਾਂ ਦੂਰ ਹੋ ਜਾਣ । ਇਸ ਲਈ ਪੰਜਾਬ ਸਰਕਾਰ ਨੂੰ ਸੈਂਟਰ ਦੀ ਸਰਕਾਰ ਪਾਸ

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]
ਸਿਫਾਰਸ਼ ਕਰਨੀ ਚਾਹੀਦੀ ਹੈ ਕਿ ਬਾਰਡਰ ਦੇ ਇਲਾਕੇ ਵਿਚ ਵਸਦੇ ਲੋਕਾਂ ਨੂੰ ਗਰਾਂਟਾਂ ਦਿਤੀਆਂ ਜਾਣ ਤਾਂ ਕਿ ਉਹ ਆਬਾਦ ਹੋ ਸਕਣ । ਫਿਰ ਗਰਾਂਟਾਂ ਦੇਣ ਦੇ ਸਬੰਧ ਵਿਚ ਵੀ ਲੁਟ ਮਚੀ ਹੋਈ ਹੈ ਪਟਵਾਰੀਆਂ ਨੇ ਹੀ ਲੋਕਾਂ ਨੂੰ ਲੁਟ ਖਾਧਾ ਹੈ । ਜੇਕਰ ਐਸ. ਡੀ. ਓ. ਨੂੰ ਕਹਿੰਦੇ ਹਨ ਤਾਂ ਉਹ ਲਾਰੇ ਲਗਾ ਛਡਦਾ ਹੈ। ਇਸ ਲਈ ਮੈਂ ਕਹਾਂਗਾ ਕਿ ਲੋਕਾਂ ਨੂੰ ਅਤੇ ਇਨ੍ਹਾਂ ਜਾਤੀਆਂ ਨੂੰ ਆਪਣੇ ਪੈਰਾਂ ਤੇ ਖੜੇ ਹੋਣ ਯੋਗ ਬਨਾਉਣ ਲਈ ਕਰੜੇ ਕਦਮ ਸਰਕਾਰ ਨੂੰ ਚੁਕਣੇ ਪੈਣਗੇ ਅਤੇ ਇਸ ਤਰ੍ਹਾਂ ਦੀਆਂ ਵਧੀਕੀਆਂ ਜੋ ਕੀਤੀਆਂ ਜਾ ਰਹੀਆਂ ਹਨ ਉਨ੍ਹਾਂ ਦੀ ਪੜਤਾਲ ਕਰ ਕੇ ਦੂਰ ਕੀਤੀਆਂ ਜਾਣੀਆਂ ਚਾਹੀਦੀਆਂ ਹਨ ।

ਜਿਹੜਾ ਵੈਲਫ਼ੇਅਰ ਦੇ ਮਹਿਕਮੇ ਦਾ ਸਟਾਫ਼ ਹੈ ਡਾਇਰੈਕਟਰ ਨੇ, ਡਿਪਟੀ ਡਾਇਰੈਕਟਰ ਨੇ, ਇਹ ਲੈਂਡ ਲਾਰਡਾਂ ਦੇ ਪੁੱਤਰ ਹੁੰਦੇ ਹਨ, ਇਨ੍ਹਾਂ ਨੂੰ ਕੀ ਪਤਾ ਹੈ ਕਿ ਗ਼ਰੀਬ ਦਾ ਕਿਵੇਂ ਭਲਾ ਕਰਨਾ ਹੈ ? ਸਮਾਜ ਭਲਾਈ ਦਾ ਮਹਿਕਮਾ ਉਨ੍ਹਾਂ ਗ਼ਰੀਬਾਂ ਨੂੰ ਦੇਣਾ ਚਾਹੀਦਾ ਹੈ। ਜਿਹੜੇ ਗ਼ਰੀਬ ਹੋਣ, ਹਰੀਜਨ ਹੋਣ, ਜਿਨ੍ਹਾਂ ਨੇ ਗ਼ਰੀਬੀ ਵੇਖੀ ਹੋਵੇ, ਗਰੀਬ ਦੇ ਦੁਖ ਸੁਖ ਦਾ ਪਤਾ ਹੋਵੇ, ਪਰ ਇਹ ਉਹ ਲੋਕ ਸਮਾਜ ਭਲਾਈ ਦੇ ਵਾਸਤੇ ਅਗੇ ਆਉਂਦੇ ਹਨ ਜਿਹੜੇ ਸਿਫ਼ਾਰਸ਼ੀ ਹੁੰਦੇ ਹਨ, ਇਹ ਗ਼ਰੀਬਾਂ ਦੀਆਂ ਆਸਾਮੀਆਂ ਰੋਕੀ ਬੈਠੇ ਹਨ, ਮੈਂ ਸਮਝਦਾ ਹਾਂ ਵੈਲਫ਼ੇਅਰ ਦੇ ਮਹਿਕਮੇ ਵਿਚ ਘੱਟ ਤੋਂ ਘੱਟ 50 ਪਰਸੈਂਟ ਆਸਾਮੀਆਂ ਗ਼ਰੀਬਾਂ ਲਈ ਅਤੇ ਹਰੀਜਨਾਂ ਦੇ ਲਈ ਰਾਖਵੀਆਂ ਹੋਣੀਆਂ ਚਾਹੀਦੀਆਂ ਹਨ। ਤਦ ਕੋਈ ਸਮਾਜ ਭਲਾਈ ਦਾ ਕੰਮ ਹੋ ਸਕਦਾ ਹੈ।

ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਮੈਂ ਇਕ ਛੋਟੀ ਜੇਹੀ ਬੇਨਤੀ ਕਰਕੇ ਬੈਠ ਜਾਂਦਾ ਹਾਂ। ਉਹ ਇਹ ਹੈ ਕਿ ਜਿਤਨੇ ਵੀ ਕਾਂਗਰਸੀ ਬੈਂਚਾਂ ਤੇ ਹਨ ਜਾਂ ਅਪੋਜ਼ੀਸ਼ਨ ਵਿਚ ਹਨ ਉਹ ਇਸ ਗੱਲ ਦਾ ਸਰਵੇ ਕਰਾਉਣ ਕਿ ਕਿਤਨਾ ਕੁ ਸਮਾਜ ਭਲਾਈ ਦਾ ਕੰਮ ਹੋਇਆ ਹੈ ਅਤੇ ਕਿਤਨਾ ਬਾਕੀ ਹੈ, ਇਸ ਬਾਰੇ ਕਮਿਸ਼ਨ ਨਿਯੁਕਤ ਕਰਨ ਤੇ ਜ਼ੋਰ ਦੇਣ।

ਭਗਤ ਗੁਰਾਂਦਾਸ ਹੰਸ (ਸ਼ਾਮਚੋਰਾਸੀ-ਐਸ. ਸੀ.) : ਮਾਨਯੋਗ ਚੇਅਰਮੈਨ ਸਾਹਿਬ, ਜਿਹੜਾ ਮਤਾ ਅੱਜ ਹਾਊਸ ਦੇ ਵਿਚ ਪੇਸ਼ ਹੋਇਆ ਹੈ ਇਹ 1958 ਤੋਂ 1971 ਤੱਕ ਜਿਹੜੇ ਕਰਜ਼ੇ ਮਕਾਨ ਬਨਾਉਣ ਲਈ ਹਰੀਜਨਾਂ ਨੂੰ ਦਿਤੇ ਗਏ ਸੀ ਉਹ ਕਰਜ਼ੇ ਗਰਾਂਟ ਦੀ ਸ਼ਕਲ ਦੇ ਵਿਚ ਤਬਦੀਲ ਕਰ ਦਿੱਤੇ ਜਾਣ। ਇਹ ਗੱਲ ਠੀਕ ਹੈ ਕਿ ਜਿਹੜਾ ਗ਼ਰੀਬ ਸ਼ਖ਼ਸ ਮਕਾਨ ਬਨਾਉਣ ਦੇ ਲਈ ਕਰਜ਼ਾ ਲੈਂਦਾ ਹੈ ਅਤੇ ਉਹ ਮੋੜ ਨਹੀਂ ਸਕਦਾ ਉਸਨੂੰ ਇਹ ਕਰਜ਼ਾ ਮੁਆਫ਼ ਕੀਤਾ ਜਾਵੇ। ਪਰ ਕਈ ਐਸੇ ਵੀ ਲੋਕ ਹਨ ਜਿਹੜੇ ਪਛੜੀਆਂ ਸ਼ਰੇਣੀਆਂ ਦਾ ਨਾਉਂ ਲੈ ਕੇ ਆਉਂਦੇ ਹਨ, ਉਨ੍ਹਾਂ ਨੇ ਪਛੜੀਆਂ ਸ਼ਰੇਣੀਆਂ ਨੂੰ ਬਦਨਾਮ ਕਰਨ ਦਾ ਇਕ ਤਰੀਕਾ ਅਖ਼ਤਿਆਰ ਕੀਤਾ ਹੋਇਆ ਹੈ. ਕਰਜ਼ੇ ਲੈਂਦੇ ਹਨ ਅਤੇ ਮੋੜਦੇ ਨਹੀਂ, ਹੁਣ ਉਹੀ ਹਰੀਜਨਾਂ ਦੇ ਨਾਉਂ ਤੇ ਕਹਿੰਦੇ ਹਨ ਕਿ ਇਹ ਮੁਆਫ਼ ਹੋਣੇ ਚਾਹੀਦੇ ਹਨ ।

ਇਕ ਮਾਨਯੋਗ ਮੈਂਬਰ : ਤੁਸੀਂ ਫੇਰ ਜਟਾਂ ਨੂੰ ਨਾਲ ਰਲਾ ਲਉ।

ਭਗਤ ਗੁਰਾਂਦਾਸ ਹੰਸ : ਅਸੀਂ ਤਾਂ ਕੁਝ ਨਹੀਂ ਕਹਿੰਦੇ, ਏਥੇ ਮੇਰੇ ਭਾਈ ਬੈਠੇ ਹਨ ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ ਉਹ ਕਲ੍ਹ ਕਹਿ ਰਹੇ ਸੀ ਕਿ ਸਾਨੂੰ ਹਰੀਜਨ ਬਣਾਇਆ ਜਾਵੇ। ਉਨ੍ਹਾਂ ਨੇ ਜੇ

ਇਹ ਗੱਲ ਮਜ਼ਾਕ ਦੇ ਵਿਚ ਕਹੀ ਹੈ ਤਾਂ ਵਖਰੀ ਗੱਲ ਹੈ, ਮੈਂ ਉਨ੍ਹਾਂ ਦੀ ਕਾਬਲੀਅਤ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੇ ਮਤੇ ਆਉਣੇ ਚਾਹੀਦੇ ਹਨ ਜਿਸ ਨਾਲ ਸਮਾਜ ਦਾ ਸੁਧਾਰ ਹੋਵੇ ਪਰ ਹਰ ਇਕ ਗਲ ਨੂੰ ਹਰੀਜਨਾਂ ਨਾਲ ਜੋੜਨਾ ਨਹੀਂ ਚਾਹੀਦਾ । ਚੇਅਰਮੈਨ ਸਾਹਿਬ ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਗ਼ਰੀਬ ਲੋਕਾਂ ਨੂੰ ਜਿਨ੍ਹਾਂ ਨੂੰ ਸਰਕਾਰ ਨੇ ਪੈਸੇ ਮਕਾਨ ਬਨਾਉਣ ਲਈ ਦਿੱਤੇ ਸੀ, ਇਹ ਗ਼ਰੀਬ ਅਹਿਸਾਨਮੰਦ ਹਨ । ਮੈਂ ਕੋਈ ਕਿਸੇ ਤੇ ਪਰਸਨਲ ਰੀਮਾਰਕਸ ਨਹੀਂ ਕਸ ਰਿਹਾ, ਪਰ ਗ਼ਰੀਬ ਕਹਿ ਕੇ, ਬਹੁਤ ਸਾਰੇ ਧਨਾਢਾਂ ਨੇ ਲੱਖਾਂ ਰੁਪਏ ਦੀ ਸ਼ਕਲ ਵਿਚ ਕਰਜ਼ਾ ਲਿਆ ਹੋਇਆ ਹੈ । ਇਹ ਉਨ੍ਹਾਂ ਨੇ ਆਪਣੇ ਅਸਰ ਰਸੂਖ ਦੇ ਨਾਲ ਹਾਸਲ ਕੀਤਾ ਸੀ, ਜਿਸ ਤਰ੍ਹਾਂ ਹੁਣ ਕਿਹਾ ਜਾਂਦਾ ਹੈ ਕਿ ਇਹ ਮੁਆਫ਼ ਕੀਤਾ ਜਾਵੇ । ਜੇ ਕਰਜ਼ੇ ਮੁਆਫ਼ ਕਰ ਦਿਤੇ ਗਏ ਤਾਂ ਇਹ ਲੋਕ ਵੀ ਫ਼ਾਇਦਾ ਉਠਾਉਣਗੇ, ਜਿਨ੍ਹਾਂ ਨੇ ਜਾਣ-ਬੁਝ ਕੇ ਕਰਜ਼ੇ ਹਾਸਲ ਕੀਤੇ ਹੋਏ ਹਨ । ਅਸੀਂ ਧੰਨਵਾਦੀ ਹਾਂ ਕਿ ਸਰਕਾਰ ਨੇ ਉਨ੍ਹਾਂ ਲੋਕਾਂ ਦਾ ਰਹਿਣ ਸਹਿਣ ਬਹੁਤ ਅੱਛਾ ਬਣਾਇਆ ਜਿਨ੍ਹਾਂ ਦੇ ਪਾਸ ਮਕਾਨ ਲਈ ਕੋਈ ਪੈਸਾ ਨਹੀਂ ਸੀ । ਕੁਝ ਏਥੇ ਇਹ ਵੀ ਕਹਿੰਦੇ ਰਹੇ ਹਨ ਕਿ ਸਰਕਾਰ ਨੇ 5 ਸਾਲ ਦੇ ਵਿਚ ਕੁਝ ਨਹੀਂ ਕੀਤਾ, ਦੂਸਰੇ ਇਹ ਦੋਸ਼ ਲਾਉਂਦੇ ਹਨ ਕਿ ਉਨ੍ਹਾਂ ਨੇ 20 ਸਾਲ ਦੇ ਵਿਚ ਕੁਝ ਨਹੀਂ ਕੀਤਾ । ਪਰ ਹਰੀਜਨਾਂ ਨੂੰ ਕਾਂਗਰਸ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ ਉਨ੍ਹਾਂ ਨੂੰ ਕਾਂਗਰਸ ਨੂੰ ਭੁਲਾ ਨਹੀਂ ਦੇਣਾ ਚਾਹੀਦਾ । ਕਾਂਗਰਸ ਨੇ ਉਨ੍ਹਾਂ ਨੂੰ ਇਨਸਾਨ ਬਣਾਇਆ ਹੈ । ਅੱਜ ਕਾਂਗਰਸ ਦੀ ਬਦੌਲਤ ਜਿਸ ਸਦਨ ਵਿਚ ਧਨਾਢ ਆ ਸਕਦਾ ਹੈ ਉਥੇ ਇਕ ਕਾਂਗਰਸ ਵੀ ਆ ਸਕਦਾ ਹੈ । ਜਿਥੇ ਵਡੇ ਵਡੇ ਲੋਕ ਜਾ ਸਕਦੇ ਹਨ ਉਥੇ ਹਰੀਜਨ ਵੀ ਜਾ ਸਕਦੇ ਹਨ । ਮੈਨੂੰ ਇਹ ਵੀ ਪਤਾ ਹੈ ਕਿ ਹਰੀਜਨਾਂ ਤੇ ਜਿਥੇ ਤਰ੍ਹਾਂ ਤਰ੍ਹਾਂ ਦੀਆਂ ਧਾਰਮਕ ਅਸਥਾਨਾਂ ਤੇ ਪਾਬੰਦੀਆਂ ਸਨ ਅੱਜ ਉਹ ਉਥੇ ਜੁਰੱਤ ਨਾਲ ਜਾ ਸਕਦੇ ਹਨ । ਗੁਰਦਵਾਰਿਆਂ ਵਿਚ ਭਾਂ ਅੱਜ ਹਰੀਜਨ ਜਾ ਸਕਦੇ ਹਨ ਪਰ ਮੰਦਰਾਂ ਵਿਚ ਅਜੇ ਵੀ ਕਈ ਥਾਈਂ ਹਰੀਜਨ ਨਹੀਂ ਜਾ ਸਕਦੇ । ਮੈਂ ਆਪਣੇ ਹਲਕੇ ਹੁਸ਼ਿਆਰਪੁਰ ਦੀ ਗੱਲ ਕਰਾਂ ਕਿ ਘੰਟਾਘਰ ਵਿਖੇ ਸ੍ਰੀ ਗੁਰੂ ਸਿੰਘ ਸਭਾ ਦੇ ਵਿਚੋਂ ਰਮਦਾਸੀਆਂ ਨੂੰ ਕੱਢ ਦਿੱਤਾ ਗਿਆ, ਉਨ੍ਹਾਂ ਨੂੰ ਡੰਡੇ ਨਾਲ ਮਾਰਿਆ ਗਿਆ ਸੀ, ਉਥੇ ਨਜ਼ਦੀਕ ਹੀ ਇਕ ਦੁਕਾਨ ਹੈ । ਉਥੇ ਰਾਮਦਾਸੀਆਂ ਦੇ ਲੀਡਰ ਨੇ ਇਕ ਅਖ਼ਬਾਰ "ਦੁਖੀ ਖਾਲਸਾ" ਕੱਢਿਆ ਸੀ, ਉਨ੍ਹਾਂ ਨੇ ਅਖ਼ਬਾਰ ਰਾਹੀਂ ਦਸਿਆ ਹੈ ਕਿ ਸਾਡੇ ਨਾਲ ਇਹ ਵਿਵਹਾਰ ਹੋਇਆ । ਮੰਦਰਾਂ ਵਿਚ ਵੀ ਇਸੇ ਤਰ੍ਹਾਂ ਦਾ ਹਾਲ ਹੈ । ਉਹ ਸ਼ੂਦਰਾਂ ਨੂੰ ਨਫ਼ਰਤ ਦੀ ਨਿਗਾਹ ਨਾਲ ਵੇਖਦੇ ਹਨ । ਗਊਆਂ ਦਾ ਮਾਸ ਖਾਣ ਵਾਲਿਆਂ ਨੂੰ ਇਨ੍ਹਾਂ ਮੰਦਰਾਂ ਦੀਆਂ ਧਰਮ ਅਸਥਾਨਾਂ ਦੀਆਂ ਗੱਦੀਆਂ ਦਿੱਤੀਆਂ ਜਾਂਦੀਆਂ ਹਨ । ਇਨ੍ਹਾਂ ਭਗਵਾਨ ਕ੍ਰਿਸ਼ਨ ਦੇ ਮੰਨਣ ਵਾਲਿਆਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸ੍ਰੀ ਰਾਮ ਚੰਦਰ ਨੇ ਭੀਲਨੀ ਦੇ ਬੇਰ ਖਾਧੇ ਸੀ । ਇਹ ਉਨ੍ਹਾਂ ਲੋਕਾਂ ਨਾਲ ਨਫ਼ਰਤ ਕਿਉਂ ਕਰਦੇ ਹਨ ? ਸਾਨੂੰ ਸਾਰਿਆਂ ਨੂੰ ਕਾਂਗਰਸ ਦਾ ਧੰਨਵਾਦ ਕਰਨਾ ਚਾਹੀਦਾ ਹੈ ਜਿਨ੍ਹਾਂ ਨੇ ਪਛੜੀਆਂ ਜਾਤੀਆਂ ਨੂੰ ਅਗੇ ਲਿਆ ਕੇ ਖੜਾ ਕਰ ਦਿਤਾ ਹੈ । ਆਪਸ ਦੇ ਜੋ ਭੇਦ ਭਾਵ ਸੀ ਉਹ ਸਾਰੇ ਮਿਟਾ ਦਿੱਤੇ । ਕੋਈ ਵਕਤ ਇਹ ਵੀ ਸੀ ਜਦੋਂ ਕਿ ਉਹ ਆਪਣੇ ਆਪ ਨੂੰ ਹਰੀਜਨ ਕਹਿੰਦਾ ਸੀ ਤਾਂ ਉਸ ਦੇ ਵਿਚ ਅਹਿਸਾਸੇ ਕਮਤਰੀ ਆ ਜਾਂਦਾ ਸੀ । ਉਸ ਵੇਲੇ ਨਫ਼ਰਤ ਅਤੇ ਹਕਾਰਤ ਦੀ ਨਿਗਾਹ ਨਾਲ ਲੋਕਾਂ ਨੂੰ ਵੇਖਿਆ ਜਾਂਦਾ ਸੀ । ਅਜ ਕਾਂਗਰਸ ਨੇ ਸਾਨੂੰ ਨਵੀਂ ਜ਼ਿੰਦਗੀ ਦਿਤੀ ਹੈ ਸਾਨੂੰ ਇਸ ਦਾ ਅਹਿਸਾਨਮੰਦ ਹੋਣਾ ਚਾਹੀਦਾ ਹੈ ।

ਕਰਜ਼ਿਆਂ ਦੇ ਮੁਤਅੱਲਕ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਗ਼ਰੀਬਾਂ ਨੂੰ ਕਰਜ਼ਾ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਮੁਆਫ਼ ਵੀ ਕਰਨਾ ਚਾਹੀਦਾ ਹੈ । ਪਰ ਇਕ ਬੜੇ ਦੁਖ ਦੀ ਗੱਲ

[ਭਗਤ ਗੁਰਾਂ ਦਾਸ ਹੰਸ]
ਹੈ ਕਿ ਜਿਹੜੀਆਂ ਸਰਕਾਰ ਦੀ ਤਰਫੋਂ ਹਰੀਜਨ ਕਾਲੋਨੀਆਂ ਬਣਾਈਆਂ ਜਾ ਰਹੀਆਂ ਹਨ ਇਹ ਇਕ ਹੋਰ ਸਰਕਾਰ ਨਵੀਂ ਕਲਾਸ ਪੈਦਾ ਕਰ ਰਹੀ ਹੈ । ਜ਼ਾਤ ਪਾਤ ਦਾ ਭੇਦ ਭਾਵ ਮਿਟਾਉਣ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਭਾਵੇਂ ਉਹ ਹਿੰਦੂ ਸਿੱਖਾਂ ਨੂੰ 5-5 ਹਜ਼ਾਰ ਰੁਪਿਆ ਗਰਾਂਟ ਕਿਉਂ ਨਾ ਦੇਣਾ ਪਵੇ । ਹਰੀਜਨ ਕਾਲੋਨੀਆਂ ਵਖਰੀਆਂ ਨਾ ਬਣਾਈਆਂ ਜਾਣ ਐਸੀਆਂ ਕਾਲੋਨੀਆਂ ਬਣਾਈਆਂ ਜਾਣ ਜਿਨ੍ਹਾਂ ਵਿਚ ਹਿੰਦੂ ਸਿੱਖ ਅਤੇ ਹਰੀਜਨ ਸਾਰੇ ਮਿਲ ਕੇ ਰਹਿਣ । ਇਸ ਤਰ੍ਹਾਂ ਕਰਕੇ ਤੁਸੀਂ ਹੁਣ ਹੋਰ ਨਵੇਂ ਹਰੀਜਨ ਬਨਾਉਣਾ ਚਾਹੁੰਦੇ ਹੋ । ਇਸ ਤਰ੍ਹਾਂ ਛੂਆ ਛਾਤ ਦੂਰ ਨਹੀਂ ਹੋ ਸਕਦੀ । ਜੋ ਨੀਤੀਆਂ ਮਹਾਤਮਾਂ ਗਾਂਧੀ ਜੀ ਨੇ ਅਤੇ ਜਵਾਹਰ ਲਾਲ ਜੀ ਨੇ ਅਪਣਾਈਆਂ ਸਨ, ਸਾਨੂੰ ਉਨ੍ਹਾਂ ਤੇ ਚਲਣਾ ਚਾਹੀਦਾ ਹੈ । ਅਜ ਮੈਂ ਉਨ੍ਹਾਂ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਜਿਹੜੇ ਕਹਿੰਦੇ ਹਨ ਕਿ ਪਿਛਲੇ 20 ਸਾਲ ਦੇ ਵਿਚ ਕੁਝ ਨਹੀਂ ਹੋਇਆ, ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਅੱਜ ਜਿਹੜਾ ਆਪਣੇ ਆਪ ਨੂੰ ਹਰੀਜਨ ਕਹਿੰਦਾ ਹੈ ਜਿਸ ਦੇ ਪਾਸ ਮਕਾਨ ਲਈ ਜ਼ਮੀਨ ਨਹੀਂ ਹੈ, ਨਾ ਬਨਾਉਣ ਲਈ ਪੈਸੇ ਹਨ ਉਹ ਹਰੀਜਨ ਕਹਿਕੇ ਬੋਲੀ ਤੇ ਅੰਗੂਠਾ ਲਾ ਦੇਂਦਾ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਪਲਾਟ ਵੀ ਮਿਲ ਜਾਂਦਾ ਹੈ ਅਤੇ ਮਕਾਨ ਵੀ ਮਿਲ ਜਾਂਦਾ ਹੈ । ਅਕਾਲੀ ਭਰਾਵਾਂ ਨੇ ਇਹ ਇਕ ਚੰਗਾ ਕੰਮ ਕੀਤਾ ਹੈ । ਮੈਂ ਉਨ੍ਹਾਂ ਦਾ ਮਸ਼ਕੂਰ ਹਾਂ । ਪਰ ਇਕ ਮਾੜੀ ਗੱਲ ਉਨ੍ਹਾਂ ਨੇ ਕੀਤੀ ਕਿ ਬੋਲੀ ਬੰਦ ਕਰਵਾ ਦਿਤੀ । ਹਰੀਜਨਾਂ ਦਾ ਉਸ ਵੇਲੇ ਤੱਕ ਭਲਾ ਨਹੀਂ ਹੋ ਸਕਦਾ ਜਦੋਂ ਤੱਕ ਕੋਈ ਪ੍ਰੈਕਟੀਕਲ ਸ਼ੇਪ ਵਿਚ ਕੰਮ ਨਹੀਂ ਹੁੰਦਾ । ਅੱਜ ਅਸੀਂ ਆਪੋ ਆਪਣੀਆਂ ਸੀਟਾਂ ਦੀ ਖਾਤਰ ਲੜਦੇ ਹਾਂ । (ਘੰਟੀ) ਚੇਅਰਮੈਨ ਸਾਹਿਬ, ਮੈਂ ਤਾਂ ਅਜੇ 4-5 ਮਿੰਟ ਹੀ ਬੋਲਿਆ ਹਾਂ । (ਵਿਘਨ)

ਸ੍ਰੀ ਸਭਾਪਤੀ : ਤੁਸੀਂ 12 ਮਿੰਟ ਬੋਲ ਚੁਕੇ ਹੋ । (You have already spoken for 12 minutes.)

ਭਗਤ ਗੁਰਾਂਦਾਸ ਹੰਸ : ਚੇਅਰਮੈਨ ਸਾਹਿਬ, ਮੈਂ ਤਾਂ ਅਜੇ ਸ਼ੁਰੂ ਹੀ ਕੀਤਾ ਹੈ । (ਹਾਸਾ) ਮੈਂ 5-6 ਮਿੰਟ ਤੋਂ ਵੱਧ ਨਹੀਂ ਬੋਲਿਆ । (ਵਿਘਨ) ਇਸ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਅੱਜ ਜ਼ਮਾਨਾ ਇਸ ਗੱਲ ਦਾ ਨਹੀਂ ਰਿਹਾ । ਹੁਣ ਸਾਨੂੰ ਸੋਚਣਾ ਚਾਹੀਦਾ ਹੈ ਕਿ ਹਰੀਜਨ ਅਤੇ ਨਾਨ-ਹਰੀਜਨ ਵਿਚ ਫ਼ਰਕ ਨਾ ਰਹੇ । ਅਸੀਂ ਪਿੰਡਾਂ ਦੇ ਵਿਚ ਜਾ ਕੇ ਜਦੋਂ ਛੋਟੇ ਜ਼ਿਮੀਂਦਾਰ ਦੀ ਹਾਲਤ ਦੇਖਦੇ ਹਾਂ ਤਾਂ ਦਿਸਦਾ ਹੈ ਕਿ ਉਹ ਆਪਣੇ ਬੱਚਿਆਂ ਨੂੰ ਸਕੂਲੇ ਨਹੀਂ ਪੜ੍ਹਾ ਸਕਦਾ । ਛੋਟਾ ਦੁਕਾਨਦਾਰ ਹੈ ਉਹ ਆਪਣੇ ਬੱਚੇ ਨੂੰ ਪੜ੍ਹਾ ਨਹੀਂ ਸਕਦਾ ਭਾਵੇਂ ਕਿ ਬੱਚਾ ਕਿਤਨਾ ਵੀ ਸ਼ਾਈਨਿੰਗ ਹੋਵੇ । ਇਸ ਕਰ ਕੇ ਸਾਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਇਸ ਲਈ ਇਸ ਮਤੇ ਵਿਚ ਇਹ ਹੋਣਾ ਚਾਹੀਦਾ ਸੀ ਕਿ ਬੈਕਵਰਡ ਏਰੀਏ ਵਿਚ ਜੋ ਕਰਜ਼ੇ ਦਿਤੇ ਗਏ ਹਨ ਉਨ੍ਹਾਂ ਨੂੰ ਮਾਫ਼ ਕਰ ਦੇਣਾ ਚਾਹੀਦਾ ਹੈ । ਚੇਅਰਮੈਨ ਸਾਹਿਬ ਹੋਇਆ ਕੀ ਹੈ ? ਜਿਨ੍ਹਾਂ ਲੋਕਾਂ ਨੇ ਕਰਜ਼ੇ ਲਏ ਉਹ ਲੈ ਕੇ ਨੱਠ ਗਏ ਉਹ ਮਹਿਕਮੇ ਨੂੰ ਹੁਣ ਲਭਦੇ ਹੀ ਨਹੀਂ ਹਨ । ਇਸ ਦਾ ਕਾਰਣ ਇਹ ਹੈ ਕਿ ਉਨ੍ਹਾਂ ਨੇ ਉਹ ਕਰਜ਼ੇ ਮਹਿਕਮੇ ਵਾਲਿਆਂ ਦੇ ਨਾਲ ਮਿਲ ਕੇ ਲਏ ਸੀ । ਜੇ ਕਿਸੇ ਨੇ ਹਜ਼ਾਰ ਰੁਪਿਆ ਕਰਜ਼ਾ ਲਿਆ ਤਾਂ ਉਸ ਵਿਚੋਂ 500 ਮਹਿਕਮੇ ਵਾਲਿਆਂ ਨੂੰ ਦੇ ਦਿਤਾ । ਬਾਕੀ 500 ਆਪ ਰਖਿਆ, ਉਹ ਹੁਣ 500 ਖਾਣ ਵਾਲੇ ਲਭਦੇ ਹੀ ਨਹੀਂ ਪਏ । ਫਿਰ ਹੁਣ ਕਾਰਪੋਰੇਸ਼ਨ ਜੋ ਬਣੀ ਹੈ, ਇਸ ਨੇ

ਕਰਜ਼ੇ ਦੇਣੇ ਸ਼ੁਰੂ ਕੀਤੇ ਹਨ ਤਾਂ ਫ਼ਾਰਮ ਇਤਨੇ ਔਖੇ ਰਖੇ ਹਨ ਕਿ ਉਸ ਫ਼ਾਰਮ ਨੂੰ ਭਰਾਣ ਲਈ ਹੀ 4-5 ਰੁਪਏ ਲਗ ਜਾਂਦੇ ਹਨ । ਫਿਰ ਜੇ 10 ਹਜ਼ਾਰ ਰੁਪਏ ਕਰਜ਼ਾ ਦੇਣਾ ਹੁੰਦਾ ਹੈ ਤਾਂ 20-20 ਹਜ਼ਾਰ ਦੀਆਂ ਦੋ ਜ਼ਮਾਨਤਾਂ ਮੰਗਦੇ ਹਨ, ਇਹ ਵਿਚਾਰਾ ਗ਼ਰੀਬ ਹਰੀਜਨ ਕਿਥੋਂ ਦੇਵੇ । ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਤੁਸੀਂ ਗ਼ਰੀਬਾਂ ਨੂੰ ਉਚਾ ਚੁਕਣਾ ਹੈ, ਬੈਕਵਰਡ ਕਲਾਸਾਂ ਨੂੰ ਫ਼ੈਸਲੀਟੀਜ਼ ਦੇਣੀਆਂ ਹਨ ਤਾਂ ਗੌਰਮਿੰਟ ਨੂੰ ਅਤੇ ਇਸ ਸਦਨ ਨੂੰ ਸਹੀ ਤੌਰ ਤੇ ਕੰਮ ਕਰਨਾ ਚਾਹੀਦਾ ਹੈ । ਸਾਡੀ ਅਵਾਜ਼ ਉਨ੍ਹਾਂ ਤਕ ਤਾਂ ਹੀ ਪਹੁੰਚੇਗੀ ਜੇ ਅਸੀਂ ਸਹੀ ਕੰਮ ਕਰਾਂਗੇ ਅਤੇ ਪ੍ਰੈਕਟੀਕਲ ਕੰਮ ਕਰਾਂਗੇ । (ਬੈਠ ਜਾਉ ਹੁਣ) ਚੌਧਰੀ ਜਗਤ ਰਾਮ ਕਾਹਲੇ ਪਏ ਹੋਏ ਹਨ ਇਸ ਲਈ ਮੈਂ ਇਹ ਕਹਿ ਕੇ ਬੈਠ ਜਾਂਦਾ ਹਾਂ ਕਿ ਇਸ ਮਤੇ ਵਿਚ ਪਛੜੀਆਂ ਸ਼੍ਰੇਣੀਆਂ ਅਤੇ ਬੈਕਵਰਡ ਕਲਾਸਾਂ ਦਾ ਨਾਂ ਨਹੀਂ ਆਇਆ ।

ਸਰਦਾਰ ਗੁਰਦੇਵ ਸਿੰਘ ਸਿੱਧੂ (ਸਮਾਣਾ ਐਸ. ਸੀ.) : ਚੇਅਰਮੈਨ ਸਾਹਿਬ, ਇਹ ਜੋ ਮਤਾ ਹਾਊਸ ਦੇ ਸਾਹਮਣੇ ਪੇਸ਼ ਹੈ ਇਹ ਬਹੁਤ ਸ਼ਲਾਘਾ ਯੋਗ ਮਤਾ ਹੈ । ਇਸ ਵਿਚ ਲਿਖਿਆ ਹੈ ਕਿ "ਇਹ ਸਦਨ ਸਰਕਾਰ ਨੂੰ ਸਿਫ਼ਾਰਸ਼ ਕਰਦਾ ਹੈ ਕਿ ... ... ... " (ਵਿਘਨ)

ਇਕ ਮਾਨਯੋਗ ਮੈਂਬਰ : ਇਹ ਪੜ੍ਹ ਰਹੇ ਹਨ ਜੀ ।

ਸਰਦਾਰ ਗੁਰਦੇਵ ਸਿੰਘ ਸਿੱਧੂ : ਚੇਅਰਮੈਨ ਸਾਹਿਬ, ਮੈਂ ਇਹ ਦਸਣਾ ਚਾਹੁੰਦਾ ਸੀ ਕਿ ਕਿ ਭਗਤ ਗੁਰਾਂਦਾਸ ਜੀ ਜੋ ਕੁਝ ਵੀ ਬੋਲੇ ਹਨ ਉਹ ਇਸ ਮਤੇ ਤੋਂ ਬਾਹਰ ਹੀ ਬੋਲੇ ਹਨ ਮਤੇ ਦੇ ਅੰਦਰ ਜੋ ਕੁਝ ਕਿਹਾ ਗਿਆ ਹੈ ਉਸ ਦੇ ਬਾਰੇ ਬਿਲਕੁਲ ਕੁਝ ਨਹੀਂ ਬੋਲੇ । ਇਨ੍ਹਾਂ ਨੇ ਮਿਸਾਲ ਦਿੰਦੇ ਹੋਏ ਕਿਹਾ ਕਿ ਕਿਸ ਤਰ੍ਹਾਂ ਰਾਮਦਾਸੀਆਂ ਦਾ ਪ੍ਰਸ਼ਾਦ ਮੰਦਰ ਵਿਚ ਨਹੀਂ ਪ੍ਰਵਾਨ ਕੀਤਾ ਜਾਂਦਾ ਅਤੇ ਹੁਣ ਹਰੀਜਨ ਹਿੰਦੂਆਂ ਅਤੇ ਸਿਖਾਂ ਦੇ ਬਰਾਬਰ ਹੋ ਗਏ ਹਨ ਅਤੇ ਇਨ੍ਹਾਂ ਨੇ ਇਹ ਕਿਹਾ ਹੈ ਕਿ ਇਹ ਸਭ ਕਾਂਗਰਸ ਦੀ ਮਿਹਰਬਾਨੀ ਹੈ । ਪਰ ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਸ਼ਾਇਦ ਇਨ੍ਹਾਂ ਨੂੰ ਪਤਾ ਨਹੀਂ ਕਿ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਸਾਂਝੀਵਾਲਤਾ ਦਾ ਸਬਕ ਪੜ੍ਹਾਇਆ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਚੀਕੂ ਮੀਕੂ ਨੂੰ ਗਲ ਲਾਇਆ ਸੀ ਅਤੇ ਜੀਵਨ ਸਿੰਘ ਰੰਗਰੇਟੇ ਨੂੰ ਗੁਰੂ ਕੇ ਬੇਟੇ ਕਿਹਾ ਸੀ । (ਵਿਘਨ)

ਚੌਧਰੀ ਜਗਤ ਰਾਮ : ਚੌਥਾ ਪੌੜਾ ਵੀ ਦਸ ਦਿਉ, ਚੌਥਾ ਪੌੜਾ ।

ਭਗਤ ਗੁਰਾਂਦਾਸ ਹੰਸ : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ । ਚੇਅਰਮੈਨ ਸਾਹਿਬ, ਅਸੀਂ ਗੁਰੂ ਸਾਹਿਬਾਨ ਦਾ ਬੜਾ ਸਤਿਕਾਰ ਕਰਦੇ ਹਾਂ । ਉਨ੍ਹਾਂ ਨੇ ਬੜਾ ਕੁਝ ਕੀਤਾ ਹੈ । ਉਨ੍ਹਾਂ ਨੇ ਤਾਂ ਇਕ ਬਾਟੇ ਵਿਚ ਅੰਮ੍ਰਿਤ ਛਕਾਇਆ ਸੀ । ਕੀ ਹੁਣ ਇਹ ਇਕ ਬਾਟੇ ਵਿਚ ਅੰਮ੍ਰਿਤ ਛਕ ਸਕਦੇ ਹਨ ? (ਵਿਘਨ)

ਸਰਦਾਰ ਗੁਰਦੇਵ ਸਿੰਘ ਸਿੱਧੂ : ਚੇਅਰਮੈਨ ਸਾਹਿਬ, ਜੇ ਭਗਤ ਜੀ ਅੰਮ੍ਰਿਤ ਛਕਣ ਨੂੰ ਤਿਆਰ ਹਨ ਤਾਂ ਹੁਣੇ ਗੁਰਦੁਆਰੇ ਚਲੋ ਚਲਦੇ ਹਾਂ, ਜਿਸ ਨਾਲ ਮਰਜ਼ੀ ਇਹ ਅੰਮ੍ਰਿਤ ਛਕ ਲੈਣ । (ਵਿਘਨ) ਸਰਦਾਰ ਜਸਵਿੰਦਰ ਸਿੰਘ ਨਾਲ ਛਕ ਲੈਣ, (ਵਿਘਨ) ਸਰਦਾਰ ਗੁਰਬਚਨ ਸਿੰਘ ਨਾਲ ਛਕ ਲੈਣ, ਇਹ ਛਕਣ ਲਈ ਤਿਆਰ ਹੋਣ ਸਹੀ । (ਵਿਘਨ)

ਭਗਤ ਗੁਰਾਂ ਦਾਸ ਹੰਸ : ਚੇਅਰਮੈਨ ਸਾਹਿਬ, ਮੈਨੂੰ ਇਨ੍ਹਾਂ ਨਾਲੋਂ ਜ਼ਿਆਦਾ ਅੰਮ੍ਰਿਤ ਛਕਣ ਬਾਰੇ ਪਤਾ ਹੈ । ਇਨ੍ਹਾਂ ਨੂੰ ਤਾਂ ਉਨ੍ਹਾਂ ਅਸੂਲਾਂ ਦਾ ਹੀ ਪਤਾ ਨਹੀਂ । ਮੈਨੂੰ ਪਤਾ ਹੈ ।

ਸਰਦਾਰ ਗੁਰਦੇਵ ਸਿੰਘ ਸਿੱਧੂ : ਅਸੀਂ ਇਨ੍ਹਾਂ ਨੂੰ ਕਛਾ, ਕੰਘਾ, ਕੜਾ ਤੇ ਕਿਰਪਾਨ ਵੀ ਮੁਫ਼ਤ ਦੇਵਾਂਗੇ, ਇਹ ਛਕਣ ਲਈ ਤਿਆਰ ਹੋਣ ਸਹੀ । (ਚੌਧਰੀ ਜਗਤ ਰਾਮ ਵਲੋਂ ਵਿਘਨ) ਤੁਸੀਂ ਤਾਂ ਆਪਣਾ ਨਾਂ ਵੀ ਸਾਰੀ ਉਮਰ ਨਹੀਂ ਬਦਲਾ ਸਕੇ, ਸਰਦਾਰ ਜਗਤ ਰਾਮ ਹੀ ਰਹੇ ਹੋ । (ਵਿਘਨ)

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅਜ ਡਾਕਟਰ ਅਮੀਰ ਸਿੰਘ ਵਰਗੇ ਮੇਰੇ ਮਿੱਤਰ ਇਸ ਸਰਕਾਰ ਨੂੰ ਭਾਈ ਲਾਲੋ ਦੀ ਸਰਕਾਰ ਕਹਿੰਦੇ ਹਨ । ਉਨ੍ਹਾਂ ਨੇ ਇਕ ਬੜੇ ਵਿਦਵਾਨ ਅਤੇ ਸੁਚੇ ਸੱਚੇ ਮਹਾਂ ਪੁਰਖ ਦਾ ਨਾਂ ਇਸ ਨਾਲ ਜੋੜਿਆ ਹੈ, ਇਸ ਗੱਲ ਦੀ ਮੈਨੂੰ ਖੁਸ਼ੀ ਹੈ । ਪਰ ਇਸ ਸਰਕਾਰ ਵਿਚ ਸਿਰਫ਼ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਹੀ ਭਾਈ ਲਾਲੋ ਦੀ ਸ਼ਰੇਣੀ ਨਾਲ ਸਬੰਧ ਰਖਦੇ ਹਨ । ਜੇ ਬਾਕੀ ਵਜ਼ੀਰ ਵੀ ਉਨ੍ਹਾਂ ਵਰਗੇ ਹੀ ਹੋ ਜਾਣ ਤਾਂ ਸਮਾਜਵਾਦ ਦੀ ਆਸ ਕੀਤੀ ਜਾ ਸਕਦੀ ਹੈ । ਨਹੀਂ ਤਾਂ ਗਰੀਬ ਲੋਕਾਂ ਨੂੰ ਕੋਈ ਲਾਭ ਨਹੀਂ ਪੁਜ ਸਕਦਾ ਅਤੇ ਨਾ ਹੀ ਸਮਾਜਵਾਦ ਆ ਸਕਦਾ ਹੈ । ਮੇਰੇ ਵੀਰ ਆਖਦੇ ਹਨ ਕਿ ਇਸ ਭਾਈ ਦੀ ਸਰਕਾਰ ਨੇ ਸਮਾਜਵਾਦ ਲਿਆਉਣਾ ਹੈ । ਮੈਂ ਇਸ ਬਾਰੇ 15 ਅਪਰੈਲ, 1972 ਦੀ ਇਕ ਗਲ ਦਸਦਾ ਹਾਂ ਕਿ ਉਸ ਦਿਨ ਸਾਡੇ ਮੁੱਖ ਮੰਤਰੀ ਜੀ ਪਟਿਆਲੇ ਗਏ ਸੀ । ਉਸ ਦਿਨ ਉਨ੍ਹਾਂ ਨੇ ਦੋ ਮਲਿਕ ਭਾਗੋਆਂ ਦੇ ਘਰ ਇਕੋ ਵਕਤ ਦਾ ਖਾਣਾ ਦੋ ਵਾਰ ਖਾਧਾ । (ਵਿਘਨ) ਮੈਂ ਚੈਲੰਜ ਕਰਦਾ ਹਾਂ ਕਿ ਇਸ ਗਲ ਦੀ ਇਨਕੁਆਇਰੀ ਕਰਵਾ ਲਈ ਜਾਵੇ । (ਵਿਘਨ)

ਸ਼੍ਰੀ ਪ੍ਰੇਮ ਗੁਪਤਾ : ਆਨ ਏ ਪੁਆਇੰਟ ਆਫ ਆਰਡਰ ਸਰ । ਚੇਅਰਮੈਨ ਸਾਹਿਬ ਮੈਂਬਰ ਸਾਹਿਬ ਇਕ ਗ਼ਲਤਖ਼ਿਆਲ ਕਹਿ ਰਹੇ ਹਨ । ਮੁੱਖ ਮੰਤਰੀ ਸਾਹਿਬ ਉਥੇ ਇਕ ਕਾਲਜ ਦੇ ਫੰਕਸ਼ਨ ਤੇ ਗਏ ਸੀ ਅਤੇ ਜੇ ਕਾਲਜ ਦੀ ਮੈਨੇਜਮੈਂਟ ਨੇ ਉਨ੍ਹਾਂ ਖਾਣਾ ਖੁਆ ਦਿਤਾ ਤਾਂ ਕੀ ਹੋਇਆ ?

ਸ਼੍ਰੀ ਸਭਾਪਤੀ : ਸਰਦਾਰ ਗੁਰਦੇਵ ਸਿੰਘ ਜੀ, ਤੁਸੀਂ ਮਤੇ ਤੇ ਬੋਲੋ । (Sardar Gurdev Singh ji, please speak on the Resolution.)

ਸਰਦਾਰ ਗੁਰਦੇਵ ਸਿੰਘ ਸਿੱਧੂ : ਚੇਅਰਮੈਨ ਸਾਹਿਬ, ਮੈਂ ਮੱਤੇ ਤੇ ਹੀ ਬੋਲ ਰਿਹਾ ਹਾਂ ਕਿ ਜੋ ਬੰਦੇ ਸਮਾਜਵਾਦ ਲਿਆਉਣ ਲਈ ਜ਼ਿਮੇਦਾਰ ਹਨ ਉਹ ਕਿਹੋ ਜਿਹੇ ਕੰਮ ਕਰ ਰਹੇ ਹਨ । ਹਰਮੁਖ ਮੋਦੀ ਜਿਸ ਨੇ ਕਿ 40 ਮੋਦੀ ਘਰਾਂ ਦੀ ਵੱਖਰੀ ਨਗਰੀ ਵਸਾਈ ਹੋਈ ਹੈ ਉਸ ਦੇ ਘਰ ਉਨ੍ਹਾਂ ਨੇ ਖਾਣਾ ਖਾਧਾ ਅਤੇ ਦੂਜਾ ਮਲਿਕ ਭਾਗੋ ਉਹ ਹੈ ਜਿਹੜਾ ਕਿ ਰੋਜ਼ 250 ਮਜ਼ਦੂਰਾਂ ਦਾ ਖੂਨ ਨਿਚੋੜ ਕੇ ... ... (ਵਿਘਨ)

ਸ਼੍ਰੀ ਪ੍ਰੇਮ ਗੁਪਤਾ : ਇਸ ਗੱਲ ਦਾ ਮੱਤੇ ਦੇ ਨਾਲ ਕੀ ਸਬੰਧ ਹੈ ? (ਵਿਘਨ)

ਸ਼੍ਰੀ ਸਭਾਪਤੀ : ਤੁਸੀਂ ਬੈਠ ਜਾਓ ਜੀ । (Please resume your seat.)

ਸ਼੍ਰੀ ਪਿਆਰਾ ਰਾਮ ਧੰਨੋਵਾਲੀ : ਆਨ ਏ ਪੁਆਇੰਟ ਆਫ ਆਰਡਰ ਸਰ । ਚੇਅਰਮੈਨ ਸਾਹਿਬ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਮੱਤਾ ਸਮਾਜਵਾਦ ਬਾਰੇ ਹੈ ਕਿ ਜੋ ਹਰੀਜਨਾਂ ਨੂੰ ਲੋਨ

ਦਿਤੇ ਗਏ ਹਨ ਉਹ ਮੁਆਫ ਕਰਨ ਬਾਰੇ ਹੈ ?

ਸ੍ਰੀ ਸਭਾਪਤੀ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (It is no point of order.)

ਸਰਦਾਰ ਧੰਨਾ ਸਿੰਘ ਗੁਲਸ਼ਨ : ਚੇਅਰਮੈਨ ਸਾਹਿਬ ਸ਼ਾਇਦ ਧੰਨੋਵਾਲੀ ਸਾਹਿਬ ਨੂੰ ਪਤਾ ਨਹੀਂ ਕਿ ਸਮਾਜਵਾਦ ਦਾ ਨਾਂ ਮੱਤੇ ਵਿਚ ਸਭ ਤੋਂ ਪਹਿਲਾਂ ਆਇਆ ਹੈ । (ਵਿਘਨ)

ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਦੂਸਰਾ ਖਾਣਾ ਉਸੇ ਟਾਈਮ ਦਾ ਉਨ੍ਹਾਂ ਨੇ ਸਰਦਾਰ ਭਗਵੰਤ ਸਿੰਘ, ਐਡਵੋਕੇਟ, ਡਿਸਟ੍ਰਿਕਟ ਕਾਂਗਰਸ ਪਾਰਟੀ ਦੇ ਪਰੈਜ਼ੀਡੈਂਟ ਦੇ ਘਰ ਖਾਧਾ (ਸ਼ੋਰ) (ਵਿਘਨ)

ਸ੍ਰੀ ਸਭਾਪਤੀ : ਸਰਦਾਰ ਸਾਹਿਬ ਖਾਣਿਆਂ ਦੀ ਲਿਸਟ ਨਾ ਪੇਸ਼ ਕਰੋ ਤੁਸੀਂ ਆਪਣੇ ਵਿਸ਼ੇ ਤੇ ਬੋਲੋ । (Please leave this topic of dinner partiesand come to the point.)

ਸਰਦਾਰ ਗੁਰਦੇਵ ਸਿੰਘ ਸਿੱਧੂ : ਚੇਅਰਮੈਨ ਸਾਹਿਬ, ਮੇਰੀ ਬੇਨਤੀ ਸੁਣ ਲਵੋ । (ਵਿਘਨ)

ਸ੍ਰੀ ਪ੍ਰੇਮ ਗੁਪਤਾ : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਨ੍ਹਾਂ ਨੂੰ ਕਿਥੋਂ ਖੁਸ਼ਬੂ ਆ ਗਈ ਕਿ ਉਨ੍ਹਾਂ ਨੇ ਸਰਦਾਰ ਭਗਵੰਤ ਸਿੰਘ ਦੇ ਘਰ ਰੋਟੀ ਖਾਧੀ। (ਸ਼ੋਰ) (ਵਿਘਨ) ਚੇਅਰਮੈਨ ਸਾਹਿਬ ਇਹ ਗ਼ਲਤ ਬਿਆਨੀ ਕਰ ਰਹੇ ਹਨ । ਉਥੇ ਕੋਈ ਰੋਟੀ ਨਹੀਂ ਸੀ ।

ਸਰਦਾਰ ਗੁਰਦੇਵ ਸਿੰਘ ਸਿੱਧੂ . ਮੈਂ ਇਸ ਗਲ ਤੇ ਚੈਲੰਜ ਕਰਦਾ ਹਾਂ ਅਤੇ ਜੇ ਇਹ ਦਰੁਸਤ ਸਾਬਤ ਨਾ ਹੋਇਆ ਤਾਂ ਮੈਂ ਅਸਤੀਫਾ ਦੇਣ ਨੂੰ ਤਿਆਰ ਹਾਂ । ਸੌ ਸੌ ਰੁਪਿਆ ਲੋਕਾਂ ਤੋਂ ਉਗਰਾਇਆ ਗਿਆ ਅਤੇ ਉਸ ਦੇ ਖਾਣੇ ਬਣਾਕੇ ਮੁੱਖ ਮੰਤਰੀ ਸਾਹਿਬ ਨੂੰ ਪੇਸ਼ ਕੀਤੇ । (ਸ਼ੋਰ) (ਵਿਘਨ)

ਭਗਤ ਗੁਰਾਂ ਦਾਸ ਹੰਸ : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਮੈਂ ਮੁਅੱਜ਼ਿਜ਼ ਮੈਂਬਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ, ਜਿਹੜਾ ਕਿ ਹਰੀਜਨ ਕੌਮ ਨਾਲ ਤੁਅੱਲੁਕ ਰਖਦਾ ਹੈ, ਮੇਰਾ ਭਾਈ ਹੈ, ਕੀ ਇਨ੍ਹਾਂ ਨੇ ਗਿਆਨੀ ਜੀ ਨੂੰ ਖਾਣੇ ਵਾਸਤੇ ਕਿਹਾ ਸੀ ?

ਸਰਦਾਰ ਗੁਰਬੰਤਾ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਥੇ ਮੇਰੇ ਦੋਸਤ ਨੇ ਚੀਫ ਮਨਿਸਟਰ ਸਾਹਿਬ ਤੇ ਇਲਜ਼ਾਮ ਲਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਇਨ੍ਹਾਂ ਨੇ ਡਿਸਟ੍ਰਿਕਟ ਕਾਂਗਰਸ ਕਮੇਟੀ ਦੇ ਪਰੈਜ਼ੀਡੈਂਟ ਦੇ ਘਰ ਰੋਟੀ ਖਾਧੀ ਹੈ । ਅਸੀਂ ਆਪਣੇ ਵਜ਼ੀਰਾਂ ਨੂੰ ਅਤੇ ਚੀਫ ਮਨਿਸਟਰ ਸਾਹਿਬ ਨੂੰ ਕਿਹਾ ਹੈ ਕਿ ਉਹ ਕਿਸੇ ਜ਼ਿਲ੍ਹੇ ਵਿਚ ਜਾਣ ਤਾਂ ਕਾਂਗਰਸ ਵਾਲਿਆਂ ਦੇ ਘਰਾਂ ਵਿਚ ਜ਼ਰੂਰ ਜਾਣ ਅਤੇ ਜੇ ਉਥੇ ਜਾ ਕੇ ਰੋਟੀ ਖਾਧੀ ਹੈ ਤਾਂ ਇਹ ਕੋਈ ਦੂਸ਼ਣ ਨਹੀਂ ਹੈ (ਸ਼ੋਰ) (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਡਿਸਟ੍ਰਿਕਟ ਕਾਂਗਰਸ ਕਮੇਟੀ ਦੀ ਮੀਟਿੰਗ ਹੋਵੇ ਅਤੇ ਉਥੇ ਜਾ ਕੇ ਰੋਟੀ ਖਾਧੀ ਹੋਵੇ ਤਾਂ ਜ਼ਰੂਰ ਖਾਣੀ ਚਾਹੀਦੀ ਹੈ । ਇਹ ਠੀਕ ਕੀਤਾ ਗਿਆ ਹੈ । (ਸ਼ੋਰ) (ਵਿਘਨ)

ਸਰਦਾਰ ਮਹਿੰਦਰ ਸਿੰਘ ਸਈਆਂਵਾਲਾ : ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰੀ ਬੈਂਚਾਂ ਤੇ ਬੈਠੇ ਹੋਏ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਨਵੇਂ ਮੈਂਬਰ ਨੂੰ (ਵਿਘਨ) ਜੋ ਕਿ ਹਰੀਜਨ ਤਬਕੇ ਨੂੰ ਬਿਲੋਂਗ ਕਰਦਾ ਹੈ ਅਤੇ ਸਮਾਜਵਾਦ ਤੇ ਬੋਲ ਰਿਹਾ ਹੈ (ਸ਼ੋਰ) (ਵਿਘਨ) ਇਸ ਨੂੰ ਇਹ ਟਰੇਜ਼ਰੀ ਬੈਂਚਾਂ ਵਾਲੇ ਬੋਲਣ ਕਿਉਂ ਨਹੀਂ ਦਿੰਦੇ ? ਜੇ ਸਰਕਾਰੀ ਬੈਂਚਾਂ ਵਾਲੇ ਇਸ ਤਰ੍ਹਾਂ ਨਾਲ ਸਾਡੇ ਮੈਂਬਰ ਵੇਲੇ ਕਰਨਗੇ ਤਾਂ ਅਸੀਂ ਵੀ ਜਦ ਇਨ੍ਹਾਂ ਦਾ ਮੈਂਬਰ ਬੋਲੇਗਾ ਤਾਂ ਇਸ ਤਰ੍ਹਾਂ ਕਰਾਂਗੇ । ਮੈਂ ਇਨ੍ਹਾਂ ਦੇ ਲੀਡਰ ਨੂੰ ਤੁਹਾਡੇ ਰਾਹੀਂ ਰਿਕੁਐਸਟ ਕਰਾਂਗਾ ਕਿ ਨਵਾਂ ਮੈਂਬਰ ਆਪੋਜ਼ੀਸ਼ਨ ਬੈਂਚਾਂ ਤੋਂ ਬੋਲ ਰਿਹਾ ਹੈ ਅਤੇ ਇਸ ਨੂੰ ਬੋਲਣ ਦੀ ਇਜਾਜ਼ਤ ਦਿਤੀ ਜਾਵੇ ।

ਸਰਦਾਰ ਗੁਰਦੇਵ ਸਿੰਘ ਸਿੱਧੂ : ਮੈਂ ਸਮਝਦਾ ਹਾਂ ਕਿ ਉਸ ਰਾਤ ਜੋ ਖਾਣੇ ਖਾਧੇ ਗਏ (ਵਿਘਨ) ਉਸ ਰਾਤ ਕਈ ਮਸੂਮ ਬੱਚੇ ਤਾਂ ਆਪਣੇ ਢਿੱਡ ਵਿਚ ਗੋਡੇ ਦੇਕੇ ਸੁਤੇ ਹੋਣਗੇ (ਸ਼ੋਰ) (ਵਿਘਨ)

ਸ੍ਰੀ ਸਭਾਪਤੀ : ਤੁਹਾਡਾ ਸਮਾਂ ਖਾਣੇ ਨੇ ਖਾ ਲਿਆ । (Your time was consumed by references to dinner parties.)

ਸਰਦਾਰ ਗੁਰਦੇਵ ਸਿੰਘ ਸਿੱਧੂ : ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਰੀਜਨ, ਮਜ਼ਦੂਰ ਅਤੇ ਹੋਰ ਗਰੀਬ ਲੋਕਾਂ ਦਾ ਅੱਜ ਕੱਲ ਕੀ ਹਾਲ ਹੈ ਅਤੇ ਇਹ ਜਿਹੜੇ ਸਮਾਜਵਾਦ ਲਾਗੂ ਕਰਨਾ ਚਾਹੁੰਦੇ ਹਨ ਇਹ ਬੜੇ ਬੜੇ ਕਾਊਚਾਂ ਤੇ ਜਾ ਕੇ ਬੈਠਦੇ ਹਨ । ਇਨ੍ਹਾਂ ਨੂੰ ਸਮਾਜਵਾਦ ਦਾ ਬਿਲਕੁਲ ਚੇਤਾ ਨਹੀਂ । ਇਨ੍ਹਾਂ ਨੇ ਸਮਾਜਵਾਦ ਦਾ ਬਿਲਕੁਲ ਫਰਾਡ ਰਚਿਆ ਹੋਇਆ ਹੈ । ਇਨ੍ਹਾਂ ਨੇ ਐਲਾਨ ਕੀਤਾ ਹੋਇਆ ਹੈ (ਵਿਘਨ) ਪੰਜ ਪੰਜ ਹਜ਼ਾਰ ਰੁਪਏ ਮਨੀ-ਆਰਡਰ ਰਾਹੀਂ ਘਰਾਂ ਵਿਚ ਆ ਜਾਣਗੇ (ਵਿਘਨ) (ਸ਼ੋਰ) ਇਨ੍ਹਾਂ ਨੇ ਕਿਹਾ ਹੈ ਕਿ ਹਰ ਇਕ ਨੂੰ ਕੁੱਲੀ, ਅਤੇ ਜੁੱਲੀ ਗੁੱਲੀ ਦੇਣੀ ਹੈ (ਵਿਘਨ) ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਇਹ ਸਮਾਜਵਾਦ ਦੇ ਨਾਅਰੇ ਨੂੰ ਪੂਰਾ ਨਹੀਂ ਕਰਨਾ । ਇਨ੍ਹਾਂ ਨੇ ਤਾਂ ਖਾਣਿਆਂ ਉਤੇ ਰੁਝੇ ਰਹਿਣਾ ਹੈ । ਇਨ੍ਹਾਂ ਦੇ ਬੜੇ ਲੋਕਾਂ ਨਾਲ ਸਬੰਧ ਹਨ । ਇਹ ਸਮਾਜਵਾਦ ਦਾ ਨਾਅਰਾ ਇਨ੍ਹਾਂ ਦਾ ਇਕ ਫ਼ਰਾਡ ਹੈ । (ਵਿਘਨ) (ਘੰਟੀ) ਚੇਅਰਮੈਨ ਸਾਹਿਬ, ਜੇ ਇਨ੍ਹਾਂ ਨੇ ਸਮਾਜਵਾਦ ਲਿਆਉਣਾ ਹੈ ਤਾਂ ਇਨ੍ਹਾਂ ਨੂੰ ਆਪਣੀ ਪਾਲਿਸੀ ਨੂੰ ਤੁਰੰਤ ਬਦਲਣਾ ਚਾਹੀਦਾ ਹੈ । ਔਰ ਗਰੀਬ ਲੋਕਾਂ ਨਾਲ ਹਮਦਰਦੀ ਕਰਨੀ ਚਾਹੀਦੀ ਹੈ । ਜਿਹੜੇ ਗਰੀਬ ਲੋਕਾਂ ਨੂੰ ਕਰਜ਼ੇ ਦਿਤੇ ਹੋਏ ਹਨ ਇਨ੍ਹਾਂ ਨੂੰ ਗਰਾਂਟਾਂ ਵਿਚ ਬਦਲਣਾ ਚਾਹੀਦਾ ਹੈ । ਜਿਹੜੇ ਲੋਕ ਪੈਸੇ ਨਹੀਂ ਦੇ ਸਕਦੇ ਉਨ੍ਹਾਂ ਨਾਲ ਇਨਸਾਫ਼ ਕਰਨਾ ਚਾਹੀਦਾ ਹੈ । ਸਰਕਾਰ ਨੂੰ ਸਮਾਜਵਾਦ ਵੱਲ ਜਾਣਾ ਚਾਹੀਦਾ ਹੈ । ਅਤੇ ਬੜੇ ਬੜੇ ਆਦਮੀਆਂ ਨਾਲ ਨਹੀਂ ਰੁਝੇ ਰਹਿਣਾ ਚਾਹੀਦਾ । (ਘੰਟੀ) ਇੰਨਾ ਕਹਿੰਦਾ ਹੋਇਆ ਮੈਂ ਬੈਠਦਾ ਹਾਂ ।

ਚੌਧਰੀ ਜਗਤ ਰਾਮ (ਬੰਗਾ, ਐਸ ਸੀ.) : ਚੇਅਰਮੈਨ ਸਾਹਿਬ, ਦਰ ਅਸਲ ਮਾਮਲਾ ਇਹ ਹੈ ਕਿ ਇਨ੍ਹਾਂ ਵਿਚੋਂ ਜ਼ਿਆਦਾ ਮੈਂਬਰਾਂ ਨੂੰ ਤਾਂ ਸ਼ਾਇਦ ਇਸ ਰੈਜ਼ੋਲਿਊਸ਼ਨ ਦਾ ਪਤਾ ਹੀ ਨਹੀਂ ਹੋਣਾ । ਕਈ ਜਣੇ ਇਨ੍ਹਾਂ ਵਿਚੋਂ ਇਸ ਰੈਜ਼ੋਲਿਊਸ਼ਨ ਦੀ ਸਰਾਹਣਾ ਕਰਦੇ ਹਨ (ਵਿਘਨ) ਅਤੇ ਵਿਰੋਧਤਾ ਕਰਦੇ ਹਨ । (ਵਿਘਨ) ਇਹ ਤਾਂ ਇਸ ਤਰੀਕੇ ਨਾਲ ਇਸ ਰੈਜ਼ੋਲਿਊਸ਼ਨ ਤੇ ਬੋਲ ਰਹੇ ਹਨ ਜਿਵੇਂ ਕਿ ਪੁਰਾਣੇ ਜ਼ਮਾਨਿਆਂ ਵਿਚ ਜਦ ਕਿਸੀ ਘਰਾਣੇ ਵਿਚ ਮ੍ਰਿਤਿਊ ਹੋ ਜਾਂਦੀ ਸੀ ਤਾਂ ਮਰਾਸਨ ਜਾਕੇ

ਉਨ੍ਹਾਂ ਨੂੰ ਕੀਰਨੇ ਸਿਖਾਉਂਦੀ ਹੁੰਦੀ ਸੀ। ਆਪ ਨਹੀਂ ਸੀ ਪਿਟਦੀ (ਸ਼ੋਰ) ਪਰ ਬਾਕੀ ਦਿਆਂ ਨੂੰ ਦਸਦੀ ਸੀ ਕਿ ਇਸ ਤਰ੍ਹਾਂ ਨਾਲ ਪਿੱਟੋ। ਇਹ ਜਿੰਨੇ ਵੀ ਬੋਲੇ ਹਨ ਇਨ੍ਹਾਂ ਨੇ ਉਸੇ ਤਰ੍ਹਾਂ ਦਾ ਪਾਰਟ ਪਲੇ ਕੀਤਾ ਹੈ। (ਸ਼ੋਰ) (ਵਿਘਨ) ਹਰੀਜਨਾਂ ਨਾਲ ਬੈਕਵਰਡ ਅਤੇ ਹੋਰ ਗਰੀਬਾਂ ਨਾਲ ਇਹ ਦੱਸਣ ਇਨ੍ਹਾਂ ਨੂੰ ਕਿਸ ਨਾਲ ਦਰਦ ਹੈ। (ਵਿਘਨ) ਇਨ੍ਹਾਂ ਨੇ ਕਿਹਾ ਕਿ ਅਸੀਂ ਧਰਮਸ਼ਾਲਾਵਾਂ ਦਿਤੀਆਂ। ਇਸ ਦੇ ਨਾਲ ਇਕ ਗੁਰੂਆਂ ਦੀ ਬਾਣੀ ਢੁਕਦੀ ਹੈ।

"ਰੱਬ ਮਿਲਦਾ ਗਰੀਬੀ ਦਾਵੇ ਦੁਨੀਆਂ ਮਾਣ ਕਰਦੀ"

(ਸ਼ੋਰ) (ਵਿਘਨ) ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਤਾਂ ਕੀਰਣੇ ਪਾਉਣ ਦੀ ਵੀ ਜਾਚ ਨਹੀਂ ਹੈ। (ਸ਼ੋਰ) (ਵਿਘਨ)

ਸਰਦਾਰ ਗੁਰਦੇਵ ਸਿੰਘ ਸਿੱਧੂ : ਸਰਦਾਰ ਜਗਤ ਰਾਮ ਸਿੰਘ ਜੀ ਨੇ ਮਰਾਸਣ ਦੇ ਕੀਰਨੇ ਪਾਉਣ ਬਾਰੇ ਗਲ ਕੀਤੀ (ਵਿਘਨ) ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੇ ਇਹ ਉਸ ਮਰਾਸਨ ਘਰਾਣੇ ਨਾਲ ਸਬੰਧ ਰਖਦੇ ਹਨ ਤਾਂ ਸਾਨੂੰ ਦਸ ਦੇਣ (ਵਿਘਨ)।

ਸਰਦਾਰ ਕਰਨੈਲ ਸਿੰਘ ਮਰੜੀ : ਚੌਧਰੀ ਸਾਹਿਬ ਮਰਾਸਨ ਬਾਰੇ ਕਹਿੰਦੇ ਹਨ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜੇ ਇਹ ਉਸ ਘਰਾਣੇ ਨਾਲ ਸਬੰਧ ਰਖਦੇ ਹਨ ਤਾਂ ਮਰਾਸਨ ਭੇਜ ਦੇਣ ਅਸੀਂ ਸਟੱਡੀ ਕਰ ਲਵਾਂਗੇ।

ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਹਰੀਜਨਾਂ ਨੂੰ ਸਹੂਲਤਾਂ ਦੇਣ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਪਹਿਲਾਂ ਇਨ੍ਹਾਂ ਲੋਕਾਂ ਨੂੰ ਜ਼ਮੀਨਾਂ ਬੋਲੀ ਵਿਚ ਮਿਲਦੀਆਂ ਸਨ ਜਿਸ ਨਾਲ ਕਿ ਇਨ੍ਹਾਂ ਗਰੀਬ ਲੋਕਾਂ ਨੂੰ ਕਾਫ਼ੀ ਔਖ ਹੁੰਦੀ ਸੀ (ਵਿਘਨ) ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਇਨ੍ਹਾਂ ਕੋਲੋਂ ਦਰਖਾਸਤਾਂ ਲੈ ਕੇ ਸਰਕਾਰੀ ਰੇਟ ਤੇ ਜ਼ਮੀਨਾਂ ਦਿਤੀਆਂ ਜਾਣ। ਬੋਲੀ ਕਰਨ ਵਾਲੀ ਗਲ ਅਸੀਂ ਨਹੀਂ ਕੀਤੀ। ਅਸੀਂ ਕਿਹਾ ਸੀ ਕਿ ਬੋਲੀ ਨਹੀਂ ਹੋਣੀ ਚਾਹੀਦੀ ਅਤੇ ਦਰਖ਼ਾਸਤਾਂ ਲੈ ਕੇ ਲਾਟਰੀ ਸਿਸਟਮ ਹੋਣਾ ਚਾਹੀਦਾ ਹੈ ਤਾਂਕਿ ਹਰ ਇਕ ਨੂੰ ਇਨਸਾਫ਼ ਮਿਲ ਸਕੇ (ਵਿਘਨ)

ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ : ਇਸ ਸਵਾਲ ਦੀ ਗ਼ਲਤ ਬਿਆਨੀ ਹੋ ਰਹੀ ਹੈ, ਇਸ ਕਰਕੇ ਮੈਂ ਰਿਕਾਰਡ ਨੂੰ ਦਰੁਸਤ ਕਰਨਾ ਚਾਹੁੰਦਾ ਹਾਂ। ਬਾਦਲ ਸਾਹਿਬ ਦੀ ਸਰਕਾਰ ਨੇ ਫ਼ੈਸਲਾ ਕੀਤਾ ਸੀ ਕਿ ਜਿੰਨੀ ਨਿਕਾਸੀ ਜ਼ਮੀਨ ਹੈ ਉਹਦੀ ਬੋਲੀ ਕਰਵਾਈ ਜਾਵੇ। ਇਹ ਬੋਲੀਆਂ 1970 ਤੋਂ ਸ਼ੁਰੂ ਹੋ ਗਈਆਂ ਸਨ। ਇਸ ਨਾਲ ਜਿਹੜੇ ਗ਼ਰੀਬ ਆਦਮੀ ਸਨ ਉਹ ਰਹਿ ਜਾਂਦੇ ਸਨ ਅਤੇ ਮੋਟੇ ਹਰੀਜਨ ਪੈਸੇ ਦੇ ਕੇ ਜ਼ਮੀਨਾਂ ਲੈ ਜਾਂਦੇ ਸਨ। ਉਸ ਵੇਲੇ ਮੇਰੀ ਪਾਰਟੀ ਨੇ ਅਤੇ ਖੇਤ ਮਜ਼ਦੂਰ ਪਾਰਟੀ ਨੇ (ਵਿਘਨ) ਇਸ ਵਿਰੁਧ ਮੋਰਚੇ ਲਗਾਏ ਅਤੇ ਗ੍ਰਿਫ਼ਤਾਰੀਆਂ ਦਿਤੀਆਂ ਕਿ ਬੋਲੀਆਂ ਬੰਦ ਹੋਣੀਆਂ ਚਾਹੀਦੀਆਂ ਹਨ। ਫ਼ੇਰ ਇਹ ਅਕਾਲੀ ਸਰਕਾਰ ਨੇ ਬੋਲੀਆਂ ਬੰਦ ਕੀਤੀਆਂ ਤਾਂ ਕਿ ਇਹ ਸਾਰਾ ਸਿਲਸਿਲਾ ਰੋਕਿਆ ਜਾਵੇ। (ਵਿਘਨ)

ਚੌਧਰੀ ਜਗਤ ਰਾਮ : ਚੇਅਰਮੈਨ ਸਾਹਿਬ, ਇਹ ਜਿਹੜਾ ਰੇਜ਼ੋਲਿਊਸ਼ਨ ਲਿਆਂਦਾ ਗਿਆ

[ਚੌਧਰੀ ਜਗਤ ਰਾਮ]

ਹੈ ਇਸ ਵਿਚ ਕਿਹਾ ਗਿਆ ਹੈ ਕਿ ਜਿਹੜੇ ਕਰਜ਼ੇ ਦਿਤੇ ਗਏ ਹਨ ਉਹ ਗਰਾਂਟ ਦੇ ਵਿਚ ਤਬਦੀਲ ਕੀਤੇ ਜਾਣ। ਮੇਰਾ ਖਿਆਲ ਹੈ ਕਿ ਬਹੁਤ ਸਾਰੇ ਸੱਜਣ ਐਸੇ ਹਨ ਜਿਹੜੇ ਕਿ ਹਰੀਜਨਾਂ ਨਾਲ ਪਿਆਰ ਰੱਖਦੇ ਹਨ। ਪਰ ਜਦ ਹਰੀਜਨ ਸਦੀਆਂ ਤੋਂ ਲਿਤਾੜਿਆ ਜਾ ਰਿਹਾ ਹੈ ਅਤੇ ਕੀ ਕੋਈ ਬਾਂਹ ਖੜੀ ਕਰ ਕੇ ਇਹ ਕਹਿ ਸਕਦਾ ਹੈ ਜਿਸ ਨੇ ਉਦੋਂ ਕਿਹਾ ਹੋਵੇ ਕਿ ਸਾਨੂੰ ਵੀ ਇਸ ਸ਼ੈਡਿਊਲਡ ਕਾਸਟਸ ਦੇ ਵਿਚ ਸ਼ਾਮਲ ਕਰ ਲਿਆ ਜਾਵੇ ? ਪਰ ਅੱਜ ਜਦੋਂ ਕਾਂਗਰਸ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਨ੍ਹਾਂ ਨੂੰ ਰਿਆਇਤ ਦੇਣੀ ਹੈ ਤਾਂ ਮੇਰਾ ਖਿਆਲ ਹੈ ਅਤੇ ਕਈ ਸੱਜਣ ਮੈਨੂੰ ਵੀ ਕਹਿੰਦੇ ਹਨ ਕਿ ਜੇ ਸ਼ੈਡਿਊਲਡ ਕਾਸਟਸ ਦਾ ਸਰਟੀਫਿਕੇਟ ਮਿਲ ਸਕਦਾ ਹੋਵੇ ਤਾਂ ਅਸੀਂ ਵੀ ਆਪਣੇ ਆਪ ਨੂੰ ਹਰੀਜਨ ਲਿਖਾ ਲਈਏ। (ਹਾਸਾ) (ਵਿਘਨ) ਪਰ ਉਸ ਵੇਲੇ ਕਿਸੇ ਨੂੰ ਇਹ ਨਹੀਂ ਸੁੱਝੀ। ਬੜੇ ਬੜੇ ਸਰਦਾਰ ਕਹਾਉਂਦੇ ਸਨ ਆਹਲੂਵਾਲੀਏ ਕਹਾਉਂਦੇ ਸਨ। ਪਰ ਸਾਡਾ ਗ਼ਰੀਬਾਂ ਦਾ ਉਸ ਵੇਲੇ ਕਚੂਮਰ ਨਿਕਲ ਰਿਹਾ ਸੀ। ਅੱਜ ਤੁਸੀਂ ਕਹਿੰਦੇ ਹੋ ਕਿ ਇਹ ਜੋ ਕਰਜ਼ੇ ਦਿਤੇ ਗਏ ਹਨ ਇਹ ਗਰਾਂਟ ਦੀ ਸ਼ਕਲ ਵਿਚ ਹੋਣੇ ਚਾਹੀਦੇ ਹਨ। ਮੈਂ ਕਹਿੰਦਾ ਹਾਂ ਕਿ ਜਿਹੜੇ ਹਰੀਜਨ ਲੋਕ ਹਨ ਉਨ੍ਹਾਂ ਨੇ ਵੀ ਲੋਨ ਲਏ ਹਨ ਉਨ੍ਹਾਂ ਦੇ ਲੋਨ ਵੀ ਗਰਾਂਟ ਦੀ ਸ਼ਕਲ ਵਿਚ ਤਬਦੀਲ ਹੋਣੇ ਚਾਹੀਦੇ ਸਨ। ਜੇ ਇਹੋ ਜਿਹਾ ਰੇਜ਼ੋਲਿਊਸ਼ਨ ਲਿਆਉਣਾ ਹੈ ਤਾਂ ਲਿਆਉ ਪਰ ਸੋਧਕੇ ਲਿਆਉ। ਕੁਝ ਆਦਮੀਆਂ ਨੇ ਲੋਨ ਵਾਪਿਸ ਕਰ ਦਿਤਾ ਹੈ ਅਤੇ ਕੁਝ ਦੀਆਂ ਕਿਸ਼ਤਾਂ ਰਹਿੰਦੀਆਂ ਹਨ। ਜਿਹੜੇ ਇਮਾਨਦਾਰ ਆਦਮੀ ਸਨ ਉਨ੍ਹਾਂ ਨੇ ਤਾਂ ਵਾਪਿਸ ਕਰ ਦਿਤੇ ਹਨ ਪਰ ਜਿਹੜੇ ਹੁਸ਼ਿਆਰ ਬੰਦੇ ਸਨ ਉਨ੍ਹਾਂ ਨੇ ਅਜੇ ਪੈਸੇ ਵਾਪਿਸ ਨਹੀਂ ਕੀਤੇ। ਉਹ ਹੁਸ਼ਿਆਰੀ ਨਾਲ ਲੋਨ ਲੈ ਗਏ ਪਰ ਉਹ ਹਣ ਵਾਪਿਸ ਨਹੀਂ ਦੇ ਸਕਦੇ। ਇਹ ਵੀ ਕਿਸੇ ਮੇਰੇ ਦੋਸਤ ਦੀ ਗੱਲ ਹੋਣੀ ਹੈ ਅਤੇ ਉਹ ਇਸ ਵਿਚ ਕਰੈਡਿਟ ਲੈਣਾ ਚਾਹੁੰਦਾ ਹੋਵੇਗਾ ਕਿ ਦੇਖੋ ਮੈਂ ਤੁਹਾਡੇ ਲਈ ਕੀ ਕਰ ਰਿਹਾ ਹਾਂ। (ਵਿਘਨ) ਅੱਗੇ ਤੁਸੀਂ ਹਰੀਜਨ, ਗਰੀਬਾਂ ਲਈ ਕੁਝ ਨਹੀਂ ਕੀਤਾ ਤਾਂ ਉਨ੍ਹਾਂ ਨੇ ਤੁਹਾਨੂੰ ਸਪੋਅਰ ਨਹੀਂ ਕੀਤਾ। ਪਰ ਜੇ ਅਸੀਂ ਕੁਝ ਨਾ ਕੀਤਾ, ਸੋਸ਼ਲਿਜ਼ਮ ਨਾ ਲਿਆ ਸਕੇ ਤਾਂ ਸਾਨੂੰ ਵੀ ਕਿਸੇ ਨੇ ਸਪੋਅਰ ਨਹੀਂ ਕਰਨਾ। ਤੁਸੀਂ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਵਿਚ ਵੇਖ ਹੀ ਲਿਆ ਹੈ ਕਿ ਜਿਨ੍ਹਾਂ ਨਾਲ ਤੁਸੀਂ ਹਮਦਰਦੀ ਕਰਦੇ ਸੀ ਉਨ੍ਹਾਂ ਨੇ ਤੁਹਾਡਾ ਸਫ਼ਾਇਆ ਕਰ ਦਿਤਾ ਹੈ। ਇਸ ਲਈ ਜੇ ਅਸੀਂ ਵੀ ਉਨ੍ਹਾਂ ਨਾਲ ਇਹੋ ਜਿਹੀ ਹੀ ਹਮਦਰਦੀ ਕਰਾਂਗੇ ਤਾਂ ਉਹ ਸਾਡਾ ਵੀ ਸਫ਼ਾਇਆ ਕਰ ਸਕਦੇ ਹਨ। (ਵਿਘਨ) ਤੁਸੀਂ ਕੀਰਨੇ ਨਾ ਪਾਉ। ਪਬਲਿਕ ਦੇ ਨਾਲ ਜਿਹੜਾ ਵੀ ਚੰਗਾ ਵਰਤਾਉ ਕਰੇਗਾ ਪਬਲਿਕ ਉਸ ਨੂੰ ਚਾਹੁੰਦੀ ਹੈ। ਚੇਅਰਮੈਨ ਸਾਹਿਬ, ਇਥੇ ਪ੍ਰਧਾਨ ਮੰਤਰੀ ਦੇ ਬਾਰੇ ਕਿਹਾ ਗਿਆ। ਮੈਂ ਕਹਿੰਦਾ ਹਾਂ ਕਿ ਲੀਡਰ ਕੌਣ ਹੁੰਦਾ ਹੈ ? ਲੀਡਰ ਉਹ ਹੁੰਦਾ ਹੈ ਜਿਹੜਾ ਆਪਣੀ ਸਕੀਮ ਦਾ ਪੂਰਾ ਪਤਾ ਨਾ ਲੱਗਣ ਦੇਵੇ। ਪਾਰਲੀਮੈਂਟ ਦੇ ਜਦ ਇਲੈਕਸ਼ਨ ਹੋਏ ਤਾਂ ਉਸ ਵੇਲੇ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਨਸ਼ੇ ਵਿਚ ਚੂਰ ਸਨ। ਉਸ ਵੇਲੇ ਇਨ੍ਹਾਂ ਦੀ ਸਰਕਾਰ ਨੇ ਸਭ ਕੁਝ ਕੀਤਾ ਪਰ ਜਨਤਾ ਨੇ ਇਨ੍ਹਾਂ ਨੂੰ ਪਤਾ ਨਹੀਂ ਲੱਗਣ ਦਿਤਾ ਕਿ ਤੁਹਾਨੂੰ ਜਿਤਾਉਣਾ ਹੈ ਜਾਂ ਹਰਾਉਣਾ ਹੈ। ਇਸ ਵੇਲੇ ਜਨਤਾ ਨੂੰ ਸਭ ਕੁਝ ਪਤਾ ਹੈ ਕਿ ਕਿਹੜਾ ਸਾਡੇ ਨਾਲ ਹਮਦਰਦੀ ਰਖਦਾ ਹੈ ਅਤੇ ਕਿਹੜਾ ਉਪਰੋਂ ਉਪਰੋਂ ਸਾਡੇ ਨਾਲ ਹੈ। ਇਹ ਜੋ ਸੋਸ਼ਲਿਜ਼ਮ ਲਿਆਉਣ ਦੀ ਗੱਲ ਕੀਤੀ ਜਾਂਦੀ ਹੈ ਕਿ ਅਸੀਂ ਸੋਸ਼ਲਿਜ਼ਮ ਲਿਆਉਣਾ ਹੈ ਪਰ ਜੇ ਕਾਂਗਰਸ ਸੋਸ਼ਲਿਜ਼ਮ ਨਹੀਂ ਲਿਆਏਗੀ ਤਾਂ ਤੁਹਾਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ) ਕੀ ਇਤਰਾਜ਼ ਹੈ ? ਤੁਸੀਂ ਸਗੋਂ ਖੁਸ਼ ਹੋਵੋ ਕਿ ਜਨਤਾ ਨੇ ਇਨ੍ਹਾਂ ਨੂੰ ਵੀ ਸਪੋਅਰ ਨਹੀਂ ਕਰਨਾ।

ਤੁਸੀਂ ਕਿਸੇ ਨਾਲ ਹਮਦਰਦੀ ਨਹੀਂ ਕਰਦੇ । (ਵਿਘਨ) ਗੁਰੂ ਸਾਹਿਬਾਨ ਨੇ ਇਹ ਸੋਸ਼ਲਿਜ਼ਮ ਲਿਆਂਦਾ ਹੈ । ਉਹ ਸੋਸ਼ਲਿਜ਼ਮ ਦੇ ਹਾਮੀ ਸਨ । ਮੇਰਾ ਸਿੱਖਇਜ਼ਮ ਦੇ ਸਾਹਮਣੇ ਸਿਰ ਝੁਕਦਾ ਹੈ । ਉਨ੍ਹਾਂ ਨੇ ਜੋ ਸੋਸ਼ਲਿਜ਼ਮ ਲਿਆਂਦਾ ਪਰ ਉਸ ਨੂੰ ਮੌਕਾ ਤਾੜੂਆਂ ਨੇ ਖ਼ਰਾਬ ਕੀਤਾ । (ਵਿਘਨ) ਗੁਰੂ ਗੋਬਿੰਦ ਸਿੰਘ ਨੇ ਜੋ ਨਾਅਰਾ ਦਿਤਾ, ਉਨ੍ਹਾਂ ਨੇ ਆਪਣੇ ਬੱਚਿਆਂ ਦੀ ਕੁਰਬਾਨੀ ਕਿਸ ਲਈ ਦਿੱਤੀ, ਕੀ ਉਹ ਕਿਸੇ ਇਕ ਜਾਤੀ ਲਈ ਕੀਤਾ ? ਨਹੀਂ, ਸਾਰਿਆਂ ਲਈ ਕੁਰਬਾਨੀ ਦਿੱਤੀ । ਜਿਸ ਤਰ੍ਹਾਂ ਗੁਰੂ ਸਾਹਿਬ ਨੇ ਕਿਹਾ ਹੈ :

"ਭੇਖ ਦਿਖਾਇਓ ਜਗਤ ਕੋ ਲੋਗਨ ਕੋ ਬੱਸ ਕੀਨ ..."

ਸੋ ਤੁਹਾਡਾ ਉਥੇ ਵਾਸਾ ਹੋਵੇਗਾ ਤੁਸੀਂ ਇਥੇ ਕੀ ਤੜਫਦੇ ਪਏ ਹੋ । (ਹਾਸਾ) (ਵਿਘਨ) ਤੁਸੀਂ ਕਹਿੰਦੇ ਹੋ ਕਿ ਅਸੀਂ ਵੀਹ ਸਾਲਾਂ ਵਿਚ ਕੀ ਕੀਤਾ ? ਪਰ ਮੈਂ ਕਹਿੰਦਾ ਹਾਂ ਕਿ ਤੁਹਾਨੂੰ ਵੀ ਮੌਕਾ ਦਿਤਾ ਗਿਆ ਪਰ ਤੁਸੀਂ ਵੀ ਕੁਝ ਨਹੀਂ ਕੀਤਾ । ਇਸ ਲਈ ਹਰੀਜਨਾਂ ਦਾ ਖ਼ਿਆਲ ਰਖੋ । ਨੌਵੇਂ ਪਾਤਸ਼ਾਹ ਜਦ ਸ਼ਹੀਦ ਹੋਏ ਤਾਂ ਉਨ੍ਹਾਂ ਦਾ ਸੀਸ ਲਿਆਉਣ ਵਾਲੇ ਵੀ ਹਰੀਜਨ ਸਨ । ਇਸੇ ਤਰ੍ਹਾਂ 10ਵੀਂ ਪਾਤਸ਼ਾਹੀ ਨੂੰ ਚਮਕੌਰ ਦੀ ਗੜ੍ਹੀ ਵਿਚੋਂ ਕੱਢਣ ਵਾਲੇ ਵੀ ਹਰੀਜਨ ਸਨ । ਸੋ ਤੁਸੀਂ ਸਾਡੇ ਕੋਲੋਂ ਕੁਝ ਸਿੱਖੋ । ਇਥੇ ਮਹਾਰਾਣੀ ਸਾਹਿਬ ਨੇ ਕਿਹਾ ਕਿ ਇਧਰੋਂ ਮਰਾਸਣ ਭੇਜ ਦਿਓ । (ਵਿਘਨ) ਮੈਂ ਕਹਿੰਦਾ ਹਾਂ ਕਿ ਭੇਜਣ ਦੀ ਕੋਈ ਲੋੜ ਨਹੀਂ ਪੈਣੀ, ਜੇ ਤੁਸੀਂ ਬਿਲਕੁਲ ਸੋਸ਼ਲਿਜ਼ਮ ਦੇ ਹਾਮੀ ਹੋਵੋ, ਗੁਰਬਾਣੀ ਦੇ ਹਾਮੀ ਹੋਵੋ । ਮੈਂ ਕਹਿੰਦਾ ਹਾਂ ਕਿ ਹਰਿਮੰਦਰ ਦੀ ਨੀਂਹ ਕਿਸ ਤੋਂ ਰਖਾਈ ਗਈ ? ਇਹ ਮੀਆਂ ਮੀਰ ਤੋਂ ਰਖਾਈ ਗਈ । ਇਹ ਹੈ ਸੋਸ਼ਲਿਜ਼ਮ । ਪਰ ਇਥੇ ਸਰਦਾਰ ਆਤਮਾ ਸਿੰਘ ਕਹਿੰਦੇ ਹਨ ਕਿ ਦਾੜ੍ਹੀ ਕੱਟੇ ਨੂੰ ਨੌਕਰੀ ਨਹੀਂ ਦੇਣੀ । (ਵਿਘਨ)

ਸਰਦਾਰ ਮਹਿੰਦਰ ਸਿੰਘ ਸਈਆਂਵਾਲਾ : ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਜਿਹੜਾ ਹਾਊਸ ਦਾ ਮੈਂਬਰ ਨਾ ਹੋਵੇ ਉਸ ਦਾ ਨਾਮ ਨਹੀਂ ਲੈਣਾ ਚਾਹੀਦਾ । ਇਨ੍ਹਾਂ ਨੇ ਸਰਦਾਰ ਆਤਮਾ ਸਿੰਘ ਦਾ ਨਾਮ ਲਿਆ ਹੈ, ਇਹ ਨਾਮ ਇਨ੍ਹਾਂ ਨੂੰ ਵਾਪਿਸ ਲੈਣਾ ਚਾਹੀਦਾ ਹੈ ।

ਸ੍ਰੀ ਸਭਾਪਤੀ : ਇਹ ਕੋਈ ਪ੍ਰਥਾ ਨਹੀਂ ਹੈ । ਪਹਿਲੇ ਵੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਦਾ ਨਾਮ ਲਿਆ ਜਾਂਦਾ ਰਿਹਾ ਹੈ । (This is not the practice. The name of Sardar Partap Singh Kairon has also been referred to).

ਸਰਦਾਰ ਮਹਿੰਦਰ ਸਿੰਘ ਸਈਆਂਵਾਲਾ : ਇਹ ਲਫ਼ਜ਼ ਇਨ੍ਹਾਂ ਨੂੰ ਵਾਪਿਸ ਲੈਣੇ ਚਾਹੀਦੇ ਹਨ ਜਾਂ ਰਿਕਾਰਡ ਵਿਚ ਨਾ ਆਉਣ ।

ਸ੍ਰੀ ਸਭਾਪਤੀ । ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (This is no point of order.)

ਚੌਧਰੀ ਜਗਤ ਰਾਮ : ਮੇਰੇ ਵੀਰ ਨੇ ਇਤਰਾਜ਼ ਕੀਤਾ ਹੈ ਕਿ ਸਰਦਾਰ ਆਤਮਾ ਸਿੰਘ ਹਾਊਸ ਵਿਚ ਨਹੀਂ ਆਏ । ਉਹ ਕਿਉਂ ਨਹੀਂ ਆਏ ਉਨ੍ਹਾਂ ਨੂੰ ਆਉਣ ਤੋਂ ਅਸੀਂ ਨਹੀਂ ਹਟਾਇਆ ।

ਸਰਦਾਰ ਅਜਾਇਬ ਸਿੰਘ ਸੰਧੂ : ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਮੈਂਬਰ ਸਾਹਿਬ ਕਾਫ਼ੀ ਜ਼ੋਰ ਲਾ ਰਹੇ ਹਨ। ਮੇਰਾ ਖਿਆਲ ਹੈ ਕਿ 1967 ਤੋਂ ਬਾਅਦ ਉਹ ਆਪ ਨਹੀਂ ਆ ਸਕੇ। ਇਹ ਕਿਉਂ ਨਹੀਂ ਆ ਸਕੇ ?

ਚੌਧਰੀ ਜਗਤ ਰਾਮ : ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿਉਂ ਨਹੀਂ ਆ ਸਕੇ। ਇਸ ਦੇ ਵਿਚ ਕੋਈ ਸ਼ੱਕ ਨਹੀਂ ਹੈ। ਮੈਂ ਇਸ ਨਾਲ ਐਗਰੀ ਕਰਦਾ ਹਾਂ। ਅਸੀਂ ਵੀਹ ਸਾਲ ਰਹੇ ਮੈਂ ਹਰ ਵਾਰ ਆਉਂਦਾ ਰਿਹਾ ਹਾਂ। ਪਰ ਜਿੱਤਣ ਤੋਂ ਬਾਅਦ ਵੀ ਇਹ ਕਹਿੰਦੇ ਹਨ ਕਿ ਕਿਉਂ ਨਹੀਂ ਆਇਆ, ਇਹ ਠੀਕ ਨਹੀਂ। ਜੇ ਮੈਂ ਕੁਝ ਗਲਤੀਆਂ ਕੀਤੀਆਂ ਹੋਣਗੀਆਂ ਤਾਂ ਹੀ ਨਾ ਆਇਆ ਹੋਵਾਂਗਾ। ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਸਾਡੇ ਇਕ ਦੋਸਤ ਦਾ ਇਥੇ ਨਾਮ ਕਿਉਂ ਲਿਆ ਗਿਆ ਹੈ। ਮੈਂ ਕਹਿੰਦਾ ਹਾਂ ਕਿ ਜਿਹੜਾ ਮੇਰੀ ਥਾਂ ਇਥੇ ਤੁਸੀਂ ਲਿਆਂਦਾ ਸੀ ਉਸ ਨੇ ਕੀ ਕੀਤਾ ਇਸ ਬਾਰੇ ਤੁਸੀਂ ਦਸ ਦਿਓ। (ਤਾੜੀਆਂ) ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਹਰੀਜਨਾਂ ਨਾਲ ਪਿਆਰ ਹੋਵੇਗਾ ਪਰ ਮੈਂ ਕਹਿੰਦਾ ਹਾਂ ਇਨ੍ਹਾਂ ਨੇ ਇਕ ਕਿਸਮ ਦਾ ਸਾਡੇ ਹਰੀਜਨਾਂ ਨਾਲ ਜਾਂ ਬੈਕਵਰਡ ਲੋਕਾਂ ਨਾਲ ਮਜ਼ਾਕ ਬਣਾਇਆ ਹੋਇਆ ਹੈ ਹੋਰ ਕੁਝ ਨਹੀਂ। ਇਨ੍ਹਾਂ ਦੀ ਜਿਹੜੀ ਖੇਡ ਹੈ ਉਹ ਫੁੱਟਬਾਲ ਦੀ ਖੇਡ ਵਰਗੀ ਹੈ। (ਵਿਘਨ) ਸੰਧੂ ਸਾਹਿਬ ਤੁਸੀਂ ਵਕਾਲਤ ਵੀ ਕਰ ਲਈ। ਕੀ ਮੈਂ ਤੁਹਾਡੇ ਕਿਸੇ ਐਕਸ ਚੀਫ਼ ਮਨਿਸਟਰ ਦਾ ਨਾਮ ਲਵਾਂ ? ਮੈਂ ਉਸ ਨੂੰ ਕਿਹਾ ਕਿ ਕੁਆਲੀਫ਼ਿਕੇਸ਼ਨ ਹੋਣੀ ਲਾਜ਼ਮੀ ਹੈ। ਉਸ ਈਸ਼ਵਰ, ਪ੍ਰਮਾਤਮਾ ਨੂੰ ਮੰਨਣ ਵਾਲਿਓ ਤੁਹਾਡੇ ਦਿਮਾਗ ਵਿਚ ਇਹ ਚੀਜ਼ ਆ ਜਾਣੀ ਹੈ ਕਿ ਜਿਹੜਾ ਦਿਮਾਗ ਪ੍ਰਮਾਤਮਾ ਨੇ ਤੁਹਾਨੂੰ ਦਿਤਾ ਹੈ ਉਸ ਨਾਲ ਹੋਰ ਕੋਈ ਚੀਜ਼ ਨਹੀਂ ਰਲਦੀ।

ਇਕ ਦਿਨ ਮੈਂ ਤੇ ਸਪੀਕਰ ਸਾਹਿਬ ਫ਼ਲੌਰ ਤਸੀਲ ਵਿਚ ਕਿਸੇ ਕੰਮ ਲਈ ਇਕੱਠੇ ਹੋ ਗਏ। ਉਥੇ ਦਾ ਇਕ ਹਰੀਜਨ ਵਕੀਲ ਸ਼੍ਰੀ ਚੂਨੀ ਲਾਲ ਨੇ ਕਿਹਾ ਕਿ ਵਕੀਲ ਤਾਂ ਉਹ ਬਣ ਸਕਦਾ ਹੈ ਜਿਹੜਾ ਕਿਤਾਬਾਂ ਪੜ੍ਹ ਕੇ ਤੇ ਉਸ ਤੇ ਅਮਲ ਕਰੇ ਤਾਂ ਉਥੇ ਇਕ ਬੰਦੇ ਨੇ ਕਿਹਾ ਕਿ ਇਹ ਤਾਂ ਹਰੀਜਨ ਹੈ ਪੜ੍ਹ ਕੇ ਵਕੀਲ ਬਣ ਗਿਆ ਇਸ ਨੂੰ ਕੀ ਆਉਂਦਾ ਹੈ, ਜਦੋਂ ਬਹਿਸ ਹੋਵੇਗੀ ਤਾਂ ਪਤਾ ਲਗੇਗਾ। (ਵਿਘਨ) ਦੂਜੇ ਦਿਨ ਕੁਦਰਤੀ ਤੌਰ ਤੇ ਅਸੀਂ ਫ਼ਿਰ ਉਥੇ ਫਲੌਰ ਇਕੱਠੇ ਹੋ ਗਏ। ਤਾਂ ਉਸ ਚੂਨੀ ਲਾਲ ਨੇ ਸੰਧੂ ਸਾਹਿਬ, ਮੈਂ ਜਾਨਵਰ ਤਾਂ ਨਹੀਂ ਕਹਿੰਦਾ ਡੰਕੀ ਕਹਿੰਦਾ ਹਾਂ ਉਸ ਤੇ ਕਾਫ਼ੀ ਕਿਤਾਬਾਂ ਲੱਦ ਕੇ ਉਸ ਦੇ ਗਲ ਵਿਚ ਰੱਸਾ ਪਾਇਆ ਹੋਇਆ ਸੀ ਅਤੇ ਤੁਰੇ ਆਉਂਦੇ ਨੂੰ ਕਿਹਾ ਕਿ ਵਕੀਲ ਸਾਹਿਬ, ਜ਼ਰਾ ਇਧਰ ਆਉਣਾ, ਮੈਂ ਕਿਹਾ ਕਿ ਉਹ ਤਾਂ ਡੰਕੀ ਹੈ, ਤਾਂ ਉਹ ਕਹਿਣ ਲਗਾ ਕਿ ਕਿਤਾਬਾਂ ਤਾਂ ਬਹੁਤ ਸਾਰੀਆਂ ਵਕਾਲਤ ਦੀਆਂ ਲਈ ਫਿਰਦਾ ਹੈ (ਵਿਘਨ) ਮੈਨੂੰ ਕੀ ਪਤਾ ਉਹ ਵਕੀਲ ਹੈ ਜਾਂ ਡੰਕੀ ਹੈ। ਇਸੇ ਤਰ੍ਹਾਂ ਮੈਂ ਕਹਿੰਦਾ ਹਾਂ ਕਿ ਸੋਸ਼ਲਿਜ਼ਮ ਦਾ ਨਾਂ ਲੈਣਾ ਕਾਫ਼ੀ ਨਹੀਂ ਜਦ ਤਕ ਤੁਸੀਂ ਸੋਸ਼ਲਿਜ਼ਮ ਤੇ ਅਮਲ ਨਹੀਂ ਕਰੋਗੇ ਤੁਸੀਂ ਗਰੀਬਾਂ ਦਾ ਫ਼ਾਇਦਾ ਨਹੀਂ ਕਰ ਸਕੋਗੇ। ਸਦੀਆਂ ਤਕ ਅਸੀਂ ਤੁਹਾਡੇ ਨਾਲ ਸੀਰੀ ਰਲੇ, ਫਨੇਖਾਂਵਾਂ ਨਾਲ ਵਕਤ ਕਟਿਆ, ਅਸੀਂ ਦਿਨ ਰਾਤ ਕੰਮ ਕਰ ਕੇ ਤੁਹਾਡੇ ਮੁਰੱਬੇ ਆਬਾਦ ਕੀਤੇ, ਤੁਸੀਂ ਦਸੋ ਕਿ ਸਾਡੇ ਲਈ ਤੁਸੀਂ ਕੀ ਕੀਤਾ ? ਮੇਰੇ ਦੋਸਤ ਕਾਮਰੇਡ ਦਰਸ਼ਨ ਸਿੰਘ ਨੇ ਕਿਹਾ ਬੋਲੀਆਂ ਬੰਦ ਕਰ ਦਿਤੀਆਂ ਸਨ। ਇਹ ਅਕਾਲੀ ਸਰਕਾਰ ਨੇ ਬੋਲੀਆਂ ਬੰਦ ਕਰ ਦਿਤੀਆਂ ਸਨ। ਇਹ ਹੁਣ ਦਿਲਬਾਗ ਸਿੰਘ ਨੂੰ ਭੰਡਦੇ ਹਨ। ਉਸ ਵਿਚਾਰੇ ਨੇ ਕੀ ਕੀਤਾ ਇਹ ਉਸ ਤੇ ਨੱਠ ਨੱਠ ਕੇ ਪੈਂਦੇ ਸਨ। ਅੰਤ ਜਦੋਂ ਆਇਆ

ਤਾਂ ਬਾਦਲ ਸਾਹਿਬ ਨੇ ਕਿਹਾ ਕਿ ਹੁਣ ਬੋਲੀਆਂ ਕਰ ਦਿਓ ਕਿਉਂਕਿ ਮੈਂ ਹੁਣ ਨਹੀਂ ਰਹਿ ਸਕਦਾ ਤਾਂ ਜਾ ਕੇ ਬੋਲੀਆਂ ਕੀਤੀਆਂ। (ਵਿਘਨ)

ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਇਹ ਸਹੀ ਮਾਹਨਿਆਂ ਵਿਚ ਠੀਕ ਨਹੀਂ ਹੈ। ਇਸ ਨੂੰ ਕਰੋ ਬੰਦ ਅਤੇ ਮੇਰੇ ਨਾਲ ਬੈਠ ਕੇ ਤੇ ਸਾਰੀ ਗੱਲ ਬਾਤ ਕਰੋ, ਜੇ ਗਰੀਬਾਂ ਅਤੇ ਹਰੀਜਨਾਂ ਵਾਸਤੇ ਤੁਹਾਡੇ ਦਿਲ ਵਿਚ ਕੋਈ ਹਮਦਰਦੀ ਹੈ। (ਵਿਘਨ) ਖੱਬਾ ਤੇ ਹੱਥ ਵੀ ਮਾੜਾ, ਸਜਾ ਅੱਛਾ ਹੁੰਦਾ ਹੈ, ਇਹ ਬਜ਼ੁਰਗਾਂ ਦੀ ਅਖਾਣ ਹੈ। ਮੈਂ ਚੇਅਰਮੈਨ ਸਾਹਿਬ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ।

ਸ੍ਰੀ ਪ੍ਰੇਮ ਗੁਪਤਾ (ਪਟਿਆਲਾ) : ਚੇਅਰਮੈਨ ਸਾਹਿਬ ਇਹ ਜਿਹੜਾ ਰੈਜ਼ੋਲਿਊਸ਼ਨ ਹਾਊਸ ਦੇ ਸਾਹਮਣੇ ਪੇਸ਼ ਹੈ, ਜਿਸ ਦੇ ਉਤੇ ਖਾਸੀ ਬਹਿਸ ਹੋ ਗਈ ਹੈ, ਮੈਂ ਸਮਝਦਾ ਹਾਂ ਕਿ ਇਸ ਰੈਜ਼ੂਲਿਊਸ਼ਨ ਦੇ ਬਾਰੇ ਬੋਲਦੇ ਹੋਏ ਆਨਰੇਬਲ ਮੈਂਬਰ ਸਾਹਿਬਾਨ ਨੇ ਸਮਾਜਵਾਦ ਦੇ ਬੜੇ ਨਾਅਰੇ ਲਾਏ। ਸਮਾਜਵਾਦ ਕੀ ਹੈ, ਕੀ ਨਹੀ; ਸਮਾਜਵਾਦ ਕਦੋਂ ਆਉਣਾ ਹੈ? ਇਨ੍ਹਾਂ ਗਲਾਂ ਦੀ ਜੇ ਹਰ ਬੰਦੇ ਨੂੰ ਸਮਝ ਆ ਜਾਵੇ ਅਤੇ ਉਸ ਦੇ ਉਤੇ ਚਲਣ ਦਾ ਮੁਸੱਮਮ ਇਰਾਦਾ ਕਰ ਲਵੇ ਤਾਂ ਰਸਤੇ ਵਿਚ ਜਿਤਨੀਆਂ ਤਕਲੀਫ਼ਾਂ ਨੇ ਉਨ੍ਹਾਂ ਨੂੰ ਬੜੀ ਚੰਗੀ ਤਰ੍ਹਾਂ ਆਸਾਨੀ ਨਾਲ ਹਲ ਕਰ ਸਕਦਾ ਹੈ। ਅੱਜ ਇਸ ਰੈਜ਼ੋਲਿਊਸ਼ਨ ਵਿਚ 1958 ਤੋਂ ਬਾਦ ਦਿਤੇ ਗਏ ਬੈਕਵਰਡ ਕਲਾਸਿਜ਼ ਨੂੰ ਲੋਨਜ਼ ਨੂੰ ਗ੍ਰਾਂਟਾਂ ਵਿਚ ਬਦਲਣ ਵਿਚ ਸਮਾਜਵਾਦ ਸਮਝਿਆ ਜਾਂਦਾ ਹੈ। ਸਾਡੇ ਫ਼ਾਈਨੈਂਸ ਮਨਿਸਟਰ ਨੇ ਜਦ ਬਜਟ ਪੇਸ਼ ਕੀਤਾ ਸੀ ਔਰ ਬਜਟ ਦੇ ਵਿਚ ਕੋਈ ਟੈਕਸ ਨਹੀਂ ਲਾਇਆ, ਪੰਜਾਬ ਦੇ ਲੋਕਾਂ ਵਾਸਤੇ, ਗਰੀਬ ਲੋਕਾਂ ਵਾਸਤੇ ਬੜੀਆਂ ਰਿਆਇਤਾਂ ਦਾ ਐਲਾਨ ਕੀਤਾ ਸੀ ਤਾਂ ਕਈ ਸਾਥੀਆਂ ਨੇ ਕਿਹਾ ਸੀ ਕਿ ਇਹ ਕੋਈ ਸਮਾਜਵਾਦੀ ਬੱਜਟ ਨਹੀਂ। ਮੈਨੂੰ ਇਕ ਗੱਲ ਨਹੀਂ ਸਮਝ ਆਈ ਕਿ ਜਦੋਂ ਫ਼ਾਈਨੈਂਸ ਮਨਿਸਟਰ ਕੋਈ ਕਨਸੈਸ਼ਨ ਦਾ ਐਲਾਨ ਕਰੇ ਤਾਂ ਸਮਾਜਵਾਦ ਦੀ ਇੰਟਰਪ੍ਰੇਟੇਸ਼ਨ ਕੁਝ ਹੋਰ ਹੁੰਦੀ ਹੈ ਜੇ ਕਿਤੇ ਕਰਜ਼ਿਆਂ ਨੂੰ ਗ੍ਰਾਂਟਾਂ ਵਿਚ ਬਦਲਣਾ ਹੋਵੇ ਤਾਂ ਸਮਾਜਵਾਦੀ ਇੰਟਰਪਰੇਟੇਸ਼ਨ ਕੁਝ ਹੋਰ ਹੁੰਦੀ ਹੈ। ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਪਹਿਲਾਂ ਬੋਲਦੇ ਹੋਏ ਕਈ ਮੈਂਬਰਾਂ ਨੇ ਕਿਹਾ ਹੈ ਕਿ ਇਸ ਰੈਜ਼ੋਲਿਉਸ਼ਨ ਵਿਚ ਕਈ ਘਾਟਾਂ ਨੇ, ਇਹ ਰੈਜ਼ੋਲਿਊਸ਼ਨ ਇਨਕੰਪਲੀਟ ਹੈ, ਇਮਬਿਗੁਐਸ ਹੈ। ਇਸ ਰੈਜ਼ੂਲਿਊਸ਼ਨ ਨੂੰ ਜੇ ਦੋਬਾਰਾ ਸੋਧ ਕੇ ਲਿਆਇਆ ਜਾਵੇ ਤਾਂ ਮੇਰੀ ਜ਼ਾਤੀ ਤੌਰ ਤੇ ਸਮਝ ਹੈ ਕਿ ਸਮਾਜਵਾਦ ਵਿਚ ਵਿਸ਼ਵਾਸ਼ ਰਖਣ ਵਾਲੀ ਸਰਕਾਰ ਦੀ ਇਹ ਜ਼ਿਮੇਂਵਾਰੀ ਹੈ ਕਿ ਜਿਨ੍ਹਾਂ ਲੋਕਾਂ ਦੀ ਪਹੁੰਚ ਨਾ ਹੋਵੇ, ਜਿਹੜੇ ਲੋਕ ਆਪਣੇ ਆਪ ਮਕਾਨ ਨਾ ਬਣਾ ਸਕਣ, ਸਰਕਾਰ ਉਨ੍ਹਾਂ ਲੋਕਾਂ ਨੂੰ ਘਰ ਬਣਾ ਕੇ ਦੇਣ ਦੀ ਜ਼ਿਮੇਵਾਰ ਹੈ। ਇਸ ਮਤੇ ਵਿਚ ਕੁਝ ਲੋਕਾਂ ਨੇ 1958 ਅਤੇ 1958 ਤੋਂ ਬਾਦ ਆਪਣੀ ਕੁਝ ਸਿਕਿਉਰਿਟੀ ਦੇ ਕੇ, ਜਿਥੋਂ ਤਾਈਂ ਮੈਨੂੰ ਪਤਾ ਹੈ, ਕੋਈ ਵੀ ਕਰਜ਼ਾ ਉਸ ਵੇਲੇ ਜਾਂ ਅੱਜ ਵੀ ਜਿਸ ਦੀ ਜ਼ਮਾਨਤ ਨਾ ਦਿਤੀ ਜਾਵੇ, ਕੋਈ ਸਿਕਿਉਰਿਟੀ ਨਾ ਦਿਤੀ ਜਾਵੇ, ਕੋਈ ਗਾਰੰਟੀ ਨਾ ਦਿਤੀ ਜਾਵੇ, ਕਿਸੇ ਨੂੰ ਮਿਲਦਾ ਨਹੀਂ। ਇਸ ਦੇ ਵਾਸਤੇ ਪਲਾਟ ਦਾ ਹੋਣਾ ਵੀ ਜ਼ਰੂਰੀ ਹੈ, ਇਸ ਦੇ ਬਾਦ ਗਾਰੰਟੀ ਦੇਣੀ ਵੀ ਜ਼ਰੂਰੀ ਹੈ, ਜਿਹੜੇ ਲੋਕ ਗਰੀਬ ਤਬਕੇ ਨਾਲ ਤੁਅੱਲਕ ਰਖਦੇ ਹਨ, ਭਾਵੇਂ ਉਹ ਹਰੀਜਨ ਹਨ, ਪਛੜੀਆਂ ਜ਼ਾਤੀਆਂ ਵਾਲੇ ਹਨ, ਭਾਵੇਂ ਉਹ ਕੋਈ ਵੀ ਸਨ, ਇਸ ਦੇ ਵਿਚ ਕੇਵਲ ਹਰੀਜਨ ਤਾਂ ਕਵਰ ਨਹੀਂ ਹੋ ਰਹੇ, ਇਸ ਦੇ ਵਿਚ ਉਹ ਲੋਕ ਆਉਂਦੇ ਹਨ ਜਿਨ੍ਹਾਂ ਕੋਲ ਪਹਿਲਾਂ ਜਾਇਦਾਦਾਂ ਸਨ, ਜਾਂ ਜੋ ਗਾਰੰਟੀ ਦੇ ਸਕਦੇ

[ਸ੍ਰੀ ਪ੍ਰੇਮ ਗੁਪਤਾ]
ਸਨ ਉਨ੍ਹਾਂ ਨੂੰ ਕਰਜ਼ੇ ਮਿਲ ਸਕੇ। ਕਰਜ਼ਿਆਂ ਦੀ ਇਕ ਸ਼ਰਤ ਸੀ। ਮੈਂ ਸਮਝਦਾ ਹਾਂ ਕਿ 1958 ਵਿਚ ਜਿਸ ਕਿਸਮ ਦੇ ਲੋਕਾਂ ਨੂੰ ਕਰਜ਼ੇ ਮਿਲੇ ਹਨ ਉਸ ਪੱਧਰ ਤਕ ਆਉਣ ਵਾਲੇ ਹਰ ਆਦਮੀ ਨੂੰ ਸਰਕਾਰ ਮਕਾਨ ਬਣਾ ਕੇ ਦੇ ਦੇਵੇ ਨਾਲ ਹੀ ਉਸ ਦੀ ਛੋਟ ਦੇ ਦੇਵੇ, ਲੇਕਿਨ ਜਿਹੜੇ ਉਸ ਵੇਲੇ ਲੋਕ ਆਪਣੀ ਐਫਰਟਸ ਨਾਲ ਕੋਈ ਕਰਜ਼ੇ ਲੈ ਗਏ ਅਤੇ ਉਸ ਦੇ ਬਾਦ ਉਹ ਕਰਜ਼ੇ ਦੇ ਸਕੇ ਜਾਂ ਨਹੀਂ, ਉਨ੍ਹਾਂ ਦੀ ਪੇਇੰਗ ਕਪੈਸਿਟੀ ਰਿਡਿਊਸ ਹੋਈ ਜਾਂ ਨਹੀਂ, ਕੁਝ ਨੇ ਦੇ ਦਿਤੇ ਕੁਝ ਨੇ ਨਹੀਂ ਦਿਤੇ। ਜਿਨ੍ਹਾਂ ਨੇ ਦੇ ਦਿਤੇ ਉਨ੍ਹਾਂ ਨੂੰ ਰਿਫੰਡ ਕੀਤੇ ਜਾਣ ਇਸ ਰੈਜ਼ੋਲਿਊਸ਼ਨ ਵਿਚ ਇਹ ਅਮੈਂਡਮੈਂਟ ਹੋਣੀ ਚਾਹੀਦੀ ਹੈ। 1958 ਤੋਂ ਬਾਦ ਜਾਂ 1958 ਵਿਚ ਜਿਹੜੇ ਲੋਕਾਂ ਨੇ ਮਕਾਨ ਬਣਾਉਣ ਵਾਸਤੇ ਕਰਜ਼ੇ ਲਿਤੇ ਹਨ ਉਨ੍ਹਾਂ ਨੂੰ ਛੋਟ ਮਿਲਣੀ ਚਾਹੀਦੀ ਹੈ, ਚਾਹੇ ਕਰਜ਼ਾ ਵਾਪਸ ਹੋ ਗਿਆ ਹੈ, ਚਾਹੇ ਨਹੀਂ ਹੋਇਆ। ਇਸ ਦੇ ਵਿਚ ਇਕ ਯੂਨੀਫਾਰਮਿਟੀ ਰਹਿ ਜਾਵੇਗੀ ਕਿਸੇ ਨਾਲ ਕੋਈ ਡਿਸਕਰੀਮੀਨੇਸ਼ਨ ਨਹੀਂ ਹੋ ਸਕਦੀ (ਵਿਘਨ) ਮੈਂ ਚੇਅਰਮੈਨ ਸਾਹਿਬ ਦਰਖ਼ਾਸਤ ਕਰ ਰਿਹਾ ਸੀ ਕਿ 1958 ਵਿਚ ਜਿਹੜੇ ਗਰੀਬ ਲੋਕਾਂ ਨੇ ਕਰਜ਼ੇ ਲਿਤੇ ਉਹ ਚਾਹੇ ਕਿਸੇ ਸ਼ਰੇਣੀ ਨਾਲ ਤੁਅੱਲਕ ਰਖਦੇ ਸੀ, ਚਾਹੇ ਹਰੀਜਨ ਸਨ, ਚਾਹੇ ਛੋਟੀਆਂ ਜ਼ਾਤਾਂ ਨਾਲ ਤੁਅੱਲਕ ਰਖਦੇ ਹਨ ਚਾਹੇ ਉਹ ਕਿਸੇ ਹੋਰ ਤਬਕੇ ਨਾਲ ਸਬੰਧ ਰਖਤੇ ਹਨ, ਚਾਹੇ ਉਹ ਕਿਸ਼ਤਾਂ ਦੇ ਚੁਕੇ ਹਨ, ਸਾਰਿਆਂ ਨੂੰ, ਜਿਨ੍ਹਾਂ ਨੇ ਕਰਜ਼ੇ ਵਾਪਸ ਕਰ ਦਿਤੇ ਹਨ ਉਨ੍ਹਾਂ ਨੂੰ ਰਿਫੰਡ ਹੋਣੇ ਚਾਹੀਦੇ ਹਨ ਇਨਸਾਫ਼ ਦਾ ਤਕਾਜ਼ਾ ਇਹ ਹੈ ਕਿ ਹਰ ਬੰਦੇ ਨੂੰ ਸਟੇਟ ਵਿਚ ਇਕੁਐਲਟੀ ਮਿਲਣੀ ਚਾਹੀਦੀ ਹੈ, ਕਿਉਂ ਕਿ ਜਿਨ੍ਹਾਂ ਨੇ ਪੈਸੇ ਵਾਪਸ ਕੀਤੇ ਹਨ ਉਨ੍ਹਾਂ ਨੇ ਜੇ ਸਰਕਾਰ ਦੀ ਕਿਸ਼ਤ ਟੁਟਦੀ ਸੀ ਤਾਂ ਕਿਸੇ ਹੋਰ ਪਾਸਿਉਂ ਪ੍ਰਬੰਧ ਕਰਕੇ ਦੇ ਦਿਤੇ ਅਤੇ ਉਸ ਨੇ ਉਹ ਪ੍ਰਾਈਵੇਟ ਕਪੈਸਿਟੀ ਵਿਚ ਪੇ ਕਰਨੇ ਹਨ, ਉਨ੍ਹਾਂ ਨੂੰ ਵੀ ਛੋਟ ਮਿਲਣੀ ਚਾਹੀਦੀ ਹੈ।

ਚੇਅਰਮੈਨ ਸਾਹਿਬ, ਸਮਾਜਵਾਦ ਦੇ ਬਾਰੇ ਵਿਚ ਸਾਰੇ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਸਮਾਜਵਾਦ ਕੀ ਹੈ, ਕੀ ਨਹੀਂ, ਮੈਂ ਇਸ ਦੀ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ। ਇਕ ਗਲ ਜ਼ਰੂਰ ਹੈ ਕਿ ਜੇ ਸਮਾਜਵਾਦ ਆ ਗਿਆ ਜਾਂ ਸਮਾਜਵਾਦ ਵਲ ਅਸੀਂ ਇਫ਼ੈਕਟਿਵਲੀ ਤੁਰ ਪਏ ਇਹ ਮਕਾਨਾਂ ਦੀ ਸਮਸਿਆ ਆਪਣੇ ਆਪ ਹੀ ਹੱਲ ਹੋ ਜਾਵੇਗੀ। ਸਮਾਜਵਾਦ ਵਿਚ ਇਕੁਟੇਬਿਲਟੀ ਮੀਨਜ਼ ਆਫ਼ ਪ੍ਰੋਡਕਸ਼ਨ ਵਿਚ ਹੈ। ਚਾਹੇ ਇੰਡਸਟਰੀ ਹੈ, ਚਾਹੇ ਐਗਰੀਕਲਚਰ ਹੈ ਚਾਹੇ ਕੋਈ ਹੋਰ ਕਾਰੋਬਾਰ ਹੈ। ਜਿੰਨੇ ਵੀ ਮੀਨਜ਼ ਆਫ਼ ਪ੍ਰੋਡਕਸ਼ਨ ਹਨ ਉਨ੍ਹਾਂ ਤੇ ਨੇਸ਼ਨ ਦਾ ਕੰਟਰੋਲ ਹੋਣਾ ਚਾਹੀਦਾ ਹੈ, ਹਰ ਇਕ ਚੀਜ਼ ਨੇਸ਼ਨ ਦੀ ਮਲਕੀਅਤ ਹੋਣੀ ਚਾਹੀਦੀ ਹੈ, ਉਸ ਦੇ ਬਾਦ ਸਟੇਟ ਦੀ ਰਿਸਪੌਂਸਿਬਿਲਟੀ ਬਣ ਜਾਂਦੀ ਹੈ ਕਿ ਹਰ ਬੰਦੇ ਨੂੰ ਉਸ ਦੀ ਜ਼ਰੂਰੀਆਤੇ ਜ਼ਿੰਦਗੀ ਦੇ ਮੁਤਾਬਕ ਜ਼ਰੂਰੀਆਤੇ ਜ਼ਿੰਦਗੀ ਪੂਰੀਆਂ ਕਰੇ। ਸਮਾਜਵਾਦੀ ਢਾਂਚੇ ਵਿਚ ਮੀਨਜ਼ ਆਫ਼ ਪ੍ਰੋਡਕਸ਼ਨ ਤੋਂ ਬਾਦ ਅਗਲਾ ਸਟੈਪ ਲਿਆ ਜਾਣਾ ਚਾਹੀਦਾ ਹੈ। ਇਥੇ ਪਹਿਲਾ ਜਿਹੜਾ ਸਟੈਪ ਲਿਆ ਜਾ ਰਿਹਾ ਹੈ, ਚਾਹੇ ਪਿੰਡਾਂ ਦੀ ਉਸਾਰੀ ਹੈ, ਚਾਹੇ ਸੜਕਾਂ ਬਣ ਰਹੀਆਂ ਹਨ, ਚਾਹੇ ਬਿਜਲੀ ਆ ਰਹੀ ਹੈ, ਚਾਹੇ ਲੈਂਡ ਰਿਫ਼ਾਰਮਜ਼ ਆ ਰਹੇ ਹਨ, ਮੈਂ ਇਨ੍ਹਾਂ ਬਾਰੇ ਬਹੁਤਾ ਕੁਝ ਨਾ ਕਹਿੰਦਾ ਹੋਇਆ ਕਹਾਂਗਾ ਕਿ ਮੈਂ ਬਜਟ ਬਾਰੇ ਇਕ ਗੱਲ ਕਹੀ ਸੀ ਕਿ ਲੈਂਡ ਜਿਹੜੀ ਹੈ ਇਹ ਇਕ ਨੈਚਰਲ ਪਰਾਪਰਟੀ ਹੈ, ਕੁਦਰਤ ਦੀ ਦਿਤੀ ਹੋਈ ਇਕ ਪ੍ਰਾਪਰਟੀ ਹੈ, ਇਸ ਦੇ ਉਤੇ ਹਰ ਹਿਊਮਨ ਬੀਂਗ ਦਾ, ਜਿਸ ਨੇ ਇਸ ਤੇ ਜਨਮ ਲਿਆ ਹੈ, ਅਧਿਕਾਰ ਹੈ। ਅਗੇ ਡਿਸਟਰੀਬਿਊਸ਼ਨ ਕਿਸ ਤਰ੍ਹਾਂ ਹੋਣੀ ਹੈ ਕਲਟੀਵੇਸ਼ਨ ਵਾਸਤੇ ਕਿਸ ਤਰ੍ਹਾਂ ਰੈਗੂਲੇਟ ਕਰਨੀ ਹੈ, ਇਸ ਬਾਰੇ ਚੇਅਰਮੈਨ ਸਾਹਿਬ ਮੈਂ ਇਕ ਰਿਪੋਰਟ ਪੜ੍ਹ ਰਿਹਾ ਸੀ।

ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੀ ਖੇਤੀਬਾੜੀ ਦੇ ਮਾਮਲੇ ਵਿਚ ਕਿੰਨੀ ਕੰਟਰੀਬਿਊਸ਼ਨ ਹੈ, ਇਸ ਗਲ ਦਾ ਅੰਦਾਜ਼ਾ ਅਸੀਂ ਸਾਰੇ ਨਹੀਂ ਲਾ ਸਕਦੇ। ਪੰਜਾਬ ਦੇ ਵਿਚ ਗਰੀਨ ਰੈਵੋਲਿਊਸ਼ਨ ਆਇਆ ਹੈ। ਇਸ ਦੇ ਕਾਰਨ ਪੰਜਾਬ ਦੇ ਲੋਕਾਂ ਦੀ ਆਮਦਨ ਵਧੀ ਹੈ। ਹਿੰਦੁਸਤਾਨ ਜਿਹੜਾ ਬਾਹਰੋਂ ਅਨਾਜ ਮੰਗਵਾਉਂਦਾ ਸੀ ਉਹ ਅਜ ਸੈਲਫ-ਡਿਪੈਂਡੈਂਟ ਹੋ ਗਿਆ ਹੈ ਅਤੇ ਜਿਹੜੀ ਸਾਡੀ ਫ਼ਾਰਨ ਐਕਸਚੇਂਜ ਦੀ ਸਮੱਸਿਆ ਸੀ ਉਹ ਵੀ ਹੱਲ ਹੋ ਗਈ ਹੈ। ਪੰਜਾਬ ਦਾ ਕਿਸਾਨ ਖੁਸ਼ਹਾਲ ਹੋਇਆ ਹੈ। ਸਾਡੀ ਐਗਰੀਕਲਚਰਲ ਐਕਾਨਮੀ ਹੈ, ਇਸ ਕਾਰਨ ਸਾਡੇ ਸੂਬੇ ਦੀ ਖੁਸ਼ਹਾਲੀ ਵਿਚ ਵਾਧਾ ਹੋਇਆ ਹੈ। ਇਸ ਬਾਰੇ ਕਿਸੇ ਦੀਆਂ ਦੋ ਰਾਵਾਂ ਨਹੀਂ ਹੋ ਸਕਦੀਆਂ। ਐਗਰੀਕਲਚਰਲ ਯੂਨੀਵਰਸਿਟੀ ਨੇ ਲੋਕਾਂ ਨੂੰ ਚੰਗੇ ਬੀਜ ਵਰਤਣ ਵਾਸਤੇ, ਖਾਦ ਵਾਸਤੇ, ਮੌਸਮ ਸਬੰਧੀ ਅਤੇ ਕਲਟੀਵੇਸ਼ਨ ਦੇ ਤਰੀਕਿਆਂ ਦੇ ਸਬੰਧ ਵਿਚ ਜਾਣਕਾਰੀ ਦੇ ਕੇ ਇਕ ਬੜਾ ਚੰਗਾ ਰੋਲ ਪਲੇ ਕੀਤਾ ਹੈ। ਲੇਕਿਨ ਐਗਰੀਕਲਚਰਲ ਯੂਨੀਵਰਸਿਟੀ ਕਦੇ ਹੋਲਡਿੰਗ ਦੇ ਸਬੰਧ ਵਿਚ ਗਾਈਡ 'ਨਹੀਂ' ਕਰ ਸਕਦੀ। ਇਹ ਚੀਜ਼ ਉਸ ਦੇ ਪਰਵਿਊ ਵਿਚ ਨਹੀਂ ਆਉਂਦੀ। ਐਗਰੀਕਲਚਰਲ ਯੂਨੀਵਰਸਿਟੀ ਕਿਸੇ ਕਿਸਮ ਦੀ ਡਾਇਰੈਕਟ ਜਾਂ ਇਨ-ਡਾਇਰੈਕਟ ਤਰੀਕੇ ਨਾਲ ਇਹੋ ਜਿਹੀ ਕੋਈ ਰਾਏ ਨਹੀਂ ਦੇ ਸਕਦੀ ਕਿ ਇਕਾਨਮਿਕ ਹੋਲਡਿੰਗ ਕੀ ਹੋਣੀ ਚਾਹੀਦੀ ਹੈ। ਜੇ ਜ਼ਮੀਨ ਦੀ ਹੱਦ ਹੋਰ ਘੱਟ ਗਈ ਤਾਂ ਇਥੇ ਇਕਾਨਮਿਕ ਹੋਲਡਿੰਗ ਨਹੀਂ ਰਹੇਗੀ। ਕਿਸੇ ਸਟੇਟ ਗੌਰਮਿੰਟ ਨੇ ਜਾਂ ਸੈਂਟਰਲ ਗੌਰਮਿੰਟ ਨੇ ਇਹ ਪਾਵਰ ਇਸ ਨੂੰ ਨਹੀ ਦਿਤੀ। ਇਹ ਗਲ ਠੀਕ ਨਹੀਂ ਕਿ ਜਿਨ੍ਹਾਂ ਦੀ ਜਾਇਦਾਦ ਹੈ ਉਹ ਹੀ ਲੈਂਡ ਰਿਫ਼ਾਰਮਜ਼ ਤੇ ਬੋਲ ਸਕਦੇ ਹਨ। ਮੇਰੇ ਕੋਲ ਜ਼ਮੀਨ ਨਹੀਂ। ਮੇਰੇ ਕਈ ਦੋਸਤ ਕਹਿਣਗੇ ਕਿ ਮੈਨੂੰ ਜ਼ਮੀਨੀ ਸੁਧਾਰ ਦੇ ਸਬੰਧ ਵਿਚ ਬੋਲਣ ਦਾ ਕੋਈ ਹੱਕ ਨਹੀਂ। ਇਸੇ ਤਰ੍ਹਾਂ ਮੇਰੇ ਕੋਲ ਸ਼ਹਿਰੀ ਜਾਇਦਾਦ ਵੀ ਨਹੀਂ ਹੈ ਤੇ ਫਿਰ ਸ਼ਹਿਰੀ ਜਾਇਦਾਦ ਦੇ ਮੁਤੱਲਕ ਵੀ ਨਹੀਂ ਬੋਲ ਸਕਦਾ। ਮੈਂ ਸਮਝਦਾ ਹਾਂ ਕਿ ਅਸੀਂ ਇਸ ਹਾਊਸ ਦੇ ਮੈਂਬਰ ਚਾਹੇ ਹਾਊਸ ਦੇ ਵਿਚ ਹੋਈਏ ਜਾਂ ਬਾਹਰ ਹੋਈਏ ਜਦ ਵੀ ਇਸ ਸਮਾਜਵਾਦ ਲਿਆਉਣ ਦੇ ਸਬੰਧ ਵਿਚ ਨੈਸ਼ਨਲ ਜਾਂ ਪ੍ਰਵਿਨਸ਼ਿਅਲ ਲੈਵਲ ਤੇ ਫ਼ੈਸਲਾ ਕਰਨਾ ਹੋਵੇ ਤਾਂ ਸਾਨੂੰ ਆਪਣੀ ਰਾਏ ਦੇਣੀ ਚਾਹੀਦੀ ਹੈ, ਆਪਣੀ ਰਾਏ ਅਸਰਟ ਕਰਨੀ ਚਾਹੀਦੀ ਹੈ। ਇਹ ਜਿਹੜੀ ਰਾਏ ਪ੍ਰਵੇਲ ਹੋ ਕੇ ਆਈ ਹੈ ਇਹ ਉਨ੍ਹਾਂ ਲੋਕਾਂ ਦੀ ਰਾਏ ਹੈ ਜਿਹੜੇ ਸਦੀਆਂ ਤੋਂ ਨੰਗੇ ਤੇ ਭੁਖੇ ਰਹੇ ਹਨ, ਜਿਨ੍ਹਾਂ ਪਾਸ ਖਾਣ ਵਾਸਤੇ ਰੋਟੀ ਨਹੀਂ ਸੀ, ਪਹਿਨਣ ਵਾਸਤੇ ਕਪੜਾ ਨਹੀਂ ਸੀ ਅਤੇ ਰਹਿਣ ਵਾਸਤੇ ਮਕਾਨ ਨਹੀਂ ਸੀ, ਉਨ੍ਹਾਂ ਦੀ ਰਾਏ ਇਤਨੀ ਕੰਸੋਲੀਡੇਟਡ ਹੋ ਕੇ ਆਈ ਕਿ ਅਸੀਂ ਅੱਜ ਮਹਿਸੂਸ ਕਰਦੇ ਹਾਂ ਕਿ ਮੀਨਜ਼ ਆਫ਼ ਪ੍ਰੋਡਕਸ਼ਨ ਨੈਸ਼ਨੇਲਾਈਜ਼ ਹੋਣੇ ਚਾਹੀਦੇ ਹਨ ਤਾਂ ਹੀ ਸਮਾਜਵਾਦ ਆ ਸਕਦਾ ਹੈ। ਮੈਂ ਐਗਰੀਕਲਚਰਲ ਯੂਨੀਵਰਸਿਟੀ ਦੇ ਸਬੰਧ ਵਿਚ ਕਹਿ ਰਿਹਾ ਸੀ ਜਿਸ ਤਰ੍ਹਾਂ ਲੈਂਡ ਹੋਲਡਿੰਗ ਦੇ ਬਾਰੇ ਵਿਚ ਇਸ ਦਾ ਰੋਲ ਹੈ ਇਸੇ ਤਰ੍ਹਾਂ ਕਈ ਚੀਜ਼ਾਂ ਸਾਡੇ ਪਰਵਿਊ ਵਿਚ ਵੀ ਨਹੀਂ ਹਨ। ਅੱਜ ਕਈਆਂ ਨੂੰ ਸਮਾਜਵਾਦ ਗਰਾਂਟਾਂ ਵਧਾਉਣ ਵਿਚ ਨਜ਼ਰ ਆਉਂਦਾ ਹੈ। ਅਸੀਂ ਕਹਿੰਦੇ ਹਾਂ ਕਿ 1000 ਸਕੂਲ ਖੋਲ੍ਹਣੇ ਹਨ ਇਸ ਸਾਲ, ਤੇ ਕੁਲ 5000 ਖੋਲ੍ਹਣੇ ਹਨ, ਇਲੀਟਰੇਸੀ ਦੂਰ ਕਰਨੀ ਹੈ, ਅਨ-ਇਮਪਲਾਇਮੈਂਟ ਦੂਰ ਕਰਨੀ ਹੈ। ਇਸ ਵਿਚ ਸਮਾਜਵਾਦ ਨਜ਼ਰ ਨਹੀਂ ਆਉਂਦਾ, ਸਮਾਜਵਾਦ ਬਾਰੇ ਜੋ ਇਹ ਡਿਸਕਰੇਮੈਂਟਲ ਥਿੰਕਿੰਗ ਹੈ ਇਹ ਨਹੀਂ ਹੋਣੀ ਚਾਹੀਦੀ। ਮੈਂ ਚੇਅਰਮੈਨ ਸਾਹਿਬ, ਇਹ ਅਰਜ਼ ਕਰਦਾ ਹਾਂ ਕਿ 1958 ਵਿਚ ਜਿਸ ਘੱਟ ਤੋਂ ਘੱਟ ਆਮਦਨੀ ਦੇ ਬੰਦੇ ਨੇ ਮਕਾਨ ਬਣਾਉਣ ਵਾਸਤੇ ਕਰਜ਼ਾ ਲਿਆ ਸੀ, ਇਸ ਰੈਜ਼ੋਲਿਊਸ਼ਨ ਵਿਚ ਇਹ ਸੋਧ ਲਿਆਂਦੀ ਜਾਵੇ ਕਿ ਉਸ ਲੈਵਲ ਦੇ ਬੰਦੇ ਨੂੰ ਅੱਜ ਮੁਫ਼ਤ ਮਕਾਨ ਸਰਕਾਰ

[ਸ੍ਰੀ ਪਰੇਮ ਗੁਪਤਾ]

ਬਣਾ ਕੇ ਦੇਵੇਗੀ। ਜਿਨ੍ਹਾਂ ਲੋਕਾਂ ਨੇ ਪੇਮੈਂਟ ਕਰ ਦਿਤੀ ਹੈ ਉਹ ਪੇਮੈਂਟ ਰਿਫੰਡ ਕੀਤੀ ਜਾਵੇ। ਤਾਂ ਕਿ ਇਕੁਅੱਲ ਟਰੀਟਮੈਂਟ ਹੋਵੇ। ਪੈਸਾ ਸਰਕਾਰ ਦੇ ਖਜ਼ਾਨੇ ਵਿਚ ਗਿਆ ਹੈ । ਕਿਸੇ ਇੰਡੀਵਿਜੁਅੱਲ ਦਾ ਪੈਸਾ ਨਹੀਂ ਹੈ। ਫਿਰ ਸਰਕਾਰ ਇਹ ਤਹੱਈਆ ਕਰੇ ਕਿ ਜਿਸ ਤਰ੍ਹਾਂ ਸਾਰੇ ਮੈਂਬਰਾਂ ਨੂੰ ਮਕਾਨ ਬਣਾ ਕੇ ਦੇਣੇ ਹਨ ਜਿਹੜੇ ਲੋ ਪੇਡ ਹਨ ਲੋ ਐਰਨਿੰਗਜ਼ ਵਾਲੇ ਹਨ, ਗਰੀਬ ਹਰੀਜਨ ਹੋਵੇ ਜਾਂ ਦੂਜੀਆਂ ਬੈਕਵਰਡ ਕਲਾਸਾਂ ਦਾ ਹੋਵੇ, ਚਾਹੇ ਇਨਕਮ ਦੇ ਲਿਹਾਜ਼ ਨਾਲ ਜਾਂ ਕਾਸਟ ਦੇ ਲਿਹਾਜ਼ ਨਾਲ ਬੈਕਵਰਡ ਹੋਵੇ ਉਨ੍ਹਾਂ ਨੂੰ ਸਰਕਾਰ ਮਕਾਨ ਬਣਾ ਕੇ ਦੇਵੇ।

ਇੱਕ ਗੱਲ ਮੈਂ ਹਰੀਜਨਾਂ ਦੇ ਬਾਰੇ ਕਰਨੀ ਚਾਹੁੰਦਾ ਹਾਂ । ਹਰੀਜਨਾਂ ਅਤੇ ਬੈਕਵਰਡ ਕਲਾਸਾਂ ਦਾ ਸਰਵਿਸਿਜ਼ ਦੇ ਮੁਤੱਲਕ ਜ਼ਿਕਰ ਆਇਆ ਹੈ। ਰਿਕਰੂਟਮੈਂਟ ਵਿਚ 23% ਹਰੀਜਨਾਂ ਨੂੰ ਤੇ 2% ਬੈਕਵਰਡ ਕਲਾਸਾਂ ਨੂੰ ਰਿਪਰੇਜ਼ੈਂਟੇਸ਼ਨ ਦਿਤੀ ਹੋਈ ਹੈ। ਕਈ ਐਸੀਆਂ ਕੈਟੇਗਰੀਜ਼ ਵੀ ਹਨ ਜਿਨ੍ਹਾਂ ਵਿਚ ਹਰੀਜਨ ਵਿਚਾਰੇ ਅਵੇਲੇਬਲ ਨਹੀਂ ਹੁੰਦੇ । ਇਸ ਲਈ 23% ਅਸਾਮੀਆਂ ਭਰੀਆਂ ਨਹੀਂ ਜਾ ਸਕਦੀਆਂ। ਉਹ ਜਿਹੜੀਆਂ ਅਸਾਮੀਆਂ ਹਨ ਜਨਰਲ ਰਿਕਰੂਟਮੈਂਟ ਵਾਸਤੇ ਓਪਨ ਕਰ ਦਿਤੀਆਂ ਜਾਂਦੀਆਂ ਹਨ। ਮੈਂ ਚੇਅਰਮੈਨ ਸਾਹਿਬ ਇਸ ਗੱਲ ਦਾ ਸੁਝਾਵ ਦੇਵਾਂਗਾ ਇਸ ਮੱਤੇ ਵਿਚ ਕਿ ਹਰੀਜਨਾਂ ਤੋਂ ਬਾਦ ਉਨ੍ਹਾਂ ਵਿਕੈਂਸੀਆਂ ਤੇ ਬੈਕਵਰਡ ਕਲਾਸ ਦੇ ਕੈਂਡੀਡੇਟਸ ਨੂੰ ਰਖਿਆ ਜਾਵੇ। ਜੇ ਬੈਕਵਰਡ ਕਲਾਸ ਵਿਚੋਂ ਵੀ ਕੈਂਡੀਡੇਟਸ ਨਾਂ ਮਿਲਣ ਤਾਂ ਫਿਰ ਜਨਰਲ ਪਬਲਿਕ ਵਾਸਤੇ ਉਹ ਵਿਕੈਂਸੀਜ਼ ਔਪਨ ਹੋਣੀਆਂ ਚਾਹੀਦੀਆਂ ਹਨ।

ਜਿਥੋਂ ਤਕ ਚੇਅਰਮੈਨ ਸਾਹਿਬ ਸਮਾਜਵਾਦ ਦਾ ਤੁਅੱਲਕ ਹੈ ਮੈਨੂੰ ਇਸ ਮਤੇ ਵਿਚ ਕਿਧਰੇ ਸਮਾਜਵਾਦ ਬਾਰੇ ਕੁਝ ਨਹੀਂ ਲਭਦਾ । ਇਹ ਠੀਕ ਹੈ ਕਿ ਲੋਕਾਂ ਨੂੰ ਕਨਸੈਸ਼ਨ ਦਿਓ, ਹੋਰ ਸਹੂਲਤਾਂ ਦਿਓ । 1958 ਵਿਚ ਜਿਨ੍ਹਾਂ ਲੋਕਾਂ ਨੂੰ ਲੋਨ ਮਿਲੇ ਸਨ ਸਾਰਿਆਂ ਨੂੰ ਰਮਿਸ਼ਨ ਦਿੱਤੀ ਜਾਵੇ ਨਾ ਕਿ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਪੇਮੈਂਟ ਨਹੀਂ ਕੀਤੀ । ਜਿਨ੍ਹਾਂ ਲੋਕਾਂ ਨੇ ਪੈਸੇ ਦਿਤੇ ਹਨ ਉਨ੍ਹਾਂ ਦੇ ਪੈਸੇ ਰਿਫੰਡ ਕਰ ਦਿਤੇ ਜਾਣ ਤਾਂ ਕਿ ਉਹ ਹੋਰ ਕਿਸੇ ਕਿੱਤੇ ਤੇ ਉਸ ਪੈਸੇ ਨੂੰ ਲਾ ਦੇਣ। ਇਹ ਗਿਆਨੀ ਜ਼ੈਲ ਸਿੰਘ ਦੀ ਸਰਕਾਰ between the section and section and in the same section ਕੋਈ ਡਿਸਕ੍ਰਿਮੀਨੇਸ਼ਨ ਨਹੀਂ ਹੋਣ ਦੇਵੇਗੀ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

ਸਰਦਾਰ ਕਰਨੈਲ ਸਿੰਘ ਮਰੜੀ : (ਜੰਡਿਆਲਾ ਐਸ. ਸੀ.) ਚੇਅਰਮੈਨ ਸਾਹਿਬ, ਮੈਂ ਇਸ ਹਾਊਸ ਦਾ ਬਹੁਤਾ ਟਾਈਮ ਨਹੀਂ ਲੈਣਾ। ਮੈਂ ਕੁਝ ਸੁਝਾਵ ਦੇਣਾ ਚਾਹੁੰਦਾ ਹਾਂ । ਇਹ ਮਤਾ ਜੋ ਪੇਸ਼ ਹੋਇਆ ਹੈ ਇਹ ਬੜਾ ਚੰਗਾ ਮੱਤਾ ਹੈ। ਇਸ ਕਾਰਨ ਇਹ ਮੱਤਾ ਸਰਬਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ। ਇਹ ਮਤਾ ਸਮਾਜਵਾਦ ਨਾਲ ਸਬੰਧ ਰਖਦਾ ਹੈ। ਜੇਕਰ ਇਹ ਸਮਾਜਵਾਦ ਲਿਆਉਣਾ ਚਾਹੁੰਦੇ ਹਨ ਤਾਂ ਲੋਕਾਂ ਨੂੰ ਮਕਾਨ ਵਾਸਤੇ ਲੋਨ ਨਾ ਦੇਣ ਸਗੋਂ ਗਰਾਂਟਾਂ ਦੇਣ । ਕੁਝ ਲੋਕਾਂ ਨੇ ਪੈਸੇ ਵਾਪਸ ਦਿੱਤੇ ਹਨ ਅਤੇ ਕੁਝ ਰਹਿ ਗਏ ਹਨ। ਇਹ ਵੀ ਸਰਕਾਰ ਕਹਿੰਦੀ ਹੈ ਕਿ ਅਸੀਂ ਮਕਾਨ ਬਣਾ ਕੇ ਦੇਵਾਂਗੇ। ਜੇ ਦੇਣੇ ਹਨ ਤਾਂ ਜਿਨ੍ਹਾਂ ਲੋਕਾਂ ਨੇ ਕਰਜ਼ੇ ਲੈ ਕੇ ਮਕਾਨ ਬਣਾ ਲਏ ਹਨ, ਇਨ੍ਹਾਂ ਨੇ ਜਿਹੜਾ ਫ਼ੰਡ ਰਖਿਆ ਹੈ, ਇਸ ਫ਼ੰਡ ਵਿਚੋਂ ਉਹ ਪੈਸੇ ਜਿਹੜੇ ਕਿ ਲੋਕਾਂ ਨੇ ਕਰਜ਼ੇ ਨਹੀਂ ਦਿੱਤੇ ਹਨ ਉਹ ਕੱਢ ਲੈਣ ਤਾਂ ਕਿ ਲੋਕਾਂ ਨੂੰ ਪਤਾ ਲਗੇ ਕਿ ਸਮਾਜਵਾਦ ਲਿਆ ਰਹੇ ਹਨ। ਇਹ ਸਮਾਜਵਾਦ

ਲਿਆਉਣ ਵਲ ਇਕ ਪਹਿਲਾ ਕਦਮ ਹੋਵੇਗਾ। ਇਹ ਕਹਿਣਾ ਕੇ ਜਿਨ੍ਹਾਂ ਲੋਕਾਂ ਨੂੰ ਮਕਾਨ ਬਣਾਉਣ ਵਾਸਤੇ ਕਰਜ਼ੇ ਦਿੱਤੇ ਸਨ ਉਹ ਦੇ ਨਹੀਂ ਸਕੇ ਇਸ ਲਈ ਅਸੀਂ ਇਸ ਰਕਮ ਨੂੰ ਵਿਦਡਰਾ ਕਰ ਰਹੇ ਹਾਂ। ਇਹ ਕਹਿੰਦੇ ਹਨ ਕਿ ਹਰੀਜਨਾਂ ਨਾਲ ਬੜਾ ਧੱਕਾ ਹੋਇਆ ਹੈ। ਇਹ ਧੱਕਾ ਕਰਦਾ ਕੌਣ ਹੈ? ਇਸ ਦੁਨੀਆਂ ਵਿਚ ਸਾਰੇ ਲੋਕਾਂ ਨੂੰ ਚੋਰ ਨਹੀਂ ਕਿਹਾ ਜਾ ਸਕਦਾ ਸਗੋਂ ਚੋਰ ਨੂੰ ਚੋਰ ਕਹਿਣਾ ਚਾਹੀਦਾ ਹੈ। 22 ਸਾਲ ਇਥੇ ਕਾਂਗਰਸ ਦਾ ਰਾਜ ਰਿਹਾ ਹੈ। ਸਾਹਮਣੇ ਮਹਾਤਮਾਂ ਗਾਂਧੀ ਦੀ ਫੋਟੋ ਹੈ। ਮਹਾਤਮਾਂ ਗਾਂਧੀ ਨੇ ਸਿਰਫ਼ ਇੱਕ ਬਕਰੀ ਰੱਖੀ ਸੀ। ਉਨ੍ਹਾਂ ਦੀ ਪਿੱਠ ਤੇ ਸਿਰ ਨੰਗਾ ਹੈ ਸਿਰਫ ਇੱਕ ਧੋਤੀ ਪਾਈ ਹੋਈ ਹੈ। ਉਨ੍ਹਾਂ ਦੇ ਕੁਝ ਅਸੂਲ ਸਨ। ਉਹ ਕਹਿੰਦੇ ਸਨ ਕਿ ਜਦ ਤਕ ਮੇਰੇ ਦੇਸ਼ ਦੇ ਸਾਰੇ ਆਦਮੀ ਚੰਗੇ ਕਪੜੇ ਨਹੀਂ ਪਾ ਸਕਦੇ ਮੈਂ ਚੰਗੇ ਕਪੜੇ ਨਹੀਂ ਪਾਵਾਂਗਾ। ਪਰ ਜੇ ਹੁਣ ਕੋਈ ਕਮਿਸ਼ਨ ਬਿਠਾਇਆ ਜਾਵੇ ਤਾਂ ਪਤਾ ਲਗੇਗਾ ਕਿ ਤੁਹਾਡੇ ਕੋਲ ਕਿੰਨੀ ਕਿੰਨੀ ਜਾਇਦਾਦ ਹੈ, ਕਿੰਨੇ ਫਾਰਮ ਹਨ, ਕਿੰਨੇ ਤੁਹਾਡੇ ਬਾਗ ਹਨ, ਕਿੰਨੇ ਵੱਡੇ ਤੁਸੀਂ ਲੈਂਡ ਲਾਰਡ ਹੋ ਅਤੇ ਕਿੰਨੇ ਵੱਡੇ ਤੁਹਾਡੇ ਕਾਰਖਾਨੇ ਹਨ। ਤੁਸੀਂ ਮਹਾਤਮਾਂ ਗਾਂਧੀ ਦੇ ਅਸੂਲ ਨੂੰ ਬਿਲਕੁਲ ਕੰਡੰਮ ਕੀਤਾ ਹੈ। ਮੇਰੇ ਦੋਸਤ ਨੇ ਜ਼ਿਕਰ ਕੀਤਾ ਸੀ ਕਿ ਹਰੀਜਨਾਂ ਨੂੰ ਮੰਦਰਾਂ ਵਿਚ ਵੜਨ ਨਹੀਂ ਦਿੱਤਾ ਜਾਂਦਾ। ਇਹ ਗੱਲ ਠੀਕ ਹੈ ਗੁਰਦੁਆਰਿਆਂ ਵਿਚ ਗਰੀਬ ਅਮੀਰ, ਹਰੀਜਨ ਹਰ ਇੱਕ ਜਾ ਸਕਦਾ ਹੈ। ਇਸ ਲਈ ਇਹ ਮੰਦਰ ਵੀ ਹਰ ਇਕ ਲਈ ਖੁਲ੍ਹੇ ਹੋਣੇ ਚਾਹੀਦੇ ਹਨ। ਉਨ੍ਹਾਂ ਮੰਦਰਾਂ ਵਿਚ ਹਰੀਜਨਾਂ ਨੂੰ ਇਸ ਗੱਲ ਤੇ ਨਹੀਂ ਬਾਹਰ ਕਢਣਾ ਚਾਹੀਦਾ ਕਿ ਉਨ੍ਹਾਂ ਨੇ ਜਨੇਊ ਨਹੀਂ ਪਾਇਆ। ਜੇਕਰ ਇਹ ਨਹੀਂ ਕਰਨਾ ਤਾਂ ਫਿਰ ਸਮਾਜਵਾਦ ਕਿਸ ਤਰ੍ਹਾਂ ਆ ਸਕਦਾ ਹੈ। ਸਮਾਜਵਾਦ ਹੈ ਕੀ?

ਇਸ ਲਈ ਮੇਰੀ ਬੇਨਤੀ ਹੈ ਕਿ ਹਰੀਜਨਾਂ ਨੂੰ ਵੀ ਮੰਦਰਾਂ ਵਿਚ ਜਾਣ ਦੀ ਆਗਿਆ ਹੋਣੀ ਚਾਹੀਦੀ ਹੈ ਔਰ ਇਸ ਵਿਤਕਰੇ ਨੂੰ ਧਰਮ ਵਿਚੋਂ ਕੱਢ ਦੇਣਾ ਚਾਹੀਦਾ ਹੈ। ਜਿਸ ਤਰ੍ਹਾਂ ਗੁਰਦਵਾਰਿਆਂ ਦਾ ਪ੍ਰਬੰਧ ਹੈ ਉਸੇ ਤਰ੍ਹਾਂ ਹੀ ਮੰਦਰਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਤਾਂ ਜੋ ਹਰੀਜਨ ਵੀਰ ਵੀ ਧਾਰਮਿਕ ਕੰਮਾਂ ਵਿਚ ਬਰਾਬਰ ਦਾ ਹਿੱਸਾ ਪਾ ਸਕਣ।

ਅੱਜ ਜੇਕਰ ਕੋਈ ਸ਼ਡਿਊਲਡ ਕਾਸਟ ਵੀਰ ਕਚੈਹਰੀ ਵਿਚ ਆਪਣੇ ਕਾਗਜ਼ ਦਾਖਲ ਕਰਵਾਉਣ ਜਾਂਦਾ ਹੈ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਉਹ ਪਹਿਲਾਂ ਆਪਣੇ ਸ਼ਡਿਊਲਡ ਕਾਸਟ ਹੋਣ ਦਾ ਸਰਟੀਫਿਕੇਟ ਮੈਜਿਸਟਰੇਟ ਪਾਸੋਂ ਬਣਵਾ ਕੇ ਲਿਆਵੇ ਜਿਸ ਲਈ ਕਿ ਉਸ ਨੂੰ ਬੜੀ ਹੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਉਹ ਵਿਚਾਰਾ ਕਦੇ ਕਿਸੇ ਤਹਿਸੀਲਦਾਰ ਦੇ ਪਿੱਛੇ ਪਿੱਛੇ ਅਤੇ ਕਦੇ ਕਿਸੇ ਮਜਿਸਟਰੇਟ ਦੀਆਂ ਮਿੰਨਤਾਂ ਕਰਦਾ ਫਿਰਦਾ ਹੈ। ਅੱਜ ਤੁਸੀਂ ਸਰਦਾਰ ਉਮਰਾਓ ਸਿੰਘ ਜੀ ਨੂੰ ਕਹੋ ਕਿ ਹਰੀਜਨ ਬਣ ਜਾਉ ਤਾਂ ਇਹ ਕਦੇ ਨਹੀਂ ਬਣਨਗੇ। ਇਸ ਲਈ ਮੇਰੀ ਬੇਨਤੀ ਹੈ ਕਿ ਕਚੈਹਰੀਆਂ ਵਿਚ ਕਾਗਜ਼ ਦਾਖ਼ਲ ਕਰਨ ਵੇਲੇ ਹਰੀਜਨਾਂ ਪਾਸੋਂ ਕਿਸੇ ਕਿਸਮ ਦਾ ਸ਼ਡਿਊਲਡ ਕਾਸਟ ਬਾਰੇ ਸਰਟੀਫਿਕੇਟ ਨਹੀਂ ਮੰਗਣਾ ਚਾਹੀਦਾ। ਕਿਉਂਕਿ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੇ ਸਾਹਮਣੇ ਬੜੀਆਂ ਅੜਚਨਾਂ ਆਉਂਦੀਆਂ ਹਨ।

ਚੇਅਰਮੈਨ ਸਾਹਿਬ, ਜੇਕਰ ਇਨ੍ਹਾਂ ਨੇ ਸਮਾਜਵਾਦ ਲਿਆਉਣਾ ਹੈ ਤਾਂ ਇਕ ਤਰੀਕਾ ਇਨ੍ਹਾਂ ਨੂੰ ਮੈਂ ਦਸਦਾ ਹਾਂ ਕਿ ਟਾਟਿਆਂ, ਬਿਰਲਿਆਂ ਅਤੇ ਡਾਲਮੀਆਂ ਜਾਂ ਜਿਹੜੇ ਹੋਰ ਇਹੋ ਜਿਹੇ ਵੱਡੇ ਵੱਡੇ ਸਰਮਾਏਦਾਰ ਹਨ ਉਨ੍ਹਾਂ ਦੀਆਂ ਜਾਇਦਾਦਾਂ ਨੂੰ ਨੈਸ਼ਨੇਲਾਈਜ਼ ਕਰੋ ਅਤੇ ਉਨ੍ਹਾਂ ਤੋਂ ਜਿਹੜੀ

[ਸਰਦਾਰ ਕਰਨੈਲ ਸਿੰਘ ਮਰੜੀ]

ਜਾਇਦਾਦ ਇਕੱਠੀ ਹੋਵੇਗੀ ਉਸ ਨੂੰ ਹਰੀਜਨਾਂ ਤੇ ਲਗਾ ਦਿਓ ਅਤੇ ਮਜ਼ਦੂਰ ਦੀ ਦਿਹਾੜੀ ਦਸ ਰੁਪਏ ਕਰ ਦਿਓ । ਜੇਕਰ ਮਜ਼ਦੂਰ ਦੀ ਦਿਹਾੜੀ ਦਸ ਰੁਪਏ ਕਰ ਦਿਉਗੇ ਤਾਂ ਉਹ ਵਿਚਾਰਾ ਤੁਹਾਡੀ ਜ਼ਮੀਨ ਵਲ ਨਹੀਂ ਵੇਖੇਗਾ । ਤੁਸੀ ਕੇਵਲ ਨਾਅਰਾ ਹੀ ਸ਼ੋਸ਼ਲਿਜ਼ਮ ਦਾ ਨਾ ਲਗਾਓ । ਨਾਅਰੇਬਾਜ਼ੀ ਨਾਲ ਹੁਣ ਕੰਮ ਨਹੀਂ ਚਲ ਸਕਦਾ । ਹੁਣ ਤੁਸੀਂ ਲੋਕਾ ਨੂੰ ਲਾਰਿਆਂ ਵਿਚ ਨਾ ਰੱਖੋ ।

ਮੈਂ ਇਹ ਗੱਲ ਮੰਨਦਾ ਹਾਂ ਜਿਸ ਤਰ੍ਹਾਂ ਕਿ ਮੈਂਬਰ ਸਾਹਿਬਾਨ ਨੇ ਕਿਹਾ ਸੀ ਕਿ ਸਿਖੀ ਦੀਆਂ ਰਵਾਇਤਾਂ ਹਨ । ਪਰ ਇਹ ਸਿੱਖੀ ਦੀਆਂ ਰਵਾਇਤਾਂ ਨਹੀਂ ਹਨ ਕਿ ਬੀਬੀਆਂ ਵਾਂਗ ਕੇਸ ਮੋਢਿਆਂ ਉਪਰ ਦੀ ਸੁੱਟ ਲਏ ਜਾਣ । (ਵਿਘਨ)

ਭਗਤ ਗੁਰਾਂ ਦਾਸ ਹੰਸ : ਚੇਅਰਮੈਨ ਸਾਹਿਬ, ਸਾਡੇ ਪੁਰਾਣੇ ਇਤਿਹਾਸ ਦੇ ਮੁਤਾਬਿਕ ਰਿਸ਼ੀਆਂ ਮੁਨੀਆਂ ਨੇ ਆਪਣੇ ਵਾਲ ਪਿੱਛੇ ਸੁੱਟੇ ਹੁੰਦੇ ਸਨ । ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਿੱਖੀ ਦੇ ਅਸੂਲ ਹੁੰਦੇ ਹਨ । ਸਿੱਖੀ ਦਾ ਅਸੂਲ ਇਹ ਨਹੀਂ ਕਿ ਲੰਮੀ ਦਾੜ੍ਹੀ ਛੱਡ ਲਓ ।

ਸਰਦਾਰ ਕਰਨੈਲ ਸਿੰਘ ਮਰੜੀ : ਚੇਅਰਮੈਨ ਸਾਹਿਬ ਇਨ੍ਹਾਂ ਨੇ ਦਾਹੜੀ ਬਾਰੇ ਕਿਹਾ ਹੈ ਪਰ ਇਨ੍ਹਾਂ ਨੂੰ ਮੈਂ ਦਸਣਾ ਚਾਹੁੰਦਾ ਹਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਖੁਲ੍ਹੀਆਂ ਦਾਹੜੀਆਂ ਦੀ ਪ੍ਰਸ਼ੰਸਾ ਕੀਤੀ ਹੈ । (ਵਿਘਨ) ਕੀ ਦਾਹੜੀ ਖੁਲ੍ਹੀ ਦੇਖ ਕੇ ਇਨ੍ਹਾਂ ਦਾ ਦਿਲ ਦੁਖਿਆ ਹੈ । (ਵਿਘਨ)

ਭਗਤ ਗੁਰਾਂ ਦਾਸ ਹੰਸ : ਚੇਅਰਮੈਨ ਸਾਹਿਬ, ਇਹ ਉਸ ਮਹਾਨ ਗੁਰੂ ਦਾ ਨਾਮ ਲੈ ਰਹੇ ਹਨ ਜਿਨ੍ਹਾਂ ਨੇ ਕਿ ਸਾਰੇ ਦੇਸ਼ ਦਾ ਕਲਿਆਣ ਕੀਤਾ ਹੈ । ਇਹ ਤਾਂ ਇਕ ਰਾਤ ਸਰਦਾਰ ਗੁਰਨਾਮ ਸਿੰਘ ਨਾਲ ਸਨ ਅਤੇ ਦੂਜੀ ਰਾਤ ਗਿੱਲ ਸਾਹਿਬ ਨਾਲ । ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ । (ਥੰਪਿੰਗ) (ਵਿਘਨ)

ਸਰਦਾਰ ਕਰਨੈਲ ਸਿੰਘ ਮਰੜੀ : ਚੇਅਰਮੈਨ ਸਾਹਿਬ, ਇਨ੍ਹਾਂ ਦੇ ਬੰਦੇ ਅਤੇ ਪਾਰਟੀ ਜਿਹੜੀ ਕਿ ਸਾਰੇ ਹਿੰਦੋਸਤਾਨ ਦੀ ਪਾਰਟੀ ਹੈ, ਸਾਡੇ ਮਗਰ ਲਗੀ ਸੀ । ਅਸੀਂ ਸਤਾਰਾਂ ਘੁਮਿਆਰ ਸਾਂ ਅਤੇ ਇਨ੍ਹਾਂ 42 ਨੂੰ ਖੋਤੇ ਸਮਝਕੇ ਵਾਹਿਆ ਸੀ । (ਵਿਘਨ) (ਸ਼ੋਰ)

ਭਗਤ ਗੁਰਾਂ ਦਾਸ ਹੰਸ : ਸਪੀਕਰ ਸਾਹਿਬ ਮੈਂ ਵੀ ਇਸ ਹਾਊਸ ਦਾ ਮੈਂਬਰ ਰਿਹਾ ਹਾਂ । (ਵਿਘਨ) ਚੇਅਰਮੈਨ ਸਾਹਿਬ, ਮਰੜੀ ਸਾਹਿਬ ਨੇ ਆਪਣੀ ਲਿਆਕਤ ਦਾ ਸਬੂਤ ਦਿੱਤਾ ਹੈ । ਇਨ੍ਹਾਂ ਨੇ 42 ਆਦਮੀਆਂ ਨੂੰ ਖੋਤੇ ਕਿਹਾ ਹੈ...(ਵਿਘਨ)

ਸ੍ਰੀ ਚੇਅਰਮੈਨ : ਮਰੜੀ ਸਾਹਿਬ, ਤੁਸੀਂ ਇਹ ਖੋਤੇ ਦਾ ਲਫ਼ਜ਼ ਵਾਪਸ ਲਓ । (ਵਿਘਨ) (Marhari Sahib, please withdraw the word "Khote") (Interruption)

**Sardar Ajaib Singh Sandhu :** On a point of order, Sir.

**Minister for Education :** (Sardar Umrao Singh) You cannot criticise the ruling of the Chair. He must first withbraw his words.

**Sardar Ajaib Singh Sandhu :** On a point of order, Sir.

**Mr. Chairman :** I have not allowed the point of order.

**Sardar Ajaib Singh Sandhu :** I have to explain the position.

**Minister For Education :** You cannot discuss the ruling of the Chair.

**Sardar Ajaib Singh Sandhu :** It is my right to explain the position. He is an hon'ble member of my party. I have got every right to explain his position.

**Minister For Education :** Please sit down. Please sit down.

**Mr. Chairman :** He has made certain disparaging remark. He should withdraw it.

**Sardar Ajaib Singh Sandhu :** On a point of order, Sir.

**Mr. Chairman :** Please resume your seat. (Interruption.)

ਸਰਦਾਰ ਅਜਾਇਬ ਸਿੰਘ ਸੰਧੂ : ਉਨ੍ਹਾਂ ਨੇ ਕੋਈ ਲਫ਼ਜ਼ ਕਿਸੇ ਦੀ ਸ਼ਾਨ ਦੇ ਖ਼ਿਲਾਫ਼ ਨਹੀਂ ਕਿਹਾ ਉਨ੍ਹਾਂ ਨੇ ਤਾਂ ਇਕ ਪੰਜਾਬੀ ਦਾ ਮੁਹਾਵਰਾ ਹੀ ਵਰਤਿਆ ਹੈ । (ਵਿਘਨ)

ਸਿੱਖਿਆ ਮੰਤਰੀ : ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਸਤਾਰਾਂ ਘੁਮਿਆਰ ਸਾਂ ਅਤੇ ਬਾਕੀ ਸਾਰੇ 42 ਖੋਤੇ ਸਨ । ਸੰਧੂ ਸਾਹਿਬ ਜੇਕਰ ਤੁਸੀਂ ਆਪਣੇ ਆਪ ਨੂੰ ਵੀ ਖੋਤੇ ਕਹੋ ਤਾਂ ਵੀ ਸਾਨੂੰ ਇਤਰਾਜ਼ ਹੈ ਕਿਉਂਕਿ ਤੁਸੀਂ ਆਨਰੇਬਲ ਮੈਂਬਰ ਹੋ ।

12-38 P. M. (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਸਾਹਿਬ ਨੇ ਕੁਰਸੀ ਸੰਭਾਲੀ)

ਸ਼੍ਰੀ ਡਿਪਟੀ ਸਪੀਕਰ : ਮਰੜ੍ਹੀ ਸਾਹਿਬ, ਜਿਹੜੇ ਤੁਸੀਂ ਖੋਤੇ ਦੇ ਲਫ਼ਜ਼ ਵਰਤੇ ਹਨ ਉਨ੍ਹਾਂ ਨੂੰ ਵਾਪਸ ਲਉ । (Marhari Sahib, please withdraw the word 'Khote')

ਸਰਦਾਰ ਕਰਨੈਲ ਸਿੰਘ ਮਰੜ੍ਹੀ : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਹੁਕਮ ਅਨੁਸਾਰ ਇਹ ਲਫ਼ਜ਼ ਵਾਪਸ ਲੈਂਦਾ ਹਾਂ ।

ਸ਼੍ਰੀ ਗੁਰਦਿਆਲ ਸੈਣੀ : X X X (ਵਿਘਨ)

ਸ਼੍ਰੀ ਡਿਪਟੀ ਸਪੀਕਰ : ਸੈਣੀ ਸਾਹਿਬ ਨੇ ਜੋ ਕੁਝ ਕਿਹਾ ਹੈ ਇਸ ਸਦਨ ਦੀ ਕਾਰਵਾਈ ਵਿਚੋਂ ਕੱਢ ਦਿਤਾ ਜਾਵੇ । (Whatever the hon. Member, Mr. Saini has said should be expunged from the proceedings.)

ਸਰਦਾਰ ਕਰਨੈਲ ਸਿੰਘ ਮਰੜ੍ਹੀ : X X X

---

*Expunged as ordered by the Chair.

ਸ੍ਰੀ ਡਿਪਟੀ ਸਪੀਕਰ : ਇਹ ਲਫ਼ਜ਼ ਵੀ ਹਾਊਸ ਦੀ ਕਾਰਵਾਈ ਦਾ ਹਿੱਸਾ ਨਾ ਬਣਨ । ਮਰੜ੍ਹੀ ਸਾਹਿਬ, ਸਭਾ ਦੀ ਸ਼ਾਨ ਨੂੰ ਬਰਕਰਾਰ ਰਖੋ । (These words should also not form part of the proceedings. Marhari Sahib, please maintain the dignity and decorum of the House.)

ਸਿੱਖਿਆ ਮੰਤਰੀ : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਕਦੇ ਆਪਣੀ ਸ਼ਾਨ ਨੂੰ ਵੀ ਬਰਕਰਾਰ ਨਹੀਂ ਰਖਿਆ ਅਤੇ ਹਾਊਸ ਦੀ ਸ਼ਾਨ ਨੂੰ ਕੀ ਰਖਣਾ ਹੈ ।

ਸਰਦਾਰ ਕਰਨੈਲ ਸਿੰਘ ਮਰੜ੍ਹੀ : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਜਿਹੜੇ ਕਰਜ਼ੇ ਦਿਤੇ ਹਨ ਇਨ੍ਹਾਂ ਨੂੰ ਗਰਾਂਟਾਂ ਵਿਚ ਬਦਲ ਦਿਤਾ ਜਾਵੇ । ਤੁਸੀਂ ਕਿਉਂਕਿ ਹੁਣ ਆਏ ਹੋ, ਮੈਂ ਇਹ ਤੁਹਾਨੂੰ ਯਾਦ ਕਰਾਉਣਾ ਚਾਹੁੰਦਾ ਹਾਂ ।

ਸਿੱਖਿਆ ਮੰਤਰੀ : ਡਿਪਟੀ ਸਪੀਕਰ ਸਾਹਿਬ, ਕੀ ਮਰੜ੍ਹੀ ਸਾਹਿਬ ਗੁਰਦਵਾਰੇ ਵਿਚ ਲੈਕਚਰ ਕਰ ਰਹੇ ਹਨ ?

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਨੇ ਹਾਊਸ ਨੂੰ ਗੁਰਦਵਾਰੇ ਕਿਹਾ ਹੈ । ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ ।

ਸ੍ਰੀ ਡਿਪਟੀ ਸਪੀਕਰ : ਇਹ ਤਾਂ ਬੜੀ ਚੰਗੀ ਗਲ ਹੈ ਸੰਧੂ ਸਾਹਿਬ ਜੇਕਰ ਹਾਊਸ ਨੂੰ ਮੁਤਬੱਰਕ ਗੁਰਦਵਾਰਿਆਂ ਨਾਲ ਤਸ਼ਬੀਹ ਦਿਤੀ ਜਾਵੇ । (*Addressing Sardar Ajaib Singh Sandhu*; It is a good thing that House has been compared with the sacred Gurdwaras.)

ਸਿੱਖਿਆ ਮੰਤਰੀ : ਪਰ ਇਥੇ ਤਾਂ ਕਈ ਕੰਮ ਗਲਤ ਕੀਤੇ ਜਾਂਦੇ ਹਨ ਇਸ ਲਈ ਇਹ ਗੁਰਦਵਾਰਾ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ।

ਸਰਦਾਰ ਕਰਨੈਲ ਸਿੰਘ ਮਰੜ੍ਹੀ : ਸੋ ਮੈਂ ਅਰਜ਼ ਕਰ ਰਿਹਾ ਸੀ, ਡਿਪਟੀ ਸਪੀਕਰ ਸਾਹਿਬ, ਕਿ ਜੇਕਰ ਸਮਾਜਵਾਦ ਲਿਆਉਣਾ ਹੈ ਤਾਂ ਦਲੇਰੀ ਤੋਂ ਕੰਮ ਲੈਣਾ ਚਾਹੀਦਾ ਹੈ ਔਰ ਇਹ ਕੋਈ ਕਰੋੜਾਂ ਦਾ ਕੰਮ ਨਹੀਂ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਕਰਜ਼ੇ ਨੂੰ ਗਰਾਂਟਾਂ ਵਿਚ ਬਦਲ ਦੇਣਾ ਚਾਹੀਦਾ ਹੈ । ਸਮਾਜਵਾਦ ਲਿਆਉਣ ਵਾਸਤੇ ਗਰੀਬਾਂ ਵਲ ਧਿਆਨ ਦੇਣਾ ਪਏਗਾ ਕਿ ਕਿੰਨੇ ਗਰੀਬ ਹਨ ਜਿਨ੍ਹਾਂ ਪਾਸ ਮਕਾਨ ਨਹੀਂ, ਅਜ ਪਿੰਡਾਂ ਵਿਚ ਅਤੇ ਸ਼ਹਿਰਾਂ ਵਿਚ ਕੀ ਹਾਲਤ ਹੈ ਕਿ ਲੋਕ ਸੜਕਾਂ ਤੇ ਸੁਤੇ ਪਏ ਹਨ, ਪੌੜੀਆਂ ਵਿਚ ਸੁਤੇ ਪਏ ਹਨ ਅਤੇ ਰਸਤਿਆਂ ਵਿਚ ਲੇਟੇ ਹੁੰਦੇ ਹਨ, ਉਨ੍ਹਾਂ ਨੂੰ ਮਕਾਨ ਬਣਾ ਕੇ ਦੇਣੇ ਚਾਹੀਦੇ ਹਨ । ਜਿਹੜਾ ਐਲਾਨ ਸਰਕਾਰ ਨੇ ਇਸ ਸਬੰਧ ਵਿਚ ਕੀਤਾ ਹੈ ਚੰਗਾ ਐਲਾਨ ਹੈ ਕਿ ਉਨ੍ਹਾਂ ਲਈ ਮਕਾਨ ਬਣਾਏ ਜਾਣਗੇ, ਪਰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਹਾਊਸ ਦੀ ਇਕ ਕਮੇਟੀ ਬਣਾ ਦਿਤੀ ਜਾਵੇ ਅਤੇ ਉਹ ਪਿੰਡਾਂ ਵਿਚ ਜਾ ਕੇ ਇਸ ਬਾਰੇ

ਵਿਚ ਇਕ ਲਿਸਟ ਤਿਆਰ ਕਰਕੇ ਕਿ ਸ਼ਹਿਰਾਂ ਵਿਚ ਅਤੇ ਪਿੰਡਾਂ ਵਿਚ ਕਿੰਨੇ ਲੋਕੀਂ ਹਨ ਜਿਨ੍ਹਾਂ ਪਾਸ ਕੋਈ ਮਕਾਨ ਨਹੀਂ ਇਸ ਤਰ੍ਹਾਂ ਉਨ੍ਹਾਂ ਨੂੰ ਇਹ ਵੀ ਪਤਾ ਲਗ ਜਾਵੇਗਾ ਕਿ ਗ਼ਰੀਬ ਕਿੰਨੇ ਹਨ ਅਤੇ ਮਜ਼ਦੂਰ ਕਿੰਨੇ ਹਨ ? ਅਤੇ ਉਸ ਮੁਤਾਬਿਕ ਹੀ ਇਨ੍ਹਾਂ ਨੂੰ ਮਕਾਨ ਬਣਾਉਣ ਦੀ ਸਕੀਮ ਤਿਆਰ ਕਰਨੀ ਚਾਹੀਦੀ ਹੈ ।

ਅਜ ਭਿਖੀਵਿੰਡ ਅਤੇ ਖਾਲੜਾ ਦੇ ਕੈਂਪਾਂ ਵਿਚ ਕੀ ਹਾਲਤ ਹੈ ਮੈਂ ਆਪ ਵੇਖ ਕੇ ਆਇਆ ਹਾਂ ਕਿ ਉਨ੍ਹਾਂ ਨੂੰ ਗੁਜ਼ਾਰਾ ਦਿਤਾ ਜਾਂਦਾ ਹੈ 30 ਰੁਪਏ, ਫਿਰ ਹੇਠਲਿਆਂ ਨੂੰ 20 ਰੁਪਏ ਅਤੇ ਫਿਰ 15 ਰੁਪਏ । ਇਸ ਵਿਚ ਕਿਥੇ ਗੁਜ਼ਾਰਾ ਕੀਤਾ ਜਾ ਸਕਦਾ ਹੈ ? ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਦਾ ਇਨ੍ਹਾਂ ਕੈਂਪਾਂ ਵਿਚ ਬੁਰਾ ਹਾਲ ਹੈ । ਪੀਣ ਤਕ ਦਾ ਪਾਣੀ ਨਹੀਂ ਮਿਲਦਾ । ਇਕ ਨਲ ਵਿਚੋਂ ਕਿੰਨਾਂ ਪਾਣੀ ਕਿਸੇ ਨੂੰ ਮਿਲ ਸਕਦਾ ਹੈ ? ਨਾ ਉਹ ਆਪ ਨਹਾ ਧੋ ਸਕਦੇ ਹਨ ਤੇ ਨਾ ਹੀ ਉਨ੍ਹਾਂ ਦੇ ਡੰਗਰਾਂ ਨੂੰ ਪਾਣੀ ਦਿਤਾ ਜਾ ਸਕਦਾ ਹੈ । ਡੰਗਰ ਤਾਂ ਪਹਿਲਾਂ ਹੀ ਉਨ੍ਹਾਂ ਦੇ ਪਾਕਿਸਤਾਨ ਵਾਲੇ ਹੱਕ ਕੇ ਲੈ ਗਏ ਹਨ ਅਤੇ ਹੁਣ ਉਨ੍ਹਾਂ ਨੂੰ ਇਕੱਠਾ ਕਰ ਕੇ ਇਕ ਇਕ ਤੰਬੂ ਦੇ ਦਿਤਾ ਗਿਆ ਹੈ । ਦਿਹਾੜੀ ਉਨ੍ਹਾਂ ਨੂੰ ਲੱਭਦੀ ਨਹੀਂ ਅਤੇ ਬਹੁਤ ਦੁਖੀ ਹਨ । ਇਨ੍ਹਾਂ ਵਿਚ ਬਹੁ-ਸੰਮਤੀ ਜ਼ਿਮੀਂਦਾਰ ਭਰਾ ਨੇ । ਇਨ੍ਹਾਂ ਵਿਚੋਂ ਕੁਝ ਤਾਂ ਆਪਣੇ ਰਿਸ਼ਤੇਦਾਰਾਂ ਪਾਸ ਰਹਿ ਕੇ ਗੁਜ਼ਾਰਾ ਕਰ ਰਹੇ ਹਨ ਪਰ ਬਾਕੀ ਸਾਰੇ ਹੀ ਹਰੀਜਨ ਨੇ । ਉਨ੍ਹਾਂ ਦੀ ਤਰਸਯੋਗ ਹਾਲਤ ਹੈ ਅਤੇ ਕਿੰਨੇ ਦੁਖ ਦੀ ਗਲ ਹੈ ਕਿ ਜਦ ਦੀ ਇਹ ਵਜ਼ਾਰਤ ਬਣੀ ਹੈ ਕੋਈ ਵੀ ਵਜ਼ੀਰ ਉਨ੍ਹਾਂ ਦੀ ਖ਼ਬਰ ਲੈਣ ਨਹੀਂ ਗਿਆ ਨਾ ਹੀ ਕੋਈ ਮੈਂਬਰ ਉਨ੍ਹਾਂ ਦਾ ਹਾਲ ਪੁਛਣ ਗਿਆ ਹੈ । ਮੈਂ ਹੀ ਇਕੱਲਾ ਅਕਾਲੀ ਮੈਂਬਰ ਉਨ੍ਹਾਂ ਪਾਸ ਕਲ੍ਹ ਹੋ ਕੇ ਆਇਆ ਹਾਂ । (ਵਿਘਨ) (ਸ਼ੋਰ)

ਰਾਜ ਮੰਤਰੀ ਖੁਰਾਕ ਅਤੇ ਸਪਲਾਈ : ਡਿਪਟੀ ਸਪੀਕਰ ਸਾਹਿਬ, ਮਰੜ੍ਹੀ ਸਾਹਿਬ ਜੋ ਕੁਝ ਕਹਿ ਰਹੇ ਹਨ ਇਹ ਠੀਕ ਨਹੀਂ । ਮੈਂ ਪਰਸੋਂ ਇਨ੍ਹਾਂ ਕੈਂਪਾਂ ਵਿਚ ਹੋ ਕੇ ਆਇਆ ਹਾਂ ਅਤੇ ਸਰਦਾਰ ਗੁਰਮੇਜ ਸਿੰਘ ਹੋਰੀਂ ਵੀ ਹੋ ਕੇ ਆਏ ਹਨ । ਇਨ੍ਹਾਂ ਨੂੰ ਗ਼ਲਤ ਬਿਆਨੀ ਤੋਂ ਕੰਮ ਨਹੀਂ ਲੈਣਾ ਚਾਹੀਦਾ । (ਵਿਘਨ)

ਕਾਮਰੇਡ ਅਰਜਨ ਸਿੰਘ ਮਸਤਾਨਾ : ਜਨਾਬ ਡਿਪਟੀ ਸਪੀਕਰ ਸਾਹਿਬ, ਮਰੜ੍ਹੀ ਸਾਹਿਬ ਤਾਂ ਕਲ੍ਹ ਉਥੇ ਗਏ ਹਨ ਅਤੇ ਅੱਜ ਇਥੇ ਜ਼ਿਕਰ ਕਰ ਰਹੇ ਹਨ ਕਿ ਇਨ੍ਹਾਂ ਨੂੰ ਹੀ ਕੇਵਲ ਉਨ੍ਹਾਂ ਨਾਲ ਹਮਦਰਦੀ ਹੈ । ਪਰ ਇਨ੍ਹਾਂ ਨੂੰ ਆਪ ਦੀ ਰਾਹੀਂ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਅਸੀਂ ਆਪ ਹੀ ਇਹ ਕੈਂਪ ਲਗਵਾਏ ਹਨ ਅਤੇ ਕਾਂਗਰਸ ਵਾਲੇ ਸਾਡੇ ਨਾਲ ਸਨ ਅਤੇ ਵਰ੍ਹਦੀਆਂ ਗੋਲੀਆਂ ਵਿਚ ਅਸੀਂ ਉਥੇ ਰਹੇ ਹਾਂ । (ਵਿਘਨ) (ਸ਼ੋਰ)

ਸਰਦਾਰ ਕਰਨੈਲ ਸਿੰਘ ਮਰੜ੍ਹੀ : ਮਸਤਾਨਾ ਸਾਹਿਬ ਨੂੰ ਤਾਂ ਇਸ ਗਲ ਦਾ ਦੁਖ ਹੈ ਕਿ ਮੈਂ ਇਨ੍ਹਾਂ ਦੇ ਹਲਕੇ ਵਿਚ ਕਿਸ ਤਰ੍ਹਾਂ ਚਲਿਆ ਗਿਆ, ਹਲਕਾ ਤਾਂ ਇਨ੍ਹਾਂ ਦਾ ਸੀ । ਪਰ ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਜੇਕਰ ਇਹ ਕੈਂਪਾਂ ਵਿਚ ਸਨ ਤਾਂ ਇਨ੍ਹਾਂ ਨੇ ਆ ਕੇ ਕਿਹੜੀ ਸਰਕਾਰ ਦਾ ਕੁੰਡਾ ਖੜਕਾਇਆ ਸੀ, ਉਨ੍ਹਾਂ ਨੂੰ ਸਹੂਲਤਾਂ ਦੇਣ ਦੇ ਬਾਰੇ ਵਿਚ ? (ਸਿੰਚਾਈ ਮੰਤਰੀ ਵਲੋਂ ਵਿਘਨ) ਮੈਂ ਇਨ੍ਹਾਂ ਦੇ ਬਾਰੇ ਵਿਚ ਕੁਝ ਨਹੀਂ ਕਹਿਣਾ ਚਾਹੁੰਦਾ, ਕਿਉਂਕਿ ਇਨ੍ਹਾਂ ਦੇ ਮਾਪੇ ਤਾਂ ਇੰਗਲੈਂਡ ਵਿਚ ਹਨ ਅਤੇ ਇਨ੍ਹਾਂ ਨੂੰ ਕੈਂਪਾਂ ਵਾਲਿਆਂ ਨਾਲ ਕੀ ਹਮਦਰਦੀ ਹੋ ਸਕਦੀ ਹੈ ? (ਵਿਘਨ) (ਕੁਝ

[ਸਰਦਾਰ ਕਰਨੈਲ ਸਿੰਘ ਮਰੜ੍ਹੀ]
ਮੈਂਬਰ ਸਾਹਿਬਾਨ ਹੱਸ ਰਹੇ ਸਨ) ਡਿਪਟੀ ਸਪੀਕਰ ਸਾਹਿਬ, ਇਹਨਾਂ ਨੂੰ ਹੱਸ ਲੈਣ ਦਿਓ ਮੈਂ ਫਿਰ ਬੋਲ ਲਵਾਂਗਾ ।

ਸ੍ਰੀ ਡਿਪਟੀ ਸਪੀਕਰ : ਤੁਸੀਂ ਤਾਂ ਆਪ ਹੀ ਇਹਨਾਂ ਨੂੰ ਹਸਾ ਰਹੇ ਹੋ । (You are yourself making them laugh.)

ਸਰਦਾਰ ਕਰਨੈਲ ਸਿੰਘ ਮਰੜ੍ਹੀ : ਇਥੇ ਰਾਜ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਉਹ ਕੈਂਪਾਂ ਵਿਚ ਗਏ ਸਨ । ਮੈਂ ਪੁਛਦਾ ਹਾਂ ਕਿ ਇਹ ਫਿਰ ਹਾਊਸ ਨੂੰ ਦਸਣ ਕਿ ਇਹ ਕੀ ਕੀ ਸਹੂਲਤਾਂ ਉਹਨਾਂ ਨੂੰ ਦੇ ਆਏ ਹਨ ? ਇਹਨਾਂ ਦੇ ਬਾਰੇ ਵਿਚ ਨਾ ਤਾਂ ਕੋਈ ਖ਼ਬਰ ਅਖ਼ਬਾਰਾਂ ਵਿਚ ਆਈ ਹੈ ਅਤੇ ਨਾ ਹੀ ਕੋਈ ਰੇਡੀਓ ਤੇ ਆਈ ਹੈ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਜਿੰਨੇ ਵੀ ਇਸ ਤਰ੍ਹਾਂ ਦੇ ਲੋਕ ਹਨ ਜਿਹੜਾ ਜਿਹੜਾ ਕੰਮ ਜਾਂ ਕਿੱਤਾ ਕੋਈ ਕਰ ਸਕਦਾ ਹੈ, ਉਸ ਅਨੁਸਾਰ ਉਸ ਨੂੰ ਕੰਮ ਦੇਣਾ ਚਾਹੀਦਾ ਹੈ ਤਾਂ ਕਿ ਉਹ ਕਮਾਈ ਕਰ ਸਕਣ ਅਤੇ ਰੋਟੀ ਖਾ ਸਕਣ ਅਤੇ ਤਾਂ ਹੀ ਸਮਾਜਵਾਦ ਸਹੀ ਅਰਥਾਂ ਵਿਚ ਲਿਆਂਦਾ ਜਾ ਸਕਦਾ ਹੈ, ਨਹੀਂ ਤਾਂ ਇਨ੍ਹਾਂ ਨੂੰ ਆਪਣਾ ਬਿਸਤਰਾ ਬੋਰੀਆਂ ਗੋਲ ਕਰਨਾ ਪਵੇਗਾ, ਅੱਜ ਨਹੀਂ ਤਾਂ ਹੋਰ ਦੋ ਮਹੀਨਿਆਂ ਨੂੰ ਹੀ ਸਹੀ । ਤੁਸੀਂ ਪਿੰਡਾਂ ਵਿਚ ਜਾ ਕੇ ਵੇਖੋ ਕਿ ਕਿੰਨੀ ਬੁਰੀ ਹਾਲਤ ਹੈ ਅਤੇ ਇਸ ਦੇ ਬਾਰੇ ਵਿਚ ਤੁਸੀਂ ਕੋਈ ਕਦਮ ਨਹੀਂ ਚੁਕੇ । ਦਸ ਰੁਪਏ ਤਾਂ ਤੁਸੀਂ ਇਨ੍ਹਾਂ ਗਰੀਬਾਂ ਦੇ ਮਾਫ਼ ਨਹੀਂ ਕਰ ਸਕਦੇ ਅਤੇ ਫਿਰ ਟਿਪਣੀਆਂ ਦੂਜਿਆਂ ਤੇ ਕਰਦੇ ਹੋ । ਤੁਸੀਂ ਜਾਂ ਤੁਹਾਡੀ ਪਾਰਟੀ ਕੀ ਸਮਾਜਵਾਦ ਲਿਆਵੇਗੀ ? * * *

ਭਗਤ ਗੁਰਾਂ ਦਾਸ ਹੰਸ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮਰੜ੍ਹੀ ਸਾਹਿਬ ਨੇ ਆਨਰੇਬਲ ਪ੍ਰਧਾਨ ਮੰਤਰੀ ਤੇ ਇਥੇ ਐਲੀਗੇਸ਼ਨ ਲਗਾਇਆ ਹੈ ।
* * * (ਸ਼ੋਰ)

ਸਰਦਾਰ ਕਰਨੈਲ ਸਿੰਘ ਮਰੜ੍ਹੀ : ਡਿਪਟੀ ਸਪੀਕਰ ਸਾਹਿਬ, X X (ਵਿਘਨ) (ਸ਼ੋਰ)

ਸਿਖਿਆ ਮੰਤਰੀ : ਡਿਪਟੀ ਸਪੀਕਰ ਸਾਹਿਬ, ਜਿਹੜੀ ਗਲ ਮਰੜ੍ਹੀ ਸਾਹਿਬ ਨੇ ਪ੍ਰਾਈਮ ਮਨਿਸਟਰ ਸਾਹਿਬਾ ਦੇ ਬਾਰੇ ਵਿਚ ਕਹੀ ਹੈ, ਇਸ ਦੀ ਰੈਜ਼ੋਲਿਊਸ਼ਨ ਨਾਲ ਕੋਈ ਰੈਲੇਵੈਂਸੀ ਨਹੀਂ, ਇਸ ਲਈ ਮੈਂ ਗੁਜ਼ਾਰਿਸ਼ ਕਰਾਂਗਾ ਕਿ ਇਹ ਲਫ਼ਜ਼ ਵਿਦਡਰਾ ਕਰਾਉਣੇ ਚਾਹੀਦੇ ਹਨ । ਜੇ ਕਰ ਇਨ੍ਹਾਂ ਨੂੰ ਕੋਈ ਇਤਰਾਜ਼ ਹੈ ਤਾਂ ਹਾਊਸ ਤੋਂ ਬਾਹਰ ਜਾ ਕੇ ਕਹਿਣ ਜਾਂ ਹੋਰ ਕੋਈ ਤਰੀਕਾ ਲੱਭ ਸਕਦੇ ਹਨ । ਇਸ ਤਰ੍ਹਾਂ ਦੇ ਲਫ਼ਜ਼ ਬਹਿਸ ਵਿਚ ਰਖਣੇ ਹਾਊਸ ਦੀ ਸ਼ੋਭਾ ਨਹੀਂ ਵਧਾਉਣਗੇ । ਇਹ ਸ਼ਬਦ ਦੇਸ਼ ਦੀ ਪ੍ਰਧਾਨ ਮੰਤਰੀ ਦੇ ਸ਼ਾਨ ਦੇ ਸ਼ਾਇਆ ਨਹੀਂ ।

ਸ੍ਰੀ ਡਿਪਟੀ ਸਪੀਕਰ : ਇਹ ਜਿਹੜੇ ਲਫ਼ਜ਼ ਮਰੜ੍ਹੀ ਸਾਹਿਬ ਨੇ ਪ੍ਰਾਈਮ ਮਨਿਸਟਰ ਸਾਹਿਬ ਦੇ ਸਬੰਧ ਵਿਚ ਕਹੇ ਹਨ ਇਹ ਪ੍ਰੋਸੀਡਿੰਗ ਦਾ ਭਾਗ ਨਾ ਬਣਨ ਅਤੇ ਹਜ਼ਫ਼ ਕੀਤੇ ਜਾਣ (ਵਿਘਨ) (The words which have been said by the hon. Member Sardar Karnail Singh Marhari about the Prime Minister of India may not form part of the proceedings and be expunged.)

---

*Expunged as ordered by the Chair.

## WALK OUT

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਨੂੰ ਬੜਾ ਦੁਖ ਹੈ ਕਿ ਮਰੜ੍ਹੀ ਸਾਹਿਬ ਨੇ X X (ਵਿਘਨ) (ਸ਼ੋਰ)

ਸਿੱਖਿਆ ਮੰਤਰੀ : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਨ੍ਹਾਂ ਦੇ ਲਫ਼ਜ਼ ਵੀ ਹਜ਼ਫ ਕਰ ਦਿਤੇ ਜਾਣੇ ਚਾਹੀਦੇ ਹਨ । (ਵਿਘਨ) (ਸ਼ੋਰ)

ਸ੍ਰੀ ਡਿਪਟੀ ਸਪੀਕਰ : ਇਹ ਜਿਹੜੇ ਲਫ਼ਜ਼ ਸ੍ਰੀਮਤੀ ਇੰਦਰਾ ਗਾਂਧੀ ਦੇ ਬਾਰੇ ਵਿਚ ਸੰਧੂ ਸਾਹਿਬ ਨੇ ਕਹੇ ਹਨ, ਇਹ ਵੀ ਹਜ਼ਫ ਹੋਣੇ ਚਾਹੀਦੇ ਹਨ ਇਨ੍ਹਾਂ ਦਾ ਰੈਜ਼ੋਲਿਊਸ਼ਨ ਨਾਲ ਕੋਈ ਸਬੰਧ ਨਹੀਂ । ਰੈਜ਼ੋਲਿਊਸ਼ਨ ਤਾਂ ਇਹ ਹੈ ਕਿ ਜਿਹੜੇ ਕਰਜ਼ੇ ਦਿਤੇ ਗਏ ਸਨ ਉਨ੍ਹਾਂ ਨੂੰ ਗਰਾਂਟਾਂ ਵਿਚ ਬਦਲ ਦਿਤਾ ਜਾਵੇ । ਇਹ ਲਫ਼ਜ਼ ਐਕਸਪੰਜ ਕੀਤੇ ਜਾਣ । (The words used in respect of Shrimati Indira Gandhi should be expunged. These have no relevancy with the resolution before the House. It relates to the conversion of certain loans into grants. These words may be expunged.)

ਸਰਦਾਰ ਅਜਾਇਬ ਸਿੰਘ ਸੰਧੂ : ਇਹ ਤਾਂ, ਡਿਪਟੀ ਸਪੀਕਰ ਸਾਹਿਬ, ਕੋਈ ਅੱਨਡਿਗਨੀਫ਼ਾਇਡ ਲਫ਼ਜ਼ ਨਹੀਂ ਅਤੇ ਨਾ ਹੀ ਅੱਨਪਾਰਲੀਆਮੈਂਟਰੀ ਲਫ਼ਜ਼ ਹਨ ਜਿਹੜੇ ਕਿ ਤੁਸੀਂ ਕਾਂਗਰਸ ਪਾਰਟੀ ਦੇ ਕਹਿਣ ਤੇ ਹਜ਼ਫ ਕਰਵਾ ਦਿਤੇ ਹਨ । ਇਹ ਰਹਿਣੇ ਚਾਹੀਦੇ ਹਨ ।

ਸਿਖਿਆ ਮੰਤਰੀ : ਮੈਂ ਇਥੇ, ਡਿਪਟੀ ਸਪੀਕਰ ਸਾਹਿਬ, ਕੋਈ ਕਾਂਗਰਸ ਪਾਰਟੀ ਦੀ ਗੱਲ ਨਹੀਂ ਕਰ ਰਿਹਾ, ਮੈਂ ਤਾਂ ਇਸ ਸਦਨ ਦੇ ਮੈਂਬਰ ਹੋਣ ਦੀ ਹੈਸੀਅਤ ਵਿਚ ਕਹਿ ਰਿਹਾ ਹਾਂ ਕਿ ਇਹ ਲਫ਼ਜ਼ ਨਹੀਂ ਸਨ ਆਉਣੇ ਚਾਹੀਦੇ । ਇਸ ਸਬੰਧ ਵਿਚ ਰੂਲਜ਼ ਕਲੀਅਰ ਹਨ ਇਨ੍ਹਾਂ ਨੂੰ ਪੜ੍ਹ ਲੈਣਾ ਚਾਹੀਦਾ ।

ਸਰਦਾਰ ਅਜਾਇਬ ਸਿੰਘ ਸੰਧੂ : ਮੈਂ ਰੂਲਜ਼ ਚੰਗੀ ਤਰ੍ਹਾਂ ਪੜ੍ਹੇ ਹਨ, ਮੈਂ ਇਹ ਚਾਹੁੰਦਾ ਹਾਂ ਕਿ ਜੋ ਸ਼ਬਦ ਮਰੜ੍ਹੀ ਸਾਹਿਬ ਨੇ ਕਹੇ ਹਨ, ਉਹ ਹਜ਼ਫ ਨਹੀਂ ਹੋਣੇ ਚਾਹੀਦੇ ।

**Mr. Deputy Speaker :** For the information of the hon. Members I would like to read Rule 109 (1) of the Rules of Procedure and Conduct of Business. It reads—

> "If the Speaker is of opinion that a word or words has or have been used in debate which is or are defamatory or indecent or un-parliamentary or undignified, he may, in his discretion order that such word or words be expunged from the proceedings of the Assembly"

**Sardar Ajaib Singh Sandhu :** It is correct. I have read that rule.

---

*Expunged as ordered by the Chair.

**ਚੌਧਰੀ ਦਰਸ਼ਨ ਸਿੰਘ** ਕਿਉਂਕਿ ਜੂਨ ਵਿਚ ਪੰਚਾਇਤਾਂ ਦੀਆਂ ਚੋਣਾਂ ਕਰਵਾਈਆਂ ਜਾਂ ਰਹੀਆਂ ਹਨ। ਇਥੇ ਮੈਂਬਰ ਸਾਹਿਬ ਨੇ ਦਸਿਆ ਹੈ ਕਿ ਬਹੁਤ ਸਾਰੀਆਂ ਪੰਚਾਇਤਾਂ ਵਿਚ ਗਬਨ ਹੋਇਆ ਹੈ । ਇਸ ਲਈ ਕੀ ਮੁੱਖ ਮੰਤਰੀ ਜੀ ਦੇ ਇਹ ਜ਼ੇਰੇ ਗੌਰ ਹੈ ਕਿ ਪੰਚਾਇਤਾਂ ਦੀਆਂ ਚੋਣਾਂ ਹੋਣ ਤੋਂ ਪਹਿਲਾਂ ਹਰ ਪੰਚਾਇਤ ਦਾ ਆਡਿਟ ਕਰਾਇਆ ਜਾਵੇ ?

**ਉਪ ਮੰਤਰੀ:** ਪੰਚਾਇਤਾਂ ਦਾ ਆਡਿਟ ਹਰ ਸਾਲ ਹੁੰਦਾ ਹੈ । ਮੈਂ ਸਮਝਦਾ ਹਾਂ ਕਿ ਸੌਣੀ ਅਤੇ ਹਾੜ੍ਹੀ ਵੇਲੇ ਪੰਚਾਇਤਾਂ ਦੀਆਂ ਗਰਾਮ ਸਭਾ ਦੀਆਂ ਮੀਟਿੰਗਾਂ ਹੁੰਦੀਆ ਹਨ । ਜਿਥੇ ਕਿਤੇ ਵੀ ਕੁਰਪਸ਼ਨਹੋ ਰਹੀ ਹੈ ਤੁਸੀਂ ਇਸ ਸਬੰਧੀ ਲਿਖ ਕੇ ਦੇ ਦਿਉ ਉਥੇ ਪਹਿਲਾਂ ਪਹਿਲਾਂ ਇਨਕੁਆਇਰੀ ਹੋ ਜਾਵੇਗੀ।

## SUSPENSION OF SARPANCHES OF CERTAIN GRAM PANCHAYATS IN DISTRICT PATIALA.

***202 Sardar Jasdev Singh Sandhu** (Put by Sardar Ajaib Singh Sandhu Will the Minister for Development be pleased to state—

(a) whether it is a fact that the Sarpanches of Gram Panchayat Ghanaur and Harimajra, Block Ghanaur and Chutehra (Block Bhunerheri) District Patiala have been suspended;

(b) if the reply to part (a) above be in affirmative, the dates on which they were placed under suspension;

(c) whether the sarpanches mentioned in part (a) above were made to hand over the complete charge of their office to the newly elected Sarpanches; if not, the reasons therefor together with the action being taken by the Government against the persons concerned?

**Sardar Santokh Singh Randhawa**: (Deputy Minister, Developmnt Excise & Taxation):

(a) Yes.

(b) On 8th July, 1970, 16th October, 1970 and 8th September, 1970 respectively.

(c) (i) Proceedings under section 15(4) of Punjab Gram Panchayat Act, 1952 are in progress against Shri Gian Parksh Sarpanch Gram Panchayat Ghanaur for recovery of Padchayat record to be given to the newly elected Sarpanch.

(ii) In respect of case No. 2 Some record has been made over to the newly elected sarpanch, for the remaining proceedings under section 15(2) are in progress.

(iii) In respect of 3rd case tne charge was handed over to the newly elected sarpanch except a sum of Rs. 2276.36 paise of Sabha dun, 3 radio sets, furniturcs one time piece, one expenditure receipt register.The Block Development and Panchayat Officer has reported the matter to Deputy Commissioner for necessary action add recovery of the above from the suspended sarpanch.

(ੳ) ਹਾਂ।

(ਅ) ਮਿਤੀ 8 ਜੁਲਾਈ, 1970, 16 ਅਕਤੂਬਰ, 1970 ਅਤੇ 8 ਸਤੰਬਰ, 1970 ਕ੍ਰਮਵਾਰ।

(ੲ) (1) ਸ੍ਰੀ ਗਿਆਨ ਪ੍ਰਕਾਸ਼ ਮੁਅੱਤਲ ਹੋਏ ਸਰਪੰਚ ਪਾਸੋਂ ਨਵੇਂ ਚੁਣੇ ਸਰਪੰਚ ਨੂੰ ਪੰਚਾਇਤ ਦਾ ਰਿਕਾਰਡ ਦਿਵਾਉਣ ਵਾਸਤੇ ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 15(4) ਅਧੀਨ ਕਾਰਵਾਈ ਕੀਤੀ ਜਾ ਰਹੀ ਹੈ।

(2) ਨਵੇਂ ਚੁਣੇ ਸਰਪੰਚ ਨੂੰ ਕੁਝ ਚਾਰਜ ਦੇ ਦਿਤਾ ਗਿਆ ਹੈ ਅਤੇ ਬਾਕੀ ਰਿਕਾਰਡ ਸਬੰਧੀ ਉਕਤ ਐਕਟ ਦੀ ਧਾਰਾ 15(2)ਅਧੀਨ ਕਾਰਵਾਈ ਕੀਤੀ ਜਾ ਰਹੀ ਹੈ।

(3) ਨਵੇਂ ਚੁਣੇ ਸਰਪੰਚ ਨੂੰ ਸਿਵਾਏ ਪੰਚਾਇਤ ਫੰਡ ਦੇ 2,276 ਰੁਪਏ 36 ਪੈਸੇ, 3 ਰੇਡੀਓ ਸੈਟ, ਫਰਨੀਚਰ, 1 ਟਾਈਮ ਪੀਸ ਅਤੇ 1 ਆਮਦਨ ਖਰਚ ਦੇ ਰਜਿਸਟਰ ਤੋਂ ਇਲਾਵਾ ਪੰਚਾਇਤ ਦਾ ਰਿਕਾਰਡ ਨਵੇਂ ਸਰਪੰਚ ਨੂੰ ਦਿਲਾ ਦਿਤਾ ਗਿਆ ਹੈ। ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ ਨੇ ਡਿਪਟੀ ਕਮਿਸ਼ਨਰ ਨੂੰ ਉਕਤ ਦੀ ਵਸੂਲੀ ਅਤੇ ਲੋੜੀਂਦੀ ਕਾਰਵਾਈ ਹਿੱਤ ਰਿਪੋਰਟ ਭੇਜੀ ਹੋਈ ਹੈ।

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜੇ 3 ਸਰਪੰਚ ਸਸਪੈਂਡ ਹੋਏ ਹਨ ਕੀ ਉਨ੍ਹਾਂ ਨੂੰ ਸਸਪੈਂਡ ਕਰਾਉਣ ਵਿਚ ਪਿਛਲੀ ਅਕਾਲੀ ਵਜ਼ਾਰਤ ਦੇ ਕਿਸੇ ਮੰਤਰੀ ਦਾ ਤਾਂ ਹੱਥ ਨਹੀਂ ਸੀ ?

ਉਪ ਮੰਤਰੀ : ਇਸ ਦਾ ਨੋਟਿਸ ਦੇ ਦੇਣ। ਪਤਾ ਕਰ ਲਵਾਂਗੇ।

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਕੀ ਡਿਪਟੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਨ੍ਹਾਂ ਦੋ ਤਿੰਨ ਸਰਪੰਚਾਂ ਦਾ ਜ਼ਿਕਰ ਆਇਆ ਹੈ ਕੀ ਉਨ੍ਹਾਂ ਦੇ ਖਿਲਾਫ ਕੋਈ ਇਨਕੁਆਇਰੀ ਹੋਈ ਸੀ ਜਾਂ ਵੇਸੈ ਹੀ ਸਸਪੈਂਡ ਕਰ ਦਿੱਤਾ ਸੀ ?

ਉਪ ਮੰਤਰੀ : ਸ੍ਰੀ ਗਿਆਨ ਪ੍ਰਕਾਸ਼ ਸਰਪੰਚ ਗਰਾਮ ਪੰਚਾਇਤ ਘਨੌਰ ਨੂੰ ਡਿਪਟੀ ਕਮਿਸ਼ਨਰ, ਪਟਿਆਲਾ ਨੇ ਆਪਣੇ ਪੱਤਰ ਨੰ: 5726 ਮਿਤੀ 8 ਜੁਲਾਈ 1970 ਰਾਹੀਂ ਮੁਅੱਤਲ ਕੀਤਾ ਸੀ ਅਤੇ ਪੰਚਾਇਤ ਦਾ ਰਿਕਾਰਡ ਦੇਣ ਲਈ ਕਿਹਾ ਸੀ। ਸਰਪੰਚ ਵਲੋਂ ਇਸ ਹੁਕਮ ਦੀ ਪਾਲਣਾ ਨਾ ਕਰਨ ਤੇ ਪੰਜਾਬ ਗਰਾਮ ਪੰਚਾਇਤ ਐਕਟ ਦੀ ਧਾਰਾ 15(2) ਅਧੀਨ ਕਾਰਵਾਈ ਕੀਤੀ ਗਈ ਅਤੇ ਮਿਤੀ 27 ਸਤੰਬਰ, 1970 ਨੂੰ ਐਸ.ਐਚ.ਓ. ਘਨੌਰ ਰਾਹੀਂ ਤਲਾਸ਼ੀ ਵਰੰਟ ਦੇ ਅਧਾਰ ਤੇ ਤਲਾਸ਼ੀ ਕਰਨ ਨਾਲ ਵੀ ਉਸ ਦੀ ਰਿਹਾਇਸ਼ ਤੋਂ ਕੁਝ ਨਹੀਂ ਮਿਲਿਆ। ਉਪ ਮੰਡਲ ਅਫ਼ਸਰ (ਸਿਵਿਲ) ਰਾਜਪੁਰਾ ਵਲੋਂ ਇਸ ਸਬੰਧੀ ਰਿਪੋਰਟ ਡਿਪਟੀ ਕਮਿਸ਼ਨਰ ਨੂੰ ਭੇਜ ਦਿਤੀ ਸੀ ਅਤੇ ਐਕਟ ਦੀ ਧਾਰਾ 15(4) ਅਧੀਨ ਕਾਰਵਾਈ ਕਰਨ ਲਈ ਕਿਹਾ ਸੀ। ਇਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਸਰਪੰਚ ਨੇ ਆਪਣੇ ਮੁਅੱਤਲੀ ਦੇ ਹੁਕਮ ਵਿਰੁਧ ਹਾਈ ਕੋਰਟ ਵਿਚ ਰਿਟ ਕੀਤੀ ਹੋਈ ਹੈ ਜੋ ਹਾਲਾਂ ਤੱਕ ਲਮਕਦੀ ਅਵੱਸਥਾ ਵਿਚ ਹੈ।

[ਉਪ ਮੰਤਰੀ]

(2) ਸ੍ਰੀ ਪਿਆਰਾ ਰਾਮ ਸਰਪੰਚ ਗਰਾਮ ਪੰਚਾਇਤ ਸਲੇਮਪੁਰ ਜੱਟਾਂ ਨੂੰ (ਇਸ ਪੰਚਾਇਤ ਵਿਚ ਦੋ ਪਿੰਡ ਹਰੀ ਮਾਜਰਾ ਅਤੇ ਸਲੇਮਪੁਰ ਜਟਾਂ ਸ਼ਾਮਲ ਹਨ) ਡਿਪਟੀ ਕਮਿਸ਼ਨਰ ਪਟਿਆਲਾ ਦੇ ਹੁਕਮ ਮਿਤੀ 16 ਅਕਤੂਬਰ, 1970 ਰਾਹੀਂ ਮੁਅੱਤਲ ਕੀਤਾ ਗਿਆ ਸੀ। ਇਸ ਹੁਕਮ ਰਾਹੀਂ ਉਸ ਨੂੰ ਪੰਚਾਇਤ ਦਾ ਰਿਕਾਰਡ ਪੰਚਾਂ ਰਾਹੀਂ ਨਵੇਂ ਚੁਣੇ ਸਰਪੰਚ ਨੂੰ ਦੇਣ ਦੀ ਹਿਦਾਇਤ ਕੀਤੀ ਗਈ ਸੀ। ਇਨ੍ਹਾਂ ਹੁਕਮਾਂ ਦੀ ਪਾਲਣਾ ਨਹੀਂ ਕੀਤੀ ਗਈ ਅਤੇ ਪੰਜਾਬ ਗਰਾਮ ਪੰਚਾਇਤ ਐਕਟ 1952 ਦੀ ਧਾਰਾ 15 (2) ਅਧੀਨ ਕਾਰਵਾਈ ਇਲਾਕੇ ਦੇ ਕਾਰਜਕਾਰੀ ਮੈਜਿਸਟਰੇਟ ਰਾਹੀਂ ਕੀਤੀ ਗਈ। ਮੁਅੱਤਲ ਸ਼ੁਦਾ ਸਰਪੰਚ ਨੇ ਪੰਚਾਇਤ ਦਾ ਕੁਝ ਰਿਕਾਰਡ ਉਪ ਮੰਡਲ ਅਫ਼ਸਰ (ਸਿਵਲ) ਰਾਜਪੁਰਾ ਨੂੰ ਦਿਤਾ ਅਤੇ ਪੂਰਾ ਰਿਕਾਰਡ ਲੈਣ ਸਬੰਧੀ ਕਾਰਵਾਈ ਕੀਤੀ ਜਾ ਰਹੀ ਹੈ।

(3) ਸ੍ਰੀ ਮੇਹਰ ਸਿੰਘ ਸਰਪੰਚ ਗਰਾਮ ਪੰਚਾਇਤ ਚੂਤੇਹਰਾ ਨੂੰ ਡਿਪਟੀ ਕਮਿਸ਼ਨਰ ਦੇ ਹੁਕਮ ਨੰ: 7139/ਵਿ-1 ਮਿਤੀ 8 ਸਤੰਬਰ, 1970 ਰਾਹੀਂ ਮੁਅੱਤਲ ਕੀਤਾ ਗਿਆ ਸੀ। ਪੰਚਾਇਤ ਦਾ ਰਿਕਾਰਡ ਹੇਠ ਲਿਖੀਆਂ ਚੀਜ਼ਾਂ ਤੋਂ ਇਲਾਵਾ ਨਵੇਂ ਚੁਣੇ ਸਰਪੰਚ ਸ੍ਰੀਮਤੀ ਗੁਲਾਬ ਕੌਰ ਨੂੰ ਦੇ ਦਿਤਾ ਗਿਆ। ਪੰਚਾਇਤ ਫੰਡ ਦੇ 2,276 ਰੁਪਏ 36 ਪੈਸੇ, 3 ਰੇਡੀਓ ਸੈਟ, ਫਰਨੀਚਰ, ਇਕ ਟਾਈਮ ਪੀਸ ਅਤੇ ਇਕ ਆਮਦਨ ਖਰਚ ਦਾ ਰਜਿਸਟਰ। ਇਸ ਸਬੰਧ ਵਿਚ ਬਲਾਕ ਵਿਕਾਸ ਤੇ ਪੰਚਾਇਤ ਅਫ਼ਸਰ ਵਲੋਂ ਡਿਪਟੀ ਕਮਿਸ਼ਨਰ ਅਤੇ ਉਪ ਮੰਡਲ ਅਫ਼ਸਰ (ਸਿਵਲ) ਪਟਿਆਲਾ ਨੂੰ ਉਸ ਦੇ ਪੱਤਰ ਨੰ: 862-63, ਮਿਤੀ 3 ਅਪ੍ਰੈਲ, 1972 ਰਾਹੀਂ ਇਨ੍ਹਾਂ ਦੀ ਵਸੂਲੀ ਸਬੰਧੀ ਕਾਰਵਾਈ ਕਰਨ ਲਈ ਰਿਪੋਰਟ ਕੀਤੀ ਜਾ ਚੁੱਕੀ ਹੈ। ਅਗਲੀ ਪ੍ਰਗਤੀ ਰਿਪੋਰਟ ਦੀ ਉਡੀਕ ਕੀਤੀ ਜਾ ਰਹੀ ਹੈ। ਸਰਪੰਚ ਨੇ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਰਿੱਟ ਦਾਇਰ ਕੀਤੀ ਹੋਈ ਹੈ ਜੋ ਕਿ ਹਾਲਾਂ ਤਕ ਲਮਕਦੀ ਅਵਸਥਾ ਵਿਚ ਹੈ।

ਸਰਦਾਰ ਪ੍ਰੇਮ ਸਿੰਘ ਪ੍ਰੇਮ : ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਇਹ ਸਰਪੰਚ ਸਸਪੈਂਡ ਕਰਨ ਤੋਂ ਬਾਅਦ, ਕੀ ਇਹ ਹਕੀਕਤ ਨਹੀਂ ਕਿ ਉਥੇ ਕੋਈ ਚੋਣ ਨਹੀਂ ਹੋਈ ਅਤੇ ਐਗਜ਼ੈਕਟਿਵ ਦੇ ਅਫ਼ਸਰਾਂ ਨੇ ਉਥੇ ਜਾ ਕੇ ਚੋਣ ਦਾ ਇਲਾਨ ਕਰ ਦਿਤਾ.... (ਵਿਘਨ)

ਉਪ ਮੰਤਰੀ : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਰਦਾਰ ਪ੍ਰੇਮ ਸਿੰਘ ਪ੍ਰੇਮ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਹੜਾ ਵੀ ਸਰਪੰਚ ਹਟ ਜਾਵੇ ਜਾਂ ਮੁਅੱਤਲ ਹੋ ਜਾਵੇ ਤਾਂ ਨਵੀਆਂ ਚੋਣਾਂ ਤਕ ਉਨ੍ਹਾਂ ਹੀ ਪੰਚਾਂ ਵਿਚੋਂ ਇਕ ਨੂੰ ਸਰਪੰਚ ਚੁਣ ਲਿਆ ਜਾਂਦਾ ਹੈ।

ਸਰਦਾਰ ਪ੍ਰੇਮ ਸਿੰਘ ਪ੍ਰੇਮ : ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਸ ਵੇਲੇ ਸਰਪੰਚ ਸਸਪੈਂਡ ਹੋਏ ਸਨ ਇਸ ਹਲਕੇ ਦੇ, ਕੀ ਸਰਦਾਰ ਜਸਦੇਵ ਸਿੰਘ ਸੰਧੂ ਉਸ ਵੇਲੇ ਸਟੇਟ ਮਨਿਸਟਰ ਸਨ ਜਿਹੜੇ ਆਪ ਉਸ ਹਲਕੇ ਦੇ ਹਨ ?

ਉਪ ਮੰਤਰੀ : ਮੇਰਾ ਖਿਆਲ ਹੈ ਕਿ ਆਨਰੇਬਲ ਮੈਂਬਰ ਨੂੰ ਮੇਰੇ ਨਾਲੋਂ ਜ਼ਿਆਦਾ ਪਤਾ ਹੋਵੇਗਾ।

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਜਿਸ ਆਨਰੇਬਲ ਮੈਂਬਰ ਦਾ ਇਹ ਕੁਐਸਚਨ ਹੈ। ਉਸਨੇ ਆਪਣੇ ਹਲਕੇ ਵਿਚ ਆਪਣੀ ਵਜ਼ਾਰਤ ਦੇ ਦੌਰਾਨ

ਕਾਂਗਰਸੀ ਮੈਂਬਰਾਂ ਦੀ ਵਿਕਟੇਮਾਈਜ਼ੇਸ਼ਨ ਨਹੀਂ ਕਰਾਈ (ਵਿਘਨ) ਹੁਣ ਇਹ......... (ਵਿਘਨ)

ਸ੍ਰੀ ਸਪੀਕਰ : ਵਜ਼ੀਰ ਸਾਹਿਬ ਉਸ ਦੀ ਪੜਤਾਲ ਕਰਵਾ ਲੈਣਗੇ....(ਵਿਘਨ) (I hope the concerned Minister would get the matter looked into)

ਉਪ ਮੰਤਰੀ : ਸਪੀਕਰ ਸਾਹਿਬ, ਇਹ ਜੋ ਕੁਝ ਦੋ ਮੈਂਬਰ ਸਾਹਿਬਾਨ ਦਸ ਰਹੇ ਹਨ, ਇਹ ਲਿਖ ਕੇ ਦੇ ਦੇਣ ਮੈਂ ਇਨ੍ਹਾਂ ਨੂੰ ਵਿਸ਼ਵਾਸ਼ ਦਿਲਾਉਂਦਾ ਹਾਂ ਕਿ ਮੈਂ ਪੂਰੀ ਤਰ੍ਹਾਂ ਪੜਤਾਲ ਕਰਾਵਾਂਗਾ ਅਤੇ ਇਨਸਾਫ਼ ਦਿਲਾਵਾਂਗਾ । (ਵਿਘਨ)

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮੈਂ ਇਹ ਗੱਲ ਹਾਊਸ ਦੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਜਿਹੜੇ ਮੈਂਬਰ ਸਾਹਿਬ ਨੇ ਇਹ ਸਵਾਲ ਦਿਤਾ ਹੈ ਉਹ ਉਸ ਵਕਤ ਉਸ ਮਹਿਕਮੇ ਦੇ ਵਜ਼ੀਰ ਸਨ । (ਵਿਘਨ) ਉਹ ਦਸ ਦੇਣ ਕਿ ਪੜਤਾਲ ਕਰਵਾਈ ਸੀ ਜਾਂ ਨਹੀਂ....(ਵਿਘਨ)

---

## HEALTH REPORTS OF SCHOOL-GOING CHILDREN IN LUDHIANA CITY/LUDHIANA DISTRICT

*108. **Shri Sardari Lal Kapur,** (Put by S. Beant Singh) : Will the Minister for Education be pleased to state :—

(a) the total number of school going children in Ludhiana city and Ludhiana District, separately, at present ;

(b) whether the Government takes appropriate action for checking up the health of the children referred to in part (a) above, periodically, if so, the report thereof be laid on the Table of the House;

(c) whether it has come to the notice of the Government that large number of students referred to in part (a) above, suffer from eye diseases like Trachoma etc.

(d) if the reply to part (a) above be in the affirmative, the action the Government propose to take to prevent the spread of Trachoma and other eye diseases amongst the school children referred to in part (a) above ?

ਸਰਦਾਰ ਉਮਰਾਓ ਸਿੰਘ : (ੳ) ਲੁਧਿਆਣਾ ਸ਼ਹਿਰ—59036 ਲੁਧਿਆਣਾ ਜ਼ਿਲ੍ਹਾ 224377

(ਅ) ਹਾਂ ਜੀ । ਰਿਪੋਟ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਹਾਂ ਜੀ ।

(ਸ) ਸਕੂਲ ਦੇ ਬੱਚਿਆਂ ਨੂੰ ਟਰਕੋਮਾਂ ਦੀ ਬਿਮਾਰੀ ਆਮ ਹੈ । ਇਸ ਦੀ ਰੋਕ-ਥਾਮ ਲਈ ਸਿਹਤ ਵਿਭਾਗ ਵਲੋਂ ਇਸ ਜ਼ਿਲ੍ਹੇ ਵਿਚ ਮੁਹਿਮ ਚਾਲੂ ਹੈ ਜਿਸ ਦਾ ਨਾਮ ਨੈਸ਼ਨਲ ਟਰਕੋਮਾ ਕੰਟਰੋਲ ਪ੍ਰੋਗਰਾਮ ਹੈ । ਇਸ ਪ੍ਰੋਗਰਾਮ ਅਧੀਨ ਸਕੂਲਾਂ ਅਤੇ ਘਰਾਂ ਵਿਚ ਟੈਰਾਮਾਈਸੀਨ ਆਈ ਆਇੰਟਮੈਂਟ ਮੁਫ਼ਤ ਵੰਡੀ ਜਾਂਦੀ ਹੈ ।

[ਸਿਖਿਆ ਮੰਤਰੀ]

[(a) Ludhiana City——59036
Ludhiana District——229377

(b) Yes. A copy of the report is laid on the Table of the House.

(c) Yes

(d) Trachoma is quite prevalent in the school children. This district is having a National Trachoma Programme under which distribution of Terramycin Eye Ointment is being made to the families and schools free of charge.]

REPORT ABOUT THE MEDICAL EXAMINATION OF SCHOOL CHILDREN IN LUDHIANA DISTRICT

In the High, Higher Secondary and Middle Schools periodical medical check up of the students is conducted by the part-time doctors engaged by the schools out of the Health Fund. In primary schools, the teachers themselves look after the health of the children by purchasing some medicines out of the School Red Cross Fund. The Primary School Children are primarily attended to by the nearest Health Centre.

In Ludhiana City, a School Health Scheme is functioning under the control of the Health Department, Punjab. Under this scheme, a full fledged Health Clinic with three whole time doctors and other staff is looking after the Health of the school children. They visit some schools daily and conduct medical check up of the students on the spot. The serious cases are treated in the School Health Clinic. The medical examination of the students of Government School is conducted approximately once in the year and the medical examination of the students of private schools is conducted on their demand.

Under this scheme, about 10,659 students have been medically examined during last year.

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ: ਸਪੀਕਰ ਸਾਹਿਬ, ਮੈਂ ਪੁਛਣਾ ਚਾਹੁਦਾ ਹਾਂ ਕਿ ਇਹ ਜਿਹੜੀ ਟਰਕੋਮਾ ਦੀ ਬਿਮਾਰੀ ਹੈ ਇਹ ਸਾਰੇ ਪੰਜਾਬ ਵਿਚ ਆਮ ਹੈ, ਅਤੇ ਇਸ ਬਾਰੇ ਕੇਵਲ ਲੁਧਿਆਣਾ ਜ਼ਿਲ੍ਹਾ ਵਿਚ ਮੁਹਿੰਮ ਕਿਉਂ ਚਾਲੂ ਕੀਤੀ ਹੈ ਬਾਕੀਆਂ ਵਿਚ ਕਿਉਂ ਨਹੀਂ ਕੀਤੀ? 75% ਲੋਕ ਟਰਕੋਮਾ ਦੇ ਸ਼ਿਕਾਰ ਹਨ। (ਵਿਘਨ)

ਸਿਖਿਆ ਮੰਤਰੀ: ਇਹ ਤਾਂ ਇਕੱਲੇ ਲੁਧਿਆਣਾ ਸਕੂਲ ਬਾਰੇ ਪੁਛਿਆ ਗਿਆ ਸੀ, ਮੈਂ ਉਸਦਾ ਜਵਾਬ ਦੇ ਦਿਤਾ।

ਸਰਦਾਰ ਬੇਅੰਤ ਸਿੰਘ: ਇਹ ਜਿਹੜੀ ਟਰਕੋਮਾ ਦੀ ਸਕੀਮ ਹੈ ਕੀ ਇਸ ਨੂੰ ਸਕੂਲਾਂ ਵਾਸਤੇ ਸੈਪਰੇਟ ਕਰ ਦੇਣਗੇ ਕਿਉਂ ਜੋ ਜਿਹੜੇ ਪਿੰਡਾਂ ਵਿਚ ਜਾਂਦੇ ਹਨ ਉਹ ਸਕੂਲਾਂ ਵਿਚ ਘੱਟ ਹੀ ਜਾਂਦੇ ਹਨ।

ਸਿਖਿਆ ਮੰਤਰੀ: ਸਪੀਕਰ ਸਾਹਿਬ, ਮੇਰੇ ਨਾਲ ਜਿੰਨਾਂ ਸਬੰਧ ਰੱਖਦਾ ਸੀ ਮੈਂ ਜਵਾਬ ਦੇ ਦਿਤਾ ਹੈ ਬਾਕੀ ਜਿਹੜੀ ਗੱਲ ਹੈ ਉਹ ਮਹਿਕਮਾ ਸਿਹਤ ਨਾਲ ਸਬੰਧ ਰੱਖਦੀ ਹੈ, ਨੋਟਿਸ ਦੇ ਦੇਣ, ਜਵਾਬ ਦੇ ਦਿਤਾ ਜਾਵੇਗਾ।

ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ: ਸਪੀਕਰ ਸਾਹਿਬ, ਕਿਉਂਜੋ ਜਵਾਬ ਵਿਦਿਆ ਮੰਤਰੀ ਨੇ ਦਿਤਾ ਹੈ, ਮੈਂ ਉਨ੍ਹਾਂ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਕੀ ਟਰਕੋਮਾ ਸਿਰਫ ਬੱਚਿਆਂ ਨੂੰ ਹੀ ਹੁੰਦਾ ਹੈ, ਜਾਂ ਹੋਰਨਾਂ ਨੂੰ ਵੀ ਹੁੰਦਾ ਹੈ ਕਿਉਂ ਜੋ ਮੇਰੇ ਖਿਆਲ ਵਿਚ ਇਹ ਸਾਰੇ ਪੰਜਾਬ ਵਿਚ ਫੈਲਿਆ ਹੋਇਆ ਹੈ?

(ਕੋਈ ਉਤਰ ਨਹੀਂ ਦਿਤਾ ਗਿਆ)

---

BUILDINGS OF GOVERNMENT PRIMARY GIRLS SCHOOLS

*110 **Shri Sardari Lal Kapur** (Put by Sardar Beant Singh) : Will the Minister for Education be pleased to state :—

(a) the total number of Government Primary Girls Schools at present functioning in Punjab;

(b) the number of Government and Private buildings in which the schools referred to in part (a) above are located at present ;

(c) the number of buildings, both Government and Private, if any, which are considered to be unsafe for the students studying in the schools, referred to in part (a) above ;

(d) the action the Government propose to take to repair the buildings of the schools referred to above ?

**Sardar Umrao Singh :** (a) 64,

(b) Government 0, Private 54.

(c) Government 1, Private 2.

(d) The matter is under consideration.

[(ਏ) 64

(ਬੀ) ਗੌਰਮਿੰਟ 10, ਪ੍ਰਾਈਵੇਟ-54

(ਸੀ) ਗੌਰਮਿੰਟ 1, ਪ੍ਰਾਈਵੇਟ-2

(ਡੀ) ਇਹ ਮਾਮਲਾ ਵਿਚਾਰ ਅਧੀਨ ਹੈ।]

ਸਰਦਾਰ ਬੇਅੰਤ ਸਿੰਘ : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਲੜਕੀਆਂ ਦਾ ਪ੍ਰਾਇਮਰੀ ਸਕੂਲ ਹੈ ਕੀ ਇਥੇ ਵੀ ਕੋ-ਐਜੂਕੇਸ਼ਨ ਕਰ ਦਿਤੀ ਜਾਵੇਗੀ ?

ਮੰਤਰੀ : ਇਹ ਸੁਆਲ ਤਾਂ ਬਿਲਡਿੰਗਜ਼ ਬਾਰੇ ਪੁਛਿਆ ਗਿਆ ਸੀ ਕਿਉਂ ਜੋ ਬਹੁਤ ਸਾਰੇ ਸਕੂਲ ਪ੍ਰਾਈਵੇਟ ਬਿਲਡਿੰਗ ਵਿਚ ਕਰਾਏ ਤੇ ਖੋਲ੍ਹੇ ਹੋਏ ਹਨ ਅਤੇ ਉਹ ਬਿਲਡਿੰਗਜ਼ ਖਸਤਾ ਹਾਲਤ ਵਿਚ ਹਨ। ਆਨਰੇਬਲ ਮੈਂਬਰ ਅਗਰ ਕੋਈ ਹੋਰ ਇਨਫਰਮੇਸ਼ਨ ਲੈਣਾ ਚਾਹੁੰਦੇ ਹਨ ਤਾਂ ਨੋਟਿਸ ਦੇ ਦੇਣ।

ਕਾਮਰੇਡ ਰਾਜ ਕੁਮਾਰ : ਕੀ ਵਜ਼ੀਰ ਸਾਹਿਬ ਇਹ ਦਸਣ ਦੀ ਕ੍ਰਿਪਾਲਤਾ ਕਰਨਗੇ ਕਿ ਜਿਹੜਾ ਬਿਲਡਿੰਗ ਫੰਡ ਬੱਚਿਆਂ ਕੋਲੋਂ ਪ੍ਰਾਇਮਰੀ ਸਕੂਲਾਂ ਵਿਚ ਵਸੂਲ ਕੀਤਾ ਜਾਂਦਾ ਹੈ ਉਸ ਬਾਰੇ ਕੀ ਸਰਕਾਰ ਦੀ ਕੋਈ ਸਕੀਮ ਵਿਚਾਰ ਅਧੀਨ ਹੈ ਕਿ ਉਹ ਫੰਡ ਬੱਚਿਆਂ ਤੋਂ ਨਾ ਵਸੂਲਿਆ ਜਾਵੇ ?

ਮੰਤਰੀ : ਇਸ ਵੇਲੇ ਕੋਈ ਅਜਿਹੀ ਸਕੀਮ ਵਿਚਾਰ ਅਧੀਨ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਵਜ਼ੀਰ ਸਾਹਿਬ ਨੇ ਸਾਰੇ ਪੰਜਾਬ ਵਿਚ 2 ਸਕੂਲ ਦਸੇ ਹਨ ਜਿਹੜੇ ਕਿ ਬਚਿਆਂ ਲਈ ਅਨਸੇਫ ਹਨ। ਮੈਂ ਅਰਜ਼ ਕਰਦਾ ਹਾਂ ਕਿ ਮੇਰੇ ਸਕੂਲ ਵਿਚ 16 ਕਮਰੇ ਹਨ ਅਤੇ 16 ਦੇ 16 ਕਮਰਿਆਂ ਦੀਆਂ ਛੱਤਾਂ ਚੋਂਦੀਆਂ ਹਨ। ਮੈਂ ਪੁਛਦਾ ਹਾਂ ਕਿ ਕੀ ਉਨ੍ਹਾਂ ਦੋ ਸਕੂਲਾਂ ਵਿਚੋਂ ਇਕ ਮੇਰੇ ਵਾਲਾ ਤਾਂ ਨਹੀਂ...... (ਵਿਘਨ)

(ਕੋਈ ਉੱਤਰ ਨਹੀਂ ਦਿੱਤਾ ਗਿਆ।)

---

BENEFIT OF PENSION FOR RETIRED TEACHERS OF PROVINCIALISED SCHOOLS

***238 Comrade Raj Kumar**
**Comrade Satya Pal Dang** } Will the Minister for Education be pleased to state :—

(a) whether it is a fact that retired teachers of Provincialised Schools in the State have been demanding pension benefits;

(b) whether the Government have considered their demand, if so, the time by which the final decision is likely to be taken;

(c) the total number of retired teachers of Provincialised Schools in the State who have not been given the benefit of pension., a district-wise and category-wise list thereof be laid on the Table of the House ?

**ਸਰਦਾਰ ਉਮਰਾਓ ਸਿੰਘ** : (ੲ) ਹਾਂ ਜੀ।

(ਬੀ) ਮਾਮਲਾ-ਸਰਕਾਰ ਦੇ ਵਿਚਾਰ ਅਧੀਨ ਹੈ। ਫੈਸਲੇ ਦੇ ਸਮੇਂ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।

(ਸੀ) 1115. ਵੇਰਵਾ ਨਾਲ ਨੱਥੀ ਹੈ।

[(a) Yes.

(b) The matter is under consideration. It is not possible to indicate the time by which the decision will be taken.

(c) 1115. List attached.

LIST OF TEACHERS OF PROVINCIALISED SCHOOLS

| Sr. No. | District | Headmasters | Masters/ Mistresses | Teachers |
|---|---|---|---|---|
| 1 | 2 | 3 | 4 | 5 |
| 1. | Hoshiarpur | — | — | 236 |
| 2. | Jullundur | 1 | 15 | 146 |
| 3. | Sangrur | — | — | — |
| 4. | Kapurthala | — | — | — |

| 1 | 2 | 3 | 4 | 5 |
|---|---|---|---|---|
| 5. | Bhatinda | — | — | — |
| 6. | Gurdaspur | 6 | 3 | 285 |
| 7. | Ludhiana | — | 2 | 68 |
| 8. | Patiala | 1 | — | — |
| 9. | Ropar | — | — | 38 |
| 10. | Amritsar | — | 20 | 226 |
| 11. | Ferozepur | 1 | 4 | 63 |
| | | 9 | 44 | 1,062 |

| [ਨੰ: | ਜ਼ਿਲ੍ਹਾ | ਹੈਡਮਾਸਟਰਜ਼ | ਮਾਸਟਰਜ਼/ ਮਿਸਟਰੈਸਿਜ਼ | ਟੀਚਰਜ਼ |
|---|---|---|---|---|
| 1. | ਹੁਸ਼ਿਆਰਪੁਰ | — | — | 236 |
| 2. | ਜਲੰਧਰ | 1 | 15 | 146 |
| 3. | ਸੰਗਰੂਰ | — | — | — |
| 4. | ਕਪੂਰਥਲਾ | — | — | — |
| 5. | ਬਠਿੰਡਾ | — | — | — |
| 6. | ਗੁਰਦਾਸਪੁਰ | 6 | 3 | 285 |
| 7. | ਲੁਧਿਆਣਾ | — | 2 | 68 |
| 8. | ਪਟਿਆਲਾ | 1 | — | — |
| 9. | ਰੋਪੜ | — | — | 38 |
| 10. | ਅੰਮ੍ਰਿਤਸਰ | — | 20 | 226 |
| 11. | ਫਿਰੋਜ਼ਪੁਰ | 1 | 4 | 63 |
| | | 9 | 44 | 1,062] |

ਕਾਮਰੇਡ ਰਾਜਕੁਮਾਰ : ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਵੇਰਵਾ ਨਾਲ ਨੱਥੀ ਹੈ, ਉਹ ਤਾਂ ਸਾਡੇ ਕੋਲ ਪਹੁੰਚਿਆ ਨਹੀਂ । ਇਨ੍ਹਾਂ ਨੇ ਕਿਹਾ ਹੈ ਕਿ ਮਾਮਲਾ ਵਿਚਾਰ ਅਧੀਨ ਹੈ । ਇਹ ਕਾਫ਼ੀ ਦੇਰ ਤੋਂ ਵਿਚਾਰ ਅਧੀਨ ਹੈ । ਕਿਸ ਵੇਲੇ ਇਸ ਉਤੇ ਵਿਚਾਰ ਪੂਰਣ ਹੋਵੇਗਾ ਅਤੇ ਇਸ ਦਾ ਸਿੱਟਾ ਕਦੋਂ ਤਕ ਸਾਨੂੰ ਪਤਾ ਲਗੇਗਾ ?

ਸਿਖਿਆ ਮੰਤਰੀ : ਪਰੋਵਿੰਸ਼ੇਲਾਈਜ਼ਡ ਸਕੂਲਾਂ ਦੇ ਜਿਹੜੇ ਟੀਚਰ ਰੀਟਾਇਰਡ ਹੋਏ ਹਨ ਉਨ੍ਹਾਂ ਦੇ ਮਾਮਲੇ ਤੇ ਸਮੇਂ ਸਮੇਂ ਵਿਚਾਰ ਹੁੰਦੀ ਰਹੀ ਹੈ । ਪਹਿਲਾਂ 30 ਸਾਲ ਤੋਂ ਉਪਰ ਜਿਹੜੇ ਸਨ ਉਨ੍ਹਾਂ ਨੂੰ ਪੈਨਸ਼ਨ ਮਿਲਦੀ ਸੀ । ਫਿਰ ਹੋਰ ਡੇਟ ਵਧਾ ਦਿੱਤੀ । ਹੁਣ ਬਾਕੀ ਦੇ ਜਿਹੜੇ ਟੀਚਰ ਹਨ ਉਨ੍ਹਾਂ ਦੇ ਮੁਤੱਲਿਕ ਵਿਚਾਰ ਹੋ ਰਿਹਾ ਹੈ । ਜਦ ਉਸਦੇ ਮੁਤਲਿਕ ਫੈਸਲਾ ਹੋ ਜਾਵੇਗਾ ਤਾਂ ਤਕਰੀਬਨ ਸਾਰੇ ਪ੍ਰੋਵਿੰਸ਼ੇਲਾਈਜ਼ਡ ਟੀਚਰ ਜਿਹੜੇ ਹਨ ਉਨ੍ਹਾਂ ਦਾ ਮਸਲਾ ਹੱਲ ਹੋ ਜਾਵੇਗਾ । ਅਸੀਂ ਇਨ੍ਹਾਂ ਦਾ ਕੇਸ ਮਹਿਕਮਾ ਫਾਈਨਾਂਸ ਨੂੰ ਭੇਜਿਆ ਹੈ ਜਦੋਂ ਮਨਜ਼ੂਰੀ ਆ ਜਾਵੇਗੀ ਤਾਂ ਫੈਸਲਾ ਲੈ ਲਿਆ ਜਾਵੇਗਾ ।

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਸਕੂਲ ਕਦੋਂ ਪ੍ਰੋਵਿੰਸ਼ੇਲਾਈਜ਼ ਹੋਏ ਸਨ ਅਤੇ ਕਿਸ ਤਾਰੀਖ ਤੋਂ ਉਨ੍ਹਾਂ ਟੀਚਰਜ਼ ਦੀ ਪੈਨਸ਼ਨ ਦੇ ਸਵਾਲ ਤੇ ਵਿਚਾਰ ਹੋ ਰਿਹਾ ਹੈ ?

**ਸਿਖਿਆ ਮੰਤਰੀ :** 1 ਅਕਤੂਬਰ, 1957 ਨੂੰ ਜਿਹੜੇ 30 ਸਾਲ ਦੇ ਉਪਰ ਰਿਟਾਇਰ ਹੋ ਚੁਕੇ ਸਨ ਅਤੇ 1 ਨਵੰਬਰ, 1966 ਤੋਂ ਬਾਅਦ ਜਿਹੜੇ ਰਿਟਾਇਰ ਹੋਏ ਸਨ ਉਨ੍ਹਾਂ ਨੂੰ ਪੈਨਸ਼ਨ ਦਿੱਤੀ ਗਈ ਸੀ। ਜਿਹੜੇ 31 ਅਕਤੂਬਰ, 1966 ਤਕ ਰਿਟਾਇਰ ਹੋਏ ਸਨ ਉਨ੍ਹਾਂ ਨੂੰ ਪੈਨਸ਼ਨ ਨਹੀਂ ਸੀ ਦਿੱਤੀ ਗਈ। ਉਨ੍ਹਾਂ ਦੀ ਰਿਪਰਜ਼ੈਨਟੇਸ਼ਨ ਸਾਨੂੰ ਮਿਲ ਗਈ ਹੈ ਅਤੇ ਉਸ ਤੇ ਕਾਰਵਾਈ ਹੋ ਰਹੀ ਹੈ।

**ਸ੍ਰੀ ਪਰੇਮ ਗੁਪਤਾ :** ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਪੁਛਦਾ ਹਾਂ ਕਿ ਪਰੋਵਿੰਸ਼ੇਲਾਈਜੇਸ਼ਨ ਤੋਂ ਬਾਅਦ ਪਹਿਲੀ ਡੇਟ ਪੈਨਸ਼ਨ ਦੇਣ ਵਾਸਤੇ 1 ਫਰਵਰੀ, 1968 ਫ਼ਿਕਸ ਕੀਤੀ ਸੀ। ਇਸ ਤੋਂ ਬਾਦ ਇਹ ਫ਼ੈਸਲਾ ਹੋਇਆ ਕਿ ਜਿਹੜੇ ਟੀਚਰਜ਼ 10 ਸਾਲ ਦੀ ਸਰਵਿਸ ਕਰ ਲੈਣਗੇ ਉਨ੍ਹਾਂ ਨੂੰ ਪੈਨਸ਼ਨ ਦਿੱਤੀ ਜਾਵੇਗੀ। ਉਸ ਤੋਂ ਬਾਦ ਇਹ ਡੇਟ ਚੇਂਜ ਕਰ ਕੇ 1 ਨਵੰਬਰ, 1966 ਹੋ ਗਈ। 1 ਅਕਤੂਬਰ, 1957 ਤੋਂ ਲੈ ਕੇ 1 ਨਵੰਬਰ, 1966 ਦੇ ਪੀਰੀਅਡ ਵਿਚ ਜਿੰਨੇ ਟੀਚਰ ਰਿਟਾਇਰ ਹੋ ਗਏ ਸਨ ਉਹ ਵੀ ਗੌਰਮਿੰਟ ਸਰਵਿਸ ਵਿਚ ਆ ਗਏ ਸਨ। ਕੀ ਸਰਕਾਰ ਉਨ੍ਹਾਂ ਦਾ ਪ੍ਰਾਵੀਡੈਂਟ ਫ਼ੰਡ ਲੈ ਕੇ ਉਨ੍ਹਾਂ ਨੂੰ ਪੈਨਸ਼ਨ ਦੇਵੇਗੀ। ਇਹ 2, 3 ਸੌ ਟੀਚਰਜ਼ ਸਾਰੀ ਉਮਰ ਪੜ੍ਹਾਉਂਦੇ ਰਹੇ ਹਨ ਤੇ ਇਸ ਢੰਗ ਨਾਲ ਆਪਣਾ ਗੁਜ਼ਾਰਾ ਬੜੀ ਮੁਸ਼ਕਲ ਨਾਲ ਕਰਦੇ ਰਹੇ ਹਨ। ਉਨ੍ਹਾਂ ਨੂੰ ਪੈਨਸ਼ਨ ਦੇਣ ਦਾ ਫ਼ੈਸਲਾ ਕਦ ਤੱਕ ਹੋ ਜਾਵੇਗਾ ?

**ਸਿਖਿਆ ਮੰਤਰੀ :** ਜਿਹੜੇ 1 ਅਕਤੂਬਰ, 1957 ਤੋਂ ਲੈ ਕੇ 31 ਅਕਤੂਬਰ, 1966 ਤਕ ਰਿਟਾਇਰ ਹੋਏ ਹਨ ਉਨ੍ਹਾਂ ਦਾ ਕੇਸ ਅਸੀਂ ਫ਼ਾਇਨਾਂਸ ਡਿਪਾਰਟਮੈਂਟ ਕੋਲ ਭੇਜਿਆ ਹੈ। ਜੇ ਮਨਜ਼ੂਰ ਹੋ ਗਿਆ ਤਾਂ ਪੈਨਸ਼ਨ ਦੇਵਾਂਗੇ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਇਹ ਯਕੀਨਦਾਨੀ ਕਰਾ ਦੇਣਗੇ ਕਿ ਅਗਲੇ ਬਜਟ ਸੈਸ਼ਨ ਤੋਂ ਪਹਿਲਾਂ ਇਹ ਡਸੀਜ਼ਨ ਹੋ ਜਾਵੇਗਾ। ਉਹ ਲੋਕ ਭੁਖੇ ਮਰਦੇ ਪਏ ਹਨ। ਉਨ੍ਹਾਂ ਨੂੰ ਜਲਦੀ ਤੋਂ ਜਲਦੀ ਪੈਨਸ਼ਨ ਦਿੱਤੀ ਜਾਵੇ।

**ਸਰਦਾਰ ਬਸੰਤ ਸਿੰਘ ਖਾਲਸਾ :** ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਇਹ ਨਹੀਂ ਦਸ ਸਕਦੇ ਕਿ ਕਦੋਂ ਤਕ ਫ਼ੈਸਲਾ ਹੋ ਜਾਵੇਗਾ। ਉਨ੍ਹਾਂ ਗਰੀਬ ਟੀਚਰਾਂ ਦਾ ਬੜਾ ਪੁਰਾਣਾ ਕੇਸ ਚਲ ਰਿਹਾ ਹੈ। ਇਨ੍ਹਾਂ ਵਿਚੋਂ ਕਈ ਆਦਮੀ ਮਰ ਗਏ ਹਨ, ਕਈ ਮਰਨ ਦੇ ਨੇੜੇ ਹਨ। ਉਨ੍ਹਾਂ ਨੂੰ ਪੈਨਸ਼ਨ ਦੇਣ ਦਾ ਫ਼ੈਸਲਾ ਕਦ ਤਕ ਹੋ ਜਾਵੇਗਾ।

**ਸਿਖਿਆ ਮੰਤਰੀ :** ਜਿੰਨੀ ਦੇਰ ਇਹ ਕੇਸ ਇਨ੍ਹਾਂ ਦੀ ਸਰਕਾਰ (ਅਕਾਲੀ ਪਾਰਟੀ ਵਲ ਇਸ਼ਾਰਾ) ਦੇ ਦੌਰਾਨ ਪੈਂਡਿੰਗ ਪਿਆ ਰਿਹਾ ਹੈ ਉਸ ਤੋਂ ਬਹੁਤ ਘਟ ਸਮੇਂ ਵਿਚ ਇਸ ਦਾ ਫ਼ੈਸਲਾ ਹੋ ਜਾਵੇਗਾ। ਇਹ ਸਾਰੇ ਮਸਲੇ ਇਨ੍ਹਾਂ ਦੀ ਸਰਕਾਰ ਦੇ ਦੌਰਾਨ ਪੈਂਡਿੰਗ ਪਏ ਰਹੇ ਹਨ।

## LAND RECLAIMED BY RAJPUT COMMUNITY SETTLED IN CERTAIN VILLAGES OF MACHHIWARA AREA, DISTRICT LUDHIANA

*184. **Sardar Prehlad Singh** : Will the Minister for Education be pleased to state :—

(a) whether it is a fact that the people of the Rajput Community settled since 1947 in Sessowal Khurd, Muzaffarwal, Malakwal, Daulatpur and Mand Jharandi and other villages of Machhiwara area, district Ludhiana had reclaimed lands in the said villages of Bet area by their hard labour and the same lands with all houses and structures built thereon have now been allotted to the big officers, if so, the reasons therefor ;

(b) whether it is also a fact that about 251 acres of land reclaimed by the Rajput community in the villages referred to in part (a) above have been given to the Forest Department;

(c) if the reply to parts (a) and (b) above be in the affirmative, whether there is any proposal under the consideration of the Government to restore the said lands to the said people?

**Sardar Umrao Singh** : (a) Surplus rural evacuee land to the extent of 865 acres, which was in unauthorised possession of certain persons, including members of Rajput community, was disposed of in restricted auctions during the years 1964-65 and 1970 as detailed below :—

| | | | A K M |
|---|---|---|---|
| (i) | Village Malakwal | : | 554—0—0 |
| (ii) | Village Muzaffarwal | : | 35—0—0 |
| (iii) | Village Mand Jharandi | : | 276—0—0 |
| | Total | : | 865—0—0 |

No evacuee land was sold in villages Sausowal Khurd and Daulat Pur. It is incorrect that any land with houses and structures built there on has been allotted to any big officer.

(b) Yes. It is, however, submitted that the total area sold by negotiations to the Forest Department in October, 1971, in villages of Machhiwara Block was 691 acres.

(c) No. Since evacuee land has been transferred to the Forest Department in accordance with the decision taken by the Governor in Council, the question of restoring the said land to the unauthorised occupants does not arise. Similarly, the auctions of evacuee land having been conducted in accordance with the policy of the State Government, the question of restoring the land to the unauthorised occupants does not arise, particularly when the auction purchasers are paying the instalments regularly.

[ਸਿਖਿਆ ਮੰਤਰੀ]

[(ੳ) ਸਾਲ 1964-65 ਅਤੇ 1970 ਵਿਚ ਹੇਠ ਦੱਸੇ ਪਿੰਡਾਂ ਵਿਚ 865 ਏਕੜ ਵਾਫਰ ਨਿਕਾਸੀ ਭੋਂ ਜਿਹੜੀ ਕਿ ਨਜਾਇਜ਼ ਕਾਬਜ਼ਾਂ ਦੇ ਹੇਠ ਸੀ, ਜਿਨ੍ਹਾਂ ਵਿਚ ਰਾਜਪੂਤ ਜ਼ਾਤੀ ਦੇ ਲੋਕ ਵੀ ਸ਼ਾਮਲ ਸਨ, ਸੀਮਤ ਬੋਲੀ ਰਾਹੀਂ ਵੇਚੀ ਗਈ :—

| | | ਏ ਕ ਮ |
|---|---|---|
| 1. ਪਿੰਡ ਮਲਕਵਾਲ | : | 554—0—0 |
| 2. ਪਿੰਡ ਮੁਜ਼ੱਫਰਵਾਲ | : | 35—0—0 |
| 3. ਪਿੰਡ ਮੰਡ ਝਰੋਡੀ | : | 276—0—0 |
| ਜੋੜ | : | 865—0—0 |

ਪਿੰਡ ਸੂਸੋਵਾਲ ਖੁਰਦ ਅਤੇ ਦੌਲਤਪੁਰ ਵਿਚ ਕੋਈ ਨਿਕਾਸੀ ਭੋਂ ਨਹੀਂ ਵੇਚੀ ਗਈ । ਇਹ ਗੱਲ ਗਲਤ ਹੈ ਕਿ ਉਪਰੋਕਤ ਪਿੰਡਾਂ ਵਿਚ ਨਿਕਾਸੀ ਭੋਂ ਜਿਸ ਵਿਚ ਰਾਜਪੂਤ ਜਾਤੀ ਦੇ ਮੈਂਬਰਾਂ ਵਲੋਂ ਮਕਾਨ ਅਤੇ ਢਾਰੇ ਬਣਾਏ ਗਏ ਸਨ, ਕਿਸੇ ਵੱਡੇ ਅਫਸਰ ਨੂੰ ਅਲਾਟ ਕੀਤੀ ਗਈ ਹੈ ।

(ਅ) ਹਾਂ ਜੀ । ਇਥੇ ਇਹ ਦਸਿਆ ਜਾਂਦਾ ਹੈ ਕਿ ਅਕਤੂਬਰ, 1971 ਵਿਚ ਮਾਛੀਵਾੜਾ ਬਲਾਕ ਦੇ ਕੁਝ ਪਿੰਡਾਂ ਵਿਚ ਵਣ ਵਿਭਾਗ ਨੂੰ 691 ਏਕੜ ਨਿਕਾਸੀ ਭੋਂ ਗੱਲਬਾਤ ਰਾਹੀਂ ਵੇਚੀ ਗਈ ।

(ੲ) ਨਹੀਂ ਜੀ । ਕਿਉਂਕਿ ਵਣ ਵਿਭਾਗ ਨੂੰ ਵਾਫਰ ਨਿਕਾਸੀ ਭੋਂ ਗਵਰਨਰ-ਇਨ-ਕੌਂਸਲ ਦੇ ਫੈਸਲੇ ਅਨੁਸਾਰ ਵੇਚੀ ਗਈ ਹੈ, ਇਸ ਲਈ ਇਸ ਜ਼ਮੀਨ ਨੂੰ ਹੁਣ ਨਜਾਇਜ਼ ਕਾਬਜ਼ਾਂ ਨੂੰ ਵਾਪਸ ਦੇਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ । ਇਸੇ ਤਰ੍ਹਾਂ ਵਾਫਰ ਨਿਕਾਸੀ ਭੋਂ ਜੋ ਸੀਮਤ ਬੋਲੀ ਰਾਹੀਂ ਸਰਕਾਰ ਦੀ ਨੀਤੀ ਅਨੁਸਾਰ ਵੇਚੀ ਗਈ ਹੈ, ਨੂੰ ਨਜਾਇਜ਼ ਕਾਬਜ਼ਾਂ ਨੂੰ ਦੁਬਾਰਾ ਦੇਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ, ਜਦ ਕਿ ਖਰੀਦਦਾਰ ਕਿਸ਼ਤਾਂ ਸਮੇਂ ਸਿਰ ਦੇ ਰਹੇ ਹਨ ।

ਸਰਦਾਰ ਪ੍ਰਹਿਲਾਦ ਸਿੰਘ : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਜ਼ਮੀਨ ਅਲਾਟ ਨਹੀਂ ਕੀਤੀ ਗਈ ਪਰ ਉਸ ਪਿੰਡ ਦੇ ਕਈ ਬੰਦੇ ਕਹਿੰਦੇ ਹਨ ਕਿ ਜ਼ਮੀਨ ਅਲਾਟ ਕੀਤੀ ਗਈ ਹੈ । ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਉਸ ਦੀ ਇਨਕੁਆਇਰੀ ਕਰਾਉਣਗੇ ਕਿ ਜ਼ਮੀਨ ਵੱਡੇ ਵੱਡੇ ਲੈਂਡ ਲਾਰਡਾਂ ਜਾਂ ਅਫਸਰਾਂ ਦੇ ਕਬਜ਼ੇ ਵਿਚ ਤਾਂ ਨਹੀਂ ?

ਸਿਖਿਆ ਮੰਤਰੀ : ਮੈਂ ਮੈਂਬਰ ਸਾਹਿਬ ਦੀ ਗਿਆਤ ਲਈ ਦਸਦਾ ਹਾਂ ਕਿ ਅਸੀਂ ਤਾਂ ਕਮੇਟੀ ਵੀ ਬਣਾ ਦਿੱਤੀ ਹੈ । ਇਨਕੁਆਇਰੀ ਕਰਾਵਾਂਗੇ । ਜਿਹੜੀ ਗਲਤ ਅਲਾਟਮੈਂਟ ਹੋਈ ਹੈ ਉਸ ਦੀ ਜ਼ਰੂਰ ਇਨਕੁਆਇਰੀ ਕਰਾਵਾਂਗੇ ।

ਸਰਦਾਰ ਪ੍ਰਹਿਲਾਦ ਸਿੰਘ : ਜਿਹੜੇ ਪਿੰਡਾਂ ਬਾਰੇ ਮੈਂ ਦਸਿਆ ਹੈ ਉਨ੍ਹਾਂ ਦੇ ਘਰ ਵੀ ਅਲਾਟ ਹੋ ਗਏ ਹਨ । ਇਸ ਦੀ ਇਨਕੁਆਇਰੀ ਕਰਾਉ ।

ਮੰਤਰੀ : ਮੈਂ ਹੁਣੇ ਜਵਾਬ ਦਿੱਤਾ ਹੈ ਕਿ ਉਹ ਅਲਾਟ ਨਹੀਂ ਹੋਏ । ਮੈਂਬਰ ਸਹਿਬ ਸਪੈਸਫਿਕ ਇਨਸਟਾਂਸ ਦੱਸਣ ਤਾਂ ਦੁਬਾਰਾ ਪੜਤਾਲ ਕਰਾ ਲਵਾਂਗੇ ।

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਵਜ਼ੀਰ ਸਾਹਿਬ, ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਮਾਛੀਵਾੜਾ ਬਲਾਕ ਵਿਚ ਜਹੜੀ ਜ਼ਮੀਨ ਲੈਂਡ ਲਾਰਡਾਂ ਨੂੰ ਅਲਾਟ ਹੋਈ ਹੈ ਉਹ ਜ਼ਮੀਨ ਦੀ ਅਲਾਟਮੈਂਟ ਕਰਨ ਵਿਚ ਸਰਦਾਰ ਹਰਚਰਨ ਸਿੰਘ ਦਾ ਕਾਫੀ ਹੱਥ ਸੀ

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਕੋਲ ਤਾਂ ਮੇਰੇ ਨਾਲੋਂ ਜ਼ਿਆਦਾ ਇਨਫਰਮੇਸ਼ਨ ਹੈ, ਜੇ ਕੋਈ ਇਲਲਿਗੈਲਿਟੀ ਹੋਈ ਹੈ ਤਾਂ ਮੇਰੇ ਨੋਟਿਸ ਵਿਚ ਲਿਆਉਣ, ਜ਼ਰੂਰ ਜਾਂਚ ਪੜਤਾਲ ਕਰਾਵਾਂਗੇ ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਮਨਿਸਟਰ ਸਾਹਿਬ ਨੇ ਜਵਾਬ ਦਿੰਦਿਆਂ ਇਹ ਦਸਿਆ ਹੈ ਕਿ ਜਿਹੜੀ ਵਾਹੀਯੋਗ 251 ਏਕੜ ਜ਼ਮੀਨ ਵਣ ਵਿਭਾਗ ਨੂੰ ਦਿੱਤੀ ਗਈ ਹੈ, ਇਹ ਇਸ ਬਿਨਾ ਤੇ ਦਿੱਤੀ ਗਈ ਹੈ ਕਿ ਇਹ ਅਨਅਥਾਰਾਈਜ਼ਡ ਸੀ । ਮੈਂ ਮਨਿਸਟਰ ਸਾਹਿਬ ਨੂੰ ਸਰਕਾਰ ਦਾ ਇਕ ਫੈਸਲਾ ਯਾਦ ਦਿਵਾਉਂਦਾ ਹਾਂ । ਇਨ੍ਹਾਂ ਨੇ ਫੈਸਲਾ ਕੀਤਾ ਸੀ ਕਿ ਜਿਹੜੇ ਕਾਸ਼ਤਕਾਰ ਹਰੀਜਨ ਬੇਟ ਦੇ ਇਲਾਕੇ ਵਿਚ ਹਨ ਅਤੇ ਜਿਨ੍ਹਾਂ ਦੀਆਂ 1970 ਤਕ ਗਿਰਦਾਉਰੀਆਂ ਹੋਈਆਂ ਹਨ, ਉਹ ਵੀ ਅਨਅਥਾਰਾਈਜ਼ਡ ਸਨ । ਉਨ੍ਹਾਂ ਨੂੰ ਉਹ ਜ਼ਮੀਨਾਂ ਅਲਾਟ ਕਰ ਦਿੱਤੀਆਂ ਗਈਆਂ 5-7 ਸੌ ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ । ਇਸ 251 ਏਕੜ ਜ਼ਮੀਨ ਉਤੇ ਵੀ ਉਸੇ ਗਰੀਬ ਬਰਾਦਰੀ ਦੇ ਆਦਮੀ ਬੈਠੇ ਹਨ । ਇਸੇ ਤਰ੍ਹਾਂ ਬੇਟ ਦੇ ਇਲਾਕਿਆਂ ਵਿਚ ਹੋਰ ਵਿਚਾਰੇ ਸੈਂਕੜੇ ਹਰੀਜਨ 20, 20 ਸਾਲ ਤੋਂ ਉਥੇ ਬੈਠੇ ਹਨ । ਸਰਕਾਰ ਨੇ ਉਨ੍ਹਾਂ ਹਰੀਜਨਾਂ ਨੂੰ ਜੋ ਬੇਟ ਦੇ ਇਲਾਕੇ ਵਿਚ ਜ਼ਮੀਨ ਵਾਹੁੰਦੇ ਸਨ ਅਨ-ਅਥਾਰਾਈਜ਼ਡ ਉਨ੍ਹਾਂ ਨੂੰ ਮੁਲ ਤੇ ਦਿੱਤੀਆਂ ਹਨ । ਮੈਂ ਕਹਿੰਦਾ ਹਾਂ ਕਿ ਉਸ ਬੇਟ ਦੇ ਇਲਾਕੇ ਵਿਚ ਪੰਜ ਸੱਤ ਸੌ ਏਕੜ ਵਿਚ ਹਰੀਜਨ ਰਹਿੰਦਾ ਹੈ । ਕੀ ਉਹ ਵਣ ਵਿਭਾਗ ਤੋਂ ਲੈ ਕੇ ਸਰਕਾਰ ਹਰੀਜਨਾਂ ਨੂੰ ਦੇਵੇਗੀ ।

ਮੰਤਰੀ : ਇਹ ਤਾਂ ਬੜਾ ਹੈਪੋਥੇਟੀਕਲ ਸੁਆਲ ਹੈ । ਸਪੈਸੀਫਿਕ ਇਨਸਟਾਂਸ ਅਤੇ ਏਰੀਆ ਦਸਣ । ਇਸ ਵਕਤ ਪਾਲਸੀ ਇਹ ਹੈ ਕਿ ਜਿਹੜੀ ਜ਼ਮੀਨ ਹਰੀਜਨਾਂ ਅਤੇ ਰਾਏ ਸਿੱਖਾਂ ਦੀ ਆਕੂਪੇਸ਼ਨ ਥਲੇ ਹੈ ਅਤੇ ਉਨ੍ਹਾਂ ਦੀ 1970 ਤੋਂ ਪਹਿਲੇ ਗਿਰਦਾਉਰੀਆਂ ਹੋ ਚੁੱਕੀਆਂ ਹਨ ਉਨ੍ਹਾਂ ਦੇ ਨਾਂ ਉਹ ਜ਼ਮੀਨ ਟਰਾਂਸਫਰ ਕੀਤੀ ਜਾਂਦੀ ਹੈ । ਬਾਕੀ ਜ਼ਮੀਨ ਦੀ ਰਿਸਟਰਿਕਟਡ ਬੋਲੀ ਹੈ । ਹਰੀਜਨ ਵੀ ਬੋਲੀ ਦੇ ਸਕਦੇ ਹਨ । ਇਹ ਪਾਲਿਸੀ ਪਹਿਲੀ ਸਰਕਾਰ ਦੀ ਚਲਾਈ ਹੋਈ ਹੈ ।

---

## AUCTION/ALLOTMENT OF LAND OF LEASE HOLDERS OF BLOCK MACHHIWARA, DISTRICT LUDHIANA

*185. **Sardar Prehlad Singh**: Will the Minister for Education be pleased to state :—

(a) the number of lease-holders of Block Machhiwara, district Ludhiana whose lands were either auctioned or allotted to other landowners in 1964—65 ;

Sardar Prehlad Singh]

(b) whether it has come to the notice of the Government that efforts are being made to realise the land revenue levied on such lands since 1964 to date by showing the same as due from them ; if so, the reasons there for and whether the Government proposes to take any action in this regard ?

**Sardar Umrao Singh** (a) As the lands of lease holders were not auctioned or allotted to other land owners in 1964—65, the question of supplying their number does not arise.

(b) Yes, steps are being taken to realise the arrears of lease/ rent from 5 lessees by the Revenue authorities.

[(ੳ) ਕਿਉਂਕਿ ਪਟੇਦਾਰਾਂ ਦੀ ਕੋਈ ਭੋਂ ਸਾਲ 1964-65 ਵਿਚ ਅਲਾਟ ਜਾਂ ਨੀਲਾਮ ਨਹੀਂ ਸੀ ਹੋਈ, ਇਸ ਲਈ ਗਿਣਤੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

(ਅ) ਹਾਂ । 5 ਪਟੇਦਾਰਾਂ ਤੋਂ ਲੀਜ ਜਾਂ ਰੈਂਟ ਦੇ ਬਕਾਇਆਂ ਦੀ ਵਸੂਲੀ ਬਾਰੇ ਮਾਲ ਵਿਭਾਗ ਵਲੋਂ ਮੁਨਾਸਬ ਯਤਨ ਕੀਤੇ ਜਾ ਰਹੇ ਹਨ ।]

**ਸਰਦਾਰ ਪ੍ਰਹਿਲਾਦ ਸਿੰਘ**: ਸਪੀਕਰ ਸਾਹਿਬ, ਜਿਹੜਾ ਰੈਂਟ ਵਸੂਲ ਕੀਤਾ ਜਾ ਰਿਹਾ ਹੈ ਇਨ੍ਹਾਂ ਵਿਚੋਂ ਕਈ ਪਟੇਦਾਰ ਅਜਿਹੇ ਹਨ ਜਿਨ੍ਹਾਂ ਪਾਸ ਜ਼ਮੀਨਾਂ ਨਹੀਂ ਹਨ ਪਰ ਉਨ੍ਹਾਂ ਤੋਂ ਵੀ ਵਸੂਲੀ ਕੀਤੀ ਜਾ ਰਹੀ ਹੈ । ਕੀ ਵਜ਼ੀਰ ਸਾਹਿਬ ਇਹ ਹੁਕਮ ਕਰਨਗੇ ਕਿ ਜਿਨ੍ਹਾਂ ਪਾਸ ਜ਼ਮੀਨ ਹੀ ਨਹੀਂ ਹੈ ਉਨ੍ਹਾਂ ਪਾਸੋਂ ਵਸੂਲੀ ਨਾ ਕੀਤੀ ਜਾਵੇ । ਉਨ੍ਹਾਂ ਨੂੰ ਜ਼ਮੀਨਾਂ ਅਲਾਟ ਹੋਈਆਂ ਸਨ ਲੇਕਿਨ ਪੁਜ਼ੈਸ਼ਨ ਨਹੀਂ ਸਨ । ਕੀ ਅਜਿਹੇ ਕੇਸਾਂ ਵਿਚ ਵਜ਼ੀਰ ਸਾਹਿਬ ਇਨ੍ਹਾਂ ਵਸੂਲੀ ਦੇ ਆਰਡਰਾਂ ਨੂੰ ਰੋਕਣ ਲਈ ਹੁਕਮ ਕਰਨਗੇ ।

**ਸਿਖਿਆ ਮੰਤਰੀ**. ਸਾਡੇ ਰਿਕਾਰਡ ਦੇ ਮੁਤਾਬਿਕ ਜਿਨ੍ਹਾਂ ਨੂੰ ਜ਼ਮੀਨਾਂ ਅਲਾਟ ਹੋਈਆਂ ਹਨ ਔਰ ਜਿਨ੍ਹਾਂ ਤੋਂ ਇਹ ਰੈਂਟ ਡਿਊ ਹੈ ਉਨ੍ਹਾਂ ਪਾਸੋਂ ਹੀ ਵਸੂਲ ਕੀਤਾ ਜਾ ਰਿਹਾ ਹੈ । ਜੇਕਰ ਮੈਂਬਰ ਸਾਹਿਬ ਦੇ ਨੋਟਿਸ ਵਿਚ ਕੋਈ ਅਜਿਹਾ ਸਬੂਤ ਹੈ ਤਾਂ ਮੈਨੂੰ ਦਸ ਦੇਣ, ਮੈਂ ਪੜਤਾਲ ਕਰਾ ਲਵਾਂਗਾ ।

**ਸਰਦਾਰ ਪ੍ਰਹਿਲਾਦ ਸਿੰਘ**: ਸਬੂਤ ਤਾਂ ਇਹ ਹੈ ਕਿ ਤੁਸੀਂ ਇਨਕੁਆਇਰੀ ਕਰਵਾਉ ਤਾਂ ਪਤਾ ਲਗ ਜਾਵੇਗਾ ਕਿ ਕਿਸ ਤਰ੍ਹਾਂ ਹੋ ਰਿਹਾ ਹੈ । ਕਿਸ ਤਰ੍ਹਾਂ ਉਨ੍ਹਾਂ ਦੇ ਨਜ਼ਾਇਜ਼ ਵਰੰਟ ਰੋਜ਼ ਆ ਰਹੇ ਹਨ ।

---

## SEM AFFECTED AREAS STRETCHING FROM ROPER TO RALON

*220. **Master Dalip Chand**: Will the Minister for Education be pleased to state whether the Government is aware of the fact that large areas of land stretching from Ropar to Rahon known as 'Bet Area' is badly affected by Sem; if so, the details of the steps so far taken or proposed to be taken by the Government to make this area cultivable ?

**Shri Gurmail Singh** (Irrigation & Power Minister) : Yes. In order to provide relief/protection and solve the problem of sem

(waterlogging) in bet area from Rahon to Ropar the following drains have already been excavated :—

1. Rahon Drain : 8.80 Km.
2. Charan Drain : 6.16 Km.
3. Tej Palana Link drain.

For areas opposite Balachaur, a scheme for excavation of Mehmoodpur Drain in Pilot Section in a length of about 13.44 Km. has been sanctioned. The excavation work by dragline is likely to be started shortly.

[ਹਾਂ ਜੀ। ਬੇਟ ਹਲਕਾ ਵਿਚ ਰਾਹੋਂ ਤੋਂ ਰੋਪੜ ਤਕ ਦੀ ਸੇਮ ਸਮੱਸਿਆਂ ਨੂੰ ਨਜਿੱਠਣ ਲਈ ਅਤੇ ਲੋਕਾਂ ਦੀ ਸਹਾਇਤਾ ਤੇ ਬਚਾਉ ਲਈ ਹੇਠਾਂ ਲਿਖੇ ਨਾਲੇ ਪਹਿਲਾ ਹੀ ਕੱਢੇ ਜਾ ਚੁਕੇ ਹਨ।

1. ਰਾਹੋਂ ਡਰੇਨ 8.80 ਕਿਲੋਮੀਟਰ
2. ਚਰਨ ਡਰੇਨ 6.16 ਕਿਲੋਮੀਟਰ
3. ਤੇਜ ਪਲਾਨਾ ਲਿੰਕ ਡਰੇਨ

ਬਲਾਚੌਰ ਦੇ ਨਾਲ ਲਗਦੇ ਸੇਮ ਨਾਲ ਘਿਰੇ ਹੋਏ ਇਲਾਕੇ ਦੇ ਬਚਾਓ ਤੇ ਸਹਾਇਤਾ ਲਈ ਇਕ ਸਕੀਮ ਪਾਈਲਟ ਸੈਕਸ਼ਨ ਵਿਚ ਜਿਸ ਦੀ ਲੰਬਾਈ 13.44 ਕਿਲੋਮੀਟਰ ਦੇ ਲਗ ਭਗ ਹੈ ਮਹਿਮੂਦਪੁਰ ਨਾਲਾ ਖੋਦਣ ਲਈ ਹੁਣੇ ਹੀ ਮਨਜ਼ੂਰ ਕੀਤੀ ਗਈ ਹੈ। ਖੋਦਣ ਦਾ ਕੰਮ ਡਰੈਗਲਾਈਨ ਰਾਹੀਂ ਛੇਤੀ ਹੀ ਸ਼ੁਰੂ ਹੋਣ ਦੀ ਸੰਭਾਵਨਾ ਹੈ।]

**ਮਾਸਟਰ ਦਲੀਪ ਚੰਦ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬੇਟ ਦਾ ਜਿਹੜਾ ਏਰੀਆ ਮਹਿਮੂਦਪੁਰ ਦੇ ਨਾਲ ਲਗਦਾ ਪੰਦਰਾਂ ਮੀਲ ਦਾ ਹੈ ਉਥੇ ਵੀ ਸੇਮ ਦੇ ਨਾਲੇ ਦੀ ਬਹੁਤ ਜ਼ਰੂਰਤ ਹੈ, ਉਥੇ ਵੀ ਸੇਮ ਦਾ ਨਾਲਾ ਕੱਢਣ ਲਈ ਵਿਚਾਰ ਕਰਨਗੇ ਅਤੇ ਕਿਤਨੇ ਟਾਈਮ ਵਿਚ ਕਰਨਗੇ।

**ਸਿੰਜਾਈ ਤੇ ਬਿਜਲੀ ਮੰਤਰੀ**: ਇਹ ਜਿਹੜਾ ਇਲਾਕਾ ਮੈਂਬਰ ਸਾਹਿਬ ਨੇ ਦੱਸਿਆ ਹੈ ਇਹ ਵੀ ਸਾਡੇ ਨੋਟਿਸ ਵਿਚ ਹੈ। ਔਰ ਉਥੇ ਵੀ ਨਾਲੇ ਦਾ ਪ੍ਰਬੰਧ ਕਰਾਂਗੇ। ਪਰ ਅਸੀਂ ਟਾਈਮ ਫਿਕਸ ਨਹੀਂ ਕਰ ਸਕਦੇ ਕਿਉਂਕਿ ਇਹ ਤਾਂ ਫੰਡਜ਼ ਤੇ ਡੀਪੈਂਡ ਕਰਦਾ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਜਿਸ ਤਰ੍ਹਾਂ ਸਰਕਾਰ ਨੇ ਰੋਪੜ ਤੇ ਬੇਟ ਦੇ ਹਲਕੇ ਵਿਚ ਸਰਹੰਦ ਨਹਿਰ ਦੇ ਨਾਲ ਨਾਲ ਟਿਊਬਵੈਲ ਲਗਾਏ ਹਨ, ਕੀ ਸਰਕਾਰ ਉਸ ਤਰ੍ਹਾਂ ਹੀ ਸੇਮ ਨੂੰ ਰੋਕਣ ਵਾਸਤੇ ਨਹਿਰ ਬਿਸਤ ਦੁਆਬ ਦੇ ਨਾਲ ਟਿਊਬਵੈਲ ਲਗਾਉਣ ਲਈ ਵਿਚਾਰ ਕਰੇਗੀ।

(ਕੋਈ ਉੱਤਰ ਨਹੀਂ ਆਇਆ)

———

## ENQUIRY HELD INTO ILLEGAL ALLOTMENTS IN THE STATE

*245. **Sardar Gurbanta Singh**: Will the Minister for Education be pleased to state :—

(a) whether any officer was appointed during the year 1968-69 by the Rehabilitation Department to hold enquiries into the illegal allotments of land in the State;

(b) if the reply to part (a) above be in affirmative, whether the said officer has so far submitted any report to the Government; if so, a copy of the same be laid on the Table of the House?

**Sardar Umrao Singh** : (a) No. No special officer was appointed during the year 1968-69 to hold enquiries into the illegal allotments of land in the State by the Rehabilitation Department.

(b) In view of the reply given question of submission of any report to Government does not arise.

[(ੳ) ਨਹੀਂ ਕੋਈ ਖਾਸ ਅਫਸਰ ਪੁਨਰਵਾਸ ਵਿਭਾਗ, ਪੰਜਾਬ ਦਾ ਸਾਲ 1968-69 ਵਿਚ ਨਜਾਇਜ਼ ਅਲਾਟਮੈਂਟਾਂ ਦੀ ਪੜਤਾਲ ਵਾਸਤੇ ਨਹੀਂ ਲਾਇਆ ਗਿਆ ਸੀ।

(ਅ) ਉਪਰੋਕਤ ਦਿੱਤੇ ਜਵਾਬ ਅਨੁਸਾਰ ਸਰਕਾਰ ਨੂੰ ਕੋਈ ਰਿਪੋਰਟ ਦੇਣ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ।]

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਵਜੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਹੈ ਕਿ ਇਸੇ ਹੀ ਸਮੇਂ ਵਿਚ ਸਰਕਾਰ ਨੇ ਪਹਿਲਾਂ ਇਕ ਐਸ. ਓ. ਨੂੰ ਇਸ ਕੰਮ ਲਈ ਲਗਾਇਆ ਕਿ ਉਹ ਪੜਤਾਲ ਕਰਕੇ ਦਸੇ ਕਿ ਕਿੰਨਾਂ ਕਿੰਨ੍ਹਾਂ ਲੋਕਾਂ ਨੇ ਜ਼ਮੀਨਾਂ ਤੇ ਨਜਾਇਜ਼ ਕਬਜੇ ਕੀਤੇ ਹੋਏ ਹਨ ਔਰ ਜਦੋਂ ਉਸ ਅਫਸਰ ਨੇ ਉਹ ਰਿਪੋਰਟ ਕੀਤੀ ਅਤੇ ਦਸਿਆ ਕਿ ਫਲਾਂ ਫਲਾਂ ਵੱਡੇ ਵੱਡੇ ਆਦਮੀਆਂ ਦੇ ਨਜਾਇਜ਼ ਕਬਜ਼ੇ ਹਨ, ਤਾਂ ਉਸ ਐਸ. ਓ. ਨੂੰ ਉਸ ਜਗ੍ਹਾ ਤੋਂ ਬਦਲ ਦਿਤਾ ਗਿਆ।

**ਸਿਖਿਆ ਮੰਤਰੀ**: ਮਾਸਟਰ ਜੀ ਐਸ. ਓ. ਤਾਂ ਬਹੁਤ ਲਗਾਏ ਹੋਏ ਹਨ। ਜਾਂ ਤਾਂ ਤੁਸੀਂ ਸਪੈਸੇਫਿਕ ਇਨਸਟਾਂਸ ਦਸੋ ਕਿ ਫਲਾਂ ਅਲਾਟਮੈਂਟ ਵਿਚ ਨਜ਼ਾਇਜ਼ ਕਬਜ਼ਾ ਹੈ ਤਾਂ ਅਸੀਂ ਇਨਕੁਆਇਰੀ ਕਰਵਾ ਲਵਾਂਗੇ। ਵੈਸੇ ਮੇਰੇ ਨੋਟਿਸ ਵਿਚ ਅਜੇਹੀ ਕੋਈ ਸ਼ਿਕਾਇਤ ਨਹੀਂ ਹੈ।

**ਮਾਸਟਰ ਗੁਰਬੰਤਾ ਸਿੰਘ**: ਰੀਹੈਬਿਲੀਟੇਸ਼ਨ ਦੇ ਮਹਿਕਮੇ ਦੇ ਇਕ ਐਸ. ਓ. ਸਰਦਾਰ ਦਲੀਪ ਸਿੰਘ ਨੂੰ ਸਰਕਾਰ ਨੇ ਲਗਾਇਆ ਕਿ ਜਿਨ੍ਹਾਂ ਲੋਕਾਂ ਨੇ ਜ਼ਮੀਨਾਂ ਤੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ ਉਨ੍ਹਾਂ ਦੀ ਰਿਪੋਰਟ ਕਰੇ ਪਰ ਜਦੋਂ ਉਸ ਨੇ ਅਜਿਹੀ ਫਹਿਰਿਸਤ ਪੇਸ਼ ਕੀਤੀ ਤਾਂ ਉਸ ਨੂੰ ਟਰਾਂਸਫਰ ਕਰ ਦਿਤਾ ਗਿਆ।

**ਮੰਤਰੀ:** ਸਪੀਕਰ ਸਾਹਿਬ, ਮਾਸਟਰ ਜੀ ਨੇ ਇਹ ਸਵਾਲ ਵਿਚ ਤਾਂ ਇਲੀਗਲ ਅਲਾਟਮੈਂਟ ਬਾਰੇ ਹੀ ਪੁੱਛਿਆ ਸੀ ਪਰ ਹੁਣ ਉਨ੍ਹਾਂ ਨੇ ਅਨਆਥੋਰਾਈਜ਼ਡ ਆਕੂਪੈਂਟਸ ਬਾਰੇ ਪੁੱਛਿਆ ਹੈ। ਮੇਰੀ ਬੇਨਤੀ ਹੈ ਕਿ ਇਹ ਇਸ ਗਲ ਦਾ ਨੋਟਿਸ ਦੇ ਦੇਣ ਮੈਂ ਇਨਕੁਆਇਰੀ ਕਰਵਾ ਲਵਾਂਗਾ। ਵੈਸੇ ਵੀ ਮੈਂ ਪਤਾ ਕਰ ਲਵਾਂਗਾ ਕਿ ਆਇਆ ਕੋਈ ਅਫਸਰ ਇਸ ਤਰ੍ਹਾਂ ਲਗਾਇਆ ਗਿਆ ਸੀ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇਕਰ ਇਨ੍ਹਾਂ ਨੇ ਇਸ ਕੰਮ ਲਈ ਅਗੇ ਕੋਈ ਅਫਸਰ ਨਹੀਂ ਲਗਾਇਆ ਤਾਂ ਕਮ-ਅਜ਼-ਕਮ ਹੁਣ ਤਾਂ ਲਗਾ ਦਿਉ। ਮੇਰਾ ਭਾਵ ਹੈ ਕਿ ਜਿਹੜੀਆਂ ਗਲਤ ਅਲਾਟਮੈਂਟਸ ਹੋਈਆਂ ਹਨ ਕੀ ਸਰਕਾਰ ਉਨ੍ਹਾਂ ਦੀ ਇਨਕੁਆਇਰੀ ਕਰਨ ਲਈ ਤਿਆਰ ਹੈ।

(ਕੋਈ ਉਤਰ ਨਹੀਂ ਆਇਆ)

**ਮਾਸਟਰ ਗੁਰਬੰਤਾ ਸਿੰਘ:** ਸਪੀਕਰ ਸਾਹਿਬ, ਮੇਰੀ ਬਦਕਿਸਮਤੀ ਹੈ ਕਿ ਮੈਂ ਤਾਂ ਲਿਖ ਕੇ ਦਿਤਾ ਸੀ ਕਿ ਜਿਨ੍ਹਾਂ ਲੋਕਾਂ ਨੇ ਨਜ਼ਾਇਜ਼ ਕਬਜ਼ੇ ਜ਼ਮੀਨਾਂ ਤੇ ਕੀਤੇ ਹੋਏ ਹਨ ਉਨ੍ਹਾਂ ਦੀ ਪੜਤਾਲ ਲਈ ਸਰਕਾਰ ਨੇ ਇਕ ਅਫਸਰ ਨਿਯੁਕਤ ਕੀਤਾ ਸੀ ਲੇਕਿਨ ਜਿਸ ਵੇਲੇ ਉਸ ਨੇ ਰਿਪੋਰਟ ਕੀਤੀ ਕਿ ਫਲਾਂ ਫਲਾਂ ਨੇ ਨਜ਼ਾਇਜ਼ ਕਬਜ਼ਾ ਕੀਤਾ ਹੋਇਆ ਹੈ ਤਾਂ ਉਸ ਨੂੰ ਬਦਲ ਦਿਤਾ ਗਿਆ।

**ਮੰਤਰੀ:** ਸਪੀਕਰ ਸਾਹਿਬ, ਅਗੇ ਇਨ੍ਹਾਂ ਨੂੰ ਕਿਹਾ ਸੀ ਕਿ ਉਨ੍ਹਾਂ ਨੇ ਅਲਾਟਮੈਂਟ ਬਾਰੇ ਸਵਾਲ ਪੁਛਿਆ ਹੈ। ਹੁਣ ਇਨ੍ਹਾਂ ਨੇ ਕਿਹਾ ਹੈ ਕਿ ਨਜਾਇਜ਼ ਕਬਜ਼ਿਆਂ ਬਾਰੇ ਸਵਾਲ ਪੁਛਿਆ ਹੈ। ਇਸ ਬਾਰੇ, ਸਪੀਕਰ ਸਾਹਿਬ, ਮੇਰੇ ਪਾਸ ਹੁਣ ਇਨਫਰਮੇਸ਼ਨ ਨਹੀਂ ਹੈ। ਮੈਂ ਇਨਕੁਆਇਰੀ ਕਰ ਲਵਾਂਗਾ। ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਸਰਕਾਰ ਨੇ ਇਸ ਸਬੰਧ ਵਿਚ ਕਮੇਟੀ ਬਣਾਈ ਹੈ ਔਰ ਬਰਾੜ ਸਾਹਿਬ ਉਸ ਕਮੇਟੀ ਦੇ ਮੈਂਬਰ ਹਨ। ਪਰ ਹੁਣ ਬਰਾੜ ਸਾਹਿਬ ਹੀ ਕਹਿੰਦੇ ਹਨ ਕਿ ਪੜਤਾਲ ਲਈ ਕੋਈ ਅਫਸਰ ਲਗਾਇਆ ਹੈ ਜਾਂ ਨਹੀਂ ਲਗਾਇਆ। ਮੇਰੀ, ਸਪੀਕਰ ਸਾਹਿਬ, ਇਨ੍ਹਾਂ ਪਾਸ ਬੇਨਤੀ ਹੈ ਕਿ ਇਹ ਜਦੋਂ ਵੀ ਅਜਿਹੇ ਨਜ਼ਾਇਜ਼ ਕਬਜ਼ਿਆਂ ਆਦਿ ਦੇ ਕੇਸ ਸਾਡੇ ਨੋਟਿਸ ਵਿਚ ਲਿਆਉਣਗੇ, ਅਸੀਂ ਵੇਖ ਲਵਾਂਗੇ।

---

### OPENING OF A TREASURY IN TEHSIL BALACHAUR (DISTRICT HOSHIARPUR)

*228. **Master Dalip Chand**: Will the Minister for Finance be pleased to state whether there is any proposal under the consideration of the Government to open a treasury in Balachaur which is a Tehsil headquarters in District Hoshiarpur, if so, when and if not, the reasons therefor.

**Shri Hans Raj Sharma**: Sanction for opening of a sub-treasury at Balachaur (District Hoshiarpur) was issued in May, 1970. However, it could not start functioning for want of a Strong Room and accommodation for the Sub-Teasury staff and Poliee Guard. The Revenue Department and the Deputy Commissioner, Hoshiarpur are taking necessary steps for providing requisite accommodation. The Sub-Treasury will start functioning as soon as requisite accommodation is available.

**ਮਾਸਟਰ ਦਲੀਪ ਚੰਦ**: ਸਪੀਕਰ ਸਾਹਿਬ, ਮਈ 1970 ਦੇ ਵਿਚ ਇਹ ਸਬ-ਟਰੈਜ਼ਰੀ ਖੋਲ੍ਹਣ ਦੇ ਆਰਡਰ ਕੀਤੇ ਗਏ ਸਨ ਪਰ ਅੱਜ ਤਕ ਨਹੀਂ ਖੋਲ੍ਹੀ ਗਈ। ਕੀ ਮੰਤਰੀ ਜੀ ਦੱਸਣਗੇ ਕਿ ਹੋਰ ਕਿਤਨੇ ਸਮੇਂ ਤਕ ਇਹ ਖੋਲ੍ਹੀ ਜਾਵੇਗੀ।

**ਵਿੱਤ ਮੰਤਰੀ**: ਜਲਦੀ ਤੋਂ ਜਲਦੀ ਖੋਲ੍ਹੀ ਜਾਵੇਗੀ ਜੀ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਜਿੱਥੇ ਸਬ ਤਹਿਸੀਲਾਂ ਖੋਲ੍ਹੀਆਂ ਗਈਆਂ ਹਨ ਅਤੇ ਉਥੇ ਸਬ-ਟਰੈਜ਼ਰੀਜ਼ ਨਹੀਂ ਹਨ। ਕੀ ਵਜ਼ੀਰ ਸਾਹਿਬ ਉਥੇ ਵੀ ਖੋਲ੍ਹਣ ਲਈ ਵਿਚਾਰ ਕਰਨਗੇ।

**ਮੰਤਰੀ**: ਅਜਿਹੇ ਕੇਸ ਮੇਰੇ ਨੋਟਿਸ ਵਿਚ ਲਿਆਉ ਫਿਰ ਵੇਖ ਲਵਾਂਗੇ।

INCIDENCE OF MALARIA IN THE STATE

***109. Shri Sardari Lal Kapur** (Put by Sardar Beant Singh): Will the Minister for Finance be pleased to state :—

(a) the total number of persons in the State who suffered from Malaria during the year 1971-72 ;

(b) whether it is a fact that the incidence of Malaria cases during 1971-72 was more than the previous few years, if so, the reasons there for;

(c) the action the Government propose to take to stop the incidence of Malaria in the State ?

**Shri Hans Raj Sharma**: The reply is laid on the table of the House.

(a) 46014 malaria positive cases were detected out of 1795074 blood slides collected from persons suffering with fever or history of fever during the year 1971.

(b) Malaria incidence in Punjab State has been more during 1971, as compared to previous years. It was due to :—

(1) Untimely rainfall in the State ;

(2) Unfore seen floods ;

(3) Frequent & large movement of population due to Indo-Pak conflict ; and

(4) Influx of labour including agriculture labour from adjoining States of Rajasthan, U. P. & Himachal Pradesh.

(c) Vigilance activities both active & Passive have been tightened up. Malaria has been declared notifiable disease under the Epidemic Diseases Act 1897 in Punjab State to give cent per cent insecticide coverage and to eliminate the focus of infection by radically treating all malaria

positive cases. To check resurgence of Malaria, a plan of DDT spray operation for the year 1972-1973 has been prepared in consultation with Director, NMEP, Govt. of India, Delhi and Regional Deputy Director, RCO, NMEP Lucknow. The plan envisages to give two rounds of spray with DDT in 49 blocks and 3 rounds of spray with BHC in 6 heavily infected blocks of districts of Ferozepur and Sangrur. About 45 lacs of population living in 496 blocks of District Ferozepur, Bhatinda, Sangrur, Patiala, Ludhiana, Jullundur, Kapurthala and Amritsar will be protected with insecticide spray. The matter is also under active consideration of Government of India to spray occupied territory of Pakistan, with DDT because that area is still in Attack phase.

---

### OPENING A HOSPITAL IN VILLAGE RATEWAL, DISTRICT HOSHIARPUR.

*227. **Master Dalip Chand**: Will the Minister for Finance be pleased to state :—

(a) whether it is a fact that a building has been donated by some private person to the Government for the purpose of opening a hospital in village Ratewal, Tehsil Balachaur, District Hoshiarpur;

(b) if the reply to part (a) above be in the affirmative, the names of persons who have donated the said building;

(c) whether there is any proposal under the consideration of the Government to open a hospital in the village mentioned in part (a) above in the said building, during the current financial year, if not, the reasons therefor and the time by which it is likely to be opened.

ਸ੍ਰੀ ਹੰਸ ਰਾਜ ਸ਼ਰਮਾ (ੳ) ਹਾਂ ਜੀ । ਪਿੰਡ ਰੱਤੇਵਾਲ, ਤਸੀਲ ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ ਦੀ ਗਰਾਮ ਪੰਚਾਇਤ ਵਲੋਂ, ਪਿੰਡ ਵਿਚ ਇਕ ਆਯੂਰਵੈਦਿਕ ਡਿਸਪੈਂਸਰੀ ਖੋਲ੍ਹਣ ਲਈ ਇੱਕ ਇਮਾਰਤ ਸਿਹਤ ਵਿਭਾਗ ਨੂੰ ਦਾਨ ਵਜੋਂ ਦਿੱਤੀ ਗਈ ਹੈ ।

(ਅ) ਗਰਾਮ ਪੰਚਾਇਤ ਪਿੰਡ ਰੱਤੇਵਾਲ ।

(ੲ) ਹਾਂ ਜੀ । ਪਿੰਡ ਕਾਠਗੜ੍ਹ ਦੀ ਆਯੂਰਵੈਦਿਕ ਡਿਸਪੈਂਸਰੀ ਨੂੰ, ਦਾਨ ਕੀਤੀ ਪਿੰਡ ਰੱਤੇਵਾਲ ਦੀ ਇਸ ਬਿਲਡਿੰਗ ਵਿਚ ਲਿਆਉਣ ਦੀ ਤਜਵੀਜ਼ ਹੈ ਜਿਸ ਬਾਰੇ ਜਲਦੀ ਹੀ ਫੈਸਲਾ ਕੀਤਾ ਜਾਵੇਗਾ ।

ਮਾਸਟਰ ਦਲੀਪ ਚੰਦ : ਸਪੀਕਰ ਸਾਹਿਬ, ਪਿੰਡ ਕਾਠਗੜ੍ਹ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਚੰਗੇ ਪੰਜ ਸੱਤ ਕਮਰੇ ਬਣੇ ਹੋਏ ਹਨ । ਕੀ ਮਨਿਸਟਰ ਸਾਹਿਬ ਇਹ ਵਿਚਾਰ ਕਰਨਗੇ ਕਿ ਉਥੇ ਜਾਂ ਉਸ ਤਰ੍ਹਾਂ ਦੀ ਹੋਰ ਜਗ੍ਹਾ ਵੀ ਹਸਪਤਾਲ ਖੋਲ੍ਹਣ ਲਈ ਸਰਕਾਰ ਤਿਆਰ ਹੈ ।

ਵਿੱਤ ਮੰਤਰੀ: ਜਿਹੜਾ ਸਵਾਲ, ਸਪੀਕਰ ਸਾਹਿਬ ਇਨ੍ਹਾਂ ਨੇ ਪੁਛਿਆ ਸੀ ਮੈਂ ਉਸ ਦਾ ਜਵਾਬ ਦੇ ਦਿਤਾ ਹੈ । ਜਿਹੜੀ ਜਗ੍ਹਾ ਇਨ੍ਹਾਂ ਨੇ ਹੁਣ ਦਸੀ ਹੈ ਉਥੇ ਵੀ ਅਸੀਂ ਖੋਲ੍ਹਣ ਦੀ ਕੋਸ਼ਿਸ਼ ਕਰਾਂਗੇ ।

**ਡਾਕਟਰ ਅਮੀਰ ਸਿੰਘ ਕਲਕਟ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਡਿਸਪੈਂਸਰੀ ਕਾਠਗੜ੍ਹ ਤੋਂ ਸ਼ਿਫਟ ਕਿਉਂ ਕੀਤੀ ਜਾ ਰਹੀ ਹੈ।

(ਕੋਈ ਜਵਾਬ ਨਹੀਂ ਆਇਆ)

**Mr. Speaker**: Question Hours is over. The remaining questions shall be deemed to have been answered under rule 38 of the Rules of Procedure.

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### BHADAUR DISTRIBUTARY

*146. **Sardar Harbans Singh Jalal**: Will the Minister for Irrigation and Power be pleased to state :—

(a) whether he is aware of the fact that the area of Irrigation through outlets has been sufficiently reduced after the digging out of Bhadaur Distributary;

(b) whether the Government proposes to take immediate steps for remodelling the outlets referred to above?

**Shri Gurmail Singh** : There is no decrease in the irrigation area in Bhadaur Distributary as is clear from the irrigation figures of Rabi 1970-71 and Rabi 1971-72 which are 42031 acres & 42312 acres respectively.

(b) Bhadaur Distributary is being remodelled and its water allowance is being increased from 2.4 cusecs at outlet head to 3.05 cusecs at outlet head. As soon as the remodelling is completed and outlets are adjusted for increased discharge, the irrigation will increase further.

[(ੳ) ਭਦੌੜ ਰਾਜਬਾਹੇ ਦੇ ਸਿੰਜਾਈ ਦੇ ਰਕਬੇ ਵਿਚ ਕੋਈ ਕਮੀ ਨਹੀਂ ਆਈ ਜਿਵੇਂ ਕਿ ਰਬੀ 1970-71 ਅਤੇ ਰਬੀ 1971-72 ਦੇ ਸਿੰਜਾਈ ਅੰਕੜਿਆਂ ਤੋਂ ਸਪਸ਼ਟ ਹੈ ਜਿਹੜੇ ਕਿ ਤਰਤੀਬਵਾਰ 42031 ਏਕੜ ਅਤੇ 42312 ਏਕੜ ਹਨ।

(ਅ) ਭਦੌੜ ਰਾਜਬਾਹੇ ਦਾ ਨਵਰੂਪਣ ਹੋ ਰਿਹਾ ਹੈ ਅਤੇ ਇਸਦਾ ਵਾਟਰ ਅਲਾਊਂਸ ਆਊਟਲੈਟ ਹੈਡ ਪੁਰ 2.4 ਕਿਊਸਿਕਸ ਤੋਂ ਵਧਾ ਕੇ 3.05 ਕਿਊਸਿਕਸ ਕੀਤਾ ਜਾ ਰਿਹਾ ਹੈ। ਜਦੋਂ ਨਵਰੂਪਣ ਪੂਰਾ ਹੋ ਜਾਵੇਗਾ ਅਤੇ ਵਧਦੇ ਹੋਏ ਡਿਸਚਾਰਜ ਅਨੁਸਾਰ ਮੋਘੇ ਐਡਜਸਟ ਹੋ ਜਾਣਗੇ, ਸਿੰਜਾਈ ਵੱਧ ਜਾਵੇਗੀ।]

### CONSTRUCTION OF BRIDGE OVER CHAND BHAN DRAIN

*147. **Sardar Harbans Singh Jalal**: Will the Minister for Irrigation and Power be pleased to state whether there is any proposal under the considaration of the Government for the construction of a bridge over the Chand Bhan Drain between villages and Jaitu Mandi in Bhatinda District if so, the reasons, if any, for the delay in its construction.

**Shri Gurmail Singh**: There is no such proposal.

(ਅਜਿਹੀ ਕੋਈ ਤਜਵੀਜ਼ ਨਹੀਂ ਹੈ ਜੀ)

**Starred Question No. 142**

(Extension has been asked for in respect of starred question No. 142)

---

ELECTRIFICATION OF VILLAGES IN SUB DIVISION PHUL

***145. Sardar Harbans Singh Jalal**: Will the Minister for Irrigation and Power be pleased to state whether the villages of Sub Division Phul falling under the jurisdiction of Police Station Dialpur have been included under the scheme for Rural Electrification; if so; the reasons for not implementing the same so far?

**Shri Gurmail Singh**: (i) Bhagta project covering 26 villages of Rampura Phul Block, out of which 18 villages relate to Dialpur Police Station, has been submitted to Rural Electrification Corporation, New Delhi for sanction. 7 more villages of Dialpur Police Station have been included in the Rampura Phul Project, the sanction of which has been received from the Rural Electrification Corporation, New Delhi and the work of electrification of these villages has been taken in hand.

(ii) The sanction of Bhagta Project has not been received from the Rural Electrification Corporation, New Delhi. As such the work of electrification of these villages could not be taken in hand.

[(1) ਰਾਮਪੁਰਾ ਫੂਲ ਬਲਾਕ ਦਾ ਭਗਤਾ ਪ੍ਰਾਜੈਕਟ ਜਿਸ ਵਿਚ 26 ਪਿੰਡ ਆਉਂਦੇ ਹਨ ਜਿਨ੍ਹਾਂ ਵਿਚੋਂ 18 ਪਿੰਡ ਦਿਆਲਪੁਰ ਪੁਲੀਸ ਸਟੇਸ਼ਨ ਨਾਲ ਸਬੰਧ ਰਖਦੇ ਹਨ, ਦਿਹਾਤੀ ਬਿਜਲੀਕਰਣ ਕਾਰਪੋਰੇਸ਼ਨ, ਨਵੀਂ ਦਿੱਲੀ ਨੂੰ ਮਨਜ਼ੂਰੀ ਲਈ ਪੇਸ਼ ਕੀਤਾ ਜਾ ਚੁਕਿਆ ਹੈ । ਦਿਆਲਪੁਰ ਪੁਲੀਸ ਸਟੇਸ਼ਨ ਦੇ 7 ਹੋਰ ਪਿੰਡ ਰਾਮਪੁਰਾ ਫੂਲ ਪ੍ਰੋਜੈਕਟ ਵਿਚ ਸ਼ਾਮਲ ਕੀਤੇ ਜਾ ਚੁਕੇ ਹਨ, ਜਿਨ੍ਹਾਂ ਦੀ ਮਨਜ਼ੂਰੀ ਆਰ. ਈ. ਸੀ. ਨਵੀਂ ਦਿੱਲੀ ਤੋਂ ਪ੍ਰਾਪਤ ਹੋ ਗਈ ਹੈ ਅਤੇ ਇਨ੍ਹਾਂ ਪਿੰਡਾਂ ਨੂੰ ਬਿਜਲੀ ਦੇਣ ਦਾ ਕੰਮ ਹੱਥ ਵਿਚ ਲੈ ਲਿਆ ਗਿਆ ਹੈ ।

(2) ਭਗਤਾ ਪ੍ਰਾਜੈਕਟ ਦੀ ਮਨਜ਼ੂਰੀ ਦਿਹਾਤੀ ਬਿਜਲੀਕਰਣ ਕਾਰਪੋਰੇਸ਼ਨ ਨਵੀਂ ਤੋਂ ਪ੍ਰਾਪਤ ਨਹੀਂ ਹੋਈ ਇਸ ਕਰਕੇ ਇਨ੍ਹਾਂ ਪਿੰਡਾਂ ਨੂੰ ਬਿਜਲੀ ਦੇਣ ਦਾ ਕੰਮ ਹੱਥ ਵਿਚ ਨਹੀਂ ਲਿਆ ਜਾ ਸਕਿਆ ।]

---

CONSTRUCTION OF DHARAMSHALAS IN CERTAIN VILLAGES OF DISTRICT SANGRUR

***193. Giani Kundan Singh Patang**: Will the Minister for Irrigation and Power be pleased to state :—

(a) whether it is a fact that the construction work of Dharamshalas meant for Backward Classes in villages Mooman and Kharak Singh Wala in District Sangrur was taken in hand; if so, the reasons for which the same are still lying incomplete;

[Giani Kundan Singh Patang]

(b) whether it is also a fact that full amount of money sanctioned by the Government for the construction of Dharam-shala for villages Mooman or Kharak Singh Wala in District Sangrur had not been paid to them; if so, the reasons therefor and the time by which the said Dharam-shalas are expected to be completed ?

**Shri Gurmail Singh**: (a) Yes

(b) No. Subsidy grant for the construction of Dharmshalas in villages Mooman and Kharak Singh Wala in district Sangrur was sanctioned. Full amount of subsidy has already been paid to the Managing Committee of village Kharak Singh Wala and it has also been utilised. The minor type of work i.e. plaster etc. is pending. As regards village Mooman the construction work has been started with first instalment and second instalment is being released shortly. The Dharamshala is likely to be completed after the harvest season.

[(ੳ) ਹਾਂ ਜੀ ।

(ਅ) ਨਹੀਂ ਜੀ, ਮੂਮਨ ਤੇ ਖੜਕ ਸਿੰਘ ਵਾਲਾ, ਜ਼ਿਲ੍ਹਾ ਸੰਗਰੂਰ ਵਿਚ ਧਰਮਸ਼ਾਲਾ ਬਣਾਉਣ ਲਈ ਗਰਾਂਟ ਪ੍ਰਵਾਨ ਕੀਤੀ ਗਈ ਸੀ । ਖੜਕ ਸਿੰਘ ਵਾਲਾ ਦੀ ਕਮੇਟੀ ਨੂੰ ਪੂਰੀ ਰਕਮ ਦੇ ਦਿੱਤੀ ਗਈ ਹੈ, ਜਿਸ ਦੀ ਵਰਤੋਂ ਹੋ ਚੁੱਕੀ ਹੈ । ਪਲਸਤਰ ਆਦਿ ਛੋਟੇ ਛੋਟੇ ਕੰਮ ਅਜੇ ਲਮਕ ਰਹੇ ਹਨ । ਜਿਥੋਂ ਤੱਕ ਮੂਮਨ ਪਿੰਡ ਦਾ ਸਬੰਧ ਹੈ, ਉਥੇ ਪਹਿਲੀ ਕਿਸ਼ਤ ਦਿਤੀ ਜਾ ਚੁੱਕੀ ਹੈ ਅਤੇ ਇਮਾਰਤ ਦਾ ਕੰਮ ਸ਼ੁਰੂ ਹੋ ਚੁਕਾ ਹੈ । ਦੂਜੀ ਕਿਸ਼ਤ ਛੇਤੀ ਹੀ ਦਿੱਤੀ ਜਾ ਰਹੀ ਹੈ । ਇਸ ਧਰਮਸ਼ਾਲਾ ਦਾ ਕੰਮ ਵਾਢੀਆ ਤੋਂ ਬਾਅਦ ਮੁਕੰਮਲ ਹੋਣ ਦੀ ਸੰਭਾਵਨਾ ਹੈ ।]

---

## SHORT NOTICE QUESTION AND ANSWER

---

### INTERIM RELIEF FOR GOVERNMENT EMPLOYEES

*37. **Acharya Prithvi Singh Azad**: Will the Chief Minister be be pleased to state :—

(a) whether the State Government employees demanded interim relief on the Central Pattern during the years 1969-70, 1970-71 and 1971-72, if so, action taken by the then Government in this matter;

(b) whether the present Government has accepted in principle the demand for the grant of Interim Relief to its employees, if so, the details of the grant of Interim Relief be placed on the Table of the House ;

(c) if no details have been worked out so far, whether the Government propose to fix a date by which Interim Relief scheme is to be finalised ?

**Shri Hans Raj Sharma**: (Finance Minister) (a) Yes Sir. The demand was not accepted by the then Government.

(b)&(c) Government have agreed to grant Relief to Government Servants. In this connection attention is invited to the statements made by Chief Minister in the Vidhan Sabha on the 4th April, 1972 and 24th April, 1972.

[(ੳ) ਹਾਂ ਜੀ। ਉਸ ਸਮੇਂ ਦੀ ਸਰਕਾਰ ਵਲੋਂ ਮੰਗ ਮਨਜ਼ੂਰ ਨਹੀਂ ਕੀਤੀ ਗਈ ਸੀ।

(ਅ) ਅਤੇ (ੲ) ਸਰਕਾਰ ਨੇ ਸਰਕਾਰੀ ਕਰਮਚਾਰੀਆਂ ਨੂੰ ਰੀਲੀਫ ਦੇਣਾ ਮਨ ਲਿਆ ਹੈ, ਇਸ ਸਬੰਧ ਵਿੱਚ ਮੁੱਖ ਮੰਤਰੀ ਜੀ ਵਲੋਂ ਵਿਧਾਨ ਸਭਾ ਵਿੱਚ ਮਿਤੀ 4 ਅਪਰੈਲ, 1972 ਅਤੇ ਮਿਤੀ 24 ਅਪਰੈਲ, 1972 ਨੂੰ ਦਿੱਤੇ ਬਿਆਨਾਂ, ਵੱਲ ਧਿਆਨ ਦਿਵਾਇਆ ਜਾਂਦਾ ਹੈ]

**Acharya Prithvi Singh Azad**: Will the Minister for Finance be pleased to state as to what were the reasons that the Akali Government did not accept these demands which I have mentioned in my question ?

**Minister** : This is a matter of opinion. Probably they were not more sympathetic towards the employees.

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਉਸ ਸਮੇਂ ਦੀ ਸਰਕਾਰ ਵਲੋਂ ਇਹ ਮੰਗ ਮੰਨਜ਼ੂਰ ਨਹੀਂ ਕੀਤੀ ਗਈ ਸੀ ਤਾਂ ਇਨ੍ਹਾਂ ਨੇ ਕਿਉਂ ਇਸ ਰਲੀਫ ਨੂੰ ਮਾਰਚ, 1972 ਤੋਂ ਦਿਤਾ ?

**ਵਿਤ ਮੰਤਰੀ**: ਤੁਸੀ ਤਾਂ ਇਹ ਪੰਜ ਸਾਲ ਨਹੀਂ ਦਿਤੀ, ਅਸੀਂ ਤਾਂ ਜਿਸ ਦਿਨ ਹਲਫ ਲਿਆ ਉਸ ਦਿਨ ਤੋਂ ਦੇ ਦਿਤੀ ਹੈ।

**ਸ੍ਰੀ ਪ੍ਰੇਮ ਗੁਪਤਾ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਆਪਣੀਆਂ ਮੰਗਾਂ ਨੂੰ ਮਨਵਾਉਣ ਲਈ ਕੀ ਸਰਕਾਰੀ ਕਰਮਚਾਰੀਆਂ ਨੇ 15 ਦਸੰਬਰ, 1970 ਅਤੇ 12,13 ਅਤੇ 14 ਜਨਵਰੀ, 1971 ਨੂੰ ਹੜਤਾਲ ਕੀਤੀ ਸੀ ?

**ਮੰਤਰੀ**: ਜ਼ਰੂਰ ਕੀਤੀ ਹੋਣੀ ਹੈ, ਪਰ ਮੈਨੂੰ ਡੇਟਸ ਯਾਦ ਨਹੀਂ।

**ਸਰਦਾਰ ਗੁਰਦਰਸ਼ਨ ਸਿੰਘ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜਾ ਇਨ੍ਹਾਂ ਨੇ ਵੇਰਵਾ ਇਨਟੈਰਿਮ ਰੀਲੀਫ ਦਾ ਦਿਤਾ ਹੈ ਉਸ ਵਿਚ ਆਈ. ਏ. ਐਸ. ਨੂੰ ਵੀ ਇਹ ਰੀਲੀਫ ਦਿਤਾ ਗਿਆ ਹੈ ਪਰ ਕੁਝ ਟੈਕਨੀਕਲ ਹੈਂਡਜ਼ ਰਹਿ ਗਏ ਹਨ ਜਿਸ ਤਰ੍ਹਾਂ ਕਿ ਡਾਕਟਰਜ਼ ਅਤੇ ਇਨਜੀਨੀਅਰਜ਼। ਕੀ ਸਰਕਾਰ ਉਨ੍ਹਾਂ ਨੂੰ ਵੀ ਰੀਲੀਫ ਦੇਣ ਬਾਰੇ ਸੋਚ ਰਹੀ ਹੈ ?

**ਮੰਤਰੀ**: ਜਿਹੜੀ ਵਿਚਲੀ ਸ਼੍ਰੇਣੀ ਸੀ ਉਸ ਨੂੰ ਰੀਲੀਫ ਦੇਣ ਬਾਰੇ 24 ਅਪਰੈਲ ਨੂੰ ਇਲਾਨ ਕਰ ਦਿਤਾ ਗਿਆ ਸੀ ਕਿ 575 ਰੁਪਏ ਤੋਂ 1250 ਰੁਪਏ ਤਕ ਤਨਖਾਹ ਲੈਣ ਵਾਲਿਆਂ ਨੂੰ ਕਵਰ ਕੀਤਾ ਜਾਵੇਗਾ।

ਸ੍ਰੀ ਪ੍ਰੇਮ ਗੁਪਤਾ: ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਨ੍ਹਾਂ ਕਰਮਚਾਰੀਆਂ ਨੇ ਚਾਰ ਦਿਨਾਂ ਦੀ ਹੜਤਾਲ ਕੀਤੀ ਸੀ ਉਸ ਦਾ ਟਾਕਰਾ ਕਰਨ ਲਈ ਕਈ ਕਰਮਚਾਰੀਆਂ ਦੀ ਤਬਦੀਲੀ ਕਰ ਦਿਤੀ ਗਈ, ਕਈਆਂ ਦੀ ਸਰਵਿਸ ਦੀ ਟਰਮੀਨੇਸ਼ਨ ਅਤੇ ਕਈਆਂ ਨੂੰ ਸਸਪੈਂਡ ਕਰ ਦਿਤਾ ਗਿਆ ? ਕੀ ਉਹ ਸਾਰੇ ਐਕਸ਼ਨ ਜਿਹੜੇ ਉਸ ਸਮੇਂ ਦੀ ਸਰਕਾਰ ਨੇ ਲਏ ਸਨ ਉਨ੍ਹਾਂ ਨੂੰ ਵੈਕੇਟ ਕਰ ਦਿਤਾ ਜਾਵੇਗਾ ? ਕੁਝ ਨੂੰ ਤਾਂ ਗਿਆਨੀ ਜ਼ੈਲ ਸਿੰਘ ਜੀ ਨੇ ਵੈਕੇਟ ਕਰ ਦਿਤਾ ਹੈ, ਤਾਂ ਕੀ ਮੈਂ ਇਹ ਪੁਛਾਂ ਕਿ ਕਿੰਨੀ ਦੇਰ ਵਿਚ ਬਾਕੀ ਦਿਆ ਕੇਸਾਂ ਵਿਚ ਜਿਹੜੀ ਪੋਜ਼ੀਸ਼ਨ 14 ਦਸੰਬਰ, 1970 ਨੂੰ ਸੀ ਉਸ ਨੂੰ ਰੈਸਟੋਰ ਕਰ ਦਿਤਾ ਜਾਵੇਗਾ ?

ਮੰਤਰੀ: ਜਿਹੜੇ ਪਿਛਲੀ ਸਰਕਾਰ ਨੇ ਕਰਮਚਾਰੀਆਂ ਨਾਲ ਧਕੇ ਕੀਤੇ ਹਨ ਅਤੇ ਰਗੜੇ ਖਿਚੇ ਹਨ ਉਨ੍ਹਾਂ ਵਿਚੋਂ ਬਹੁਤ ਸਾਰੇ ਤਾਂ ਖਤਮ ਕਰ ਦਿਤੇ ਗਏ ਹਨ ਅਤੇ ਬਾਕੀ ਵੀ ਖਤਮ ਕਰ ਦਿਤੇ ਜਾਣਗੇ ।

ਸਰਦਾਰ ਅਜਾਇਬ ਸਿੰਘ ਸੰਧੂ: ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੇ ਪਰਾਈਵੇਟ ਸਕੂਲਾਂ ਦੇ ਮਾਸਟਰ ਹਨ ਇਨ੍ਹਾਂ ਨੂੰ ਤੁਸੀ ਰੀਲੀਫ ਨਹੀਂ ਦਿਤਾ, ਕੀ ਇਨ੍ਹਾਂ ਨੂੰ ਵੀ ਰੀਲੀਫ ਦੇਣ ਦਾ ਸਰਕਾਰ ਇਰਾਦਾ ਰਖਦੀ ਹੈ ?

(ਕੋਈ ਉਤਰ ਨਹੀਂ ਦਿਤਾ ਗਿਆ)

---

## UNSTARRED QUESTIONS AND ANSWERS

---

### APPOINTMENT OF B.Ed. TEACHERS IN GOVERNMENT SCHOOLS.

**293. Comrade Satya Pal Dang:**
**Comrade Dana Ram** : Will the Minister for Education be pleased to state :—

(a) whether during year the 1970 any candidate for the posts of B.Ed. Teachers in Government Schools were interviewed by any Selection Committee appointed by the Government, if so, the total number of candidates interviewed stating the number of male and female candidates among them separately;

(b) the total number of male and female candidates separately actually appointed and to whom appointment letters have been issued ?

ਸਰਦਾਰ ਉਮਰਾਓ ਸਿੰਘ : (ੳ) ਹਾਂ ਜੀ । ਵਿਭਾਗੀ ਚੋਣ ਕਮੇਟੀ ਨੇ 1970 ਵਿਚ ਹੇਠ ਲਿਖੇ ਅਨੁਸਾਰ ਇੰਟਰਵੀਉ ਕੀਤੀ:—

ਪੁਰਸ਼=703

ਇਸਤਰੀਆਂ =554

(ਅ) ਚੋਣ ਲਿਸਟਾਂ 1971 ਅਤੇ 1972 ਵਿਚ ਤਿਆਰ ਹੋਈਆਂ ਸਨ । ਇਸ ਲਈ 1970 ਵਿਚ ਕੋਈ ਨਿਯੁਕਤੀ ਨਹੀਂ ਕੀਤੀ ਗਈ ।

(a) Yes. The position regarding the interview conducted by the Departmental Selection Committee during the year 1970 is as follows:

| | | |
|---|---|---|
| Male | : | 703 |
| Female | : | 554 |

(b) The selection lists were only finalised in 1971 and 1972. Hence no appointment was made in 1970.

---

ROUTE PERMITS (PASSENGERS) ALLOTTED TO PRIVATE TRANSPORTERS/ COMPANIES IN THE STATE.

**299. Comrade Satya Pal Dang**: Will the Chief Minister be pleased to state: —

(a) the details of route permits (Passengers) given to private transporters or transport companies in the State by the Government headed by S. Parkash Singh Badal from the date of its assuming office till 10th May, 1971;

(b) lay on the Table of the House a statement giving the names of the transporters/Companies who were allotted the said routes, descriptions of the routes and dates of allotments?

**Giani Zail Singh** :(a)&(b) A statement is laid on the table of the House.

(ੳ) ਅਤੇ (ਅ) ਵਿਵਰਣ ਵਿਧਾਨ ਸਭਾ ਦੇ ਮੇਜ਼ ਤੇ ਰੱਖਿਆ ਜਾਂਦਾ ਹੈ ।

**Statement showing the names of Transport Companies etc. who have been granted stage carrier permits from 1st April, 1970 to 10th May, 1971 in Jullundur Region**

| Sr. No. | Name of Operator | Name of the route | No. of trips | No. of permits | Date of allotment |
|---|---|---|---|---|---|
| 1. | New Yar Bus Service (P) Ltd., Amritsar | Tarn Taran—Khadaur Sahib | 1 | 1 | 2-4-1970 |
| 2. | Malout Transport Company (P) Ltd , | Malout—Giddarbaha | 1 | 1 | 11-6-70 |
| 3. | Deol Transport Company (P) Ltd., Ludhiana | Jagraon—Raikot—Mandi Bahadargarh | 1 | 1 | 25-5-70 |
| 4. | The Sheikhupura Transport Company (P) Ltd., Ludhiana | Ludhiana—Nurpur Bet via Ladhuwalla | 3 | 1 | 8-7-70 |
| 5. | Khatra—Chahuram Zamindara Transport Coop. Society Ltd., | Jagraon—Raikot—Mandi Bahadurgarh | 1 | 1 | 25-5-70 |
| 6. | New Phagwara Transporters Ltd., Phagwara | Phagwara—Panjaura Dugg | 4 | 1 | 27-8-70 |
| 7. | Ditto | Phagwara—Mayyo—Patti (Now these permits have been issued to PRTC Kapurthala) | 2 | 1 | 22-10-70 |
| 8. | New Sutlej Transport Company (P) Ltd., Jullundur | Jullundur—Ludhiana (Model route) | 4 | 2 | 11-9-70 |
| 9. | Dabwali Transport Company (P) Ltd., Dabwali | Dabwali—Fazilka via Malout Abohar | 1 | 1 | 22-10-70 |
| 10. | The Fazilka Dabwali Transport Company Ltd., Abohar | Ditto | 1 | 1 | Do |
| 11. | Samundari Roadways (P) Ltd., Ferozepore | Ferozepore—Mullanwala | 2 | 1 | Do |

| | | | | | |
|---|---|---|---|---|---|
| 12. | The Ex-servicemen M.T. Co-operative Society, Kapurthala | Kapurthala—Sultanpur via Boolpur | 1 | 1 | 19-11-70 |
| 13. | The Prince Bus M.T. Transport Company, Kapurthala | Ditto | 1 | 1 | Do |
| 14. | The Hoshiarpur Azad Transport (P) Ltd. | Hoshiarpur—Sikri | 2 | 1 | 25-10-70 |
| 15. | The Hoshiarpur National Transport (P) Ltd. | Ditto | 2 | 1 | Do |
| 16. | The highway Transport Co-operative Society Ltd., Moga | Moga—Bhatinda via Nihalsinghwala Zafornama | 2 | 2 | 6-4-71 |
| 17. | The New Phagwara Transporters (P) Ltd., Phagwara | Jagatpur Jattan Khajoorla via Phagwara (Stayed by High Court) | 1 | 3 | 11-2-70 |
| 18. | The Hoshiarpur National Transporter (P) Ltd., Hoshiarpur | Hoshiarpur—Manhota | 1 | ½ | 27-11-70 |
| 19. | The Hoshiarpur Azad Transporters (P) Ltd., Hoshiarpur | Ditto | 1 | ½ | Do |
| 20. | Ditto | Hoshiarpur—Tanda | 1 | 1 | Do |
| 21. | Ditto | Hoshiarpur—Koi | 1 | ½ | Do |
| 22. | The Hoshiarpur National Transporters (P) Ltd., Hoshiarpur | Hoshiarpur—Koi | 1 | ½ | Do |
| 23. | Do | Hoshiarpur—Tanda | 1 | 1 | Do |
| 24. | The Bhogpur Siewal Ex-Servicemen Co-operative Transport Society Ltd., Jullundur | Hariana—Kartarpur via Shamchurasi—Adampur—Allawalpur | 1 | 1 | Do |
| 25. | The Prince Bus & Transport Company (P) Ltd., Kapurthala | Kapurthala—Saiflabad via Dhillwan | 1 | 2 | 25-11-1970 |
| 26. | The New Majha Transport Co-operative Society Ltd., Amritsar | Amritsar—Bhikhiwind—Khalra | 1 | ½ | 15-1-71 |

[Chief Minister]

| Sr. No. | Name of Operator | Name of the route | No. of trips | No. of permits | Date of allotment |
|---|---|---|---|---|---|
| 27. | The Amritsar—Frontier Transport Co-operative Society Ltd., Amritsar | Amritsar—Bhikhiwind—Khalra | 1 | ½ | 15-1-71 |
| 28. | The Deluxe Cooperative Transport Society Ltd., Jullundur | Jullundur—Kot Fatuhi via Soond | 2 | 6 | 7-1-1971 |
| 29 | The New Sutlej Transport Company (P) Ltd., Jullundur | Moga—Ludhiana via Phillaur | 1 | 2 | Do |
| 30. | Ditto | Pathankot—Ludhiana | 1 | 1 | 6-1-71 |
| 31. | Ditto | Nawanshehar—Aur—Chakdana Rahon—Nawanshehar | 1 | 2 | 7-1-71 |
| 32. | The New Suraj Transport Company (P) Ltd., Amritsar | Pathankot—Gurdaspur—Baba Bakala—Dehra Baba Jaimal Singh | 1 | ½ | 6-1-71 |
| 33. | New Jhang Transport Company (P) Ltd., Batala | Ditto | 1 | ½ | Do |
| 34. | The Punjab Transport Co-operative Society, Ltd., Amritsar | Ditto | 1 | ½ | Do |
| 35. | The Ludhiana Transport Company (P) Ltd., Ludhiana | Ludhiana—Dakha—Nathowal | 1 | 1 | Do |
| 36. | Ditto | Jagraon-Nathowal via Bassian | 1 | 1 | 7-1-71 |
| 37. | Nirbhai Roadways (P) Ltd., Ludhiana | Ludhiana—Khanna—Bheri Khari Nodh Singh | 1 | 1 | 6-1-71 |
| 38. | Ditto | Ludhiana—Sarian—Bellon—Rurka Siar | 1 | 1 | Do |
| 39. | The Deshmesh Transport Company Private Ltd., Ludhiana | Pathankot—Ludhiana | 1 | 1 | Do |

ਛੇ ਸੌ ਕਰੋੜ ਰੁਪਏ ਤੋਂ ਉਪਰ ਹਿੰਦੁਸਤਾਨ ਦੀ ਸਰਕਾਰ ਨੇ ਸਾਰਿਆਂ ਸੂਬਿਆਂ ਨੂੰ ਕਾਰਖਾਨਿਆਂ ਵਾਸਤੇ ਪੈਸਾ ਦਿਤਾ ਹੈ। ਪਰ ਇਸ ਵਿਚੋਂ ਸਾਡੇ ਬਹਾਦਰ ਪੰਜਾਬੀਆਂ ਨੂੰ ਕੇਵਲ 30-32 ਕਰੋੜ ਰੁਪਏ ਦੀ ਨੰਗਲ ਖਾਦ ਫੈਕਟਰੀ ਦਿਤੀ ਹੈ ਜਿਹੜੀ ਕਿ ਬਿਲਕੁਲ ਸਫੈਦ ਹਾਥੀ ਹੈ। ਬਿਜਲੀ ਸਾਰੀ ਦੂਸਰੇ ਸੂਬੇ ਲੈ ਜਾਂਦੇ ਹਨ ਇਸੇ ਤਰ੍ਹਾਂ ਖਾਦ ਜਿਹੜੀ ਤਿਆਰ ਹੁੰਦੀ ਹੈ ਉਹ ਵੀ ਨਹੀਂ ਮਿਲਦੀ। ਇਹ ਪਿਛਲੇ 25 ਸਾਲਾਂ ਵਿਚ ਪੰਜਾਬ ਨੂੰ ਕਾਂਗਰਸ ਦੀ ਦੇਣ ਹੈ ਯਾਨੀ ਛੇ ਸੌ ਕਰੋੜ ਰੁਪਏ ਵਿਚੋਂ 30-32 ਕਰੋੜ ਰੁਪਿਆ ਕਾਰਖਾਨਿਆਂ ਵਾਸਤੇ ਸਾਨੂੰ ਮਿਲਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਚਾਹੀਦਾ ਤਾਂ ਇਹ ਸੀ ਕਿ ਜਿਵੇਂ ਅਸੀਂ ਬਹਾਦਰ ਹਾਂ ਅਤੇ ਅਸੀਂ ਕਈ ਜੰਗਾਂ ਦਾ ਬਹਾਦਰੀ ਨਾਲ ਸਾਹਮਣਾ ਕੀਤਾ ਸਾਨੂੰ 32 ਕਰੋੜ ਕੀ ਬਲਕਿ ਕਈ ਸੌ ਕਰੋੜ ਰੁਪਏ ਦੇ ਕਾਰਖਾਨੇ ਪੰਜਾਬ ਵਿਚ ਖੁਲ੍ਹਣੇ ਚਾਹੀਦੇ ਸਨ ਪਰ ਉਹ ਖੁਲ੍ਹੇ ਨਹੀਂ। ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਭਾਵੇਂ ਇਥੇ ਕੋਈ ਵੀ ਹੋਵੇ ਲੇਕਿਨ ਸੈਂਟਰ ਵਾਲਿਆਂ ਨੂੰ ਪੰਜਾਬ ਨਾਲ ਵਿਤਕਰਾ ਨਹੀਂ ਕਰਨਾ ਚਾਹੀਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਪੰਜਾਬੀਆਂ ਨਾਲ ਧੱਕਾ ਕਰਦੀ ਹੈ, ਉਹ ਪੰਜਾਬੀਆਂ ਨਾਲ ਵਿਤਕਰਾ ਕਰਦੀ ਹੈ ਅਤੇ ਇਨ੍ਹਾਂ ਨੂੰ ਬਹਾਦਰ ਕਹਿਕੇ ਟਾਲ ਦਿੰਦੀ ਹੈ ਪਰ ਦਿੰਦੀ ਕੁਝ ਨਹੀਂ। ਇਸ ਬਾਰੇ ਮੈਂ ਅਰਜ ਕਰਨੀ ਚਾਹੁੰਦਾ ਹਾਂ ਕਿ ਜਿੰਨੇ ਵੀ ਆਪੋਜ਼ੀਸ਼ਨ ਵਾਲੇ ਹਾਂ ਅਸੀਂ ਚਾਹੁੰਦੇ ਹਾਂ ਕਿ ਜੋ ਪੰਜਾਬ ਨਾਲ ਧੱਕਾ ਹੁੰਦਾ ਆ ਰਿਹਾ ਹੈ ਉਹ ਹੁਣ ਬਰਦਾਸ਼ਤ ਨਹੀਂ ਕਰ ਸਕਦੇ। ਅਸੀਂ ਗਿਆਨੀ ਜ਼ੈਲ ਸਿੰਘ ਜੀ ਨੂੰ ਪੂਰਾ ਸਹਿਯੋਗ ਦਿਆਂਗੇ ਅਤੇ ਇਨ੍ਹਾਂ ਨੂੰ ਕਹਿੰਦੇ ਹਾਂ ਕਿ ਹੁਣ ਤਾਂ ਤੁਹਾਡਾ ਰਾਜ ਹੈ ਅਤੇ ਜੋ ਸਾਡੇ ਰਾਜ ਵਿਚ ਤਿੰਨ ਚਾਰ ਸਾਲਾਂ ਵਿਚ ਹਿੰਦੁਸਤਾਨ ਦੀ ਸਰਕਾਰ ਨੇ ਕਹਿਕੇ ਕੁਝ ਨਹੀਂ ਦਿਤਾ ਕਿ ਇਥੇ ਅਕਾਲੀਆਂ ਦੀ ਸਰਕਾਰ ਹੈ, ਪਰ ਹੁਣ ਤਾਂ ਕਾਂਗਰਸ ਦਾ ਰਾਜ ਹੈ ਇਸ ਲਈ ਥੁਸੀਂ ਆਪਣੇ ਰਾਜ ਵਿਚ ਹਿੰਦੁਸਤਾਨ ਦੀ ਸਰਕਾਰ ਨੂੰ ਕਹੋ ਕਿ ਉਹ ਪੰਜਾਬ ਨਾਲ ਵਿਤਕਰਾ ਨਾਂ ਕਰਨ। ਪੰਜਾਬ ਵਿਚ ਹੈਵੀ ਇੰਡਸਟਰੀ ਲਿਆਉਣ ਲਈ ਯਤਨ ਕਰਨੇ ਚਾਹੀਦੇ ਹਨ। ਪੰਜਾਬ ਵਿਚ ਪਬਲਿਕ ਸੈਕਟਰ ਵਿਚ ਇੰਡਸਟਰੀਜ਼ ਲਗਾਓ। ਇਹ ਨਾ ਹੋਵੇ ਕਿ ਜਿਸ ਤਰ੍ਹਾਂ ਯੂ. ਪੀ. ਮੱਧ ਪਰਦੇਸ਼ ਅਤੇ ਕੇਰਲਾ ਵਿਚ ਹੀ ਇਹ ਇੰਡਸਟਰੀ ਨਾ ਚਲੀ ਜਾਵੇ। ਇੰਡਸਟਰੀ ਪੰਜਾਬ ਵਿਚ ਵੀ ਲਗਣੀ ਚਾਹੀਦੀ ਹੈ। ਇਸ ਵਿਚ ਸਾਡੀਆਂ ਦੋ ਰਾਵਾਂ ਨਹੀਂ ਹਨ। ਮੈਂ ਪਹਿਲਾਂ ਵੀ ਕਿਹਾ ਸੀ ਅਤੇ ਫਿਰ ਵੀ ਕਹਿੰਦਾ ਹਾਂ ਕਿ ਜੇ ਸਾਡੀ ਲੋੜ ਹੋਵੇ ਤਾਂ ਅਸੀਂ ਤੁਹਾਡੇ ਨਾਲ ਸ੍ਰੀਮਤੀ ਇੰਦਰਾ ਗਾਂਧੀ ਨੂੰ ਬੜੇ ਅਦਬ ਨਾਲ ਮੱਥਾ ਟੇਕ ਕੇ ਕਹਿਣਾ ਚਾਹੁੰਦੇ ਹਾਂ ਕਿ ਤੁਸੀਂ ਸਾਡੇ ਨਾਲ ਬੇਇਨਸਾਫੀ ਨਾ ਕਰੋ ਅਤੇ ਅਸੀਂ ਬਹਾਦਰ ਹਾਂ ਇਸ ਲਈ ਸਾਡੀ ਮਦਦ ਕਰਿਆ ਕਰੋ। (ਤਾੜੀਆਂ) ਇੰਡਸਟਰੀ ਵਲ ਹਰ ਆਦਮੀ ਭਾਵੇਂ ਕੋਈ ਇਧਰ ਹੈ ਜਾਂ ਉਧਰ ਹੈ ਜਾਂ ਕਿਸੇ ਹੋਰ ਪਾਸੇ ਹੈ, ਇੰਡਸਟਰੀ ਵਲ ਕੋਈ ਭਜਦਾ ਨਹੀਂ ਹੈ। ਸਾਨੂੰ ਆਦਤ ਜਿਹੀ ਹੋ ਗਈ ਹੈ ਕਿ ਜਿਸ ਦਿਨ ਤੋਂ ਸੈਸ਼ਨ ਸ਼ੁਰੂ ਹੋਇਆ ਹੈ ਜਾਂ ਪਹਿਲਾਂ ਵੀ ਇੰਡਸਟਰੀ ਨੂੰ ਤਰੱਕੀ ਦੇ ਰਾਹ ਤੇ ਲਿਆਉਣ ਵਾਸਤੇ ਕੋਈ ਗੱਲ ਨਹੀਂ ਹੁੰਦੀ। ਹੁੰਦਾ ਇਹ ਹੈ ਕਿ ਇਹ ਸਾਰੀ ਦੀ ਸਾਰੀ ਸਰਕਾਰ ਜ਼ਮੀਨਾਂ ਵੱਲ ਭੱਜਦੀ ਹੈ ਕਿ ਜ਼ਮੀਨਾਂ ਖੋਹ ਲਈਆਂ ਜਾਣ। ਮੇਰਾ ਖਿਆਲ ਹੈ ਕਿ ਅੱਜ ਦੇ ਦਿਨ ਜਾਂ ਇਸ ਸੈਸ਼ਨ ਵਿਚ ਲੈਂਡ ਸੀਲਿੰਗ ਦਾ ਜ਼ਿਕਰ ਬਹੁਤ ਆਇਆ ਲੇਕਿਨ ਇੰਡਸਟਰੀ ਵਲ ਕਿਸੇ ਦਾ ਧਿਆਨ ਨਹੀਂ। ਇੰਡਸਟਰੀ ਦੀ ਤਰੱਕੀ ਵਲ ਕਿਸੇ ਦਾ ਧਿਆਨ ਨਹੀਂ ਅਤੇ ਨਾ ਹੀ ਇਸ ਦੀ ਨੈਸ਼ਨੇਲਾਈਜ਼ੇਸ਼ਨ ਵਲ ਕਿਸੇ ਦਾ ਧਿਆਨ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸਰਕਾਰਇਸ

[ਸਰਦਾਰ ਅਜਾਇਬ ਸਿੰਘ ਸੰਧੂ]

ਕਰਕੇ ਇਨ੍ਹਾਂ ਇੰਡਸਟਰੀਅਲਿਸਟਸ ਨੂੰ ਨਹੀਂ ਛੇੜਦੀ ਕਿਉਂਕਿ ਉਹ ਸਰਕਾਰ ਇਨ੍ਹਾਂ ਇੰਡਸਟਰੀਅਲਿਸਟਸ ਤੋਂ ਪੈਸੇ ਲੈਂਦੀ ਹੈ ਅਤੇ ਉਹ ਪੈਸੇ ਪਾਰਟੀ ਦੇ ਕੰਮਾਂ ਵਾਸਤੇ ਇਸਤੇਮਾਲ ਹੁੰਦੇ ਹਨ । ਉਹ ਪੈਸੇ ਪਾਰਟੀ ਨੂੰ ਆਰਗੇਨਾਈਜ਼ ਕਰਨ ਵਾਸਤੇ ਇਸਤੇਮਾਲ ਹੁੰਦੇ ਹਨ । (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਸਮਾਜਵਾਦ, ਡਿਪਟੀ ਸਪੀਕਰ ਸਾਹਿਬ, ਤਾਂ ਹੀ ਆਉਣਾ ਹੈ । ਇਹ ਠੀਕ ਹੈ ਜ਼ਮੀਨਾਂ ਨੂੰ ਛੇੜੋ ਅਤੇ 30 ਸਟੈਂਡਰਡ ਏਕੜ ਦੀ ਹੱਦ ਰਖੋ ਅਤੇ ਜਿਹੜੀ 5 ਲਖ ਏਕੜ ਲੈਂਡ ਫਾਲਤੂ ਹੈ ਉਹ ਵੰਡ ਦਿਓ ਪਰ ਏਸ ਦੇ ਨਾਲ ਹੀ ਸ਼ਹਿਰਾਂ ਵੱਲ ਵੀ ਧਿਆਨ ਦਿਓ । ਜਿਹੜੀਆਂ ਵੱਡੀਆਂ ਵੱਡੀਆਂ ਇੰਡਸਟਰੀਆਂ ਹਨ, ਇਹ ਕਹਿੰਦੇ ਹਨ ਕਿ ਹਿੰਦੁਸਤਾਨ ਵਿਚ 75 ਐਸੇ ਕੁਨਬੇ ਹਨ ਜਿਹੜੇ ਬੜੇ ਬੜੇ ਤਕੜੇ ਇੰਡਸਟਰੀਅਲਿਸਟਸ ਹਨ, ਸੋ ਜਿੰਨਾ ਚਿਰ ਇਨ੍ਹਾਂ ਸਾਰਿਆਂ ਦੀਆਂ ਇੰਡਸਟਰੀਜ਼ ਨੈਸ਼ਨੇਲਾਈਜ਼ ਨਹੀਂ ਹੁੰਦੀਆਂ ਉਤਨੀ ਦੇਰ ਤਕ ਸਮਾਜਵਾਦ ਨਹੀਂ ਆਉਣਾ । ਗੱਲ ਇਹ ਹੋਣੀ ਹੈ ਕਿ ਇਨ੍ਹਾਂ ਇੰਡਸਟਰੀਜ਼ ਨੇ ਨੈਸ਼ਨੇਲਾਈਜ਼ ਨਹੀਂ ਹੋਣਾ ਅਤੇ ਉਨ੍ਹਾਂ ਨੇ ਇਨ੍ਹਾਂ ਨੂੰ ਰੁਪਏ ਛਕਾਉਣੇ ਹਨ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਰੈਲੇਵੈਂਟ ਰਹੋ । (Please be relevant.)

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਥੇ ਇੰਡਸਟਰੀ ਤਰੱਕੀ ਕਿਉਂ ਨਹੀਂ ਕਰਦੀ । ਇਸ ਸਬੰਧ ਵਿਚ ਕੁਝ ਗੱਲਾਂ ਮੇਰੇ ਬਜ਼ੁਰਗ ਮੈਂਬਰ ਸ੍ਰੀ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਨੇ ਦਸੀਆਂ ਪਰ ਕੁਝ ਗਲਾਂ ਸ਼ਾਇਦ ਉਹ ਦਸਣੀਆਂ ਭੁਲ ਗਏ ਹਨ, ਉਹ ਮੈਂ ਦਸਦਾ ਹਾਂ ਕਿ ਫਰਮਾਂ ਇਨ੍ਹਾਂ ਕੋਲੋਂ ਕੋਟੇ ਕਿਸ ਤਰ੍ਹਾਂ ਲੈਂਦੀਆਂ ਹਨ । ਉਹ ਕਿਸ ਤਰ੍ਹਾਂ ਇਨ੍ਹਾਂ ਕੋਲੋਂ ਪਰਮਿਟ ਲੈਂਦੀਆਂ ਹਨ । ਕਿਸ ਤਰ੍ਹਾਂ ਸੁਰਿੰਦਰਾ ਐਂਡ ਕੰਪਨੀ ਨੂੰ ਲੱਖਾਂ ਰੁਪਿਆਂ ਦਾ ਸਟੀਲ ਦਿਤਾ । ਕਿਸ ਤਰ੍ਹਾਂ ਉਨ੍ਹਾਂ ਨੇ ਲੱਖਾਂ ਰੁਪਿਆ ਸਰਕਾਰ ਦੀ ਮਿਹਰਬਾਨੀ ਨਾਲ ਬਣਾਇਆ । ਇਥੇ ਹੀ ਬੱਸ ਨਹੀਂ ਹੋਰ ਕਈ ਗਲਾਂ ਜੋ ਆਚਾਰਿਆ ਜੀ ਭੁਲ ਗਏ ਹਨ । ਉਹ ਮੈਂ ਦੱਸਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਵਿਚ ਪਿਛਲੇ 25 ਸਾਲਾਂ ਵਿਚ ਇੰਡਸਟਰੀ ਲਿਆਉਣ ਦੀ ਬਜਾਏ ਇਕ ਹੋਰ ਆਦਤ ਪੈ ਗਈ ਹੈ ਉਹ ਇਹ ਹੈ ਕਿ ਇਨ੍ਹਾਂ ਨੇ ਬੋਗਸ ਫਰਮਾਂ ਬਣਾਉਣੀਆਂ ਸ਼ੁਰੂ ਕਰ ਦਿਤੀਆਂ ਹਨ । ਬੋਗਸ ਫਰਮਾਂ ਬਣਾਕੇ ਉਸ ਦੇ ਨਾਮ ਦੇ ਕੋਟੇ ਲਏ ਹਨ । (ਵਿਘਨ) ਅੱਜ ਸਵੇਰੇ ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਮੇਰੇ ਨੋਟਿਸ ਵਿਚ ਆਇਆ ਹੈ ਕਿ ਜਲੰਧਰ ਵਿਚ ਇਕ ਆਦਮੀ ਦੀਆਂ 43 ਡਿਪੂ ਫਰਮਾਂ ਹਨ । ਪਰ ਫਰਮ ਕਿਤੇ ਕੋਈ ਐਗਜ਼ਿਸਟ ਨਹੀਂ ਕਰਦੀ ਅਤੇ ਕੋਲਾ ਉਨ੍ਹਾਂ ਨੂੰ ਪੂਰਾ ਮਿਲਦਾ ਹੈ ਅਤੇ ਉਹ ਬਲੈਕ ਵਿਚ ਹੀ ਛੱਕ ਜਾਂਦੇ ਹਨ । ਇਹ ਤਿੰਨ ਮੈਂਬਰ ਹਨ ਇਸ ਵਿਚ ਸ਼ਾਇਦ ਇਸ ਹਾਊਸ ਦੇ ਇਕ ਦੋ ਆਨਰੇਬਲ ਮੈਂਬਰ ਵੀ ਹਨ । ਉਨ੍ਹਾਂ ਦੇ ਖਿਲਾਫ ਇਨਕੁਆਇਰੀ ਸ਼ੁਰੂ ਹੋਈ ਅਤੇ ਇਹ ਪਿਛਲੇ ਸਾਲ ਗਵਰਨਰ ਨੇ ਕੀਤੀ ਕਿ ਉਨ੍ਹਾਂ ਨੇ ਬੋਗਸ ਸੁਸਾਇਟੀਆਂ ਬਣਾਈਆਂ ਹੋਈਆਂ ਹਨ । ਡਿਪਟੀ ਸਪੀਕਰ ਸਾਹਿਬ, ਉਹ ਇਹ ਕਰਦੇ ਹਨ ਕਿ ਕੋਟੇ ਲੈ ਲੈਂਦੇ ਹਨ ਅਤੇ ਫ਼ਿਰ ਬਲੈਕ ਵਿਚ ਵੇਚ ਦਿੰਦੇ ਹਨ । ਉਸ ਦੀ ਇਨਕੁਆਇਰੀ ਸ਼ੁਰੂ ਹੋਈ । ਮੈਨੂੰ ਪਤਾ ਲਗਾ ਹੈ ਕਿ ਸੀ. ਐਮ. ਸਾਹਿਬ ਨੇ ਉਹ ਇਨਕੁਆਇਰੀ ਰੋਕ ਦਿਤੀ । (ਵਿਘਨ) ਜੇ ਇਨਕੁਆਇਰੀ ਰੋਕੀ ਹੈ ਤਾਂ ਇਹ ਚੰਗਾ ਕੰਮ ਨਹੀਂ ਕੀਤਾ ਅਤੇ ਜੇ ਨਹੀਂ ਰੋਕੀ ਤਾਂ

ਇਨਕੁਆਇਰੀ ਇਸ ਦੀ ਜ਼ਰੂਰ ਹੋਣੀ ਚਾਹੀਦੀ ਹੈ । ਮੈਂ ਅਰਜ਼ ਕਰਦਾ ਹਾਂ ਕਿ ਜੇ ਉਸ ਦੇ ਵਿਚ ਇਸ ਸਦਨ ਦਾ ਕੋਈ ਮੈਂਬਰ ਵੀ ਹੋਵੇ ਤਾਂ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਇਸ ਕਰਕੇ ਉਨ੍ਹਾਂ ਨੂੰ ਛੱਡਣਾ ਨਹੀਂ ਚਾਹੀਦਾ ਕਿ ਉਸ ਦੀ ਵੋਟ ਦੀ ਲੋੜ ਹੈ । ਭਾਵੇਂ ਉਹ ਇਸ ਹਾਊਸ ਦਾ ਮੈਂਬਰ ਹੈ ਪਰ ਇਹੋ ਜਿਹਾ ਕੰਮ ਤਾਂ ਨਹੀਂ ਕਰਨਾ ਚਾਹੀਦਾ ਇਸ ਲਈ ਇਨਕੁਆਇਰੀ ਜ਼ਰੂਰ ਹੋਣੀ ਚਾਹੀਦੀ ਹੈ । ਸੋ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹੋ ਜਿਹੇ ਕੰਮ ਹੋ ਰਹੇ ਹਨ ਅਤੇ ਇਹੋ ਜਿਹੇ ਬੰਦਿਆਂ ਨੂੰ ਕੋਟੇ ਅਤੇ ਪਰਮਿਟ ਦਿਤੇ ਜਾ ਰਹੇ ਹਨ । (ਵਿਘਨ) ਜ਼ਿਲ੍ਹਾ ਕਾਂਗਰਸ ਕਮੇਟੀ, ਲੁਧਿਆਣਾ ਦਾ ਜਨਰਲ ਸੈਕਟਰੀ ਹੈ । ਉਸ ਦੀ ਕੋਈ ਫਰਮ ਨਹੀਂ ਹੈ ਪਰ ਉਸ ਨੇ ਆਪਣੇ ਪੈਡ ਛਪਾਏ ਹੋਏ ਹਨ । ਉਹ ਜਦ ਵੀ ਚੰਡੀਗੜ੍ਹ ਆਉਂਦਾ ਹੈ ਤਾਂ ਉਹ ਕੋਟਾ ਲੈ ਕੇ ਜਾਂਦਾ ਹੈ । ਜਿਸ ਦਿਨ ਇਸ ਕਾਂਗਰਸ ਨੇ ਮਨਿਸਟਰੀ ਨੇ ਓਥ ਲਈ ਉਸ ਦਿਨ ਉਹ ਪੌਣੇ ਟਨ ਦਾ ਕੋਟਾ ਇਨ੍ਹਾਂ ਕੋਲੋਂ ਮਨਜ਼ੂਰ ਕਰਵਾ ਕੇ ਲੈ ਕੇ ਗਿਆ । (ਵਿਘਨ) ਸੋ ਭਾਵੇਂ ਕਿਸੇ ਪਾਰਟੀ ਦਾ ਬੰਦਾ ਬੋਗਸ ਕੰਮ ਕਰਦਾ ਹੋਵੇ ਉਸ ਨੂੰ ਫੜਨਾ ਚਾਹੀਦਾ ਹੈ । ਇਨ੍ਹਾਂ ਦੀ ਕਾਂਗਰਸ ਕਮੇਟੀ ਦਾ ਜਨਰਲ ਸਕੱਤਰ ਉਹ ਬੜੇ ਬੜੇ ਬਿਆਨ ਦਿੰਦਾ ਹੈ । ਉਸ ਦੀ ਲੁਧਿਆਣੇ ਵਿਚ ਆਪਣੇ ਪੁੱਤਰ ਦੇ ਨਾਮ ਤੇ ਇਕ ਸਟੀਲ ਦੀ ਦੁਕਾਨ ਹੈ । ਉਸ ਨੂੰ ਸਟੀਲ ਦਾ ਕੋਟਾ ਮਿਲਦਾ ਹੈ । ਉਸ ਦੇ ਸੋਹਰੇ ਦੇ ਨਾਮ ਤੇ ਕੋਲੇ ਦਾ ਡਿਪੂ ਹੈ । ਉਸ ਨੂੰ ਦੋਨੋਂ ਕੋਟੇ ਮਿਲ ਰਹੇ ਹਨ । ਬਹੁਤ ਸਾਰਾ ਕੋਲਾ ਅਤੇ ਲੋਹਾ ਜਿਹੜਾ ਕਿ ਇੰਡਸਟਰੀਜ਼ ਕੋਲ ਜਾਣਾ ਚਾਹੀਦਾ ਹੈ ਅਤੇ ਇੰਡਸਟਰੀਅਲਿਸਟਸ ਨੂੰ ਨਹੀਂ ਮਿਲਦਾ ਉਹ ਬਲੈਕ ਵਿਚ ਮਿਲਦਾ ਹੈ । ਜ਼ਿਮੇਵਾਰ ਆਦਮੀ ਇਹੋ ਜਿਹੇ ਕੰਮ ਕਰਦੇ ਹਨ । ਮੈਂ ਸੀ. ਐਮ. ਸਾਹਿਬ ਅਤੇ ਐਫ. ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਗਲ ਦੀ ਪੜਤਾਲ ਕਰਨ ਅਤੇ ਪਤਾ ਕਰਨ ਕਿ ਪਿਛਲੇ ਸਾਲ ਇਨ੍ਹਾਂ ਲੋਕਾਂ ਨੇ ਕਿੰਨਾ ਕਿੰਨਾ ਕੋਲਾ ਅਤੇ ਕਿੰਨਾ ਕਿੰਨਾ ਲੋਹਾ ਲਿਆ ਹੈ । (ਚੌਧਰੀ ਜਗਤ ਰਾਮ ਵੱਲੋਂ ਵਿਘਣ) ਚੌਧਰੀ ਜਗਤ ਰਾਮ ਨੂੰ ਕੋਈ ਚਮੜਾ ਨਹੀਂ ਦਿੰਦਾ ।

**ਚੌਧਰੀ ਜਗਤ ਰਾਮ** : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਦਾਰ ਤੇਜਾ ਸਿੰਘ ਸਾਡੇ ਵਾਸਤੇ ਕੀ ਕੁਝ ਛੱਡ ਗਏ ਸਨ ਜੋ ਕਿ ਸਾਡੇ ਪੱਲੇ ਪਏ । (ਹਾਸਾ) (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਚੌਧਰੀ ਸਾਹਿਬ ਨੂੰ ਕੋਈ ਰੰਬਾ, ਆਰੀ, ਚਮੜਾ ਅਤੇ ਪੱਥਰੀ ਕੋਈ ਨਹੀਂ ਦੇ ਰਿਹਾ । (ਹਾਸਾ) ਮੈਂ ਅਰਜ਼ ਕਰ ਰਿਹਾ ਸੀ ਕਿ ਜੇ ਇੰਡਸਟਰੀ ਨੂੰ ਵਧਾਉਣਾ ਹੈ ਤਾਂ ਫਿਰ ਕੋਟਾ ਉਸ ਕਾਰਖਾਨੇਦਾਰ ਨੂੰ ਮਿਲਣਾ ਚਾਹੀਦਾ ਹੈ ਜਿਹੜਾ ਉਸ ਵਿਚੋਂ ਉਪਜ ਕਰੇ ਅਤੇ ਅੱਛੀਆਂ ਚੀਜ਼ਾਂ ਬਣਾਵੇ ।

ਜਿਹੜੇ ਆਪ ਕੰਮ ਨਹੀਂ ਕਰਦੇ ਉਹ ਬਲੈਕ ਵਿਚ ਵੇਚ ਦਿੰਦੇ ਹਨ ਅਤੇ ਇਸ ਤਰ੍ਹਾਂ ਇੰਡਸਟਰੀ ਦੀ ਤਰੱਕੀ ਨਹੀਂ ਹੋ ਸਕਦੀ । ਕੋਟਾ ਉਸ ਨੂੰ ਹੀ ਮਿਲਣਾ ਚਾਹੀਦਾ ਹੈ ਜਿਹੜਾ ਆਪ ਕੰਮ ਕਰੇ । ਸੁਰਿੰਦਰਾ ਐਂਡ ਕੰਪਨੀ ਕੋਲ ਜਿੰਨਾਂ ਕੋਲਾ ਆਇਆ ਉਹ 15 ਸੌ ਰੁਪਏ ਗੱਡੀ ਦੇ ਹਿਸਾਬ ਨਾਲ ਬਲੈਕ ਵਿਚ ਵੇਚ ਗਏ । ਜੇਕਰ ਇਨ੍ਹਾਂ ਚੀਜ਼ਾਂ ਦੀ ਇਨਕੁਆਇਰੀ ਨਾ ਕਰਾਈ ਜਾਏ ਤਾਂ ਮਾੜੀ ਗਲ ਹੈ । ਮੈਂ ਸਮਝਦਾ ਹਾਂ ਕਿ ਭਾਵੇਂ

[ਸਰਦਾਰ ਅਜਾਇਬ ਸਿੰਘ ਸੰਧੂ]

ਕੋਈ ਲੀਡਰ ਹੋਵੇ ਜਾਂ ਕੋਈ ਅਫਸਰ ਹੋਵੇ ਜਿਹੜਾ ਆਦਮੀ ਇੰਡਸਟਰੀ ਦੀ ਤਰੱਕੀ ਵਿਚ ਰੁਕਾਵਟ ਪਾਉਂਦਾ ਹੈ ਉਸ ਨੂੰ ਅਜਿਹੀ ਕੋਈ ਇਜਾਜ਼ਤ ਨਾ ਦਿਤੀ ਜਾਏ। ਇਕ ਤਾਂ ਸੈਂਟਰ ਵਾਲੇ ਸਾਨੂੰ ਨਹੀਂ ਛਡਦੇ ਦੂਸਰੇ ਇਹ ਜਿਹੜੇ ਲੀਡਰ ਹਨ, ਜਿਹੜਾ ਅਸੀਂ ਪੈਸਾ ਇਕਠਾ ਕਰਦੇ ਹਾਂ, ਇਹ ਘਾਲਾਮਾਲਾ ਕਰ ਜਾਂਦੇ ਹਨ, ਫਿਰ ਡਿਪਟੀ ਸਪੀਕਰ ਸਾਹਿਬ, ਇੰਡਸਟਰੀ ਕਿਥੋਂ ਤਰੱਕੀ ਕਰੇਗੀ। ਇਹ ਇੰਡਸਟਰੀ ਤਾਂ ਤਰੱਕੀ ਕਰੇਗੀ ਕਿ ਜਿਹੜੇ ਕਾਰਖਾਨੇਦਾਰ ਬਲੈਕ ਕਰਦੇ ਹਨ ਅਤੇ ਉਨ੍ਹਾਂ ਨੂੰ ਬਲੈਕ ਕਰਨ ਦੀ ਆਦਤ ਪੈ ਗਈ ਹੈ ਅਤੇ ਉਹ ਆਦਤ ਛੋੜ ਨਹੀਂ ਸਕਦੇ ਉਹ ਛਡਾਉਣੀ ਚਾਹੀਦੀ ਹੈ। (ਵਿਘਨ) ਮੇਰੇ ਕੋਲ ਇਕ ਅਖਬਾਰ ਹੈ "ਸਮਾਨਤਾ" ਉਸ ਦੇ ਵਿਚੋਂ ਮੈਂ ਪੜ੍ਹ ਕੇ ਸੁਣਾਉਂਦਾ ਹਾਂ ਇਸ ਵਿਚ ਗਿਆਨੀ ਜ਼ੈਲ ਸਿੰਘ ਬਾਰੇ ਲਿਖਿਆਂ ਹੈ :

> "ਗਿਆਨੀ ਜ਼ੈਲ ਸਿੰਘ, ਮੁੱਖ ਮੰਤਰੀ ਪੰਜਾਬ ਕੋ ਜਲੰਧਰ ਕੇ ਸਰਮਾਇਆਦਾਰੋਂ ਨੇ ਫਾਂਸ ਲੀਆ। ਹਮ ਨੇ ਗਿਆਨੀ ਜ਼ੈਲ ਸਿੰਘ ਕੇ ਪੰਜਾਬ ਕਾ ਮੁੱਖ ਮੰਤਰੀ ਬਨਨੇ ਪਰ ਪੰਜਾਬ ਕੇ ਅਵਾਮ ਕੋ ਅਮੂਮਨ ਔਰ ਗਰੀਬ ਅਵਾਮ ਕੋ ਖਸੂਸਨ ਵਧਾਈ ਦੀ ਥੀ ਔਰ ਸਾਥ ਯਹ ਭੀ ਲਿਖਾ ਥਾ ਕਿ ਅਗਰ ਗਿਆਨੀ ਜੀ ਕੇ ਆਜ ਸੇ 25 ਬਰਸ ਪਹਿਲੇ ਵਾਲੇ ਵਿਚਾਰ ਹੈਂ ਤੋਂ ਪੰਜਾਬ ਕੋ ਏਕ ਅੱਛਾ ਮੁੱਖ ਮੰਤਰੀ ਮਿਲਾ ਹੈ।
>
> ਮਗਰ ਆਜ ਹਮ ਬੜੇ ਅਫਸੋਸ ਸੇ ਲਿਖ ਰਹੇ ਹੈਂ ਕਿ ਗਿਆਨੀ ਜੀ ਕੇ ਵਿਚਾਰ ਬੁਨਿਆਦੀ ਤੌਰ ਪਰ ਤਬਦੀਲ ਹੋ ਚੁਕੇ ਹੈਂ ਵਹ ਭੀ ਪੰਜਾਬ ਕੇ ਸਾਬਕਾ ਮੁੱਖ ਮੰਤਰੀਓਂ ਕੇ ਨਕਸ਼ੇ ਕਦਮ ਪਰ ਚਲ ਪੜੇ ਹੈਂ। ਇਸ ਜ਼ਿਮਨ ਮੇ ਸਬੂਤ ਦਰਕਾਰ ਨਹੀਂ ਕਿਉਂਕਿ ਮੌਰਖਾ 19 ਅਪ੍ਰੈਲ ਸੰਨ 1972 ਕੋ ਵਹ ਸ਼ਾਹਾਨਾ ਪਾਰਟੀ ਜੋ ਗਿਆਨੀ ਜੀ ਕੋ ਯਹਾਂ ਜਲੰਧਰ ਕੀ ਬਸਤੀ ਨੌ ਕੇ ਸਪੋਰਟਸ ਕੇ ਕਾਰਖਾਨਾਦਾਰ ਨੇ ਦੀ ਹੈ ਏਕ ਨਾਕਾਬਲੇ ਤਰਦੀਦ ਸ਼ਹਾਦਤ ਹੈ।
>
> ਮੁੱਖ ਮੰਤਰੀ ਬਨਨੇ ਸੇ ਪਹਿਲੇ ਗਿਆਨੀ ਜੀ ਐਸੀ ਪਾਰਟੀਓਂ ਕੇ ਖਿਲਾਫ ਥੇ ਜੋ ਕਿ ਸਰਮਾਇਦਾਰੋਂ ਕੀ ਤਰਫ ਸੇ ਮੁੱਖ ਮੰਤਰੀ ਯਾ ਦੂਸਰੇ ਵਜ਼ੀਰੋਂ ਕੋ ਦੀ ਜਾਤੀਂ ਥੀ......."

**Sardar Prem Singh Prem** : Mr. Deputy Speaker, Sir, may I know how this opinion expressed by any paper, howsoever gutter it may be, is relevant here ?

**Sardar Ajaib Singh Sandhu** : It is relevant.

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਗਿਆਨੀ ਜੀ ਕਹਿੰਦੇ ਹਨ ਕਿ ਮੈਂ ਪਾਰਟੀਆਂ ਨਹੀਂ ਲੈਣੀਆਂ......(ਵਿਘਨ) ਮੈਂ ਦਸਦਾ ਹਾਂ ਕਿ ਉਸ ਪਾਰਟੀ ਵਿਚ ਕੀ ਕੀ ਸੀ, ਇਹ ਵੀ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ :

> "........ਰਸਗੁਲੇ, ਗੁਲਾਬਜਾਮਨ, ਪਨੀਰ ਕੇ ਪਕੌੜੇ, ਬਰਫ਼ੀ ਸਮੋਸੇ ਕਾਫ਼ੀ, ਕੋਕਾ ਕੋਲਾ ਔਰ ਚਾਏ......।"

ਇਹ ਪਾਰਟੀ ਮੁੱਖ ਮੰਤਰੀ ਸਾਹਿਬ ਨੇ ਲਈ ਅਤੇ ਦੂਜੇ ਪਾਸੇ ਇਲਾਨ ਕਰਦੇ ਹਨ ਕਿ ਅਸੀਂ ਪਾਰਟੀਆਂ ਦੇ ਖਿਲਾਫ਼ ਹਾਂ...... (ਵਿਘਨ) ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਮੁੱਖ ਮੰਤਰੀ ਸਾਹਿਬ ਨਾਲ ਕੋਈ ਜਾਤੀ ਰੰਜਸ਼ ਨਹੀਂ। ਮੈਂ ਤੇ ਅਰਜ਼ ਕਰ ਰਿਹਾ ਸੀ........। (ਵਿਘਨ)

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜਿਹੜਾ ਇਨ੍ਹਾਂ ਨੇ ਇਕ ਅਖਬਾਰ ਲੈ ਕੇ ਪੜ੍ਹਨਾ ਸ਼ੁਰੂ ਕਰ ਦਿਤਾ ਹੈ ਅਤੇ ਆਪਣਾ ਔਰ ਹਾਊਸ ਦਾ ਵਕਤ ਜ਼ਾਇਆ ਕੀਤਾ ਹੈ......(ਵਿਘਨ)। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਬਰਫੀ ਪਕੌੜੇ ਵੀ ਇੰਡਸਟਰੀ ਵਿਚ ਆਉਂਦੇ ਹਨ ? (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਇਹ ਮੇਰੇ ਦੋਸਤ ਨੂੰ ਪਤਾ ਨਹੀਂ ਕਿ ਇਹ ਜ਼ਿਹੜੇ ਇੰਡਸਟਰੀਆਲਿਸਟ ਹਨ ਇਹ ਰਸਗੁਲੇ ਅਤੇ ਬਰਫੀਆਂ ਖਿਲਾ ਕੇ ਗਲਤ ਕੰਮ ਕਰਵਾਉਂਦੇ ਹਨ ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਕੋਲੋਂ ਪਾਰਟੀਆਂ ਨਹੀਂ ਲੈਣੀਆਂ ਚਾਹੀਦਆਂ। (ਵਿਘਨ)

**ਚੌਧਰੀ ਰਾਮ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੀ ਕੋਈ ਐਸਾ ਰੂਲ ਹੈ ਜਿਸ ਦੇ ਤਹਿਤ ਕੋਈ ਮੈਂਬਰ ਸਾਹਿਬ ਅਖਬਾਰ ਪੜ੍ਹ ਕੇ ਹਾਊਸ ਵਿਚ ਸਣਾਉਣਾ ਸ਼ੁਰੂ ਕਰ ਦੇਵੇ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਹਾਂ, ਸੁਣਾ ਸਕਦਾ ਹੈ। (Yes, he can do so.)

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਇਹ ਤਾਂ ਰਸਗੁਲੇ ਦੀ ਪਾਰਟੀ ਸੀ ਹੁਣ ਮੈਂ ਧੋਬੀਆਂ ਦੀ ਪਾਰਟੀ ਬਾਰੇ ਵੀ ਅਰਜ਼ ਕਰਦਾ ਹਾਂ। ਧੋਬੀਆਂ ਨੇ ਇਕ ਸਭਾ ਬੁਲਾਈ ਅਤੇ ਉਸ ਵਿਚ........। (ਵਿਘਨ)

**चौधरी बलराम** : डिप्टी स्पीकर साहिब, मेरा प्वायंट आफ आर्डर यह है कि यह अखबार पढ़ें या कुछ और करें, लेकिन प्रोनाऊनसीएशन ठीक रखें। विघ्न)

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਸ ਲਈ ਇਹ ਚੀਜ ਅਰਜ਼ ਕਰ ਰਿਹਾ ਸੀ ਕਿ........। (ਵਿਘਨ)

**ਚੌਧਰੀ ਜਗਤ ਰਾਮ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਵੇਰੇ ਜਿਹੜਾ ਬੈਕਵਰਡ ਕਲਾਸਿਜ਼ ਦਾ ਰੈਜ਼ੋਲਿਉਸ਼ਨ ਆਇਆ ਉਸ ਦੇ ਬਾਰੇ ਕੀ ਕੀ ਗਲਾਂ ਕਰਦੇ ਸਨ...... (ਵਿਘਨ)। ਅਤੇ ਹੁਣ ਧੋਬੀ ਅਤੇ ਧਾਬੀ ਕਹਿੰਦੇ ਹਨ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਕੋਈ ਅਜਿਹਾ ਸ਼ਬਦ ਨਹੀਂ ਵਰਤਿਆ ਜਿਸ ਤਰ੍ਹਾਂ ਆਨਰੇਬਲ ਮੈਂਬਰ ਸਾਹਿਬ ਨੇ ਪੁਆਇੰਟ ਆਊਟ ਕੀਤਾ ਹੈ (ਵਿਘਨ) ਮੈਂ ਤਾਂ ਇਹ ਕਿਹਾ ਸੀ ਕਿ ਧੋਬੀਆਂ ਦੀ ਵੀ ਪਾਰਟੀ ਹੋਈ ਸੀ, ਉਨ੍ਹਾਂ ਨੇ ਵੀ ਚੀਫ ਮਨਿਸਟਰ ਨੂੰ ਪਾਰਟੀ ਕੀਤੀ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਪਾਰਟੀਆਂ ਮੁੱਖ ਮੰਤਰੀ ਸਾਹਿਬ ਨੇ ਲਈਆਂ ਹਨ ਇਹ ਨਹੀਂ ਲੈਣੀਆਂ ਚਾਹੀਦੀਆਂ। ਸਾਡੇ ਕੋਲ ਖਬਰ ਹੈ ਕਿ ਮੁੱਖ ਮੰਤਰੀ ਸਾਹਿਬ ਦੋ ਦੋ ਡਿਨਰ ਛਕਦੇ ਹਨ।

**ਸ਼੍ਰੀ ਡਿਪਟੀ ਸਪੀਕਰ** : ਸੀ. ਐਮ. ਸਾਹਿਬ ਤਾਂ ਆਪ ਪਾਰਟੀਆ ਦੀ ਵਿਰੋਧਤਾ ਕਰਦੇ ਹਨ। (The Chief Minister himself is not in favour of these parties)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸੰਧੂ ਸਾਹਿਬ ਜਿਹੜਾ ਧਬੀਆਂ ਦੀ ਪਾਰਟੀ ਦੇ ਮੁਤਅੱਲਕ ਕਹਿੰਦੇ ਹਨ ਕਿ ਉਥੇ ਪਾਰਟੀ ਖਾਧੀ, ਮੈਂ ਅਰਜ਼ ਕਰਾਂ ਕਿ ਸੀ. ਐਮ ਸਾਹਿਬ ਨੇ ਤਾਂ ਉਥੋਂ ਚਾਹ ਦਾ ਪਿਆਲਾ ਤਕ ਵੀ ਨਹੀਂ ਪੀਤਾ (ਵਿਘਨ) ਧੋਬੀਆਂ ਨੇ ਕੰਨਵੋਕੇਸ਼ਨ ਬੁਲਾਈ ਸੀ ਆਪਣੀ ਰਿਜ਼ਰਵੇਸ਼ਨ ਵਾਸਤੇ...... । (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਹ ਜਿਹੜੇ ਠੇਕੇਦਾਰ ਹਨ ਇਹ ਬੜੇ ਸਿਆਣੇ ਹੁੰਦੇ ਹਨ ਤੇ ਸਾਡੇ ਚੀਫ ਮਨਿਸਟਰ ਸਾਹਿਬ ਬੜੇ ਸਾਊ ਨੇ। ਇਨ੍ਹਾਂ ਨੂੰ ਉਨ੍ਹਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ (ਵਿਘਨ) ਉਹ ਇਨ੍ਹਾਂ ਨੂੰ ਫਸਾ ਲੈਣਗੇ..... (ਵਿਘਨ)। ਡਿਪਟੀ ਸਪੀਕਰ ਸ਼ਾਹਿਬ, ਮੈਂ ਅਰਜ਼ ਕਰਾਂ ਕਿ ਇਹ ਹੁਣ ਕਿਵੇਂ ਕਰਨ, ਪੰਜਾਬ ਦੀ ਇੰਡਸਟਰੀ ਵਿਚ ਜਿਹੜੇ ਬੋਗਸ ਕੰਮ ਹੋ ਰਹੇ ਹਨ ਉਨ੍ਹਾਂ ਨੂੰ ਇਹ ਕਿਸ ਤਰ੍ਹਾਂ ਰੋਕਣ, ਕਿਉਂ ਜੋ ਇਲੈਕਸ਼ਨਾਂ ਵੇਲੇ ਇਹੋ ਲੱਖਾਂ ਰੁਪਏ ਉਨ੍ਹਾਂ ਕੋਲੋਂ ਇਕਠੇ ਕਰਦੇ ਹਨ (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਪੰਜਾਬ ਦੀਆਂ ਇਲੈਕਸ਼ਨਾਂ ਤੋਂ ਪਹਿਲਾਂ ਲੁਧਿਆਣਾ ਵਿਚ ਇਕ ਪੁਲੀਟੀਕਲ ਕਾਂਨਫਰੰਸ ਹੋਈ ਸੀ, ਸ਼ਾਇਦ ਤੁਹਾਨੂੰ ਵੀ ਉਸ ਦਾ ਪਤਾ ਹੋਵੇ। ਉਸ ਦੇ ਵਿਚ ਇਨ੍ਹਾਂ ਨੇ ਪ੍ਰਾਈਮ ਮਨਿਸਟਰ ਨੂੰ ਪੰਜ ਛੇ ਲੱਖ ਰੁਪਏ ਇਕੱਠੇ ਕਰ ਕੇ ਦਿਤੇ ਸਨ ਅਤੇ ਉਹ ਰਕਮ ਉਨ੍ਹਾਂ ਕਾਰਖਾਨੇਦਾਰਾਂ ਕੋਲੋਂ ਇਕਠੀ ਕਰਕੇ ਦਿਤੀ ਸੀ। ਮੈਂ ਅਰਜ਼ ਕਰਦਾ ਹਾਂ ਕਿ ਇਸ ਕਰਕੇ ਸਾਡੀ ਇੰਡਸਟਰੀ ਤਰੱਕੀ ਨਹੀਂ ਕਰਦੀ। ਜਿਹੜੇ ਇੰਡਸਟਰੀ ਵਾਸਤੇ ਕੋਟੇ ਪਰਮਿਟ ਮਿਲਦੇ ਹਨ ਉਹ ਨਜਾਇਜ਼ ਤੌਰ ਤੇ ਇਸਤੇਮਾਲ ਹੁੰਦੇ ਹਨ। ਇਸ ਲਈ ਡਿਪਟੀ ਸਪੀਕਰ ਸਾਹਿਬ, ਸਾਨੂੰ ਚਾਹੀਦਾ ਹੈ ਕਿ ਜੇ ਅਸੀਂ ਚਾਹੁੰਦੇ ਹਾਂ ਕਿ ਇੰਡਸਟਰੀ ਨੂੰ ਫਰੋਗ ਦੇਣਾ ਹੈ ਜੇ ਅਸੀਂ ਚਾਹੁੰਦੇ ਹਾਂ ਕਿ ਇੰਡਸਟਰੀ ਨੂੰ ਤਰੱਕੀ ਦੇਣੀ ਹੈ ਤਾਂ ਸਾਨੂੰ ਚਾਹੀਦਾ ਹੈ ਕਿ ਜਿਹੜੇ ਬੋਗਸ ਕੰਮ ਹਨ ਉਹ ਖਤਮ ਹੋਣੇ ਚਾਹੀਦੇ ਹਨ। ਸਾਡੇ ਇਥੇ ਕਈ ਯੂਨੀਵਰਸਿਟੀਆਂ ਹਨ ਗੁਰੂ ਨਾਨਕ ਯੂਨੀਵਰਸਿਟੀ ਹੈ, ਪੰਜਾਬੀ ਯੂਨੀਵਰਸਿਟੀ ਹੈ—ਉਨ੍ਹਾਂ ਵਿਚ ਕੋਈ ਐਸੇ ਸਲੇਬਸ ਸ਼ੁਰੂ ਕਰਨ, ਕੋਈ ਟੇਲੈਂਟ ਪੈਦਾ ਕਰਨ। ਇਹ ਜਿਹੜੀ ਇੰਡਸਟਰੀ ਹੈ ਇਹ ਕਿਸੇ ਇਮਾਨਦਾਰ ਬੰਦੇ, ਚੰਗੇ ਪੜ੍ਹੇ ਲਿਖੇ ਬੰਦੇ ਦੇ ਹਥਾਂ ਵਿਚ ਹੋਣੀ ਚਾਹੀਦੀ ਹੈ ਜਿਹੜੇ ਇਸ ਨੂੰ ਚੰਗੇ ਪਾਸੇ ਲੈ ਜਾਣ।

ਪਰ ਅਜ ਇਹ ਬੋਗਸ ਬੰਦਿਆਂ ਦੇ ਹੱਥ ਵਿਚ ਹੈ ਜਿਸ ਕਰਕੇ ਇੰਡਸਟਰੀ ਤਰੱਕੀ ਨਹੀਂ ਕਰ ਰਹੀ...... (ਵਿਘਨ) । ਮੈਂ ਅਰਜ਼ ਕਰਾਂ ਕਿ ਜੇ ਇੰਡਸਟਰੀ ਨੂੰ ਤਰੱਕੀ ਦੇਣੀ ਹੈ ਤਾਂ ਇਕ ਤਾਂ ਸੈਂਟਰ ਨੂੰ ਬੇਨਤੀ ਕਰਨ ਕਿ ਉਹ ਸਾਡੇ ਨਾਲ ਵਿਤਕਰਾ ਨਾ ਕਰੇ । ਦੂਜੇ ਸਾਨੂੰ ਇਹ ਕਰਨਾ ਚਾਹੀਦਾ ਹੈ ਕਿ ਜਿੰਨੇ ਪੈਸੇ ਪੰਜਾਬ ਵਿਚ ਪੰਜਾਬੀਆਂ ਦੇ ਬੈਂਕਾਂ ਵਿਚ ਨੇ ਉਹ ਬੰਬਈ ਅਤੇ ਦੂਜੇ ਸੂਬਿਆਂ ਵਿਚ ਇਸਤੇਮਾਲ ਨਾ ਕਰਨ ਪੰਜਾਬ ਵਿਚ ਕਰਨ । ਤੀਸਰੀ ਗਲ ਇਹ ਹੈ ਕਿ ਜਿਹੜੇ ਸਾਡੇ ਪੰਜਾਬੀ ਦੂਜੇ ਸੂਬਿਆਂ ਵਿਚ ਜਾਂ ਦੂਜੇ ਮੁਲਕਾਂ ਵਿਚ ਵਸਦੇ ਹਨ ਉਨ੍ਹਾਂ ਨੂੰ ਐਨਕਰੱਜ ਕਰਨ ਤਾਂ ਕਿ ਉਹ ਇਥੇ ਆ ਕੇ ਇੰਡਸਟਰੀ ਲਾਉਣ । ਜਿੰਨੀਆਂ ਸਹੂਲਤਾਂ ਦੇ ਸਕਦੇ ਹਨ ਦੇਣੀਆਂ ਚਾਹੀਦੀਆਂ ਹਨ । ਇਕ ਹੋਰ ਗਲ ਕਿ ਬਿਜਲੀ ਬਗੈਰ ਤਾਂ ਇੰਡਸਟਰੀ ਚਲ ਹੀ ਨਹੀਂ ਸਕਦੀ । ਜਿਹੜਾ ਥੀਨ ਡੈਮ ਹੈ ਉਸ ਨੂੰ ਪੂਰਾ ਕਰਨਾ ਚਾਹੀਦਾ ਹੈ । ਇਕ ਹੋਰ ਥਰਮਲ ਪਲਾਂਟ ਜਿਹੜਾ ਗੁਰੂ ਨਾਨਕ ਦੇ ਨਾਮ ਤੇ ਬਣਨਾ ਹੈ ਉਹ ਵੀ ਅਜੇ ਪੂਰਾ ਨਹੀਂ ਹੋਇਆ ਉਸ ਨੂੰ ਵੀ ਪੂਰਾ ਕਰਨਾ ਚਾਹੀਦਾ ਹੈ ।

ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇੱਕ ਮੈਗਜ਼ੀਨ ਪੰਜਾਬ ਵਿਚ ਕੱਢਣਾ ਚਾਹੀਦਾ ਹੈ ਜਿਹੜਾ ਕਿ ਇੰਡਸਟਰੀਅਲਸਿਟਸ ਨੂੰ ਦਸੇ ਕਿ ਇਹ ਰਾਅ-ਮੈਟੀਰੀਅਲ ਹੋਣਾ ਚਾਹੀਦਾ ਹੈ, ਕਿਹੜੀ ਕਿਹੜੀ ਇੰਡਸਟਰੀ ਹੋਣੀ ਚਾਹੀਦੀ ਹੈ, ਇਸ ਕਿਸਮ ਦੀਆਂ ਗਲਾਂ ਹੋਣੀਆਂ ਚਾਹੀਦੀਆਂ ਹਨ । ਐਗਰੀਕਲਚਰ ਦੇ ਬਾਰੇ ਕਈ ਮੈਗਜ਼ੀਨ ਛਪਦੇ ਹਨ । ਲੇਕਿਨ ਸਰਕਾਰ ਨੂੰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇੰਡਸਟਰੀ ਬਾਰੇ ਆਪਣਾ ਮੈਗਜ਼ੀਨ ਕਢੋ ਤਾਂ ਕਿ ਇੰਡਸਟਰੀ ਦੀ ਕੁਝ ਤਰੱਕੀ ਹੋ ਸਕੇ ।

ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਸਰਕਾਰ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਨੂੰ ਰੋਪੜ ਨਾਲ ਰੇਲਵੇ ਰਾਹੀਂ ਲਿੰਕ ਕਰ ਦੇਣਾ ਚਾਹੀਦਾ ਹੈ । ਇਸ ਨਾਲ ਇੰਡਸਟਰੀ ਦੇ ਸਾਮਾਨ ਦੀ ਆਵਾਜਾਈ ਵਿਚ ਵਾਧਾ ਹੋਵੇਗਾ । ਇਸੇ ਤਰ੍ਹਾਂ ਹੀ ਚੰਡੀਗੜ੍ਹ ਨੂੰ ਲੁਧਿਆਣੇ ਨਾਲ ਰੇਲਵੇ ਰਾਹੀਂ ਲਿੰਕ ਕਰਨਾ ਚਾਹੀਦਾ ਹੈ । ਜਦ ਤਕ ਇਹ ਸਟੇਸ਼ਨ ਇੱਕ ਦੂਜੇ ਨਾਲ ਰੇਲਵੇ ਰਾਹੀਂ ਲਿੰਕ ਨਹੀਂ ਹੁੰਦੇ ਅਸੀਂ ਸਮਾਨ ਬਾਹਰ ਜਲਦੀ ਨਹੀਂ ਭੇਜ ਸਕਦੇ ।

ਇਸ ਦੇ ਨਾਲ ਹੀ ਮੈਂ ਇਹ ਚਾਹੁੰਦਾ ਹਾਂ ਕਿ ਰੋਪੜ ਜ਼ਿਲ੍ਹਾ, ਜਿਥੋਂ ਗਿਆਨੀ ਜ਼ੈਲ ਸਿੰਘ ਜੀ ਚੁਣ ਕੇ ਆਏ ਹਨ, ਉਥੇ ਪੇਪਰ ਦਾ ਕੋਈ ਕਾਰਖਾਨਾ ਲਾਉਣਾ ਚਾਹੀਦਾ ਹੈ । ਇਹ ਮੇਰਾ ਹਲਕਾ ਵੀ ਹੈ ਤੇ ਇਨ੍ਹਾਂ ਦਾ ਹਲਕਾ ਵੀ ਹੈ । ਇਥੇ ਭਾਂਬੜ ਬਹੁਤ ਹੁੰਦਾ ਹੈ ਇਸ ਤੋਂ ਕਈ ਕਾਰਖਾਨੇ ਲਗ ਸਕਦੇ ਹਨ । ਇਸ ਤਰ੍ਹਾਂ ਨਾਲ ਇਸ ਇਲਾਕੇ ਦੀ ਤਰੱਕੀ ਹੋ ਸਕਦੀ ਹੈ ।

ਮੈਂ, ਡਿਪਟੀ ਸਪੀਕਰ ਸਾਹਿਬ, ਲੇਬਰ ਦੇ ਬਾਰੇ ਜ਼ਰੂਰ ਅਰਜ਼ ਕਰਨਾ ਚਾਹੁੰਦਾ ਹਾਂ । ਸਾਨੂੰ ਲੇਬਰ ਦੇ ਹਕਾਂ ਬਾਰੇ ਤੇ ਉਨ੍ਹਾਂ ਨੂੰ ਵਧ ਤੋਂ ਵਧ ਸਹੂਲਤਾਂ ਦੇਣ ਬਾਰੇ ਕੋਸ਼ਿਸ਼ ਕਰਨੀ ਚਾਹੀਦੀ ਹੈ । ਲੇਕਿਨ ਇਹ ਨਹੀਂ ਹੋਣਾ ਚਾਹੀਦਾ ਕਿ ਇਕ ਪਾਸੇ ਸਾਡੀ ਸਰਕਾਰ ਦੀ ਨੈਸ਼ਨੇਲਾਈਜੇਸ਼ਨ ਦੀ ਪਾਲਿਸੀ ਹੈ ਅਤੇ ਦੂਜੇ ਪਾਸੇ ਪੰਜਾਬ ਰੋਡਵੇਜ਼ ਨੂੰ ਡੀਨੈਸ਼ਨੇਲਾਈਜ਼ ਕੀਤਾ ਜਾ ਰਿਹਾ ਹੈ । ਇਹ ਕਹਿੰਦੇ ਹਨ ਕਿ ਕਾਰਪੋਰੇਸ਼ਨ ਬਣਾਉਣੀ ਹੈ । ਕਾਰਪੋਰੇਸ਼ਨ ਬਣਾ ਕੇ ਅਸੀਂ ਨੈਸ਼ਨੇਲਾਈਜੇਸ਼ਨ ਵਾਲੇ ਪਾਸੇ ਜਾਣਾ ਹੈ ਜਾਂ ਡੀ-ਨੈਸ਼ਨੇਲਾਈਜੇਸ਼ਨ ਵਲ ਜਾਣਾ ਹੈ । ਅੱਜ ਇਕ ਮੁਜ਼ਾਹਿਰਾ ਬਾਹਰ ਹੋਇਆ । ਪੰਜਾਬ ਰੋਡਵੇਜ਼ ਦੇ ਇੰਪਲਾਈਜ਼ ਆਏ ਹੋਏ ਸਨ ਅਤੇ ਉਨ੍ਹਾਂ ਨੇ ਕਿਹਾ ਕਿ ਇਹ ਟਰਾਂਸਪੋਰਟ ਨੈਸ਼ਨੇਲਾਈਜ਼ ਰਹਿਣੀ ਚਾਹੀਦੀ

[ਸਰਦਾਰ ਅਜਾਇਬ ਸਿੰਘ ਸੰਧੂ]

ਹੈ । ਇਸ ਦੀ ਕਾਰਪੋਰੇਸ਼ਨ ਨਹੀਂ ਬਣਾਉਣੀ ਚਾਹੀਦੀ । ਉਸ ਦੇ ਵਿਚ ਮੈਂ ਦਸਦਾ ਹਾਂ ਕਿ ਇਕ ਕਾਮਰੇਡ ਨੇ ਕਿਹਾ ਤੁਸੀਂ ਫਿਕਰ ਨਾ ਕਰੋ ਇਹੋ ਜਿਹੀ ਕੋਈ ਗਲ ਨਹੀਂ । ਕੋਈ ਡੀ-ਨੈਸ਼ਨੇਲਾਈਜੇਸ਼ਨ ਨਹੀਂ ਹੋਣੀ । ਕੋਈ ਕਾਰਪੋਰੇਸ਼ਨ ਨਹੀਂ ਬਣਨੀ । ਜੇ ਬਣਨੀ ਨਹੀਂ ਤਾਂ ਫਿਰ ਕੀ ਲੋੜ ਹੈ ਕਿ ਉਨ੍ਹਾਂ ਵਰਕਰਜ਼ ਨੂੰ ਪਟਿਆਲੇ ਅਤੇ ਬਾਹਰਲੇ ਜ਼ਿਲ੍ਹਿਆਂ ਤੋਂ ਲਿਆ ਕੇ ਇਥੇ ਡਿਮਾਂਸਟਰੇਸ਼ਨ ਕਰਾਉਣ ਦੀ । ਮੈਂ ਕਹਿੰਦਾ ਹਾਂ ਕਿ ਕਾਂਗਰਸੀ ਅਤੇ ਕਾਮਰੇਡ ਭਰਾ ਲੇਬਰ ਨੂੰ ਗਲਤ ਨਾਹਰਾ ਦਿੰਦੇ ਹਨ । ਜੇ ਇਹ ਲੇਬਰ ਦੇ ਹੱਕ ਵਿਚ ਹਨ ਤਾਂ ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਰੋਡਵੇਜ਼ ਨੂੰ ਕਾਰਪੋਰੇਸ਼ਨ ਨਹੀਂ ਬਨਾਉਣਾ ਚਾਹੀਦਾ । ਬਲਕਿ ਪੰਜਾਬ ਰੋਡਵੇਜ਼ ਨੂੰ ਇਸੇ ਤਰ੍ਹਾਂ ਰਖ ਕੇ ਉਨ੍ਹਾਂ ਦੇ ਹੱਕ ਇਸੇ ਤਰ੍ਹਾਂ ਰਾਖਵੇਂ ਰਖਣੇ ਚਾਹੀਦੇ ਹਨ । ਇਤਨੀਆਂ ਬੇਨਤੀਆਂ ਕਰਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਆਨਰੇਬਲ ਮੈਂਬਰ ਨੇ ਅਜ ਦੇ ਕਿਸੇ ਮੁਜ਼ਾਹਿਰੇ ਬਾਰੇ ਜ਼ਿਕਰ ਕਰਦਿਆਂ ਇਕ ਕਾਮਰੇਡ ਦਾ ਨਾਂ ਵਰਤਿਆ ਹੈ । ਇਨ੍ਹਾਂ ਦਾ ਇਸ਼ਾਰਾ ਕਿਸ ਕਾਮਰੇਡ ਵਲ ਹੈ ?

ਸਰਦਾਰ ਬਲਬੀਰ ਸਿੰਘ (ਜਲੰਧਰ ਕੈਂਟ) ਡਿਪਟੀ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਮੈਂ ਅਜ ਤਕ ਕਿਸੇ ਨੂੰ ਇੰਟਰਪਟ ਨਹੀਂ ਕੀਤਾ । ਮੈਂ ਪਹਿਲੀ ਵਾਰ ਬੋਲ ਰਿਹਾ ਹਾਂ ਇਸ ਲਈ ਮੈਨੂੰ ਬੋਲ ਲੈਣ ਦੇਣ, ਡਿਪਟੀ ਸਪੀਕਰ ਸਾਹਿਬ, ਅੱਜ ਤਕ ਪੰਜਾਬ ਦੀ ਇਕਾਨਮੀ ਦਾ ਆਧਾਰ ਐਗਰੀਕਲਚਰ ਖੇਤੀ ਬਾੜੀ ਰਿਹਾ ਹੈ । ਮੈਨੂੰ ਇਸ ਗਲ ਦੀ ਬੜੀ ਖੁਸ਼ੀ ਹੈ ਅਤੇ ਫਖਰ ਮਹਿਸੂਸ ਹੋ ਰਿਹਾ ਹੈ ਕਿ ਪਿਛਲੇ ਸਾਲਾਂ ਵਿਚ ਇਸ ਖੇਤਰ ਵਿਚ ਕਾਫੀ ਸ਼ਲਾਘਾਯੋਗ ਤਰਕੀ ਹੋਈ ਹੈ । ਪਰ ਇਸ ਦੇ ਨਾਲ ਨਾਲ ਹੀ ਮੈਂ ਇਸ ਨੂੰ ਲੋਪ-ਸਾਇਡਡ ਡਿਵੈਲਪਮੈਂਟ ਕਹਾਂਗਾ ਕਿਉਂਕਿ ਇੰਡਸਟਰੀਅਲ ਖੇਤਰ ਵਿਚ ਕਿਸੇ ਨੇ ਧਿਆਨ ਨਹੀਂ ਦਿਤਾ ਹੈ । ਜੋ ਥੋੜੀ ਬਹੁਤ 1965 ਤਕ ਸਮਾਲ ਸਕੇਲ ਇੰਡਸਟਰੀ ਸੀ, ਅਤੇ ਇਹ ਰਿਕਾਰਡ ਤੇ ਮੌਜੂਦ ਹੈ ਕਿ ਲੁਧਿਆਣੇ ਨੂੰ ਭਾਰਤ ਦਾ ਮਾਨਚੈਸਟਰ ਕਿਹਾ ਜਾਂਦਾ ਹੈ । ਲੇਕਿਨ 1965 ਵਿਚ ਲੜਾਈ ਦੇ ਕਾਰਨ ਥੋੜਾ ਬਹੁਤ ਇੰਡਸਟਰੀ ਨੂੰ ਧੱਕਾ ਲੱਗਾ ਅਤੇ ਉਸ ਤੋਂ ਉਪਰੰਤ ਜਿਹੜੀਆਂ ਸਰਕਾਰਾਂ ਆਈਆਂ ਉਨ੍ਹਾਂ ਨੇ ਇਸ ਖੇਤਰ ਨੂੰ ਨਿਗਲੈਕਟ ਕੀਤਾ, ਇਗਨੋਰ ਕੀਤਾ ਅਤੇ ਇਸ ਦਾ ਨਤੀਜਾ ਇਹ ਹੈ ਕਿ ਪੰਜਾਬ ਦੇ ਵਿਚ ਜਿਹੜੀ ਇਨਕਮ ਹੈ, ਉਸ ਦੇ ਆਂਕੜੇ ਮੈਂ ਬਜਟ ਵਿਚ ਵੇਖੇ ਹਨ । ਖੇਤੀਬਾੜੀ ਦੀ ਕੋਈ 46.4% ਆਮਦਨੀ ਹੈ । ਇਸ ਦੇ ਮੁਕਾਬਲੇ ਤੇ ਇੰਡਸਟਰੀ ਦੀ ਆਮਦਨੀ 3.7% ਅਤੇ ਸਮਾਲ ਸਕੇਲ ਇੰਡਸਟਰੀ ਦੀ ਆਮਦਨੀ 6.8% ਹੈ । ਇਸ ਦਾ ਮਤਲਬ ਹੈ 1:4 ਦੀ ਰੇਸ਼ੋ । ਪਰ ਇਸ ਦੇ ਉਲਟ ਬਰਅਕਸ ਹੋਣੀ ਚਾਹੀਦੀ ਹੈ 4:1 ਦੀ ਰੇਸ਼ੋ ਵਿਚ ਇੰਡਸਟਰੀ ਅਤੇ ਐਗਰੀਕਲਚਰ ਦੀ ਸੂਬੇ ਦੀ ਇਨਕਮ ਹੋਣੀ ਚਾਹੀਦੀ ਹੈ । ਸਾਡਾ ਜਿਹੜਾ ਪ੍ਰਾਂਤ ਹੈ ਇਹ ਜਾਪਾਨ ਦੀ ਤਰ੍ਹਾਂ ਹੈ, ਇਥੇ ਇੰਡਸਟਰੀਅਲ ਰਿਸੋਰਸਜ਼ ਨਹੀਂ ਹਨ । ਪਰ ਇਸ ਦਾ ਮਤਲਬ ਇਹ ਨਹੀਂ ਕਿ ਇਥੇ ਇੰਡਸਟਰੀ ਤਰੱਕੀ ਨਹੀਂ ਕਰ ਸਕਦੀ । ਮੈਂ ਮਾਨਯੋਗ ਮੈਂਬਰਾਂ ਦੀ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਜਾਪਾਨ, ਹਿੰਦੁਸਤਾਨ ਤੋਂ ਆਇਰਨ ਓਰ ਇਮਪੋਰਟ ਕਰਦਾ ਹੈ ਅਤੇ ਉਸਦਾ ਜਿਹੜਾ ਸਟੀਲ ਫੈਬਰਕ ਬਣਦਾ ਹੈ ਉਸ ਦੀ ਕੀਮਤ ਜਿਹੜਾ ਹਿੰਦੁਸਤਾਨ ਵਿਚ ਸਟੀਲ ਬਣਦਾ ਹੈ ਉਸ ਨਾਲੋਂ ਘੱਟ ਹੁੰਦੀ ਹੈ । ਪੰਜਾਬ ਵਿਚ ਜਿਥੇ ਬੜੇ ਵੱਡੇ ਵੱਡੇ ਕਾਰੀਗਰ,

ਮਿਹਨਤੀ ਮਜ਼ਦੂਰ ਹਨ ਉਥੇ ਬੜੇ ਸੂਝ ਬੂਝ ਰਖਣ ਵਾਲੇ ਇੰਜੀਨੀਅਰ ਹਨ । ਕੀ ਅਸੀਂ ਇਥੇ ਇੰਡਸਟਰੀ ਨਹੀਂ ਲਗਾ ਸਕਦੇ ਹਾਂ । ਜਿਸ ਤਰ੍ਹਾਂ ਮਾਨਯੋਗ ਮੈਂਬਰ ਸੰਧੂ ਸਾਹਿਬ ਨੇ ਕਿਹਾ ਹੈ ਕਿ ਕੇਂਦਰ ਪੰਜਾਬ ਨਾਲ ਵਿਤਕਰਾ ਕਰ ਰਿਹਾ ਹੈ । ਮੈਂ ਇਸ ਗਲ ਨਾਲ ਸਹਿਮਤ ਨਹੀਂ ਹਾਂ । 1965 ਤੋਂ ਬਾਅਦ ਇਕ ਲੜਾਈ ਕਾਰਨ ਕੁਝ ਧੱਕਾ ਇੰਡਸਟਰੀ ਨੂੰ ਲਗਾ ਅਤੇ ਇਸ ਤੋਂ ਬਾਅਦ ਜਿਹੜੀਆਂ ਸਰਕਾਰਾਂ ਆਈਆਂ ਉਨ੍ਹਾਂ ਨੇ ਇਸ ਖੇਤਰ ਵਲ ਕੋਈ ਧਿਆਨ ਨਹੀਂ ਦਿਤਾ । ਜਿਹੜੇ 9 ਇੰਡਸਟਰੀਅਲ ਲਾਈਸੈਂਸ ਪਿਛਲੇ ਸਾਲ ਵਿਚ ਇਸ਼ੂ ਹੋਏ ਹਨ ਅਤੇ 12 ਲੈਟਰ ਆਫ ਇੰਟੈਂਟ ਇਸ਼ੂ ਹੋਏ ਹਨ ਉਨ੍ਹਾਂ ਵਿਚੋਂ ਕਾਫੀ ਲੈਪਸ ਹੋ ਗਏ ਹਨ । ਕਿਉਂਕਿ ਅਕਾਲੀ ਸਰਕਾਰ ਨੇ ਇਸ ਵਲ ਕੋਈ ਧਿਆਨ ਨਹੀਂ ਦਿਤਾ । ਇਸ ਦੀ ਜ਼ਿਮੇਂਵਾਰੀ ਕੇਂਦਰ ਦੇ ਸਿਰ ਮੜ੍ਹਨਾ ਇਕ ਯੋਗ ਗਲ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਇਥੇ ਸਮਾਜਵਾਦ ਲਿਆਉਣ ਦਾ ਫੈਸਲਾ ਕੀਤਾ ਹੈ । ਇਸ ਸਬੰਧ ਵਿਚ ਮੈਂ ਇਕ ਛੋਟੀ ਜਿਹੀ ਗਲ ਕਹਿੰਦਾ ਹਾਂ । ਪਿਛਲੇ ਕੁਝ ਦਿਨ ਹੋਏ ਮੈਂ ਮੁੱਖ ਮੰਤਰੀ ਸਾਹਿਬ ਦੇ ਕਮਰੇ ਵਿਚ ਬੈਠਾ ਸੀ । ਉਸ ਵੇਲੇ ਆਪੋਜ਼ੀਸ਼ਨ ਦੇ ਲੀਡਰ ਬਰਾੜ ਸਾਹਿਬ ਉਥੇ ਆਏ । ਉਨ੍ਹਾਂ ਨੇ ਗਿਆਨੀ ਜੀ ਨੂੰ ਕਿਹਾ ਕਿ ਤੁਸੀਂ ਜਨਤਾ ਦੇ ਲੀਡਰ ਹੋ, ਗਰੀਬਾਂ ਦੇ ਹਿਤੂ ਹੋ, ਸਾਨੂੰ ਸਾਰਿਆਂ ਨੂੰ ਤੁਹਾਡੇ ਕੋਲੋਂ ਬਹੁਤ ਆਸਾਂ ਹਨ, ਉਮੀਦਾਂ ਹਨ ਪਰ ਤੁਹਾਡੇ ਆਲੇ ਦੁਆਲੇ ਇਸਤਰ੍ਹਾਂ ਦੀ ਲਾਬੀ ਹੈ ਜਿਹੜੀ ਤੁਹਾਡੀਆਂ ਲੱਤਾਂ ਖਿਚਣ ਦੀ ਕੋਸ਼ਿਸ਼ ਕਰਨਗੇ । ਮੈਂ ਇਨ੍ਹਾਂ ਦੇ ਜਜ਼ਬਾਤ ਸੁਣਕੇ ਬੜਾ ਖੁਸ਼ ਹੋਇਆ ਲੇਕਿਨ ਜਦ ਮੈਂ ਇਹ ਗਲ ਸੁਣੀ ਅਕਾਲੀ ਪਾਰਟੀ ਦੀ ਕਿ ਲੈਂਡ ਸੀਲਿੰਗ 30 ਏਕੜ ਦੀ ਹੋਣੀ ਚਾਹੀਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਉਸ ਲਾਬੀ ਦਾ ਅਸਰ ਗਿਆਨੀ ਜੀ ਤੇ ਤਾਂ ਨਹੀਂ ਪਿਆ ਪਰ ਬਰਾੜ ਸਾਹਿਬ ਤੇ ਜ਼ਰੂਰ ਪੈ ਗਿਆ ਹੈ ਅਤੇ ਮੈਨੂੰ ਪੂਰਾ ਵਿਸ਼ਵਾਸ ਹੈ ਕਿ ਗਿਆਨੀ ਜੀ ਤੇ ਉਸ ਲਾਬੀ ਦਾ ਅਸਰ ਨਹੀਂ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਸੰਧੂ ਸਾਹਿਬ ਨੇ ਆਖਿਆ ਸੀ ਕਿ ਕੇਂਦਰ ਦੀ ਸਰਕਾਰ ਨੇ ਇਕੋ ਫੈਕਟਰੀ ਪੰਜਾਬ ਨੂੰ ਦਿਤੀ ਹੈ ਜਿਹੜੀ ਕਿ ਨੰਗਲ ਖਾਦ ਫੈਕਟਰੀ ਹੈ । ਇਹ 40, 45 ਕਰੋੜ ਰੁਪਏ ਦੀ ਲਾਗਤ ਦੀ ਹੈ । ਜਿਸ ਵੇਲੇ ਅਕਾਲੀ ਸਰਕਾਰ ਸੀ ਮੈਂ ਅਖਬਾਰਾਂ ਵਿਚ ਪੜ੍ਹਦਾ ਸੀ ਕਿ ਹਾਊਸ ਵਿਚ ਕਈ ਮੰਤਰੀ ਸਾਹਿਬਾਨ ਅਤੇ ਮੁੱਖ ਮੰਤਰੀ ਇਹ ਆਖਦੇ ਹੁੰਦੇ ਸੀ ਕਿ ਇਹ ਫੈਕਟਰੀ ਇਥੋਂ ਚੁਕ ਕੇ ਲੈ ਜਾਓ । ਸਾਨੂੰ ਇਸ ਦਾ ਬੜਾ ਨੁਕਸਾਨ ਹੁੰਦਾ ਹੈ । ਮੈਂ ਤੁਹਾਡੀ ਗਿਆਤ ਲਈ ਦਸਦਾ ਹਾਂ ਕਿ ਮੈਂ ਫਰਟੇਲਾਈਜ਼ਰ ਕਾਰਪੋਰੇਸ਼ਨ ਵਿਚ ਕੰਮ ਕਰਦਾ ਰਿਹਾ ਹਾਂ । ਉਥੋਂ ਦੀ ਮੈਨੇਜਮੈਂਟ ਇਸ ਗਲ ਲਈ ਤਿਆਰ ਹੈ ਕਿ ਇਸ ਦਾ ਪ੍ਰਾਸੈਸ ਚੇਂਜ ਕੀਤਾ ਜਾਵੇ । ਇਸ ਵੇਲੇ ਕੋਈ ਵੀ ਐਸੀ ਫੈਕਟਰੀ ਦੁਨੀਆ ਵਿਚ ਨਹੀਂ ਜਿਸ ਦਾ ਰਾਅ-ਮੈਟੀਰੀਅਲ ਬਿਜਲੀ ਹੋਵੇ । ਇਹ ਭਾਖੜਾ ਪਾਵਰ ਹਾਊਸ ਤੋਂ 125 ਮੈਗਾਵਾਟ ਬਿਜਲੀ ਇਕੱਲੀ ਲੈਂਦੀ ਹੈ । ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਇਹ ਸੁਝਾਵ ਦਿੰਦਾ ਹਾਂ ਕਿ ਕੇਂਦਰ ਉਤੇ ਜ਼ੋਰ ਪਾਇਆ ਜਾਵੇ ਕਿ ਉਹ ਛੇਤੀ ਤੋਂ ਛੇਤੀ ਇਸ ਦਾ ਪ੍ਰਾਸੈਸ ਚੇਂਜ ਕਰਨ ਦਾ ਪਲਾਨ ਜਿਹੜਾ ਹੈ ਉਸ ਨੂੰ ਨੇਪਰੇ ਚਾੜ੍ਹਨ ਤੇ ਜੇ ਪੰਜਾਬ ਸਰਕਾਰ ਨੂੰ ਥੋੜਾ ਬਹੁਤ ਮੁਆਵਜ਼ਾ ਵੀ ਦੇਣਾ ਪਿਆ ਤਾਂ ਕੋਈ ਹਿਚਕਿਚਾਹਟ ਨਹੀਂ ਕਰਨੀ ਚਾਹੀਦੀ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਇਹ ਸੁਝਾ ਦਿਆਂਗਾ ਜੇ ਇੰਡਸਟਰੀ ਨੇ ਤਰੱਕੀ ਕਰਨੀ ਹੈ ਤਾਂ ਬਿਜਲੀ ਦੀ ਬਹੁਤ ਜ਼ਰੂਰਤ ਹੈ । ਇਸ ਲਈ ਕੇਂਦਰ ਸਰਕਾਰ ਸੋਚ ਰਹੀ ਹੈ ਕਿ ਦਿਲੀ ਦੇ ਆਲੇ ਦੁਆਲੇ ਨਿਯੂਕਲੀਅਰਪਾਵਰ ਸਟੇਸ਼ਨ ਲਗਾਇਆ ਜਾਵੇ । ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਕੇਂਦਰ ਤੇ ਪ੍ਰੈਸ਼ਰ

[ਸਰਦਾਰ ਬਲਬੀਰ ਸਿੰਘ]

ਪਾਵੇ ਅਤੇ ਉਸ ਨੂੰ ਇਮਪਰੈਸ ਕਰਕੇ ਇਹ ਜਿਹੜਾ ਨਿਯੂਕਲੀਅਰ ਪਾਵਰ ਸਟੇਸ਼ਨ ਹੈ ਇਹ ਪੰਜਾਬ ਵਿਚ ਲਗਾਇਆ ਜਾਵੇ । ਪੰਜਾਬ ਨਾਲੋਂ ਹੋਰ ਚੰਗੇਰੀ ਥਾਂ ਕਿਹੜੀ ਹੋ ਸਕਦੀ ਹੈ ਜਿਥੇ ਬਿਜਲੀ ਦੀ ਬੜੀ ਲੋੜ ਹੈ । ਸਮਾਜਵਾਦ ਲਿਆਉਣਾ ਸਾਡਾ ਨੀਚਾ ਹੈ, ਮੰਤਵ ਹੈ, ਇਸ ਲਈ ਸਰਕਾਰ ਕਿਸੇ ਪ੍ਰਾਈਵੇਟ ਇੰਡੀਵਿਜੂਅਲ ਨੂੰ ਮਨਾਪਲਿਸਟ ਨੂੰ ਇੰਡਸਟਰੀਅਲ ਲਾਈਸੈਂਸ ਇਸ਼ੂ ਨਾ ਕਰੇ । ਜਿਸ ਤਰ੍ਹਾਂ ਸਾਡੀ ਪ੍ਰਧਾਨ ਮੰਤਰੀ ਨੇ ਨਾਹਰਾ ਲਾਇਆ ਹੈ ਕਿ ਜੁਆਇੰਟ ਸੈਕਟਰ ਨੂੰ ਕਾਫੀ ਫਰੋਗ ਦੇਣਾ ਚਾਹੀਦਾ ਹੈ । ਮੈਂ ਗਿਆਨੀ ਜੀ ਨੂੰ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਇਹ ਬੇਨਤੀ ਕਰਾਂਗਾ ਕਿ ਜਿਹੜੇ ਨਵੇਂ ਇੰਡਸਟਰੀਅਲ ਲਾਈਸੈਂਸਜ਼ ਇਸ਼ੂ ਹੋਣੇ ਹਨ ਉਸ ਵਿਚ ਸਰਕਾਰ ਜ਼ਰੂਰ ਆਪਣਾ ਹਿਸਾ ਪਾਏ ।

ਕਈ ਮੇਰੇ ਵੀਰ ਬਾਹਰ ਵੀ ਔਰ ਇਸ ਹਾਊਸ ਵਿਚ ਵੀ ਜ਼ਿਕਰ ਕਰਦੇ ਹਨ ਕਿ ਜੇਕਰ ਇੰਡਸਟਰੀ ਨੂੰ ਨੈਸ਼ਨੇਲਾਈਜ਼ ਕੀਤਾ ਗਿਆ ਤਾਂ ਇਨਐਫੀਸੈਨਸ਼ੀ ਆ ਜਾਵੇਗੀ । ਇਸ ਸਬੰਧ ਵਿਚ ਮੈਂ ਇਹ ਦਸਣਾ ਚਾਹੁੰਦਾ ਹਾਂ ਕਿਉਂਕਿ ਇਸ ਬਾਰੇ ਮੇਰਾ ਵੀ ਤਜਰਬਾ ਹੈ ਕਿ ਜਦੋਂ ਇਹ ਪਬਲਿਕ ਸੈਕਟਰ ਅਤੇ ਪਬਲਿਕ ਅੰਡਰਟੇਕਿੰਗਜ਼ ਬਣਾਈਆਂ ਗਈਆਂ ਸਨ ਤਾਂ ਇਨ੍ਹਾਂ ਦੇ ਮੁਖੀ ਆਈ. ਸੀ. ਐਸ. ਅਫਸਰ ਲਗਾ ਦਿਤੇ ਜਿਨ੍ਹਾਂ ਨੂੰ ਕਿ ਸਿਰਫ ਫਾਈਲਾਂ ਦਾ ਹੀ ਪਤਾ ਸੀ ਅਤੇ ਫਾਈਲਾਂ ਦੇ ਆਧਾਰ ਤੇ ਹੀ ਸਾਰਾ ਕੰਮ ਕਰਦੇ ਸਨ, ਕਿਉਂਕਿ ਉਨ੍ਹਾਂ ਦਾ ਟੈਕਨੀਕਲ ਤਜਰਬਾ ਨਹੀਂ ਸੀ, ਟੈਕਨੀਕਲੀ ਉਹ ਟਰੇਂਡ ਨਹੀਂ ਸਨ । ਇਸ ਲਈ ਜੇਕਰ ਕਿਸੇ ਮਸ਼ੀਨਿਸਟ ਨੇ ਕਿਹਾ ਕਿ ਇਸ ਮਸ਼ੀਨ ਨੂੰ ਰਾਅ-ਮੈਟੀਰੀਅਲ ਦੀ ਲੋੜ ਹੈ ਤਾਂ ਦਸ ਦਸ ਦਿਨ ਫਾਇਲਾਂ ਹੀ ਇਧਰ ਉਧਰ ਚਲਦੀਆਂ ਰਹਿੰਦੀਆਂ ਸਨ ਅਤੇ ਵਰਕਰ ਵੇਹਲੇ ਰਹਿੰਦੇ ਸਨ । ਦਫਤਰ ਵਿਚ ਵੀ ਮੈਨੂੰ ਕੰਮ ਕਰਨ ਦਾ ਮੌਕਾ ਮਿਲਿਆ ਸੀ ਅਤੇ ਮੈਨੂੰ ਪਤਾ ਹੈ ਕਿ ਜੇਕਰ ਦਸ ਰੁਪਏ ਦੀ ਵੀ ਚੀਜ਼ ਖਰੀਦਣੀ ਹੁੰਦੀ ਹੈ ਤਾਂ ਵੀ ਟੈਂਡਰ ਇਨਵਾਈਟ ਕੀਤੇ ਜਾਂਦੇ ਹਨ ਔਰ ਇਸ ਤਰ੍ਹਾਂ ਹੀ ਦਸ ਦਸ ਦਿਨ ਲੰਘ ਜਾਂਦੇ ਹਨ । ਇਸ ਲਈ ਮੈਂ ਗਿਆਨੀ ਜੀ ਨੂੰ ਇਹ ਬੇਨਤੀ ਕਰਾਂਗਾ ਕਿ ਜਦੋਂ ਵੀ ਇਨ੍ਹਾਂ ਅਦਾਰਿਆਂ ਤੇ ਅਫਸਰ ਨਿਯੁਕਤ ਕਰਨੇ ਹੋਣ ਤਾਂ ਉਹ ਆਈ. ਏ. ਐਸ. ਜਾਂ ਆਈ. ਸੀ. ਐਸ. ਅਫਸਰ ਜਿਨ੍ਹਾਂ ਦੀ ਕਿ ਟੈਕਨੀਕਲ ਬੇਕਗਰਾਊਂਡ ਨਹੀਂ ਹੁੰਦੀ, ਨਹੀਂ ਲਗਾਉਣੇ ਚਾਹੀਦੇ । ਉਥੇ ਟੈਕਨੀਕਲੀ ਟਰੇਂਡ ਅਫਸਰ ਲਗਾਉਣੇ ਚਾਹੀਦੇ ਹਨ । ਅੱਜ ਇਸ ਖੇਤਰ ਨੂੰ ਡੀਵੈਲਪ ਕਰਨ ਦੀ ਲੋੜ ਹੈ ਪਰ ਜਦੋਂ ਮੈਂ ਪੜ੍ਹਿਆ ਕਿ ਇਸ ਟੈਕਨੀਕਲ ਐਜੂਕੇਸ਼ਨ ਲਈ ਕੇਵਲ ਅੱਠ ਹਜ਼ਾਰ ਰੁਪਏ ਰਖੇ ਗਏ ਹਨ ਤਾਂ ਮੈਂ ਹੈਰਾਨ ਹੋ ਗਿਆ ।

ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਦੀ ਗਿਆਤ ਲਈ ਇਹ ਦਸਣਾ ਚਾਹੁੰਦਾ ਹਾਂ ਅਤੇ ਮੈਂ ਆਪਣੇ ਤਜਰਬੇ ਦੀ ਬਿਨਾ ਤੇ ਇਹ ਕਹਿ ਸਕਦਾ ਹਾਂ ਕਿ ਜਿਹੜੀਆਂ ਕਨਸਲਟੇਟਿਵ ਏਜੰਸੀਆਂ ਹਨ ਉਨ੍ਹਾਂ ਦੀ ਪ੍ਰਾਪਰ ਯੂਟੇਲਾਈਜ਼ੇਸ਼ਨ ਨਹੀਂ ਹੁੰਦੀ । ਜੇਕਰ ਚੀਫ ਮਨਿਸਟਰ ਸਾਹਿਬ ਇਨਕੁਆਇਰੀ ਕਰਨ ਤਾਂ ਪਤਾ ਲਗੇਗਾ ਲਖਾਂ ਰੁਪਏ ਇਨ੍ਹਾਂ ਏਜੰਸੀਆਂ ਤੇ ਸਰਕਾਰ ਦੇ ਬਰਬਾਦ ਕੀਤੇ ਗਏ ਹੋਣਗੇ । ਉਨਾਂ ਵਲੋਂ ਬੜੀਆਂ ਬੜੀਆਂ ਕਿਤਾਬਾਂ ਬਣਾ ਦਿਤੀਆਂ ਜਾਂਦੀਆਂ ਹਨ ਲੇਕਿਨ ਉਨ੍ਹਾਂ ਵਲ ਧਿਆਨ ਨਹੀਂ ਦਿਤਾ ਜਾਂਦਾ । ਉਨਾਂ ਦੀਆਂ ਰਿਪੋਰਟਾਂ ਤੇ ਅਮਲ ਨਹੀਂ ਕੀਤਾ ਜਾਂਦਾ । ਇਸ ਲਈ ਮੇਰੀ ਸਰਕਾਰ ਪਾਸ ਬੇਨਤੀ ਹੈ ਕਿ ਇਸ ਪਾਸੇ ਵਲ ਵੀ ਧਿਆਨ ਦੇਣਾ ਚਾਹੀਦਾ ਹੈ । ਪੰਜਾਬ ਨੂੰ ਚਾਹੀਦਾ ਹੈ ਕਿ ਇਨ੍ਹਾਂ ਏਜੰਸੀਆਂ ਦੀ ਐਡਵਾਈਸ ਵਲ ਧਿਆਨ ਦੇਵੇ ।

ਪੰਜਾਬ ਦੇ ਸਟੈਟਿਸਟੀਕਲ ਡਿਪਾਰਟਮੈਂਟ ਨੇ ਦਸਿਆ ਹੈ ਕਿ ਪੰਜਾਬ ਵਿਚ ਹਜ਼ਾਰਾਂ ਐਸੀਆਂ ਸਮਾਲ ਸਕੇਲ ਇੰਡਸਟਰੀਜ਼ ਹਨ ਜਿਹੜੀਆਂ ਰਜਿਸਟਰ ਹੀ ਨਹੀਂ ਹੋਈਆਂ ਹੋਈਆਂ । ਉਨ੍ਹਾਂ ਵਿਚ ਪੰਜ ਜਾਂ ਸਤ ਮਜ਼ਦੂਰ ਹੀ ਕੰਮ ਕਰਦੇ ਹਨ । ਇਹ ਅਨਰਜਿਸਟਰਡ ਸਮਾਲ ਸਕੇਲ ਇੰਡਸਟਰੀਜ਼ ਕਿਉਂ ਹਨ । ਮੇਰਾ ਖਿਆਲ ਹੈ ਕਿ ਜਾਂ ਤਾਂ ਰਜਿਸਟਰੇਸ਼ਨ ਦਾ ਕਾਨੂੰਨ ਬੜਾ ਕੰਪਲੀਕੇਟਿਡ ਹੈ ਅਤੇ ਜਾਂ ਉਥੇ ਦੇ ਕਰਮਚਾਰੀ ਛੋਟੇ ਮੈਨੂਫੈਕਚਰਾਂ ਨੂੰ ਤੰਗ ਕਰਦੇ ਹਨ ਜਿਸ ਕਾਰਨ ਕਿ ਉਹ ਆਪਣੀਆਂ ਇੰਡਸਟਰੀਜ਼ ਰਜਿਸਟਰ ਨਹੀਂ ਕਰਾ ਸਕਦੇ ਹੋਣਗੇ । ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਸ ਪਾਸੇ ਵੀ ਧਿਆਨ ਦੇਣ ਦੀ ਹੈ ।

ਡਿਪਟੀ ਸਪੀਕਰ ਸਾਹਿਬ, ਥੋਹੜੇ ਦਿਨ ਹੋਏ ਮੇਰੇ ਨੋਟਿਸ ਵਿਚ ਇਕ ਹੋਰ ਚੀਜ਼ ਆਈ ਹੈ ਕਿ ਜਿਹੜਾ ਕੋਟਾ ਸਟੀਲ ਦਾ ਟਾਟਾ ਆਦਿ ਫਰਮਾਂ ਤੋਂ ਸਾਡੇ ਕਾਰਖਾਨੇਦਾਰ ਲੈਂਦੇ ਹਨ ਉਹ ਪੰਜਾਬ ਤੋਂ ਬਾਹਰ ਹੀ ਵੇਚ ਦਿੰਦੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਇਹ ਕੋਟਾ ਜਿਹੜਾ ਪੰਜਾਬ ਲਈ ਹੈ ਉਹ ਇਥੇ ਹੀ ਵਰਤਿਆ ਜਾਵੇ ਅਤੇ ਜਿਨ੍ਹਾਂ ਨੇ ਬੋਗਸ ਫੈਕਟਰੀਆਂ ਬਣਾਈਆਂ ਹਨ ਉਨ੍ਹਾਂ ਦੀ ਪੜਤਾਲ ਹੋਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਫਿਰ ਮੈਂ ਲੇਬਰ ਮਨਿਸਟਰ ਸਾਹਿਬ ਦਾ ਧਿਆਨ ਇਸ ਪਾਸੇ ਵਲ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੀ ਲੇਬਰ ਸਕੀਮ ਹੈ ਜਿਸ ਦਾ ਕਿ ਜ਼ਿਕਰ ਬਜਟ ਵਿਚ ਵੀ ਆਇਆ ਹੈ, ਇਸ ਵਲ ਛੇਤੀ ਤੋਂ ਛੇਤੀ ਕਦਮ ਚੁਕਣ ਦੀ ਲੋੜ ਹੈ । ਅਤੇ ਜਿਹੜੀਆਂ ਉਨ੍ਹਾਂ ਮਜ਼ਦੂਰਾਂ ਦੀਆਂ ਹੋਰ ਵੀ ਜਾਇਜ਼ ਮੰਗਾਂ ਹਨ ਉਹ ਵੀ ਪੂਰੀਆਂ ਕਰਨੀਆਂ ਚਾਹੀਦੀਆਂ ਹਨ । ਕਿਉਂਕਿ ਜੇਕਰ ਪੰਜਾਬ ਦਾ ਮਜ਼ਦੂਰ ਤਕੜਾ ਹੈ ਤਾਂ ਪੰਜਾਬ ਤਕੜਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਡਿਪਟੀ ਸਪੀਕਰ ਸਾਹਿਬ ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਆਨ ਏ ਪਰਸਨਲ ਐਕਸਪਲੇਨੇਸ਼ਨ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜੀ ਅਖਬਾਰ ਪੜ੍ਹੀ ਹੈ ਉਹ ਚੰਗੀ ਤਰ੍ਹਾਂ ਨਹੀਂ ਪੜ੍ਹੀ । ਡਿਪਟੀ ਸਪੀਕਰ ਸਾਹਿਬ, ਜਿਹੜੀ ਪਾਰਟੀ ਦੀ ਮੀਟਿੰਗ ਹੁੰਦੀ ਹੈ ਜੋ ਪਾਰਟੀ ਬਹੁਸੰਮਤੀ ਨਾਲ ਫੈਸਲਾ ਕਰੇ ਉਸ ਫੈਸਲੇ ਨੂੰ ਨਿਭਾਇਆ ਜਾਏ । ਉਹ ਮੇਰੀ ਪਾਰਟੀ ਦਾ ਫ਼ੈਸਲਾ ਹੈ ਲੇਕਿਨ ਮੈਂ ਇਕ ਗਲ ਤੇ ਮੁਤਫ਼ਿਕ ਨਹੀਂ ਹਾਂ । ਮੈਂ ਜੋ ਗਿਆਨੀ ਜੀ ਨੂੰ ਕਿਹਾ ਸੀ ਮੈਂ ਹੁਣ ਵੀ ਉਥੇ ਹੀ ਖੜ੍ਹਾ ਹਾਂ । (ਹਾਸਾ) ਮੇਰਾ, ਡਿਪਟੀ ਸਪੀਕਰ ਸਾਹਿਬ, ਕਹਿਣ ਦਾ ਭਾਵ ਇਹ ਹੈ ਕਿ ਮੁਲਕ ਦੇ ਕਿਸੇ ਇਕ ਫਿਰਕੇ ਨਾਲ ਧਕਾ ਹੁੰਦਾ ਹੋਵੇਗਾ ਉਸ ਨੂੰ ਸਹਿਣ ਨਹੀਂ ਕੀਤਾ ਜਾਵੇਗਾ । ਜੇਕਰ ਲੈਂਡ ਸੀਲਿੰਗ ਕਰਨ ਬਾਰੇ ਪੰਜਾਬ ਸਰਕਾਰ ਦਾ ਖਿਆਲ ਹੈ ਤਾਂ ਉਥੇ ਸਿਨਮੇ ਵੀ ਨੈਸ਼ਨੇਲਾਈਜ਼ ਹੋਣ ਅਤੇ ਇੰਡਸਟਰੀ ਵੀ ਨੈਸ਼ਨੇਲਾਈਜ਼ ਹੋਵੇ ! ਜਿਹੜੇ ਵਡੇ ਵਡੇ ਕਾਰਖਾਨੇਦਾਰ ਹਨ ਉਨ੍ਹਾਂ ਨੂੰ ਵੀ ਆਨੇ ਵਾਲੀ ਥਾਂ ਤੇ ਲਿਆਂਦਾ ਜਾਵੇ । ਲੇਕਿਨ ਇਕਲੇ ਕਿਸਾਨ ਵਾਸਤੇ . . . (ਵਿਘਨ)

**ਸਿਖਿਆ ਮੰਤਰੀ :** ਇਹ ਤਾਂ, ਡਿਪਟੀ ਸਪੀਕਰ ਸਾਹਿਬ, ਅਕਾਲੀ ਪਾਰਟੀ ਦੀ ਐਕਸਪਲੇਨੇਸ਼ਨ ਹੈ, ਪਰਸਨਲ ਐਕਸਪਲੇਨੇਸ਼ਨ ਨਹੀਂ ਹੈ । (ਹਾਸਾ) (ਵਿਘਨ)

श्री बलराम : डिप्टी स्पीकर साहिब आप की मारफत मैं बराड़ साहिब को यह बताना चाहता हूं कि जो उन्होंने ने कहा है कि कारखानादार आने वाली जगह पर लाए जाएंगे यह समाजवाद की गलत तरजमानी कर रहे हैं।

**Mr. Deputy Speaker** : Order please.

**ਸਰਦਾਰ ਪ੍ਰੇਮ ਸਿੰਘ ਪ੍ਰੇਮ (ਰਾਏਪੁਰ)** : ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਸਾਡੇ ਪੰਜਾਬ ਦੀ ਜੋ ਪ੍ਰਾਇਮਰੀ ਇੰਡਸਟਰੀ ਹੈ ਉਹ ਖੇਤੀ ਬਾੜੀ ਹੈ ਅੌਰ ਖੇਤੀ ਬਾੜੀ ਵਿਚ ਸਾਡੇ ਪੰਜਾਬ ਦੀਆਂ ਹਕੂਮਤਾਂ ਨੇ ਕਾਫੀ ਕੁਝ ਕਰਕੇ ਵਿਖਾਇਆ ਹੈ। ਲੇਕਿਨ ਖੇਤੀ ਬਾੜੀ ਤੇ ਕਿਤਨੀ ਵੀ ਮਿਹਨਤ ਕਰ ਲਉ ਉਸ ਵਿਚ ਅਸੀਂ ਅਨਾਜ ਵਿਚ ਤਾਂ ਸੈਲਫ਼ ਸਫੀਸੈਂਟ ਹੋ ਸਕਦੇ ਹਾਂ, ਰੋਟੀ ਤਾਂ ਰਜ ਕੇ ਖਾ ਸਕਦੇ ਹਾਂ ਲੇਕਿਨ ਕੋਈ ਵੀ ਸਟੇਟ ਉਤਨੀ ਦੇਰ ਤਕ ਅਮੀਰ ਨਹੀਂ ਹੋ ਸਕਦੀ ਜਿਤਨੀ ਦੇਰ ਕਿ ਉਸ ਦੀ ਇੰਡਸਟਰੀ ਡਿਵੈਲਪ ਨਹੀਂ ਹੁੰਦੀ ਅੌਰ ਖਾਸ ਤੌਰ ਤੇ ਪੰਜਾਬ ਜਿਸ ਦਾ ਕਿ ਵੈਸੇ ਹੀ ਸੁਭਾਉ ਦਸਤਕਾਰੀ ਵਾਲਾ ਹੈ ਅੌਰ ਇਹ ਗਲ ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਅਤੇ ਸਾਰੀ ਦੁਨੀਆ ਦੇ ਕੋਨੇ ਕੋਨੇ ਵਿਚ ਮੰਨੀ ਗਈ ਹੈ ਕਿ ਜਿਥੇ ਜਿਥੇ ਪੰਜਾਬੀ ਬੈਠਾ ਹੈ ਉਸ ਨੇ ਜਿਹੜੀ ਵੀ ਕਲਾ ਵੇਖੀ ਹੈ, ਜਿਹੜਾ ਕੋਈ ਪੁਰਜ਼ਾ ਨਵਾਂ ਵੇਖਿਆ ਹੈ ਉਸ ਨੂੰ ਆਪਣੀ ਫੈਕਟਰੀ ਲਗਾ ਕੇ ਤਿਆਰ ਕਰ ਵਿਖਾਇਆ ਹੈ ਅਤੇ ਉਹ ਉਸ ਵਿਚ ਕਾਮਯਾਬ ਹੋਇਆ ਹੈ। ਇਸ ਲਈ ਇਹ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਪੰਜਾਬ ਦੀ ਜਿਹੜੀ ਇਹ ਕਾਬਲੀਅਤ ਹੈ ਉਸ ਨੂੰ ਜ਼ਿਆਦਾ ਤੋਂ ਜ਼ਿਆਦਾ ਯੂਟੀਲਾਈਜ਼ ਕੀਤਾ ਜਾਵੇ ਅੌਰ ਉਸ ਨੂੰ ਅਮਲ ਵਿਚ ਲਿਆਂਦਾ ਜਾਵੇ। ਇਹ ਠੀਕ ਹੈ ਕਿ ਪੰਜਾਬ ਦੀ ਇੰਡਸਟਰੀ ਨੇ ਕਾਫੀ ਤਰੱਕੀ ਕੀਤੀ ਹੈ ਅੌਰ ਖਾਸ ਤੌਰ ਤੇ ਸਮਾਲ ਸਕੇਲ ਨੇ। ਅਜ ਤੁਸੀਂ, ਡਿਪਟੀ ਸਪੀਕਰ ਸਾਹਿਬ, ਲੁਧਿਆਣਾ ਵਿਚ ਵੇਖੋ ਲਖਾਂ ਖਡੀਆਂ ਉਥੇ ਲਗੀਆਂ ਹੋਈਆਂ ਹਨ।

ਜਿਹੜੀ ਗਲ ਮੇਰੇ ਆਨਰੇਬਲ ਲੀਡਰ ਆਫ ਦੀ ਅਪੋਜ਼ੀਸ਼ਨ ਨੇ ਕਹੀ ਹੈ ਇਹ ਠੀਕ ਹੈ ਕਿ ਪੰਜਾਬ ਵਿਚ ਇਸ ਵਕਤ ਤਕ ਕੋਈ ਖਾਸ ਹੈਵੀ ਇੰਡਸਟਰੀ ਨਹੀਂ ਲਗਾਈ ਗਈ। ਕੁਝ ਇੰਡਸਟਰੀ ਫਰੀਦਾਬਾਦ ਵਿਚ ਲਗਾਈ ਗਈ ਸੀ ਅਤੇ ਕੁਝ ਲਗੀ ਸੀ ਪਿੰਜੌਰ ਵਿਚ ਲੇਕਿਨ ਅਫਸੋਸ ਦੀ ਗਲ ਹੈ ਕਿ ਪੰਜਾਬ ਵੰਡੀਦਾ ਚਲਿਆ ਗਿਆ। ਫ਼ਰੀਦਾਬਾਦ ਵਿਚ ਇੰਡਸਟਰੀ ਲਗਾਈ ਸੀ ਉਹ ਪੰਜਾਬ ਤੋਂ ਖੁਸ ਗਿਆ ਹਰਿਆਣੇ ਵਿਚ ਚਲਿਆ ਗਿਆ ਅਤੇ ਇਸੇ ਤਰ੍ਹਾਂ ਜਿਥੇ ਪਿੰਜੌਰ ਵਿਚ ਇੰਡਸਟਰੀ ਐਚ. ਐਮ. ਟੀ. ਲਗਾਈ ਗਈ ਸੀ ਉਹ ਇਲਾਕਾ ਵੀ ਹਰਿਆਣੇ ਵਿਚ ਚਲਿਆ ਗਿਆ ਅਤੇ ਪੰਜਾਬ ਵਿਚ ਨਾ ਰਹੀ। (ਵਿਘਨ) ਮੈਂ ਇਸ ਪਾਸੇ ਵਲ ਨਹੀਂ ਜਾਂਦਾ ਮੈਂ ਤਾਂ ਇੰਨੀ ਅਰਜ਼ ਕਰ ਰਿਹਾ ਸਾਂ ਕਿ ਬਦਕਿਸਮਤੀ ਹੈ ਸਾਡੀ ਕਿ ਇਹ ਚੀਜ਼ ਦੂਜੇ ਪਾਸੇ ਚਲੀ ਗਈ। ਫਰੀਦਾ ਬਾਦ ਨੂੰ ਡਿਵੈਲਪ ਕੀਤਾ ਗਿਆ ਸੀ ਪਰ ਉਹ ਪੰਜਾਬ ਵਿਚ ਨਾ ਰਿਹਾ।

ਇਸ ਦੇ ਨਾਲ ਹੀ ਮੈਂ ਅਰਜ਼ ਕਰਨੀ ਚਾਹਾਂਗਾ ਕਿ ਪਿਛਲੇ ਪੰਜ ਸਾਲਾਂ ਵਿਚ ਕੋਈ 200 ਕਰੋੜ ਰੁਪਏ ਦੀ ਇੰਡਸਟਰੀ ਦੇ ਲਾਇਸੰਸ ਦਿਤੇ ਗਏ। (ਵਿਘਨ) ਪਰ ਉਸ ਇੰਡਸਟਰੀ ਨੂੰ ਅਮਲ ਵਿਚ ਨਹੀਂ ਲਿਆਂਦਾ ਜਾ ਸਕਿਆ। ਫਿਰ ਮੌਕਾ ਮਿਲਿਆ ਤਾਂ ਸੈਂਟਰਲ ਗੌਰਮੈਂਟ ਨੇ 16 ਲਾਇਸੈਂਸ ਦਿਤੇ ਸਾਨੂੰ ਪਰ, ਡਿਪਟੀ ਸਪੀਕਰ ਸਾਹਿਬ, ਇਹ

ਸਾਰੇ ਹੈਵੀ ਇੰਡਸਟਰੀ ਦੇ ਲਗਾਏ ਜਾਣ ਬਾਰੇ ਸਨ ਅਤੇ ਇਨ੍ਹਾਂ ਦੇ ਲਗਣ ਤੋਂ ਪਹਿਲਾਂ ਲੱਖਾਂ ਰੁਪਏ ਦਾ ਘਾਲਾ ਮਾਲਾ ਵੀ ਹੋ ਗਿਆ । ਉਸ ਵੇਲੇ ਡਿਪਟੀ ਲੀਡਰ ਆਫ ਦੀ ਅਪੋਜ਼ੀਸ਼ਨ ਦੀ ਸਰਕਾਰ ਨੇ ਇਨ੍ਹਾਂ ਤੋਂ ਵੀ ਫਾਇਦਾ ਨਾ ਉਠਾਇਆ ਅਤੇ ਫਿਰ ਇਹ ਕਹਿਣਾ ਕਿ ਸੈਂਟਰ ਨੇ ਇਨ੍ਹਾਂ ਨਾਲ ਡਿਸਕਰਿਮੀਨੇਟ ਕੀਤਾ ਹੈ ਇਹ ਬਜਾ ਨਹੀਂ । ਇਨ ਵਿਊ ਆਫ ਦੀ ਫੈਕਟ ਕਿ ਇਹ ਇਨਾਂ ਲਾਇਸੰਸਾਂ ਨੂੰ ਅਮਲ ਵਿਚ ਨਹੀਂ ਲਿਆ ਸਕੇ । (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ :** ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਆਨਰੇਬਲ ਮੈਂਬਰ ਸਾਹਿਬ ਦਾ ਧਿਆਨ ਇਸ ਪਾਸੇ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੀ 200 ਕਰੋੜ ਦੀ ਇੰਡਸਟਰੀ ਦੇ ਬਾਰੇ ਵਿਚ ਇਨ੍ਹਾਂ ਨੇ ਕਿਹਾ ਹੈ ਇਹ ਪ੍ਰਾਈਵੇਟ ਸੈਕਟਰ ਵਿਚ ਸੀ ਪਬਲਿਕ ਖੇਤਰ ਵਿਚ ਨਹੀਂ ਸੀ । ਜਿਹੜੀ ਪਬਲਿਕ ਖੇਤਰ ਵਿਚ ਇੰਡਸਟਰੀ ਦੇ ਬਾਰੇ ਵਿਚ ਪਿਛਲੀਆਂ 4 ਪਲਾਨਾਂ ਵਿਚ 6500 ਕਰੋੜ ਖਰਚ ਹੋਇਆ ਹੈ ਉਸ ਵਿਚੋਂ ਪੰਜਾਬ ਨੂੰ ਕੀ ਕੁਝ ਮਿਲਿਆ ਹੈ ਇਹ ਦਸ ਦੇਣ ।

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਮੈਂ ਤਾਂ ਇਹ ਗਲ ਨਹੀਂ ਕਹੀ ਜਿਹੜੀ ਕਿ ਚੀਮਾ ਸਾਹਿਬ ਨੇ ਸਮਝੀ ਹੈ ਕਿ ਇੰਡਸਟਰੀ ਪਬਲਿਕ ਸੈਕਟਰ ਦੀ ਸੀ ਜਾਂ ਪ੍ਰਾਈਵੇਟ ਸੈਕਟਰ ਦੀ । ਮੈਂ ਤਾਂ ਇਹ ਕਿਹਾ ਹੈ ਕਿ ਇਸ ਤੋਂ ਕੋਈ ਫਾਇਦਾ ਨਹੀਂ ਉਠਾਇਆ ਗਿਆ ਅਤੇ ਇਸ ਨੂੰ ਝੁਠਲਾਇਆ ਨਹੀਂ ਜਾ ਸਕਦਾ । ਮੈਂ ਇਹ ਸਮਝਦਾ ਹਾਂ ਕਿ ਇੰਡਸਟਰੀ ਸੂਬੇ ਨੂੰ ਅਮੀਰ ਬਨਾਉਣ ਲਈ ਜ਼ਰੂਰੀ ਹੈ ਅਤੇ ਇੰਡਸਟਰੀ ਨੂੰ ਡਿਵੈਲਪ ਕਰਨ ਲਈ ਪਹਿਲਾਂ ਪਹਿਲ ਇੰਡਸਟਰੀਅਲਿਸਟ ਨੂੰ ਫੈਸਿਲਿਟੀਜ਼ ਦੇਣੀਆਂ ਚਾਹੀਦੀਆਂ ਹਨ । ਜਦ ਇੰਡਸਟਰੀ ਸੈਟ ਅਪ ਕੀਤੀ ਜਾ ਰਹੀ ਹੋਵੇ ਤਾਂ ਉਸ ਨੂੰ ਕੁਝ ਐਗਜ਼ੰਪਸ਼ਨਜ਼ ਵੀ ਦੇਣੀਆਂ ਚਾਹੀਦੀਆਂ ਹਨ ਜਿਵੇਂ ਕਿ octroi ਟੈਕਸ ਆਦਿ ਕਿਉਂਕਿ ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਇਨ ਦੀ ਲਾਂਗ ਰਨ ਸੂਬੇ ਨੂੰ ਫਾਇਦਾ ਹੁੰਦਾ ਹੈ । ਇਕ ਵੇਰ ਇੰਡਸਟਰੀ ਲਗ ਜਾਵੇ ਅਤੇ ਪੂਰੀ ਤਰ੍ਹਾਂ ਸੈਟ ਅਪ ਹੋ ਜਾਵੇ ਅਤੇ ਪਲਾਂਟ ਲਗ ਜਾਵੇ ਤਾਂ ਇੰਡਸਟਰੀਅਲਿਸਟ ਇਸ ਨੂੰ ਚੁਕ ਕੇ ਬਾਹਰ ਨਹੀਂ ਲਿਜਾ ਸਕਦਾ ਉਸ ਲਈ ਮੁਸ਼ਕਲ ਹੋ ਜਾਂਦਾ ਹੈ । ਇਸ ਲਈ ਪਹਿਲਾਂ ਪਹਿਲ ਇਨ੍ਹਾਂ ਨੂੰ ਵਧੇਰੇ ਸਹੂਲਤਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ ਅਤੇ ਸ਼ਰਤਾਂ ਨਰਮ ਰਖਣੀਆਂ ਚਾਹੀਦੀਆਂ ਹਨ । ਪਿਛੋਂ ਭਾਵੇਂ ਲੋੜ ਪੈਣ ਤੇ ਉਨ੍ਹਾਂ ਨੂੰ ਸਖਤ ਕਰ ਦਿਤਾ ਜਾਵੇ । ਇਸੇ ਹੀ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਅਧ ਇੰਡਸਟਰੀ ਮੋਹਾਲੀ ਵਿਚ ਕਾਇਮ ਕੀਤੀ ਗਈ ਹੈ ਅਤੇ ਸਾਡੇ ਚੀਫ ਮਨਿਸਟਰ ਸਾਹਿਬ ਨੇ ਵੇਖੀ ਹੈ ਅਤੇ ਉਹ ਇਸ ਗਲ ਲਈ ਕੀਨ ਨੇ ਕਿ ਹੈਵੀ ਇੰਡਸਟਰੀ ਪੰਜਾਬ ਵਿਚ ਆਵੇ ਅਤੇ ਉਨ੍ਹਾਂ ਨੇ ਪੰਜਾਬ ਤੋਂ ਬਾਹਰ ਵਸਦੇ ਪੰਜਾਬੀਆਂ ਨੂੰ ਵੀ ਸੱਦਾ ਦਿਤਾ ਹੈ ਕਿ ਪੰਜਾਬ ਵਿਚ ਆਕੇ ਇੰਡਸਟਰੀ ਸੈਟ ਅਪ ਕਰਨ । ਇਥੇ ਹੀ ਬਸ ਨਹੀਂ ਬਾਹਰ ਇੰਗਲੈਂਡ ਅਤੇ ਦੂਜੇ ਦੇਸ਼ਾਂ ਵਿਚ ਵਸਦੇ ਪੰਜਾਬੀਆਂ ਨੂੰ ਵੀ ਸਦਾ ਦਿਤਾ ਹੈ ਕਿ ਉਹ ਇਥੇ ਪੰਜਾਬ ਵਿਚ ਆਕੇ ਇੰਡਸਟਰੀ ਕਾਇਮ ਕਰਨ ਤਾਂਕਿ ਉਹ ਫਾਰਨ ਐਕਸਚੇਂਜ ਉਥੋਂ ਲੈ ਕੇ ਇਥੇ

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਲਗਾਉਣ ਜਾਂ ਉਥੇ ਜਿਹੜੀ ਮਸ਼ੀਨਰੀ ਖਰੀਦੀ ਜਾਵੇ ਉਸ ਦੀ ਰਕਮ ਉਥੇ ਦੇ ਦੇਣ ਅਤੇ ਇਥੇ ਜਿਹੜੀ ਇੰਡਸਟਰੀ ਸੈਟ ਅਪ ਕੀਤੀ ਜਾਵੇ ਉਸ ਮਸ਼ੀਨਰੀ ਨਾਲ ਉਸ ਵਿਚ ਉਨ੍ਹਾਂ ਦਾ ਹਿਸਾ ਰਖ ਦਿਤਾ ਜਾਵੇ । ਇਹ ਇਸ ਸਰਕਾਰ ਦਾ ਇਕ ਸ਼ਲਾਘਾ ਯੋਗ ਕਦਮ ਹੈ ਅਤੇ ਪੰਜਾਬ ਵਿਚ ਹਰ ਹੀਲੇ ਇੰਡਸਟਰੀ ਨੂੰ ਡਿਵੈਲਪ ਕਰਨਾ ਚਾਹੀਦਾ ਹੈ । ਇਕ ਗਲ ਮੈਂ ਇਸ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਅਜ ਜਿਤਨੇ ਵੀ ਮੈਂਬਰ ਇਥੇ ਬੈਠੇ ਹਨ ਉਹ ਸਮਾਜਵਾਦ ਲਈ ਕਮਿਟਿਡ ਹਨ । We all are committed to Socialism. Government is committed to Socialism. The entire country is committed to Socialism. All this is because of the greatest lady of the world, Mrs. Indira Gandhi. ਜਿਸ ਨੇ ਸਾਰੇ ਮੁਲਕ ਨੂੰ ਇਸ ਰਸਤੇ ਤੇ ਪਾਇਆ ਹੈ । ਇਹ ਜਿਹੜੀ ਕਮਿਟਮੈਂਟ ਹੈ ਇਸ ਨੂੰ ਪੂਰਾ ਕਰਨਾ ਹੈ ਤਾਂ ਇਸ ਗਲ ਵਲ ਧਿਆਨ ਦੇਣ ਦੀ ਲੋੜ ਹੈ ਕਿ ਜਿਹੜੀ ਵੀ ਨਵੀਂ ਇੰਡਸਟਰੀ ਕਾਇਮ ਕੀਤੀ ਜਾਵੇ, ਖਾਹ ਉਹ ਪਬਲਿਕ ਸੈਕਟਰ ਵਿਚ ਹੋਵੇ ਜਾਂ ਪ੍ਰਾਈਵੇਟ ਸੈਕਟਰ ਵਿਚ ਚਾਹੇ ਉਹ ਬਿਗ ਇੰਡਸਟਰੀ ਹੋਵੇ ਚਾਹੇ ਸਮਾਲ ਸਕੇਲ ਇੰਡਸਟਰੀ ਹੋਵੇ ਉਸ ਵਿਚ ਧਿਆਨ ਰਖਿਆ ਜਾਵੇ ਕਿ ਉਸ ਵਿਚ ਲੇਬਰ ਨੂੰ ਕਿਨਾ ਹਿਸਾ ਦਿਤਾ ਗਿਆ ਹੈ, ਉਸ ਦੇ ਪ੍ਰਬੰਧ ਵਿਚ ਲੇਬਰ ਦਾ ਕਿੰਨਾ ਹਿਸਾ ਹੈ । ਜੇਕਰ ਅਸੀਂ ਸਹੀ ਮਾਹਨਿਆਂ ਵਿਚ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਐਕਸਪਲਾਇਟੇਸ਼ਨ ਆਫ ਦੀ ਲੇਬਰ ਨੂੰ ਖਤਮ ਕਰਨਾ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਬਹੁਤ ਚਿਰ ਹੋਇਆ ਪਾਕਿਸਤਾਨ ਬਣਨ ਤੋਂ ਪਹਿਲਾਂ ਡਾਕਟਰ ਇਕਬਾਲ ਨੇ ਕੁਝ ਸ਼ੇਅਰ ਕਾਰਖਾਨੇ ਦੇ ਮਾਲਕਾਂ ਦੇ ਬਾਰੇ ਕਹੇ ਸਨ ਕਿ—

> ਕਾਰਖਾਨੇ ਕਾ ਹੈ ਮਾਲਕ ਮਰਦ ਕਿ ਨਾ ਕਰਦਾ ਕਾਰ ।
> ਐਸ਼ ਕਾ ਪੁਤਲਾ ਹੈ, ਮੇਹਨਤ ਹੈ ਇਸੇ ਨਾਸਾਜ਼ਗਾਰ ।
> ਹੁਕਮੇ ਹਕ ਹੈ ਲੇਸ਼ਲਿਲ ਇਨਸਾਨ ਲ ਲਿਲਾ ਮਾ ਸਾਮੀ ।
> ਖਾਏ ਕਿਉਂ ਮਜਦੂਰ ਕੀ ਮਿਹਨਤ ਕਾ ਫਲ ਸਰਮਾਏਦਾਰ ।

ਜਿਥੇ ਹਰ ਧਰਮ ਵਿਚ ਇਹ ਗਲ ਆਉਂਦੀ ਹੈ ਕਿ ਦਸਾਂ ਨੌਹਾਂ ਦੀ ਕਿਰਤ ਕਰਕੇ ਖਾਣੀ ਚਾਹੀਦੀ ਹੈ ਤਾਂ ਫਿਰ ਕਿਉਂ ਨਾ ਮਜ਼ਦੂਰ ਨੂੰ ਉਸ ਦੀ ਮਿਹਨਤ ਦਾ ਹੱਕ ਦਿਤਾ ਜਾਵੇ ਅਤੇ ਸਰਮਾਏਦਾਰ ਅਤੇ ਕਾਰਖਾਨੇਦਾਰ ਘਰ ਬੈਠਾ ਉਸ ਮਜ਼ਦੂਰ ਦੇ ਹਕ ਨੂੰ ਵੀ ਖਈ ਜਾਵੇ ਜਾਂ ਸਰਕਾਰ ਖਾਵੇ । ਜੇਕਰ ਤੁਸੀਂ ਇੰਡਸਟਰੀਅਲ ਡਿਵੈਲਪਮੈਂਟ ਚਾਹੁੰਦੇ ਹੋ ਤਾਂ ਉਸ ਦੇ ਮੈਨੇਜਮੈਂਟ ਵਿਚ ਮਜ਼ਦੂਰ ਨੂੰ ਸ਼ੇਅਰ ਦੇਣਾ ਪਏਗਾ ਅਤੇ ਇਹ ਵੇਖਣਾ ਪਏਗਾ ਕਿ ਮਜ਼ਦੂਰ ਦੀ ਪੂਰੀ ਇੱਜ਼ਤ ਕੀਤੀ ਜਾਂਦੀ ਹੈ ਅਤੇ ਉਸ ਨੂੰ ਪੂਰਾ ਸਤਿਕਾਰ ਦਿਤਾ ਜਾਂਦਾ ਹੈ ਅਤੇ ਉਸ ਨੂੰ ਪੂਰੀ ਰੋਟੀ ਮਿਲਦੀ ਹੈ । ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਨਵੀਂ ਇੰਡਸਟਰੀ ਲਗਵਾਣ ਪਰ ਇਸ ਪਖ ਵਲ ਧਿਆਨ ਜ਼ਰੂਰ ਦੇਣ ।

ਇਥੇ ਕਈ ਵੇਰ ਇਹ ਕਿਹਾ ਜਾਂਦਾ ਹੈ ਕਿ ਇੰਡਸਟਰੀ ਬੀਮਾਰ ਹੈ ਅਤੇ ਮੁਨਾਫਾ ਘਟ ਗਿਆ ਹੈ । ਇਹ ਠੀਕ ਹੈ ਕਿ ਇੰਡਸਟਰੀ ਤਾਂ ਬੀਮਾਰ ਹੋ ਜਾਂਦੀ ਹੈ ਪਰ ਉਸ

ਇੰਡਸਟਰੀ ਦਾ ਮਾਲਕ ਬੀਮਾਰ ਨਹੀਂ ਹੁੰਦਾ ਉਹ ਦਿਨੋ ਦਿਨ ਮੋਟਾ ਤੇ ਤਕੜਾ ਹੁੰਦਾ ਜਾਂਦਾ ਹੈ। ਇਸ ਲਈ ਹੁਣ ਜਦ ਵੀ ਨਵੀਂ ਇੰਡਸਟਰੀ ਕਾਇਮ ਕੀਤੀ ਜਾਵੇ ਤਾਂ ਉਸ ਵਿਚ ਇਹ ਸ਼ਰਤ ਰਖ ਦੇਣੀ ਚਾਹੀਦੀ ਹੈ ਕਿ ਉਸ ਵਿਚ ਕੰਮ ਕਰਨ ਵਾਲਿਆਂ ਦੇ ਬਚਿਆਂ ਲਈ ਸਕੂਲ ਕਾਇਮ ਕੀਤਾ ਜਾਵੇ ਇਕ ਹਸਪਤਾਲ ਹੋਵੇ ਅਤੇ 10 ਜਾਂ 15 ਮੀਲ ਤਕ ਪੱਕੀ ਸੜਕ ਬਣੀ ਹੋਵੇ ਇਹ ਸਾਰਾ ਇੰਡਸਟਰੀ ਲਗਾਣ ਵਾਲਿਆਂ ਵਲੋਂ ਕੀਤਾ ਜਾਵੇ ਤਾਂਕਿ ਇਹ ਨਾ ਹੋਵੇ ਕਿ ਵਡੀਆਂ ਵਡੀਆਂ ਤਨਖਾਹਾਂ ਤੇ ਅਤੇ ਆਪਣੇ ਅਫਸਰਾਂ ਲਈ ਗੈਸਟ ਹਾਊਸ ਬਨਾਉਣ ਤੇ ਜਾਂ ਐਂਟਰਟੇਨਮੈਂਟਸ ਤੇ ਹੀ ਖਰਚ ਕਰ ਦਿਤਾ ਜਾਵੇ ਅਤੇ ਲੇਬਰ ਵਲ ਧਿਆਨ ਨ ਦੇਣ। ਇਸ ਗਲ ਦਾ ਪਹਿਲਾਂ ਤੋਂ ਹੀ ਪ੍ਰਬੰਧ ਕਰਵਾਉਣਾ ਚਾਹੀਦਾ ਹੈ ਸਰਕਾਰ ਨੂੰ ਕਿ ਜਿੰਨੀ ਲੇਬਰ ਕੰਮ ਕਰੇ ਉਸ ਨੂੰ ਪੂਰੀਆਂ ਫੈਸਿਲਿਟੀਜ਼ ਮਿਲ ਸਕਣ। (ਘੰਟੀ)

ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਅਜੇ ਗਲ ਸ਼ੁਰੂ ਹੀ ਕੀਤੀ ਹੈ। ਮੈਂ ਇਹ ਗਲ ਦਸਣਾ ਚਾਹੁੰਦਾ ਹਾਂ ਕਿ ਮਨਾਪਲੀ ਐਕਟ ਵੀ ਹੁਣ ਆ ਗਿਆ ਹੈ। ਮੈਂ ਆਪ ਮਨਾਪਲੀ ਦੇ ਖਿਲਾਫ ਹਾਂ ਕਨਸੰਟਰੇਸ਼ਨ ਆਫ ਇਕਾਨੋਮੀ ਪਾਵਰ ਦੇ ਬਰਖਿਲਾਫ ਹਾਂ। ਮੈਂ ਕਨਸੰਟਰੇਸ਼ਨ ਆਫ ਵੈਲਥ ਦੇ ਬਰਖਿਲਾਫ ਹਾਂ ਕਿਉਂਕਿ ਇਹ ਫੰਡੇਮੈਂਟਲ ਪ੍ਰਿੰਸੀਪਲਜ਼ ਆਫ ਸੋਸ਼ਲਿਜਮ ਦੇ ਖਿਲਾਫ ਗਲਾਂ ਹਨ ਪਰ ਇਸ ਦੇ ਬਾਰੇ ਵਿਚ ਵਡੇ ਵਡੇ ਇੰਡਸਟਰੀਅਲਿਸਟ ਇਹ ਆਰਗੂਮੈਂਟ ਦਿੰਦੇ ਹਨ ਕਿ ਮਨਾਪਲੀ ਨੂੰ ਖਤਮ ਕਰਨ ਨਾਲ ਪ੍ਰੋਡਕਸ਼ਨ ਕਰਬ ਹੁੰਦੀ ਹੈ। ਹੁਣ ਲੈਂਡ ਸੀਲਿੰਗ ਦਾ ਬਿਲ ਆ ਰਿਹਾ ਹੈ। ਇਸ ਦੇ ਬਾਰੇ ਵਿਚ ਵੀ ਇਹ ਆਰਗੂਮੈਂਟ ਐਡਵਾਂਸ ਕੀਤਾ ਜਾ ਰਿਹਾ ਹੈ ਕਿ ਇਸ ਨਾਲ ਪ੍ਰੋਡਕਸ਼ਨ ਨੂੰ ਨੁਕਸਾਨ ਹੋਵੇਗਾ। ਪਰ ਜੇਕਰ ਅਸੀਂ ਪ੍ਰੋਡਕਸ਼ਨ ਨੂੰ ਵਧਾਉਣ ਲਈ ਐਟ ਦੀ ਕਾਸਟ ਆਫ ਗਰੀਬ ਕਿਸਾਨ ਜਾਂ ਐਟ ਦੀ ਕਾਸਟ ਆਫ ਹਰੀਜਨ ਵਧਾਵਾਂਗੇ ਤਾਂ ਮੁਲਕ ਤਰੱਕੀ ਨਹੀਂ ਕਰ ਸਕਦਾ। ਇਹ ਜਿਹੜੀ ਸਪੋਕ ਅਸੀਂ ਲਗਾ ਦੇਵਾਂਗੇ ਸੋਸ਼ਲਿਜਮ ਦੇ ਵੀਲ ਨੂੰ ਇਹ ਠੀਕ ਨਹੀਂ ਹੋਵੇਗੀ। ਪ੍ਰੋਡਕਸ਼ਨ ਬੇਸ਼ਕ ਵਧੇ ਪਰ ਲੇਬਰ ਦੀ ਕਾਸਟ ਤੇ ਨਹੀਂ।

ਮੈਂ ਮੰਨਦਾ ਹਾਂ ਕਿ ਜ਼ਮੀਨ ਤੇ ਪਰੈਸ਼ਰ ਜ਼ਿਆਦਾ ਹੈ ਅਤੇ ਇਸ ਪਰੈਸ਼ਰ ਨੂੰ ਘਟਾਉਣ ਦੀ ਲੋੜ ਹੈ। ਇਸ ਲਈ ਸਮਾਲ ਸਕੇਲ ਇੰਡਸਟਰੀ ਕਾਇਮ ਕਰਨ ਦੀ ਲੋੜ ਹੈ। ਇਸ ਪਾਸੇ ਵਲ ਧਿਆਨ ਨਹੀਂ ਦਿਤਾ ਗਿਆ। ਇਹ ਇੰਡਸਟਰੀ ਹਰੀਜਨ ਨੂੰ ਦਿਤੀ ਜਾਣੀ ਚਾਹੀਦੀ ਹੈ। (ਵਿਘਨ) (ਘੰਟੀ)

**ਸ੍ਰੀ ਡਿਪਟੀ ਸਪੀਕਰ** : ਤੁਹਾਨੂੰ 12-13 ਮਿੰਟ ਹੋ ਗਏ ਹਨ, ਕਈ ਮੈਂਬਰ ਸਾਹਿਬਾਨ ਨੇ ਬੋਲਣਾ ਹੈ। ਇਸ ਲਈ ਤੁਸੀਂ ਕਿਰਪਾ ਕਰਕੇ ਵਾਈਂਡ ਅਪ ਕਰ ਦਿਉ। (You have already taken 12-13 minutes, Since a large number of hon. Members want to participate in this discussion, I would request you to please wind up now.)

ਸਰਦਾਰ ਪ੍ਰੇਮ ਸਿੰਘ ਪ੍ਰੇਮ : ਸਰਕਾਰ ਇਹ ਯਤਨ ਕਰ ਰਹੀ ਹੈ ਕਿ ਛੋਟੇ ਛੋਟੇ ਕਿਸਾਨਾਂ ਨੂੰ ਅਤੇ ਹਰੀਜਨਾਂ ਨੂੰ 5-5 ਏਕੜ ਜ਼ਮੀਨ ਦੇ ਦਿਤੀ ਜਾਵੇ। ਜੇਕਰ ਇਹ ਦੇ ਵੀ ਦਿਤੀ ਗਈ ਮੁਸ਼ਕਲ ਨਾਲ ਤਾਂ ਵੀ ਇਹ ਆਪਣਾ ਗੁਜ਼ਾਰਾ ਨਹੀਂ ਕਰ ਸਕਦੇ। ਇਨ੍ਹਾਂ ਦੇ ਬਚੇ ਵੀ ਜ਼ਿਆਦਾ ਹਨ। ਇਸ ਲਈ ਇਨ੍ਹਾਂ ਨੂੰ ਛੋਟੇ ਛੋਟੇ ਧੰਦਿਆਂ ਵਿਚ ਲਗਾਣਾ ਚਾਹੀਦਾ ਹੈ ਤਾਂ ਕਿ ਜ਼ਮੀਨ ਤੇ ਪਰੈਸ਼ਰ ਘਟੇ ਅਤੇ ਇੰਡਸਟਰੀ ਦੀ ਵੀ ਤਰੱਕੀ ਹੋਵੇ। ਇਥੇ ਮੈਂ ਇਕ ਗਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਵਡੇ ਵਡੇ ਇੰਡਸਟਰੀਅਲਿਸਟ ਹਨ ਅਤੇ ਸਰਮਾਇਦਾਰ ਹਨ ਜਿਹੜੇ ਕਿ ਕਾਰਖਾਨੇ ਲਗਾਉਂਦੇ ਹਨ। ਉਨ੍ਹਾਂ ਨੂੰ ਕਰਜ਼ਾ ਲੈਣ ਵਿਚ ਸਹੂਲਤਾਂ ਵੀ ਜ਼ਿਆਦਾ ਦਿਤੀਆਂ ਜਾਂਦੀਆਂ ਹਨ ਅਤੇ ਕਰਜ਼ੇ ਦੇਣ ਦਾ ਪਰੋਸੀਜ਼ਰ ਵੀ ਸੌਖਾ ਹੈ ਪਰ ਜਿਥੇ ਇਹ ਕਰਜ਼ਾ ਹਰੀਜਨਾਂ ਨੂੰ ਦਿਤਾ ਜਾਂਦਾ ਹੈ ਉਥੇ ਇਹ ਪਰੋਸੀਜ਼ਰ ਬਹੁਤ ਔਖਾ ਰਖਿਆ ਹੋਇਆ ਹੈ। ਅਤੇ ਬਹੁਤ ਕੜੀਆਂ ਪਾਬੰਦੀਆਂ ਲਗਾਈਆਂ ਹੋਈਆਂ ਹਨ। ਜਿਸ ਪਾਸ ਕੋਈ ਜ਼ਮੀਨ ਨਾ ਹੋਵੇ ਉਹ ਜ਼ਮਾਨਤ ਦਾ ਪ੍ਰਬੰਧ ਨਹੀਂ ਕਰ ਸਕਦਾ। ਜੇਕਰ ਅਸੀਂ ਜ਼ਮੀਨ ਤੇ ਭਾਰ ਨੂੰ ਘਟ ਕਰਨਾ ਹੈ ਅਤੇ ਇੰਡਸਟਰੀ ਵਲ ਲੋਕਾਂ ਨੂੰ ਲਗਾਉਣਾ ਹੈ ਤਾਂ ਇਹ ਜ਼ਰੂਰੀ ਹੈ ਕਿ ਇਸ ਪਰੋਸੀਜ਼ਰ ਨੂੰ ਬਦਲ ਦਿਤਾ ਜਾਵੇ ਅਤੇ ਕਰਜ਼ੇ ਦੇਣ ਦੇ ਤਰੀਕੇ ਨੂੰ ਸਿੰਪਲੀਫਾਈ ਕੀਤਾ ਜਾਵੇ ਅਤੇ ਕੜੀਆਂ ਪਾਬੰਦੀਆਂ ਹਟਾ ਦਿਤੀਆਂ ਜਾਣ।

ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਬਹੁਤ ਸਾਰੇ ਪੁਆਇੰਟ ਛਡਦਾ ਹੋਇਆ ਬੈਠ ਜਾਵਾਂਗਾ, ਸਿਰਫ ਇਕੋ ਪੁਆਇੰਟ ਹੀ ਅਰਜ਼ ਕਰਾਂਗਾ। ਉਹ ਇਹ ਕਿ ਇਕ ਵਕਤ ਸੀ ਜਦੋਂ ਅਡਲਟ ਫਰੈਨਚਾਈਜ਼ ਨਹੀਂ ਹੁੰਦਾ ਸੀ, ਉਸ ਵੇਲੇ ਅਸੈਂਬਲੀ ਦਾ ਨਾਉਂ ਹੀ ਕੌਂਸਲ ਹੁੰਦਾ ਸੀ। ਉਸ ਵੇਲੇ ਬੜੇ ਬੜੇ ਜ਼ਿਮੀਦਾਰਾਂ ਦੀਆਂ ਵੋਟਾਂ ਹੁੰਦੀਆਂ ਸਨ ਜਿਹੜੇ ਆਪੋ ਆਪਣੇ ਇਲਾਕੇ ਵਿਚੋਂ ਆਕੇ ਕੌਂਸਲ ਦੇ ਇਜਲਾਸ ਵਿਚ ਸ਼ਾਮਲ ਹੁੰਦੇ ਸਨ। ਉਸ ਵੇਲੇ ਲਾਹੌਰ ਵਿਚ ਇਕ ਬੜਾ ਕੌਂਸਲ ਦਾ ਖੂਬਸੂਰਤ ਹਾਲ ਬਣਾਇਆ ਗਿਆ। ਇਸ ਖੂਬਸੂਰਤ ਹਾਲ ਨੂੰ ਵੇਖ ਕੇ ਡਾਕਟਰ ਇਕਬਾਲ ਨੇ ਇਕ ਸ਼ੇਅਰ ਕਿਹਾ ਸੀ :

ਸੁਨਾ ਹੈ ਮੈਂ ਨੇ ਕਲ ਯਿਹ<br>
ਗੁਫਤ ਗੂ ਥੀ ਕਾਰਖਾਨੇ ਮੇਂ<br>
ਕਿ ਝੋਂਪੜੋਂ ਮੇਂ ਹੈ ਠਿਕਾਨਾ ਦਸਤਕਾਰੋਂ ਕਾ<br>
ਮਗਰ ਸਰਕਾਰ ਨੇ ਕਿਆ :<br>
ਖੂਬ ਕੌਂਸਲਹਾਲ ਬਨਵਾਯਾ<br>
ਕਿ ਕੋਈ ਤਕੀਆ ਨਾ ਥਾ ਇਸ ਸ਼ਹਿਰ ਮੇਂ<br>
ਸਰਮਾਏਦਾਰੋਂ ਕਾ।

ਅਸੀਂ ਵੀ ਇਸ ਖੂਬਸੂਰਤ ਹਾਲ ਵਿਚ ਬੈਠੇ ਹੋਏ, ਇਸ ਇੰਡਸਟਰੀ ਨੂੰ ਨਵਾਂ ਰੂਪ ਦੇਂਦੇ ਹੋਏ ਸਾਨੂੰ ਹਰ ਇਕ ਸੈਕਸ਼ਨ ਦਾ ਖਿਆਲ ਰਹੇਗਾ ਜਿਹੜੇ ਕਿ ਇੰਡਸਟਰੀ ਨੂੰ ਵਧਾਉਣ ਵਿਚ ਲਗੇ ਹੋਏ ਹਨ। ਮੈਨੂੰ ਆਸ ਹੈ ਕਿ ਗਿਆਨੀ ਜ਼ੈਲ ਸਿੰਘ ਦੀ ਇਹ ਸਰਕਾਰ ਇਸ ਪਾਸੇ ਆਪਣੀ ਪੂਰੀ ਤਵਜੋ ਦੇਵੇਗੀ।

**ਕਾਮਰੇਡ ਰਾਜ ਕੁਮਾਰ** (ਧਾਰੀਵਾਲ) : ਡਿਪਟੀ ਸਪੀਕਰ ਸਾਹਿਬ, ਪੇਸ਼ਤਰ ਇਸ ਦੇ ਕਿ ਮੈਂ ਇਨ੍ਹਾਂ ਗਰਾਂਟਸ ਦੇ ਬਾਰੇ ਕੁਝ ਕਹਾਂ, ਮੈਂ ਆਪਣੇ ਫਰਜ਼ ਤੋਂ ਕੋਤਾਹੀ ਕਰਾਂਗਾ ਜੇ ਮੈਂ ਆਦਰਨੀਯ ਚੀਫ ਮਨਿਸਟਰ ਸਾਹਿਬ ਅਤੇ ਆਦਰਨੀਯ ਫ਼ਾਈਨੈਂਸ ਮਨਿਸਟਰ ਸਾਹਿਬ ਦਾ ਧਨਵਾਦ ਨਾ ਕਰਾਂ ਜਿਨ੍ਹਾਂ ਨੇ ਇੰਡਸਟਰੀ ਦੇ ਵਧਾਉਣ ਵਿਚ ਇਤਨੀ ਰਕਮ ਦੀ ਪ੍ਰੋਵੀਜ਼ਨ ਕੀਤੀ ਹੈ । ਇਸ ਮਦ ਵਿਚ ਇਹ ਚਾਲੂ ਮਾਲੀ ਸਾਲ ਲਈ 2 ਕਰੋੜ ਰੁਪਏ ਦੀ ਪ੍ਰੋਵੀਜ਼ਨ ਕੀਤੀ ਗਈ ਹੈ ।

ਦੂਸਰੀ ਗਲ ਜਿਹੜੀ ਮੈਂ ਸਰਕਾਰ ਨੂੰ ਉਚੇਚੇ ਤੌਰ ਤੇ ਕਹਿ ਰਿਹਾ ਹਾਂ ਉਹ ਇਹ ਹੈ ਕਿ ਜਿਹੜੀ ਰਕਮ ਇੰਡਸਟਰੀ ਲਈ ਇਸ ਦਫਾ ਰਖੀ ਹੈ ਉਸ ਤੋਂ ਜ਼ਾਹਰ ਹੁੰਦਾ ਹੈ ਕਿ ਇਸ ਸਾਲ ਇਕ ਬਹੁਤ ਪੁਰਾਣੀ ਲਾਈਨ ਤੋਂ ਅਸੀਂ ਰਕਮ ਵਧਾਉਣ ਵਿਚ ਡੀਪਾਰਚਰ ਕੀਤਾ ਹੈ । ਇੰਡਸਟਰੀ ਦੇ ਲਈ 1969-70 ਦੇ ਵਿਚ ਇਹ ਰਕਮ ਕੇਵਲ 18,81,000 ਰੁਪਏ ਸੀ, 1970-71 ਵਿਚ ਇਹ 95 ਲਖ ਹੋ ਗਈ ਸੀ । 1971-72 ਵਿਚ ਇਹ 95,79,000 ਰੁਪਏ ਸੀ । ਪਰ ਇਸ ਸਾਲ 1972-73 ਦੇ ਲਈ ਇਹ ਦੋ ਕਰੋੜ ਕਰ ਦਿਤੀ ਗਈ ਹੈ । ਮੈਂ ਜੇਕਰ ਇਸ ਬੜ੍ਹੌਤੀ ਦੀ ਇਸ ਤੇਜ਼ੀ ਨਾਲ ਜੋ ਏਸੇ ਸਾਲ ਇੰਡਸਟਰੀ ਲਈ ਕੀਤੀ ਗਈ ਹੈ, ਜੇ ਤਾਰੀਫ ਨਾ ਕਰਾਂ ਤਾਂ ਇਹ ਮੌਜੂਦਾ ਸਰਕਾਰ ਨਾਲ ਬੇਇਨਸਾਫੀ ਹੋਵੇਗੀ ਅਤੇ ਇਹ ਉਨ੍ਹਾਂ ਦੀ ਹਕ ਸ਼ਨਾਸੀ ਨਹੀਂ ਹੋਵੇਗੀ ।

ਇਕ ਹੋਰ ਗਲ ਇਸ ਸਿਲਸਲੇ ਵਿਚ ਹੀ ਮੈਂ ਅਰਜ਼ ਕਰਾਂ, ਕਿ ਇਹ ਪੰਜਾਬ ਦੀ ਸਿਆਸੀ ਬਦਨਸੀਬੀ ਹੈ ਕਿ ਜਦੋਂ ਇੰਡਸਟਰੀ ਦੇ ਖੇਤਰ ਵਿਚ ਅਸੀਂ ਸੈਂਟਰ ਤੋਂ ਕੋਈ ਫਾਇਦਾ ਉਠਾਉਣਾ ਸੀ ਉਹ ਉਠਾ ਨਹੀਂ ਸਕੇ । ਬੜੇ ਲੰਮੇ ਸਮੇਂ ਤੋਂ ਬਾਅਦ ਪੰਜਾਬ ਸਟੇਟ ਨੂੰ ਮੌਕਾ ਮਿਲਿਆ ਸੀ ਇੰਡਸਟਰੀ ਦੇ ਲਈ ਸੈਂਟਰ ਦੀ ਸਰਕਾਰ ਨੂੰ ਸੁਝਾਉ ਦੇਣ ਵਾਸਤੇ ਪਰ ਜਿਹੜੇ ਸਿਆਣੇ ਬੰਦਿਆਂ ਨੂੰ ਸੁਝਾਉ ਦੇਣ ਵਾਸਤੇ ਨਿਯੁਕਤ ਕੀਤਾ ਗਿਆ ਉਨਾਂ ਦੇ ਸੁਝਾਉ ਦੇਣ ਤੇ ਕੁਝ ਪ੍ਰਾਜੈਕਟ ਦੇਣ ਦਾ ਸੈਂਟਰ ਦੀ ਸਰਕਾਰ ਨੇ ਫੈਸਲਾ ਕੀਤਾ ਪਰ ਅਫਸੋਸ ਦੀ ਗਲ ਹੈ ਕਿ ਅਸੀਂ ਉਸ ਦਾ ਫਾਇਦਾ ਨਾ ਉਠਾ ਸਕੇ । ਪਰ ਮੈਨੂੰ ਇਹ ਗਲ ਕਹਿਣ ਵਿਚ ਖੁਸ਼ੀ ਹੈ ਕਿ ਹੁਣ 4 ਬਿਗ ਪ੍ਰਾਜੈਕਟ ਪੰਜਾਬ ਸਟੇਟ ਨੂੰ ਦਿਤੇ ਗਏ ਹਨ, ਕੁਲੈਕਟਿਵਲੀ, ਇਹ ਗਲ ਪੰਜਾਬ ਦੇ ਮੁੱਖ ਮੰਤਰੀ ਨੇ ਵੀ ਕਹੀ ਹੈ, ਫਾਈਨੈਂਸ ਮਨਿਸਟਰ ਨੇ ਵੀ ਕਹੀ ਹੈ, ਡਾਇਰੈਕਟਰ ਇੰਡਸਟਰੀਜ਼ ਨੇ ਵੀ ਕਿਹਾ ਹੈ ਕਿ ਅਗਲੇ ਮਹੀਨੇ ਵਿਚ ਇਨ੍ਹਾਂ ਪਲਾਂਟਸ ਦਾ ਉਦਘਾਟਨ ਕੀਤਾ ਜਾਵੇਗਾ । ਇਹ ਇਕ ਸੁਆਗਤ ਵਾਲੀ ਗਲ ਹੈ ਅਤੇ ਇਹ ਇਕ ਨਵਾਂ ਬਾਬ ਹੈ ਇੰਡਸਟਰੀ ਦੇ ਖੇਤਰ ਵਿਚ । ਹੁਣ ਤਕ ਸਾਡੀ ਇੰਡਸਟਰੀ ਇਕ ਖਾਸ ਲਾਈਨ ਤੇ ਹੀ ਚਲਦੀ ਰਹੀ ਹੈ । ਇਕ ਵਡਾ ਕਾਰਨ ਇਹ ਵੀ ਹੈ ਕਿ ਇੰਡਸਟਰੀ ਦੇ ਚਲਾਉਣ ਲਈ ਜਿਹੜੀਆਂ ਵਡੀਆਂ ਤਾਕਤਾਂ ਕੰਮ ਕਰਦੀਆਂ ਹੁੰਦੀਆਂ ਹਨ ਉਨ੍ਹਾਂ ਵਿਚ ਆਪਸ ਵਿਚ ਸਮਾਨਤਾ ਨਹੀਂ ਹੈ । ਛੋਟੀ ਇੰਡਸਟਰੀ ਜਿਹੜੀ ਹੈ ਸਟੈਗਨੇਂਟੇਸ਼ਨ ਵਾਲੀ ਥਾਂ ਤੇ ਤਕਰੀਬਨ ਆ ਗਈ ਹੈ । ਜੇਕਰ ਮਾਲਕ ਆਪਣਾ ਪੂਰਾ ਹਿਸਾ ਪਾਉਣ, ਅਤੇ ਲੇਬਰ ਆਪਣੀ ਥਾਂ ਤੇ ਕੰਮ ਕਰੇ ਅਤੇ ਇੰਡਸਟਰੀਅਲ ਪੈਦਾਵਾਰ ਆਪਣਾ ਹਿਸਾ ਪਾਵੇ, ਇਨ੍ਹਾਂ ਤਿੰਨਾਂ ਦੇ ਆਪਸ ਦੇ ਵਿਚ ਕੰਮ ਕਰਨ ਦੀ ਸਮਾਨਤਾ ਹੋਵੇ ਤਾਂ ਮੈਂ ਯਕੀਨ ਦਿਵਾਉਂਦਾ ਹਾਂ ਕਿ ਇੰਡਸਟਰੀ ਆਪਣੇ ਆਪ ਹੀ ਡੀਵੈਲਪਮੈਂਟ ਦੀ ਲਾਈਨ ਇਖਤਿਆਰ ਕਰ ਸਕਦੀ ਹੈ । ਪਿਛਲੇ ਹਾਲਾਤ ਤੋਂ ਇਹ ਪਤਾ ਲਗਦਾ ਹੈ ਕਿ ਪੰਜਾਬ ਦੀ ਇੰਡਸਟਰੀ ਇਨ੍ਹਾਂ ਤਿੰਨਾਂ ਟੀਚਿਆਂ ਦੇ ਅਨੁਕੂਲ ਨਹੀਂ ਸੀ; ਇਹੋ ਕਾਰਨ ਹੈ ਕਿ ਏਥੇ

[ਕਾਮਰੇਡ ਰਾਜ ਕੁਮਾਰ]

ਇੰਡਸਟਰੀ ਡੀਵੈਲਪ ਨਹੀਂ ਹੋਈ । ਹੁਣ ਇਸ ਤਰੀਕੇ ਨੂੰ ਅਪਨਾਉਣ ਵਾਸਤੇ ਸਰਕਾਰ ਨੇ ਹਰ ਤਰ੍ਹਾਂ ਨਾਲ ਪੂਰਾ ਹਿਸਾ ਪਾਇਆ ਹੈ ਇਸ ਲਈ ਵੀ ਇਹ ਮੁਬਾਰਕ-ਬਾਦ ਦੇ ਮੁਸਤਹਿਕ ਹਨ ।

ਇਸ ਦੇ ਨਾਲ ਨਾਲ ਜੇ ਛੋਟੀ ਇੰਡਸਟਰੀ ਦੀ ਤਰਕੀ ਨਹੀਂ ਹੋਵੇਗੀ ਤਾਂ ਇਹ ਵੀ ਇਕ ਐਸੇ ਪੁਆਇੰਟ ਤੇ ਰੁਕ ਜਾਵੇਗੀ ਅਤੇ ਇਹ ਅਗੇ ਵਧਣੀ ਬੰਦ ਹੋ ਜਾਵੇਗੀ । ਇਹੋ ਕਾਰਨ ਹੈ ਕਿ ਪੰਜਾਬ ਦੀ ਸਮਾਲ ਸਕੇਲ ਇੰਡਸਟਰੀ ਸਟੈਗਨੈਂਟ ਹੈ । ਮੈਂ ਇਸ ਸਬੰਧ ਵਿਚ ਰਿਪੋਰਟ ਦੇ ਅੰਕੜਿਆਂ ਤੇ ਅਜੇ ਨਹੀਂ ਜਾਂਦਾ ਜਿਹੜੇ ਮੇਰਾ ਅਗਲੀ ਤਕਰੀਰ ਦਾ ਹਿਸਾ ਬਣਨਗੇ । ਮੈਂ ਅਰਜ਼ ਕਰਾਂ ਇੰਡਸਟਰੀ, ਪਰਟੀਕੁਲਰਲੀ ਸਮਾਲ ਸਕੇਲ ਇੰਡਸਟਰੀ, ਨਾ ਵਧਣ ਦਾ ਵਡਾ ਕਾਰਨ ਇਹ ਹੈ ਕਿ ਜਿਹੜੀ ਡੀਵੈਲਪਮੈਂਟ ਹੋਈ ਹੈ ਉਹ ਸਰਟਨ ਲੂਪ ਸਾਈਡ ਵੇਜ਼ ਦੇ ਵਿਚ ਡੀਵੈਲਪਮੈਂਟ ਹੋਈ ਹੈ । ਇਥੇ ਇਕ ਆਨਰੇਬਲ ਮੈਂਬਰ ਟਰੈਜ਼ਰੀ ਬੈਂਚਿਜ਼ ਦੇ ਬੋਲੇ ਕਿ ਪੰਜਾਬ ਦੀ ਇੰਡਸਟਰੀ ਦੀ ਆਊਟ-ਲੇ ਵਿਚ ਸਰਕਾਰ ਦਾ ਹਿਸਾ 2% ਹੈ । ਆਮਦਨੀ ਦੀ ਅਮਾਉਂਟ 3.7 ਹੈ । ਇਹ ਇਸ ਲਈ ਕਿ ਪੰਜਾਬ ਦੀ ਇੰਡਸਟਰੀਅਲ ਡੀਵੈਲਪਮੈਂਟ ਦੀ ਲਾਈਡ ਹਾਲਤ ਦੇ ਅਨੁਕੂਲ ਨਹੀਂ ਸੀ । ਇਹ ਅਮਾਉਂਟ ਵਧਾਈ ਜਾ ਸਕਦੀ ਸੀ, ਪਰ ਇਸ ਦਾ ਇਕ ਕਾਰਨ ਇਹ ਹੈ ਜਿਹੜਾ ਕਿ ਡਾਕਟਰ ਲੋਕਨ ਨਾਥਨ ਨੇ ਪੰਜਾਬ ਦੀ ਇੰਡਸਟਰੀ ਦੇ ਬਾਰੇ "ਪੰਜਾਬ ਇੰਡਸਟਰੀਅਲ ਕੌਂਸਲ ਆਫ ਇਕਨਾਮੀਕਲ ਰੀਸਰਚ ਰਿਪੋਟ" ਦੇ ਵਿਚ ਦਿਤਾ ਹੈ । ਇਹ ਇਕ ਤਜਰਬਾ ਹੈ ਜੋ ਪੰਜਾਬ ਨੂੰ ਇੰਡਸਟਰੀਅਲ ਖੇਤਰ ਵਿਚ ਅਗੇ ਵਧਾਉਣ ਲਈ ਪਿਛੇ ਸੈਂਟਰਲ ਡਾਇਰੈਕਟੋਰੇਟ ਨੇ ਕੀਤਾ ਸੀ । ਮੈਂ ਇਹ ਨਹੀਂ ਕਹਿੰਦਾ ਕਿ ਟਰੈਜ਼ਰੀ ਬੈਂਚਿਜ਼ ਵਾਲੇ ਜਿਹੜੇ ਇੰਡਸਟਰੀਅਲ ਡੀਵੈਲਪਮੈਂਟ ਦੇ ਕੰਮਾਂ ਵਿਚ ਅਵੇਸਲੇ ਹੋ ਜਾਣ, ਇਨਾਂ ਨੂੰ ਹਰ ਢੰਗ ਵਰਤਣਾ ਚਾਹੀਦਾ ਹੈ । ਮੈਨੂੰ ਖੁਸ਼ੀ ਹੈ ਕਿ ਪੰਜਾਬ ਵਿਚ ਅਗਲੇ ਮਹੀਨੇ ਹੀ ਚਾਰ ਪਲਾਂਟਸ ਦਾ ਉਦਘਾਟਨ ਹੋਣਾ ਹੈ, ਇਸ ਤੋਂ ਇਲਾਵਾ 16 ਇੰਡਸਟਰੀਅਲਿਸਟ ਨੂੰ ਪੰਜਾਬ ਸਰਕਾਰ ਵਲੋਂ ਨਵੀਆਂ ਇੰਡਸਟਰੀਜ਼ ਲਈ ਲਾਈਸੈਂਸ ਪਿਛਲਾ ਖਪਾ ਪੂਰਾ ਕਰਨ ਲਈ ਵੀ ਦਿਤੇ ਗਏ ਹਨ, ਇਹ ਸ਼ਾਇਦ ਅਕਾਲੀ ਵੀਰ ਭੁਲ ਗਏ ਸੀ ਯਾ ਉਨ੍ਹਾਂ ਤੋਂ ਰਹਿ ਗਏ ਸੀ ਜਾਂ ਇਉਂ ਸਮਝੋ ਕਿ ਉਨ੍ਹਾਂ ਨੇ ਨਹੀਂ ਕੀਤੇ ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਕੁਝ ਕੀਤਾ ਜਾ ਰਿਹਾ ਹੈ ਉਸ ਨੂੰ ਇਸ ਹਦ ਤਕ ਨਜ਼ਰਅੰਦਾਜ਼ ਨਾ ਕੀਤਾ ਜਾਵੇ ਕਿਉਂਕਿ ਇਹ ਸ਼ੁਰੂਆਤ ਦਰੁਸਤ ਪਾਸੇ ਵਲ ਪਹਿਲਾ ਕਦਮ ਹੈ । ਪੰਜਾਬ ਨੇ ਅਗਰ ਕੌਮੀ ਆਮਦਨੀ ਵਿਚ ਹਿਸਾ ਪਾਉਣਾ ਹੈ. ਹਿੰਦੁਸਤਾਨ ਦੇ ਸਨਅਤੀ ਨਕਸ਼ੇ ਵਿਚ ਕੋਈ ਥਾਂ ਹਾਸਲ ਕਰਨੀ ਹੈ ਤਾਂ ਸਾਨੂੰ ਅਜ ਸੈਂਟਰ ਸਰਕਾਰ ਤੇ ਬੜਾ ਪ੍ਰੈਸ਼ਰ ਪਾਉਣਾ ਪਏਗਾ । ਇਹ ਠੀਕ ਹੈ ਕਿ ਅਜ ਹਾਲਾਤ ਅਨੁਕੂਲ ਹਨ । ਇਥੇ ਕਾਂਗਰਸ ਦਾ ਰਾਜ ਹੈ ਅਤੇ ਇਸ ਸਦਨ ਵਿਚ ਵੀ ਅਜਿਹੇ ਲੋਕਾਂ ਦੀ ਕਮੀ ਨਹੀਂ ਜਿਹੜੇ ਕਿ ਇਸ ਸਰਕਾਰ ਨੂੰ ਇੰਡਸਟਰੀ ਦੇ ਮਾਮਲੇ ਤੇ ਤੁਆਵਨ ਦੇਣਾ ਚਾਹੁਦੇ ਹਨ ਪਰ ਫਿਰ ਵੀ ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਅਕਾਲੀਆਂ ਦੇ ਰਾਜ ਵੇਲੇ ਜਿਹੜੇ ਬੋਟਲਨੈਕਸ ਰਸਤੇ ਵਿਚ ਆ ਗਏ ਸੀ ਉਹ ਫਿਰ ਰਸਤੇ ਵਿਚ ਆ ਸਕਦੇ ਹਨ । ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਸਾਨੂੰ ਸੈਂਟਰ ਦੀ ਸਰਕਾਰ ਤੇ ਪ੍ਰੈਸ਼ਰ ਪਾਉਣਾ ਚਾਹੀਦਾ ਹੈ ਕਿ ਉਹ ਪੰਜਾਬ ਵਿਚ ਹੋਰ ਇੰਡਸਟਰੀਅਲ ਪ੍ਰੋਜੈਕਟ ਦੇਵੇ । ਅਜ ਇੰਡਸਟਰੀ ਦੀ ਕੀ ਹਾਲਤ ਹੈ, ਡਿਪਟੀ ਸਪੀਕਰ

ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਦਸਣਾ ਚਾਹੁੰਦਾ ਹਾਂ। ਅਜ ਪੰਜਾਬ ਵਿਚ 10 ਹਜ਼ਾਰ ਇੰਡਸਟਰੀਅਲ ਯੂਨਿਟਸ ਹਨ। ਇਹ ਕਿਸ ਪਾਸੇ ਤੁਰ ਪਏ ਹਨ। (ਘੰਟੀ) ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਦੇ 20 ਮਿੰਟ ਹਨ ਅਤੇ ਹੋਰ ਕਿਸੇ ਨੇ ਨਹੀਂ ਬੋਲਣਾ।

**ਸ੍ਰੀ ਡਿਪਟੀ ਸਪੀਕਰ :** ਆਪ ਨੂੰ ਬੋਲਦੇ 10 ਮਿੰਟ ਹੋ ਗਏ ਹਨ, 5 ਮਿੰਟ ਹੋਰ ਬੋਲ ਲਵੋ। ਉਸ ਤੋਂ ਬਾਅਦ ਐਫ. ਐਮ. ਸਾਹਿਬ ਨੇ ਬੋਲਣਾ ਹੈ ਤੇ ਫਿਰ ਸੀ. ਐਮ. ਸਾਹਿਬ ਨੇ ਵੀ ਬੋਲਣਾ ਹੈ। (You have spoken for 10 minutes and may speak for five minutes more. The hon. Finance Minister and the hon. Chief Minister have also to give a reply to the debate.)

**ਕਾਮਰੇਡ ਰਾਜ ਕੁਮਾਰ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੇ ਪੰਜਾਬ ਵਿਚ 10 ਹਜ਼ਾਰ ਯੂਨਿਟ ਹਨ ਪਰ ਇਹ ਅਜ ਕਿਸ ਪਾਸੇ ਤੁਰ ਪਏ ਹਨ, ਇਹ ਆਪਣੇ ਕੋਟੇ ਬਲੈਕ ਵਿਚ ਵੇਚ ਦਿੰਦੇ ਹਨ। ਮੈਂ ਇਹ ਨਹੀਂ ਕਹਿੰਦਾ ਕਿ ਸਾਰੇ ਦੇ ਸਾਰੇ ਯੂਨਿਟ ਬਲੈਕ ਵਿਚ ਵੇਚਦੇ ਹਨ ਪਰ ਬਹੁਤ ਸਾਰੇ ਯੂਨਿਟ ਜੁਆਇੰਟ ਪਲਾਂਟ ਕਮੇਟੀ ਤੋਂ ਜੋ ਮਾਈਲ ਸਟੀਲਡ ਅਤੇ ਪਿਗ ਆਇਰਨ ਆਦਿ ਲੈਂਦੇ ਹਨ, ਉਹ ਬਲੈਕ ਵਿਚ ਹੀ ਵੇਚ ਦਿੰਦੇ ਹਨ। ਜਿਸ ਮਾਈਲਡ ਸਟੀਲ ਨੇ ਪੰਜਾਬ ਦੀ ਪ੍ਰੋਡਕਸ਼ਨ ਵਿਚ ਹਿਸਾ ਪਾਉਣਾ ਸੀ ਉਹ ਸਟੇਸ਼ਨਾਂ ਤੇ ਆਉਂਦੇ ਸਾਰ ਹੀ ਰੀਬੁਕ ਹੋਕੇ ਪੰਜਾਬ ਤੋਂ ਬਾਹਰ ਚਲਾ ਜਾਂਦਾ ਹੈ ਪਰ ਕਾਗਜ਼ਾਂ ਵਿਚ ਉਸ ਦੀ ਪ੍ਰੋਡਕਸ਼ਨ ਸ਼ੋਅ ਕੀਤੀ ਜਾਂਦੀ ਹੈ। ਇਹੋ ਕਾਰਨ ਹੈ ਕਿ ਮੈਂ ਸਰਕਾਰ ਵਲੋਂ ਦਿਤੇ ਗਏ ਅੰਕੜਿਆਂ ਨੂੰ ਆਪਣੀ ਗਲ ਦਾ ਬੇਸ ਨਹੀਂ ਬਣਾਇਆ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜੇ ਇਸ ਬਲੈਕ ਦੇ ਧੰਦੇ ਨੂੰ ਰੋਕਣ ਲਈ ਕੋਈ ਰਸਤਾ ਹੈ ਤਾਂ ਉਸ ਨੂੰ ਛੇਤੀ ਵਰਤਿਆ ਜਾਵੇ। ਉਸ ਲਈ ਮੈਂ ਇਹ ਰਸਤਾ ਦਸਦਾ ਹਾਂ ਕਿ ਸਾਨੂੰ ਹੋਰ ਇੰਡਸਟਰੀਅਲ ਪਲਾਂਟ ਲਗਾਉਣੇ ਚਾਹੀਦੇ ਹਨ। ਅਸੀਂ ਇਥੇ ਟਰੈਕਟਰ ਫੈਕਟਰੀਆਂ ਲਗਾ ਸਕਦੇ ਹਾਂ। ਆਟੋਮੋਬਾਈਲ ਇੰਡਸਟਰੀ ਲਗਾ ਸਕਦੇ ਹਾਂ। ਹੋਰ ਕੁਝ ਨਹੀਂ ਤਾਂ ਅਸੀਂ ਹਾਰਵੈਸਟਿੰਗ ਕੰਬਾਈਨ ਬਣਾ ਸਕਦੇ ਹਾਂ। ਹਾਰਵੈਸਟਿੰਗ ਕੰਬਾਈਨ ਦੀ ਇੰਡਸਟਰੀ ਲਗਾਉਣ ਲਈ ਸਾਡੇ ਕੋਲ ਰੀਕਾਸਟਿੰਗ ਲਈ 4 ਸੈਂਟਰ ਹਨ, ਬਟਾਲਾ, ਲੁਧਿਆਣਾ, ਗੁਰਾਇਆ ਅਤੇ ਜਲੰਧਰ। ਜਿਥੋਂ ਤਕ ਫੈਬਰੀਕੇਸ਼ਨ ਦਾ ਤਲੁਕ ਹੈ ਇਹ ਅਸੀਂ ਕਿਸੇ ਵੀ ਆਰਡਨਰੀ ਆਰਟੀਜ਼ਨ ਤੋਂ ਕਰਵਾ ਸਕਦੇ ਹਾਂ ਅਤੇ ਇਸ ਤਰਾਂ ਆਰਡੀਨਰੀ ਆਰਟੀਜ਼ਨ ਨੂੰ ਵੀ ਰੁਜ਼ਗਾਰ ਦੇ ਸਕਦੇ ਹਾਂ। ਪ੍ਰੀਸੀਜ਼ਨ ਲਈ ਵੀ ਸਾਡੇ ਕੋਲ 5 ਸੈਂਟਰ ਹਨ। ਗ੍ਰਾਂਡਿੰਗ ਮਸ਼ੀਨਿੰਗ ਦੇ ਵੀ ਕਈ ਸੈਂਟਰ ਸਾਡੇ ਕੋਲ ਹਨ। 10-12 ਬਟਾਲੇ ਵਿਚ ਹਨ, 10-12 ਲੁਧਿਆਣੇ ਵਿਚ ਹਨ, 4-5 ਅੰਮ੍ਰਿਤਸਰ ਵਿਚ ਹਨ ਅਤੇ 1-2 ਰਾਜਪੁਰੇ ਵਿਚ ਹਨ। ਜੇ ਕੋਈ ਘਾਟਾ ਹੈ ਤਾਂ ਅਸੈਂਬਲਿੰਗ ਪਲਾਂਟ ਦਾ ਹੈ। ਇਸ ਲਈ ਸਾਨੂੰ ਹਾਈ ਰੇਟ ਦੀ ਮਸ਼ੀਨਰੀ ਦੀ ਲੋੜ ਹੈ। ਇਸ ਲਈ ਇਹ ਸਟੇਟ ਸੈਕਟਰ ਵਿਚ ਲਗਾਇਆ ਜਾਣਾ ਚਾਹੀਦਾ ਹੈ ਅਤੇ ਸਾਨੂੰ ਸੈਂਟਰ ਦੀ ਸਰਕਾਰ ਤੇ ਇਸ ਗਲ ਲਈ ਜ਼ੋਰ ਦੇਣਾ ਚਾਹੀਦਾ ਹੈ ਕਿ ਉਹ ਸਟੇਟ ਸੈਕਟਰ ਵਿਚ ਇਹ ਪਲਾਂਟ ਪੰਜਾਬ ਵਿਚ ਲਗਾਵੇ। ਇਸ ਤਰ੍ਹਾਂ ਅਸੀਂ 10 ਹਜ਼ਾਰ ਯੂਨਿਟਾਂ ਨੂੰ ਜੈਨੂਅਨ ਕੰਮ ਦੇ ਸਕਦੇ ਹਾਂ ਅਤੇ ਉਨ੍ਹਾਂ ਨੂੰ ਬਲੈਕ ਤੋਂ ਹਟਾ ਕੇ ਪ੍ਰੋਡਕਸ਼ਨ ਵਲ ਪਾ ਸਕਦੇ ਹਾਂ। ਜੇ ਐਸਕੋਰਟ ਵਾਲੇ ਫਰੀਦਾਬਾਦ

[ਕਾਮਰੇਡ ਰਾਜ ਕੁਮਾਰ]

ਵਿਚ 10 ਹਜ਼ਾਰ ਬੰਦਿਆਂ ਨੂੰ ਕੰਮ ਦੇ ਸਕਦੇ ਹਨ ਅਤੇ 1967-68 ਵਿਚ 13 ਕਰੋੜ ਦੀ ਸੇਲ ਕਰਕੇ 50 ਲਖ ਮੁਨਾਫਾ ਕਮਾ ਸਕਦੇ ਹਨ ਅਤੇ 1968-69 ਵਿਚ 20 ਕਰੋੜ 49 ਲਖ ਦੀ ਸੇਲ ਕਰਕੇ 1 ਕਰੋੜ 77 ਲਖ ਦਾ ਗਰਾਸ ਪ੍ਰਾਫਿਟ ਕਮਾ ਸਕਦੇ ਹਨ ਤਾਂ ਕੀ ਕਾਰਨ ਹੈ ਕਿ ਅਸੀਂ ਸਟੇਟ ਸੈਕਟਰ ਵਿਚ ਇਹ ਪਲਾਂਟ ਲਗਾ ਕੇ ਪੰਜਾਬ ਦੇ ਲੋਕਾਂ ਨੂੰ ਕੰਮ ਨਹੀਂ ਦੇ ਸਕਦੇ ਅਤੇ ਪ੍ਰੋਡਕਸ਼ਨ ਵਿਚ ਵਾਧਾ ਨਹੀਂ ਕਰ ਸਕਦੇ। ਇਸ ਤਰ੍ਹਾਂ ਜੋ ਰਾਅ-ਮੈਟੀਰੀਅਲ ਦੀ ਬਲੈਕ ਹੋ ਰਹੀ ਹੈ ਉਹ ਦੂਰ ਹੋ ਜਾਵੇਗੀ। ਫਿਰ ਜਿਸ ਤਰ੍ਹਾਂ ਪੰਜਾਬ ਵਿਚ ਰਾਅ-ਮੈਟੀਰੀਅਲ ਇਸਤੇਮਾਲ ਹੋ ਰਿਹਾ ਹੈ ਉਹ ਬਹੁਤ ਹੀ ਗਲਤ ਤਰੀਕਾ ਹੈ। ਇੰਡਸਟਰੀ ਡਿਪਾਰਟਮੈਂਟ ਵਾਲੇ ਜਿਸ ਤਰ੍ਹਾਂ ਇਸੈਂਸ਼ੈਲਟੀ ਸਰਟੀਫੀਕੇਟ ਮੰਗਦੇ ਹਨ ਉਸ ਨਾਲ ਉਹ ਕੁਰਪਸ਼ਨ ਨੂੰ ਇੰਕਰਜ਼ ਕਰਦੇ ਹਨ। ਇਸ ਲਈ ਇਹ ਹੀ ਕਾਫੀ ਨਹੀਂ ਕਿ ਇਕ ਹਾਈ ਪਾਵਰ ਕਮਿਸ਼ਨ ਬਣਾਕੇ ਉਸ ਦੀ ਜਾਂਚ ਕੀਤੀ ਜਾਵੇ ਸਗੋਂ ਇਸ ਦੇ ਨਾਲ ਹੀ ਇਹ ਵੀ ਜ਼ਰੂਰੀ ਹੈ ਕਿ ਸੈਂਟਰ ਦੀ ਸਰਕਾਰ ਤੇ ਇਹ ਜੋਰ ਪਾਇਆ ਜਾਵੇ ਕਿ ਇਥੇ ਇੰਡਸਟਰੀਅਲ ਪ੍ਰੋਜੈਕਟਸ ਹੋਰ ਪਬਲਿਕ ਸੈਕਟਰ ਵਿਚ ਲਗਾਏ ਜਾਣ।

ਇਕ ਹੋਰ ਗਲ ਮੈਂ ਕਹਿਣਾ ਚਾਹੁੰਦਾ ਸੀ ਜਿਹੜੀ ਕਿ ਮੈਨੂੰ ਸਭ ਤੋਂ ਪਹਿਲਾਂ ਕਹਿਣੀ ਚਾਹੀਦੀ ਸੀ, ਉਹ ਹੈ ਲੇਬਰ ਦੇ ਬਾਰੇ। ਲੇਬਰ ਇਕ ਇਮਪਾਰਟੈਂਟ ਕੰਪੋਨੈਂਟ ਪਾਰਟ ਹੈ ਪ੍ਰੋਡਕਟਿਵ ਸਿਸਟਮ ਦਾ। ਪਰ ਅਜ ਲੇਬਰ ਦੀ ਹਾਲਤ ਹੈ, ਮਿਨੀਮਮ ਵੇਜਿਜ਼ ਦਾ ਕੀ ਹਾਲ ਹੈ, ਉਸ ਦੀ ਸਿਕਿਓਰਿਟੀ ਆਫ ਸਰਵਿਸ ਦਾ ਕੀ ਹਾਲ ਹੈ, ਮੈਨੂੰ ਅਫਸੋਸ ਹੈ ਕਿ ਇਥੇ ਗਵਰਨਰ ਦੇ ਐਡਰੈਸ ਤੇ ਬਹਿਸ ਹੋਈ, ਉਸ ਦਾ ਰਿਪਲਾਈ ਵੀ ਆਇਆ। ਫਿਰ ਬਜਟ ਸਪੀਚ ਤੇ ਬਹਿਸ ਹੋਈ ਅਤੇ ਉਸ ਦਾ ਵੀ ਰਿਪਲਾਈ ਆਇਆ ਪਰ ਜਿਸ ਫੈਕਟਰ ਤੇ ਸਭ ਤੋਂ ਘਟ ਤਕਰੀਰਾਂ ਹੋਈਆਂ ਹਨ ਉਹ ਹੈ ਲੇਬਰ। ਹਾਲੇ ਕਿ ਇਹ ਇਕ ਇਮਪੋਰਟੈਂਟ ਕੰਪੋਨੈਂਟ ਪਾਰਟ ਹੈ ਪ੍ਰੋਡਕਟਿਵ ਸਿਸਟਮ ਦਾ। ਅਜ ਪੰਜਾਬ ਵਿਚ ਲੇਬਰ ਦੀ ਕੀ ਹਾਲਤ ਹੈ। ਇਥੇ ਦੀ ਫੇਅਰ ਵੇਜਿਜ਼ ਦੇਖ ਕੇ ਸਾਨੂੰ ਇੰਗਲੈਂਡ ਦੀ ਉਸ ਵਕਤ ਦੀ ਹਾਲਤ ਯਾਦ ਆਉਂਦੀ ਹੈ ਜਦੋਂ ਉਥੇ ਇੰਡਸਟਰੀ ਸ਼ੁਰੂ ਹੋਈ ਸੀ। ਅਜ ਇਥੇ ਪੁਜੀਸ਼ਨ ਇਹ ਹੈ ਕਿ ਇਥੇ ਮਿਨੀਮਮ ਵੇਜਿਜ਼ 95—120—125 ਹੈ। ਇਸ ਨਾਲ ਇੰਡਸਟਰੀਅਲ ਲੇਬਰ ਅਤੇ ਐਗਰੋ-ਇੰਡਸਟਰੀਅਲ ਲੇਬਰ ਦਾ ਭਲਾ ਨਹੀਂ ਹੋ ਸਕਦਾ। ਕਿਉਂ ਕਿ ਐਗਰੀਕਲਚਰ ਵੀ ਹੁਣ ਇਕ ਇੰਡਸਟਰੀ ਬਣ ਚੁਕੀ ਹੈ ਅਤੇ ਇਸ ਦੀ ਲੇਬਰ ਵੀ ਇੰਡਸਟਰੀ ਦੀ ਲੇਬਰ ਵਾਂਗ ਹੀ ਇੰਪਾਰਟੈਂਟ ਹੈ। ਮਿਨੀਮਮ ਵੇਜਿਜ਼ ਬਾਰੇ ਮੈਂ ਇਹ ਬੇਨਤੀ ਕਰਦਾ ਹਾਂ ਕਿ ਮਿਨੀਮਮ ਵੇਜਿਜ਼ ਐਕਟ ਅਨੁਸਾਰ ਹੋਣ ਵਾਲੀ ਹੋਲ ਸੇਲ ਰਿਵੀਜ਼ਨ ਸਾਲ ਦੇ ਸਾਲ ਹੋਣੀ ਚਾਹੀਦੀ ਹੈ ਬਜਾਏ 5 ਸਾਲਾਂ ਤੋਂ ਮਗਰੋਂ ਕੀਤੀ ਜਾਵੇ। ਇਸ ਦੇ ਨਾਲ ਹੀ ਮਿਨੀਮਮ ਵੇਜਿਜ਼ ਨੂੰ ਪ੍ਰਾਈਜ਼ ਇੰਡੈਕਸ ਦੇ ਨਾਲ ਲਿੰਕ ਕਰ ਦਿਤਾ ਜਾਵੇ। ਅਤੇ ਹਰ ਸਾਲ 100% ਨਿਉਟਰਲ ਕਰ ਦਿਤਾ ਜਾਵੇ। ਰੇਟ ਆਫ ਪਰ ਪੁਆਇੰਟ ਰੇਜ਼ 50 ਪੈਸੇ ਤੋਂ 1 ਰੁਪਿਆ 50 ਪੈਸੇ ਕਰ ਦਿਤੀ ਜਾਵੇ। ਤਾਂ ਹੀ ਅਸੀਂ ਸਬਸਿਸਟੈਂਸ ਲੇਵਲ ਤੋਂ ਕੁਝ ਉਪਰ ਉਠ ਸਕਾਂਗੇ। ਜਿਥੋਂ ਤਕ ਫੇਅਰ ਵੇਜਿਜ਼ ਦਾ ਸਬੰਧ ਹੈ ਇਸ ਬਾਰੇ ਸਾਨੂੰ ਇਕ ਲੈਜਿਸਲੇਸ਼ਨ ਲਿਆਉਣੀ ਚਾਹੀਦੀ ਹੈ ਜਿਹੜੀ ਕਿ ਇਤਨੀ ਸਖਤ ਹੋਵੇ ਕਿ ਕੋਈ ਵੀ ਕਿਸੇ ਵੀ ਹਾਲਤ ਉਸ ਤੋਂ ਬਚ ਕੇ ਨਾ ਜਾ ਸਕੇ। ਇਸ ਦੇ ਨਾਲ ਹੀ ਮਜ਼ਦੂਰ ਦੀ ਸਿਕਿਉਰਿਟੀ ਆਫ ਸਰਵਿਸ ਹੋਵੇ। ਭਾਵੇਂ ਉਹ ਆਰਟ ਸਿਲਕ ਦੀ ਇੰਡਸਟਰੀ

ਹੋਵੇ ਜਾਂ ਇੰਜੀਨੀਅਰਰਿੰਗ ਇੰਡਸਟਰੀ, ਭਾਵੇਂ ਅੰਮ੍ਰਿਤਸਰ ਵਿਚ ਹੋਵੇ ਜਾਂ ਕਿਸੇ ਹੋਰ ਥਾਂ ਤੇ ਹਰ ਥਾਂ ਤੇ ਲੇਬਰ ਦੀ ਸਿਕਿਊਰਿਟੀ ਆਫ ਸਰਵਿਸ ਹੋਣੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਗਲ ਹੋਰ ਮੈਂ ਅਨਫੇਅਰ ਲੇਬਰ ਪ੍ਰੈਕਟਿਸ ਬਾਰੇ ਕਰਨੀ ਚਾਹੁੰਦਾ ਹਾਂ । ਅਜ ਕਲ ਜੋ ਇਸ ਬਾਰੇ ਲੈਜਿਸਲੇਸ਼ਨ ਹੈ ਉਹ ਇਸ ਅਨਫੇਅਰ ਲੇਬਰ ਪ੍ਰੈਕਟਿਸ ਨੂੰ ਰੋਕਣ ਤੋਂ ਅਸਮਰਥ ਹੈ । ਮੈਂ ਕੋਈ ਵੀ ਐਸੀ ਗਲ ਨਹੀਂ ਕਰਦਾ ।

ਜਦ ਤਕ ਮੇਰੇ ਕੋਲ ਡੈਫੇਨਿਟ ਰਾਲ ਕਰਨ ਲਈ ਨਾ ਹੋਵੇ । ਸਿਕਿਊਰਿਟੀ ਆਫ ਸਰਵਿਸ ਲੇਬਰ ਨੂੰ ਦੇਣ ਵਾਸਤੇ ਜਿਹੜਾ ਹੁਣ ਸਿਸਟਮ ਹੈ ਇਹ ਡਿਫੈਕਟਿਵ ਹੈ । ਇਹਦੇ ਵਾਸਤੇ ਐਡਜਡੀਕੇਸ਼ਨ ਮਸ਼ੀਨਰੀ ਹੈ । ਪਹਿਲਾਂ ਐਡਜੂਡੀਕੇਸ਼ਨ ਵਾਸਤੇ ਹਾਈ ਕੋਰਟ ਦੇ ਜਜਿਜ਼ ਹੁਦੇ ਸਨ ਪਰ ਹੁਣ ਰਿਟਾਇਰਡ ਸੈਸ਼ਨ ਜੱਜ ਇਸ ਕੰਮ ਲਈ ਲਗਾਏ ਜਾਂਦੇ ਹਨ (ਘੰਟੀ) (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਦੋ ਤਿੰਨ ਮਿੰਟ ਹੀ ਹੋਰ ਲਵਾਂਗਾ । ਇੰਡਸਟਰੀ ਟ੍ਰਾਈਬਿਊਨਲ ਜਿਸ ਆਊਟਲੁਕ ਵਾਲਾ ਹੋਣਾ ਚਾਹੀਦਾ ਹੈ ਉਸ ਤਰ੍ਹਾਂ ਦਾ ਨਹੀਂ ਹੈ । ਲੇਬਰ ਕੋਰਟ ਦੀ ਸੋਸ਼ਲ ਆਊਟਲੁਕ ਬਿਲਕੁਲ ਪੁਰਾਣੀ ਕਿਸਮ ਦੀ ਹੈ । ਇਹਦਾ ਆਊਟਲੁਕ ਸੋਸ਼ਲ ਜਸਟਿਸ ਦੀ ਨਿਗਾਹ ਨਾਲ ਨਹੀਂ ਰਖਿਆ ਹੈ । ਅਤੇ ਇਸ ਦਾ ਨਤੀਜਾ ਇਹ ਹੋਇਆ ਹੈ ਕਿ ਲੁਧਿਆਣਾ ਦੀ ਲੇਬਰ ਕੋਰਟ ਵਿਚ ਹਜ਼ਾਰਾਂ ਹੀ ਕੇਸਿਜ਼ ਅਨਡਿਸਾਈਡਿਡ ਪੈਂਡਿੰਗ ਪਏ ਹੋਏ ਹਨ । ਪਤਾ ਨਹੀਂ ਇਹ ਕੇਸਿਜ਼ ਨੂੰ ਕਦੋਂ ਤਕ ਡਿਸਪੋਜ਼ ਆਫ ਕੀਤਾ ਜਾਵੇਗਾ । ਬਾਕੀ ਜਿਹੜੀ ਇੰਡਸਟਰੀਅਲਿਸਟ ਨੂੰ, ਲੇਬਰ ਨੂੰ, ਸੈਟਿਸਫਾਈ ਕਰਨ ਵਾਸਤੇ ਐਡਵਾਈਸ ਕੀਤੀ ਗਈ ਹੈ ਇਸ ਸਬੰਧੀ ਮੈਂ ਅਰਜ਼ ਕਰਦਾ ਹਾਂ ਕਿ ਚਾਹੇ ਜਿੰਨੀ ਮਰਜ਼ੀ ਅਜਿਹਾ ਪਰੋਗਰਾਮ ਬਣਾਈ ਜਾਉ ਪਰ ਕੋਈ ਵੀ ਸਕੀਮ ਸਿਰੇ ਨਹੀਂ ਚੜ੍ਹਦੀ ।

ਇਸ ਤੋਂ ਇਲਾਵਾ ਕੰਸੀਲੀਏਸ਼ਨ ਮਸ਼ੀਨਰੀ ਦੇ ਬਾਰੇ ਮੈਂ ਅਰਜ਼ ਕਰਾਂ ਕਿ ਹੁਣ ਵਕਤ ਆ ਗਿਆ ਹੈ ਕਿ ਇਸ ਸਾਰੀ ਮਸ਼ੀਨ ਨੂੰ ਨਵੇਂ ਸਿਰੇ ਤੋਂ ਸੋਚਣ ਦੀ ਲੋੜ ਹੈ । ਇਸ ਸਾਰੀ ਮਸ਼ੀਨਰੀ ਨੂੰ ਨਵੇਂ ਸਿਰੇ ਤੋਂ ਰੀ-ਕਾਸਟ ਕਰਨ ਦੀ ਲੋੜ ਹੈ । ਸਿਕਿਊਰਿਟੀ ਆਫ ਸਰਵਿਸ ਦੇ ਸਬੰਧ ਵਿਚ ਜ਼ਿਆਦਾ ਡਿਪੈਂਡੈਂਸ ਐਡਜੂਡੀਕੇਸ਼ਨ ਤੇ ਨਹੀਂ ਹੋਣੀ ਚਾਹੀਦੀ ਬਲਕਿ ਸਰਕਾਰ ਇਸ ਸਬੰਧ ਵਿਚ ਆਪ ਲੈਜਿਸਲੇਸ਼ਨ ਲਿਆਵੇ ਜਿਸ ਵਿਚ ਸਿਕਿਊਰਿਟੀ ਆਫ ਸਰਵਿਸ ਦੀ ਗਰੰਟੀ ਹੋਵੇ । ਇਸ ਚੀਜ਼ ਨੂੰ ਗੌਰਮੈਂਟ ਆਪ ਇਨੀਸ਼ੀਏਟ ਕਰੇ । ਗੌਰਮੈਂਟ ਬਜਾਏ ਵੇਜ ਬੋਰਡ ਤੇ ਇਨ੍ਹਾਂ ਦੇ ਵੇਜਿਜ਼ ਦੇ ਸਬੰਧ ਵਿਚ ਐਡਵਾਈਸ ਲੈਣ ਦੇ ਆਪ ਇਸ ਸਬੰਧ ਵਿਚ ਲੈਜਿਸਲੇਸ਼ਨ ਲਿਆਵੇ ਜਿਸ ਵਿਚ ਕਿ ਇਨ੍ਹਾਂ ਲਈ ਫੇਅਰ ਵੇਜਾਂ ਬਾਰੇ ਐਨਸ਼ਿਉਰ ਕੀਤਾ ਹੋਵੇ । (ਘੰਟੀ) ਗੌਰਮੈਂਟ ਨੂੰ ਇਸ ਦੇ ਮੁਤਲਕ ਫੇਅਰ ਵੇਜਿਜ਼ ਦੇ ਮੁਕੱਰਰ ਕਰਨ ਸਬੰਧੀ ਆਪ ਇਨੀਸ਼ਿਏਟਿਵ ਲੈਣਾ ਚਾਹੀਦਾ ਹੈ ਅਤੇ ਇਸ ਕਿਸਮ ਦਾ ਲੈਜਿਸਲੇਸ਼ਨ ਲਿਆਉਣਾ ਚਾਹੀਦਾ ਹੈ । (ਘੰਟੀ)

ਅਖੀਰ ਵਿਚ ਮੈਂ ਅਨ-ਐਂਪਲਾਇਮੈਂਟ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਲੋਕ ਬਹੁਤ ਦੁਖੀ ਹੋ ਰਹੇ ਹਨ ਅਤੇ ਅਨ-ਐਂਪਲਾਇਮੈਂਟ ਪਿੰਡਾਂ ਅਤੇ ਸ਼ਹਿਰਾਂ ਦੋਨਾਂ ਵਿਚ ਵਧ ਰਹੀ ਹੈ । ਕੋਈ ਉਮੀਦ ਨਹੀਂ ਕਿ ਕਦੋਂ ਤਕ ਇਹ ਖਤਮ ਹੋ ਸਕੇਗੀ ।

[ਕਾਮਰੇਡ ਰਾਜ ਕੁਮਾਰ]

ਇਸ ਵੇਲੇ ਇਕ ਪਾਸੇ ਤਾਂ ਅਨ-ਐਂਪਲਾਇਮੈਂਟ ਪਿੰਡਾਂ ਅਤੇ ਸ਼ਹਿਰਾਂ ਵਿਚ ਵਧ ਰਹੀ ਹੈ ਅਤੇ ਦੂਜੇ ਪਾਸੇ ਪੰਜਾਬ ਦਾ ਟੇਲੈਂਟ ਪੰਜਾਬ ਤੋਂ ਨਹੀਂ ਸਗੋਂ ਮੁਲਕ ਤੋਂ ਬਾਹਰ ਜਾ ਰਿਹਾ ਹੈ। ਮੈਨੂੰ ਯਾਦ ਹੈ ਕਿ ਹਾਈਲੀ ਕੁਆਲੀਫਾਈਡ ਡਾਕਟਰ ਅਤੇ ਇੰਜੀਨੀਅਰ ਇਸ ਵੇਲੇ ਆਪਣੇ ਦੇਸ਼ ਵਿਚ ਰਹਿਣ ਤੋਂ ਇਨਕਾਰੀ ਹਨ ਕਿਉਂਕਿ ਸਾਡੀ ਰਿਕਰੂਟਮੈਂਟ ਏਜੰਸੀ ਵਿਚ ਰੈਡ ਟੇਪੇਜ਼ਿਮ ਬਹੁਤ ਜ਼ਿਆਦਾ ਹੈ ਅਤੇ ਅਜਿਹੇ ਹਾਲਾਤ ਇਥੇ ਪੈਦਾ ਹੋ ਗਏ ਹਨ ਕਿ ਇਹ ਲੋਕ (ਟੇਲੈਂਟ) ਦੇਸ਼ ਤੋਂ ਬਾਹਰ ਜਾਣਾ ਚਾਹੁੰਦੇ ਹਨ।

**Mr. Deputy Speaker** : Please resume your seat. ਸਾਰਾ ਟਾਈਮ ਤੁਸੀਂ ਹੀ ਲੈ ਲਿਆ ਹੈ। (Please resume your seat. You have used up most of the time)

**ਕਾਮਰੇਡ ਰਾਜ ਕੁਮਾਰ** : ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਾਡੀਆਂ ਪਬਲਿਕ ਅੰਡਰਟੇਕਿੰਗਜ਼ ਹਨ ਮਿਸਾਲ ਵਜੋਂ ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਹੈ ਜਾਂ ਹੋਰ ਕਾਰਪੋਰੇਸ਼ਨਜ਼ ਹਨ, ਇਨ੍ਹਾਂ ਵਿਚ ਰਿਕਰੂਟਮੈਂਟ ਦਾ ਕੰਮ ਰਿਸਪਾਂਸੇਬਲ ਹਥਾਂ ਵਿਚ ਦਿਤਾ ਜਾਵੇ ਤਾਂ ਕਿ ਟੇਲੈਂਟਸ ਜੋ ਬਾਹਰ ਜਾ ਰਹੇ ਹਨ ਉਹ ਇਸ ਤਰ੍ਹਾਂ ਕਰਨ ਨਾਲ ਵੱਧ ਫਾਇਦਾ ਇਥੇ ਉਠਾ ਸਕਣ। (ਘੰਟੀ)

## EXTENSION OF THE TIME OF THE SITTING

**ਸ੍ਰੀ ਡਿਪਟੀ ਸਪੀਕਰ** : ਬਹੁਤ ਸਾਰੇ ਆਨਰੇਬਲ ਮੈਂਬਰਜ਼ ਬੋਲਣਾ ਚਾਹੁੰਦੇ ਹਨ; ਜੇ ਸਾਰਿਆਂ ਦੀ ਖੁਆਇਸ਼ ਹੋਵੇ ਤਾਂ ਹਾਊਸ ਦਾ ਸਮਾਂ ਅਧੇ ਘੰਟੇ ਲਈ ਹੋਰ ਵਧਾ ਲਿਆ ਜਾਵੇ। (Quite a number of hon. Members are desirous of taking part in the discussion. If the House agrees, the time of the sitting may be extended by half an hour.)

(ਆਵਾਜ਼ਾਂ : ਠੀਕ ਹੈ ਜੀ, ਠੀਕ ਹੈ ਜੀ)

ਸ੍ਰੀ ਡਿਪਟੀ ਸਪੀਕਰ : ਹਾਊਸ ਦਾ ਸਮਾਂ ਸੱਤ ਵਜੇ ਤੱਕ ਐਕਸਟੈਂਡ ਕੀਤਾ ਜਾਂਦਾ ਹੈ। ਹੁਣ ਸ੍ਰੀ ਗੁਰਦਿਆਲ ਸੈਣੀ ਪੰਜ ਸੱਤ ਮਿੰਟ ਲਈ ਬੋਲਣਗੇ। (The time of the sitting is extended upto 7-00 P.M. Now Shri Gurdial Saini may please speak for five to seven minutes.)

---

## DEMANDS FOR GRANTS
(Resumption of Discussion)

**ਸ੍ਰੀ ਗੁਰਦਿਆਲ ਸੈਣੀ (ਜ਼ਾਲੰਧਰ ਉੱਤਰ)** : ਅੱਜ ਮੈਂ ਇੰਡਸਟ੍ਰੀਜ਼ ਦੀ ਡਿਮਾਂਡ ਤੇ ਬੋਲਣ ਲਈ ਖੜਾ ਹੋਇਆ ਹਾਂ। ਜਿਸ ਤਰ੍ਹਾਂ ਕਿ ਪਿਛਲੇ ਤਿੰਨ ਸਾਲਾਂ ਵਿਚ ਬਹੁਤ ਥੋੜ੍ਹੇ ਪੈਸੇ ਇੰਡਸਟ੍ਰੀ ਲਈ ਰੱਖੇ ਗਏ ਸਨ ਪਰ ਇਸ ਵਾਰੀ ਸਾਡੇ ਵਿੱਤ ਮੰਤਰੀ ਸਾਹਿਬ ਵਧਾਈ ਦੇ ਪਾਤਰ ਹਨ ਕਿਉਂਕਿ ਇਨ੍ਹਾਂ ਨੇ ਇਸ ਮਦ ਲਈ ਇਕ ਕਰੋੜ ਤੇ 94 ਲੱਖ ਰੁਪਏ 1972-73 ਦੇ ਬਜਟ ਵਿਚ ਰੱਖੇ ਹੋਏ ਹਨ। ਲੇਕਿਨ ਇਨ੍ਹਾਂ ਨੇ ਫੇਰ ਵੀ ਜਿਸ ਤਰ੍ਹਾਂ ਕਿ ਕਿਸਾਨਾਂ ਲਈ ਪੰਜ ਗੁਣਾਂ ਰੁਪਿਆ ਰਖਿਆ ਗਿਆ ਹੈ ਉਸ ਹਿਸਾਬ ਨਾਲ ਇੰਡਸਟ੍ਰੀ ਲਈ

ਪੰਜਾਬ ਵਿਚ ਪੈਸਾ ਬਹੁਤ ਘੱਟ ਰਖਿਆ ਗਿਆ ਹੈ । ਇਸ ਲਈ ਮੇਰੀ ਇਨ੍ਹਾਂ ਨੂੰ ਅਰਜ਼ ਹੈ ਕਿ ਜਿਸ ਤਰ੍ਹਾਂ ਕਿਸਾਨਾਂ ਨੂੰ ਉਪਰ ਚੁਕਿਆ ਜਾ ਰਿਹਾ ਹੈ, ਜਿਸ ਤਰ੍ਹਾਂ ਜ਼ਿਮੀਂਦਾਰਾਂ ਨੂੰ ਉਪਰ ਚੁਕਿਆ ਜਾ ਰਿਹਾ ਹੈ ਉਸੇ ਤਰ੍ਹਾਂ ਨਾਲ ਇਨ੍ਹਾਂ ਵਿਚ ਵਿਤਕਰਾ ਬਿਲਕੁਲ ਨਹੀਂ ਰਖਣਾ ਚਾਹੀਦਾ । ਇਨ੍ਹਾਂ ਦੀਆਂ ਡਿਮਾਂਡਜ਼ ਬਹੁਤ ਹਨ ਅਤੇ ਇਨ੍ਹਾਂ ਵਾਸਤੇ ਰੁਪਿਆ ਬਰਾਬਰ ਦਾ ਰਖਣਾ ਚਾਹੀਦਾ ਸੀ । ਮੈਂ ਤਾਂ ਇਹੀ ਕਹਾਂਗਾ ਕਿ ਅਗਲੀ ਵਾਰੀ ਜ਼ਰੂਰ ਇਸ ਵਲ ਧਿਆਨ ਰਖਣਾ ਚਾਹੀਦਾ ਹੈ ।

ਸਰਦਾਰ ਪਰਤਾਪ ਸਿੰਘ ਕੈਰੋਂ ਤੋਂ ਬਾਅਦ ਅਜ ਤਕ ਇੰਡਸਟਰੀ ਵਲ ਕਿਸੇ ਨੇ ਧਿਆਨ ਨਹੀਂ ਦਿਤਾ । ਤੁਹਾਨੂੰ ਯਾਦ ਹੋਣਾ ਹੈ ਫਰੀਦਾਬਾਦ ਵਿਚ ਕਾਫੀ ਇੰਡਸਟਰੀ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਲਗਾਈ ਸੀ ਪਰ ਸਾਡੀ ਬਦਕਿਸਮਤੀ ਹੈ ਕਿ ਇਨ੍ਹਾਂ ਦੀ ਗਲਤੀ ਨਾਲ ਉਹ ਵੀ ਸਾਡੇ ਕੋਲੋਂ ਨਿਕਲ ਗਈ ਅਤੇ ਹਰਿਆਣਾ ਵਿਚ ਚਲੀ ਗਈ । ਐਡੀ ਵਡੀ ਇੰਡਸਟਰੀ ਪੰਜਾਬ ਵਿਚ ਅਜ ਤਕ ਕੋਈ ਨਹੀਂ ਲੱਗੀ । ਪੰਜ ਸਾਲਾਂ ਵਿਚ ਇਨ੍ਹਾਂ ਅਕਾਲੀ ਵੀਰਾਂ ਨੇ ਇੰਡਸਟ੍ਰੀਜ਼ ਵਲ ਬਿਲਕੁਲ ਧਿਆਨ ਨਹੀਂ ਦਿਤਾ । ਜਿਸ ਤਰ੍ਹਾਂ ਕਿ ਕਾਮਰੇਡ ਸਾਹਿਬ ਨੇ ਦਸਿਆ 16 ਲਾਈਸੈਂਸ ਪੰਜਾਬ ਨੂੰ ਮਿਲੇ ਹਨ ਅਤੇ ਇਸ ਉਤੇ ਡਾਇਰੈਕਟਰ ਆਫ ਇੰਡਸਟਰੀ ਨੇ ਫੌਰੀ ਤੌਰ ਤੇ ਕੰਮ ਸ਼ੁਰੂ ਕਰ ਦਿਤਾ ਹੈ । ਮੈਂ ਇਨ੍ਹਾਂ ਦਾ ਧੰਨਵਾਦੀ ਹਾਂ, ਡਾਇਰੈਕਟਰ ਸਾਹਿਬ ਦਾ ਲੇਕਿਨ ਮੈਂ ਇਨ੍ਹਾਂ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੇ ਲਾਈਸੈਂਸ ਦਿਤੇ ਗਏ ਹਨ ਇਹਦੇ ਵਿਚੋਂ ਜਲੰਧਰ ਵਾਲਿਆਂ ਨੂੰ ਹਿੱਸਾ ਜ਼ਰੂਰ ਮਿਲਣਾ ਚਾਹੀਦਾ ਹੈ ਅਤੇ ਇਸ ਵਲ ਧਿਆਨ ਰਖਣਾ ਚਾਹੀਦਾ ਹੈ ।

ਮੈਂ ਕੁਝ ਸੁਝਾਓ ਦੇਣ ਵਾਸਤੇ ਖੜਾ ਹੋਇਆ ਹਾਂ ਅਤੇ ਪਹਿਲਾ ਸੁਝਾਓ ਇਹ ਹੈ ਕਿ ਇੰਡਸਟ੍ਰੀ ਵਿਚ ਜਿਹੜੇ ਇੰਡਸਟ੍ਰੀਲਿਸਟਾਂ ਨੂੰ ਲੋਨ ਦਿਤਾ ਜਾਂਦਾ ਹੈ ਇਸ ਤੇ ਪੈਨਲਟੀ ਇੰਟਰਸਟ ਨੂੰ ਖਤਮ ਕਰਨਾ ਚਾਹੀਦਾ ਹੈ । ਇਹ ਜਿਹੜਾ ਇੰਟਰਸਟ 3% ਤੋਂ ਸਾਢੇ ਸਤ ਪਰਸੈਂਟ ਹੋ ਜਾਂਦਾ ਹੈ, ਚਾਹੇ ਅਫਸਰਾਂ ਦੀ ਗਲਤੀ ਨਾਲ ਹੁੰਦਾ ਹੈ, ਚਾਹੇ ਇੰਡਸਟ੍ਰੀਲਿਸਟਾਂ ਦੀ ਗਲਤੀ ਨਾਲ ਹੁੰਦਾ ਹੈ, ਇਹ ਇੰਡਸਟ੍ਰੀਲਿਸਟਾਂ ਨਾਲ ਧੱਕਾ ਹੈ । ਇਸ ਨੂੰ ਖਤਮ ਕਰਨਾ ਚਾਹੀਦਾ ਹੈ ।

ਦੂਜੀ ਅਰਜ਼ ਇਹ ਹੈ ਕਿ ਜਿਹੜੇ ਲੋਕਾਂ ਨੇ ਲੋਨਜ਼ ਲਿਤੇ ਹਨ ਇਨ੍ਹਾਂ ਦੀ ਰਿਕਵਰੀ ਇਕ ਸਾਲ ਵਾਸਤੇ ਬੰਦ ਹੋ ਜਾਣੀ ਚਾਹੀਦੀ ਹੈ । ਇੰਡਸਟ੍ਰੀਅਲਿਸਟ ਪੰਜਾਬ ਦਾ ਬਿਲਕੁਲ ਤਬਾਹ ਹੋ ਚੁੱਕਾ ਹੈ । ਦੋ ਵਾਰ ਐਗਰੇਸ਼ਨ ਹੋਣ ਨਾਲ ਅਤੇ ਅਕਾਲੀ ਸਰਕਾਰ ਦੀ ਮੇਹਰ-ਬਾਨੀ ਹੋਣ ਨਾਲ ਇੰਡਸਟ੍ਰੀਅਲਿਸਟ ਬਿਲਕੁਲ ਖਤਮ ਹੋ ਚੁਕਾ ਹੈ । ਇਸ ਲਈ ਰਿਕਵਰੀ ਆਫ ਲੋਨਜ਼ ਇਕ ਸਾਲ ਵਾਸਤੇ ਬੰਦ ਹੋ ਜਾਣੀ ਚਾਹੀਦੀ ਹੈ ।

ਰਾ-ਮੈਟੀਰੀਅਲ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਇੰਡਸਟ੍ਰੀਆ-ਲਿਸਟਾਂ ਨੂੰ ਕੋਈ ਰਾ-ਮੈਟੀਰੀਅਲ ਨਹੀਂ ਮਿਲ ਰਿਹਾ ਹੈ । ਇਸ ਦੀ ਸਪਲਾਈ ਠੀਕ ਢੰਗ ਨਾਲ ਨਹੀਂ ਹੋ ਰਹੀ ਹੈ । ਕੋਲਾ ਅਤੇ ਜ਼ਿੰਕ ਦੀ ਸਪਲਾਈ ਬਿਲਕੁਲ ਨਹੀਂ ਹੋ ਰਹੀ ਹੈ । ਸਾਡੀ ਪੰਜਾਬ ਸਟੇਟ ਕਾਰਪਰੇਸ਼ਨ ਨੂੰ 11% ਕੋਟਾ ਮਿਲਦਾ ਹੁੰਦਾ ਸੀ ਲੇਕਿਨ ਇਹ 5% ਚੁਕਦੇ ਹਨ । ਇਸ ਤਰ੍ਹਾਂ ਨਾਲ ਬਾਕੀ ਦਾ 6% ਜ਼ਾਇਆ ਹੋ ਜਾਂਦਾ ਹੈ । ਮੈਨੂੰ ਸਮਝ ਨਹੀਂ ਆ ਰਹੀ ਕਿ ਇਹ ਕੋਟੇ ਨੂੰ ਜ਼ਾਇਆ ਕਿਉਂ ਕਰ ਰਹੇ ਹਨ । ਮੇਰਾ ਇਸ ਸਬੰਧੀ ਇਹ ਸੁਝਾਓ ਹੈ ਕਿ ਕਾਰਪੋਰੇਸ਼ਨ ਨੂੰ 11% ਕੋਟਾ ਜ਼ਰੂਰ ਚੁਕਣਾ ਚਾਹੀਦਾ ਹੈ ਅਤੇ ਇਸ ਜਿੰਨਾ ਪੈਸਾ ਕਾਰਪੋਰੇਸ਼ਨ ਨੂੰ ਲੋੜੀਂਦਾ ਹੋਵੇ ਉਤਨਾ ਕਾਰਪੋਰੇਸ਼ਨ ਨੂੰ ਪੈਸਾ ਦੇਣਾ ਚਾਹੀਦਾ ਹੈ ।

[ਸ਼੍ਰੀ ਗੁਰਦਿਆਲ ਸੈਣੀ]

ਸਰਜੀਕਲ ਇੰਡਸਟਰੀ, ਜਲੰਧਰ ਦੇ ਬਾਰੇ ਵਿਚ ਮੈਂ ਅਰਜ਼ ਕਰਦਾ ਹਾਂ ਕਿ ਇਸ ਇੰਡਸਟਰੀ ਵਾਸਤੇ ਰਾ-ਮੈਟੀਰੀਅਲ ਬਿਲਕੁਲ ਨਹੀਂ ਮਿਲ ਰਿਹਾ ਹੈ। ਅਠ ਹਜ਼ਾਰ ਵਰਕਰਜ਼ ਵੇਹਲੇ ਬੈਠੇ ਹਨ। ਬਾਹਰੋਂ ਇਹ ਮੈਟੀਰੀਅਲ ਮੰਗਵਾਉਣਾ ਬੰਦ ਕਰ ਦਿਤਾ ਹੈ। ਇਸ ਇੰਡਸਟਰੀ ਨੂੰ ਬਚਾਉਣ ਵਾਸਤੇ ਜ਼ਰੂਰੀ ਧਿਆਨ ਦੇਣਾ ਚਾਹੀਦਾ ਹੈ। ਇਸ ਸਬੰਧੀ ਮੇਰਾ ਸੁਝਾਓ ਇਹ ਹੈ ਕਿ ਗੌਰਮਿੰਟ ਡਿਵੈਲਪਮੈਂਟ ਸੈਂਟਰ ਸਰਜੀਕਲ ਗੁਡਜ਼ ਲਾਜ਼ਮੀ ਤੌਰ ਤੇ ਜਲੰਧਰ ਬਨਾਉਣਾ ਚਾਹੀਦਾ ਹੈ।

ਇੰਡਸਟ੍ਰੀਅਲ ਪਲਾਟ ਲੈਣ ਵਾਸਤੇ ਜਿਸਨੂੰ ਇਹ ਪਲਾਟ ਅਲਾਟ ਹੁੰਦਾ ਹੈ ਉਸਨੂੰ 18 ਹਜ਼ਾਰ ਰੁਪਿਆ ਨਕਦ ਉਸੀ ਵੇਲੇ ਜਮ੍ਹਾਂ ਕਰਾਉਣਾ ਪੈਂਦਾ ਹੈ। ਮੇਰਾ ਸੁਝਾਓ ਹੈ ਕਿ ਇਹ ਰੁਪਿਆ ਤਿੰਨ ਕਿਸ਼ਤਾਂ ਵਿਚ ਦਿਤਾ ਜਾਵੇ ਜਾਂ ਦੋ ਸਾਲ ਦੀਆਂ ਕਿਸ਼ਤਾਂ ਕਰ ਦੇਣੀਆਂ ਚਾਹੀਦੀਆਂ ਹਨ। ਇਸ ਨਾਲ ਇੰਡਸਟ੍ਰੀਆਲਿਸਟ ਆਹਿਸਤਾ ਆਹਿਸਤਾ ਆਪਣੇ ਪਲਾਟ ਦੀ ਪੇਮੈਂਟ ਕਰ ਸਕਣਗੇ ਅਤੇ ਪਲਾਟ ਲੈ ਸਕਣਗੇ।

1952 ਵਿਚ ਜਿਹੜੀ ਇੰਡਸਟਰੀ ਬਣੀ ਉਹ ਲੁਧਿਆਣਾ ਵਿਚ ਵੀ ਅਤੇ ਜਲੰਧਰ ਵਿਚ ਵੀ ਬਣੀ। ਪਰ ਇਨ੍ਹਾਂ ਉਪਰ ਬੜਾ ਬੋਝ ਹੈ। ਉਨ੍ਹਾਂ ਦਾ ਨੁਕਸਾਨ ਬਹੁਤ ਹੋ ਰਿਹਾ ਹੈ। ਹਾਲਾਂ ਕਿ ਉਹ ਪਲਾਟ ਦੀ ਪੂਰੀ ਕੀਮਤ ਦੇ ਚੁੱਕੇ ਹਨ। ਕਿਸ਼ਤਾਂ ਵੀ ਪੂਰੀਆਂ ਦੇ ਚੁਕੇ ਹਨ ਪਰ ਉਨ੍ਹਾਂ ਨੂੰ ਰਜਿਸਟਰੀਆਂ ਵਾਪਿਸ ਨਹੀਂ ਕੀਤੀਆਂ ਜਾਂਦੀਆਂ। ਇਸ ਲਈ ਇਹ ਜਿਹੜਾ ਬੋਝ ਇੰਡਸਟਰੀਜ਼ ਦੇ ਉਤੇ ਹੈ, ਇਹ ਖ਼ਤਮ ਹੋਣਾ ਚਾਹੀਦਾ ਹੈ। ਜਿਨ੍ਹਾਂ ਨੇ ਪਲਾਟ ਦੀ ਕੋਈ ਕਿਸ਼ਤ ਨਹੀਂ ਦੇਣੀ ਉਨ੍ਹਾਂ ਦੀਆਂ ਰਜਿਸਟਰੀਆਂ ਉਨ੍ਹਾਂ ਨੂੰ ਦੇਣੀਆਂ ਚਾਹੀਦੀਆਂ ਹਨ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਕੋਆਪ੍ਰੇਟਿਵ ਇੰਡਸਟਰੀਜ਼ ਸੁਸਾਇਟੀਆਂ ਨਾਲ ਧੱਕਾ ਹੋ ਰਿਹਾ ਹੈ। ਇੰਡੀਵੀਜੂਅਲ ਨੂੰ ਵੀ ਉਹੀ ਕੋਟਾ ਦਿਤਾ ਜਾਂਦਾ ਹੈ ਅਤੇ ਜਿਸ ਦੇ ਜ਼ਿਆਦਾ ਮੈਂਬਰ ਹਨ ਉਨ੍ਹਾਂ ਨੂੰ ਵੀ ਉਹੀ ਕੋਟਾ ਦਿਤਾ ਜਾਂਦਾ ਹੈ। ਇਸ਼ ਤਰ੍ਹਾਂ ਇੰਡਸਟਰੀਜ਼ ਕੋਆਪ੍ਰੇਟਿਵ ਸੁਸਾਇਟੀਆਂ ਬਿਲਕੁਲ ਤਬਾਹ ਹੋ ਜਾਣਗੀਆਂ। ਉਨ੍ਹਾਂ ਨੂੰ ਜ਼ਿਆਦਾ ਮਾਲ ਮਿਲਣਾ ਚਾਹੀਦਾ ਹੈ। ਇਕ ਮੈਂਬਰ ਨੂੰ ਵੀ ਉਤਨਾ ਹੀ ਕੋਟਾ ਮਿਲਦਾ ਹੈ ਅਤੇ ਜਿਸ ਦੇ 11 ਮੈਂਬਰ ਹਨ ਉਨ੍ਹਾਂ ਨੂੰ ਵੀ ਉਤਨਾ ਹੀ ਕੋਟਾ ਦਿਤਾ ਜਾਂਦਾ ਹੈ। ਇਸ ਲਈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਇਸ ਤੋਂ ਅੱਗੇ ਡਿਪਟੀ ਸਪੀਕਰ ਸਾਹਿਬ, ਮੈਂ ਕੋਲੇ ਦੇ ਬਾਰੇ ਅਰਜ਼ ਕਰਦਾ ਹਾਂ। ਪੰਜਾਬ ਸਟੇਟ ਕਾਰਪੋਰੇਸ਼ਨ ਦੇ ਪਾਸ ਜਿਸ ਦਿਨ ਦਾ ਕੋਲੇ ਦਾ ਚਾਰਜ ਆਇਆ ਹੈ ਉਸ ਦਿਨ ਤੋਂ ਇਸ ਦਾ ਤਾਂ ਭੱਠਾ ਹੀ ਬੈਠ ਗਿਆ ਹੈ। 40 ਵੈਗਨਾਂ ਮਹੀਨੇ ਦੀਆਂ ਮਿਲਦੀਆਂ ਹਨ। ਉਸ ਦੇ ਨਾਲ ਉਨ੍ਹਾਂ ਦਾ ਕੁਝ ਨਹੀਂ ਬਣਦਾ! ਇਟਾਂ ਦੀ ਬਾਬਤ ਮੈਂ ਦੱਸਦਾ ਹਾਂ। ਕੋਲਾ ਘੱਟ ਹੋਣ ਕਰਕੇ ਇੱਟਾਂ ਦਾ ਭਾਅ 120 ਰੁਪਏ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਸਟੇਟ ਕਾਰਪੋਰੇਸ਼ਨ ਦੇ ਪਾਸ ਮਾਲ ਦਾ ਚਾਰਜ ਹੈ, ਇਹ ਬਿਲਕੁਲ ਖਤਮ ਹੋ ਜਾਣਾ ਚਾਹੀਦਾ ਹੈ ਅਤੇ ਇਸ ਬਾਰੇ ਸਰਕਾਰ ਨੂੰ ਆਪ ਪ੍ਰਬੰਧ ਕਰਨਾ ਚਾਹੀਦਾ ਹੈ। ਸਾਡੇ ਪੰਜਾਬ ਵਿਚ 4 ਹਜ਼ਾਰ ਟਨ ਕੋਲੇ ਦੀ ਮਹੀਨੇ ਦੀ ਖਪਤ ਹੈ। ਇਹ ਅਕਾਲੀਆਂ ਦੀ ਮਿਹਰਬਾਨੀ ਹੈ ਕਿ ਪੰਜਾਬ ਵਿਚ 1775 ਵੈਗਨ ਰਹਿ ਗਈਆਂ ਹਨ। ਡਾਇਰੈਕਟਰ ਆਫ ਇੰਡਸਟਰੀਜ਼ ਨੇ ਬੜੀ ਕੋਸ਼ਿਸ਼ ਕਰਕੇ 2250 ਵੈਗਨ ਸਟੀਲ ਦਾ ਕੋਟਾ ਲਿਆਉਣ ਦੀ ਕੋਸ਼ਿਸ਼ ਕੀਤੀ ਹੈ। ਸਾਡੇ ਕੋਲ 375 ਗੱਡੀਆਂ ਆਉਂਦੀਆਂ ਹਨ ਪਰ ਇਨ੍ਹਾਂ 375 ਗੱਡੀਆਂ ਨਾਲ 11 ਜ਼ਿਲ੍ਹਿਆਂ ਦਾ ਕੁਝ ਨਹੀਂ ਬਣ ਸਕਦਾ। ਇਸ ਲਈ

ਇਸ ਪਾਸੇ ਧਿਆਨ ਦਿਤਾ ਜਾਣਾ ਚਾਹੀਦਾ ਹੈ । ਸਾਨੂੰ 2200 ਗੱਡੀਆਂ ਮਿਲਦੀਆਂ ਹਨ ਪਰ ਫਿਰ ਵੀ 2:00 ਗੱਡੀਆਂ ਨਹੀਂ ਆਉਂਦੀਆਂ । ਸਾਡੇ ਅਫਸਰ ਇਸ ਪਾਸੇ ਧਿਆਨ ਨਹੀਂ ਦਿੰਦੇ । ਰੇਲਵੇ ਵੈਗਨ ਨਹੀਂ ਮਿਲਦੀਆਂ । ਇਸ ਵਾਸਤੇ ਮੇਰੀ ਅਰਜ਼ ਹੈ ਕਿ ਇਕ ਅਫਸਰ ਇਸ ਕੰਮ ਵਾਸਤੇ ਡਿਪਿਊਟ ਕਰ ਦੇਣਾ ਚਾਹੀਦਾ ਹੈ ਤਾਂਕਿ ਉਹ ਸੈਂਟਰ ਵਿਚ ਜਾ ਕੇ ਇਸ ਕੰਮ ਵਾਸਤੇ ਲੜੇ ਅਤੇ ਇਥੋਂ ਵਾਸਤੇ ਜ਼ਿਆਦਾ ਕੋਟਾ ਲਿਆਵੇ ਅਤੇ ਇਥੇ ਡਿਸ-ਟਰੀਬਿਊਟ ਕੀਤਾ ਜਾਵੇ । ਸਾਡੇ ਪੰਜਾਬ ਵਿਚ 2250 ਦੇ ਵਿਚੋਂ ਸਿਰਫ 900 ਗੱਡੀਆਂ ਆਉਂਦੀਆਂ ਹਨ । ਰੇਲਵੇ ਵੈਗਨਜ਼ ਨਹੀਂ ਮਿਲਦੀਆਂ । ਇਸ ਕਰਕੇ ਇਹ ਸ਼ਾਰਟੇਜ਼ ਰਹਿੰਦੀ ਹੈ ਨਹੀਂ ਤਾਂ ਸ਼ਾਰਟੇਜ਼ ਨਹੀਂ ਰਹਿ ਸਕਦੀ ।

ਇਸ ਤੋਂ ਅੱਗੇ ਮੈਂ ਸਾਬਣ ਇੰਡਸਟਰੀ ਦੇ ਬਾਰੇ ਅਰਜ਼ ਕਰਦਾ ਹਾਂ । ਮੈਟਰੋਟੇਲ ਦੀ ਬੜੀ ਬਲੈਕ ਮਾਰਕਿਟ ਹੁੰਦੀ ਹੈ । ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਜਾਂਦਾ । ਇਸ ਤਰ੍ਹਾਂ ਸਾਬਣ ਦੀ ਇੰਡਸਟਰੀ ਤਬਾਹ ਹੋ ਰਹੀ ਹੈ । ਇਸੇ ਤਰ੍ਹਾਂ ਰਬੜ ਦੀ ਇੰਡਸਟਰੀ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ । ਇਸ ਵਾਸਤੇ 400 ਟਨ ਮੋਮ ਦਾ ਕੋਟਾ ਸਾਲ ਦਾ ਮਿਲਦਾ ਹੈ । ਮੈਂ ਕਹਿੰਦਾ ਹਾਂ ਕਿ ਜਿਥੇ ਸਭ ਤੋਂ ਵੱਡੀ ਰਬੜ ਦੀ ਇੰਡਸਟਰੀ ਹੋਵੇ ਉਸ ਵਾਸਤੇ 400 ਟਨ ਮੋਮ ਦਾ ਕੋਟਾ ਬਹੁਤ ਥੋੜ੍ਹਾ ਹੈ । ਪਹਿਲੇ ਇਹ ਕੋਟਾ 1600 ਟਨ ਹੁੰਦਾ ਸੀ ਪਰ ਬਾਅਦ ਵਿਚ ਜਦ ਅਕਾਲੀਆਂ ਦੀ ਸਰਕਾਰ ਬਣੀ ਤਾਂ ਇਨ੍ਹਾਂ ਨੇ ਇਸ ਪਾਸੇ ਕੋਈ ਧਿਆਨ ਨਾ ਦਿੱਤਾ ਅਤੇ ਜਿਸ ਕਰਕੇ ਹੁਣ ਇਹ ਕੋਟਾ 400 ਟਨ ਦਾ ਰਹਿ ਗਿਆ ਹੈ । ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ ।

ਇਸ ਤੋਂ ਅੱਗੇ ਮੈਂ ਸਪੋਰਟਸ ਦੇ ਮੁਤੱਲਕ ਅਰਜ਼ ਕਰਦਾ ਹਾਂ । ਸਾਡੇ ਪੰਜਾਬ ਵਿਚੋਂ 75% ਮਾਲ ਐਕਸਪੋਰਟ ਹੁੰਦਾ ਹੈ ਅਤੇ ਪੰਜਾਬ ਵਿਚੋਂ ਜਲੰਧਰ ਵਿਚੋਂ ਸਭ ਤੋਂ ਵੱਧ ਮਾਲ ਬਾਹਰਲੇ ਮੁਲਕਾਂ ਨੂੰ ਐਕਸਪੋਰਟ ਹੁੰਦਾ ਹੈ । ਪਰ ਇਸ ਬਾਰੇ ਅਜੇ ਤੱਕ ਕਿਸੇ ਨੇ ਧਿਆਨ ਨਹੀਂ ਦਿੱਤਾ । ਇਸ ਬਾਰੇ ਮੇਰਾ ਸੁਝਾਉ ਹੈ ਕਿ ਸਾਡੇ ਪੰਜਾਬ ਵਿਚ ਸ਼ਹਿਤੂਤ ਦੇ ਬੂਟੇ ਬਹੁਤ ਘੱਟ ਹੁੰਦੇ ਹਨ । ਇਹ ਹੋਰ ਜ਼ਿਆਦਾ ਲਾਉਣੇ ਚਾਹੀਦੇ ਹਨ । ਇਸੇ ਤਰ੍ਹਾਂ ਇੰਡਸਟਰੀਜ਼ ਸੈਂਟਰਜ਼ ਜਿਸ ਤਰ੍ਹਾਂ ਆਈ. ਟੀ. ਆਈਜ਼. ਹਨ, ਉਨ੍ਹਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । (ਘੰਟੀ) ਮੈਂ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਸਾਡੇ ਇੰਡਸਟਰੀਆਲਿਸਟਜ਼ ਨੂੰ ਬੜੀ ਤੰਗੀ ਹੈ । ਉਹ ਲੋਕ ਇਥੇ ਆ ਕੇ ਦੱਸ ਨਹੀਂ ਸਕਦੇ । ਇਸ ਲਈ ਮੇਰਾ ਸੁਝਾਉ ਹੈ ਕਿ ਇਕ ਪੰਜ ਚਾਰ ਐਮ. ਐਲ. ਏਜ਼. ਦੀ ਇਕ ਕਮੇਟੀ ਬਣਾਈ ਜਾਵੇ ਜਿਸ ਵਿਚ ਇਕ ਦੋ ਇੰਡਸਟਰੀਆਲਿਸਟਜ਼ ਵੀ ਲਏ ਜਾਣ । ਉਹ ਸਾਰੇ ਪੰਜਾਬ ਵਿਚ ਜਾਵੇ ਅਤੇ ਫਿਰ ਤੁਹਾਨੂੰ ਪਤਾ ਲੱਗੇਗਾ ਕਿ ਇੰਡਸਟਰੀਜ਼ ਨਾਲ ਕਿੰਨਾ ਧੱਕਾ ਹੋ ਰਿਹਾ ਹੈ । ਉਹ ਆਪਣੀਆਂ ਤਕਲੀਫਾਂ ਅਫਸਰਾਂ ਕੋਲ ਨਹੀਂ ਦੱਸ ਸਕਦੇ ਜਿਤਨੀਆਂ ਉਹ ਤੁਹਾਡੇ ਕੋਲ ਦੱਸ ਸਕਦੇ ਹਨ । ਇਸ ਲਈ ਮੈਂ ਸੁਝਾਉ ਦਿਆਂਗਾ ਕਿ ਪੰਜਾਬ ਲੈਵਲ ਤੇ ਪੰਜ ਐਮ. ਐਲ. ਏਜ਼. ਅਤੇ ਦੋ ਤਿੰਨ ਇੰਡਸਟਰੀਆਲਿਸਟਜ਼ ਦੀ ਇਕ ਕਮੇਟੀ ਬਣਾਈ ਜਾਵੇ ਅਤੇ ਇਸ ਦੇ ਨਾਲ ਹੀ ਉਨ੍ਹਾਂ ਦੀਆਂ ਤਕਲੀਫਾਂ ਦੂਰ ਹੋ ਸਕਦੀਆਂ ਹਨ ।

ਇਸ ਤੋਂ ਬਾਅਦ ਅਰਜ਼ ਹੈ ਕਿ ਹਰ ਜ਼ਿਲ੍ਹੇ ਵਿਚ ਐਡਵਾਇਜ਼ਰੀ ਕਮੇਟੀਆਂ ਬਣਾਈਆਂ ਜਾਣ । ਉਸਦਾ ਫਾਇਦਾ ਇਹ ਹੋਵੇਗਾ ਕਿ ਲੋਕਲ ਤਕਲੀਫਾਂ ਦੂਰ ਹੋ ਸਕਦੀਆ ਹਨ । (ਘੰਟੀ) ਅੱਛਾ ਜੀ ਮੈਂ ਖਤਮ ਕਰਦਾ ਹਾਂ ।

**ਸਰਦਾਰ ਗੁਰਦਰਸ਼ਨ ਸਿੰਘ (ਨਾਭਾ) :** ਡਿਪਟੀ ਸਪੀਕਰ ਸਾਹਿਬ, ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਕਿ ਅੱਜ ਪੰਜਾਬ ਦੀ ਇਕਾਨੋਮੀ ਐਗਰੀਕਲਚਰ ਤੇ ਬੇਸਡ ਹੈ । ਜਿਸ ਦੇਸ਼ ਨੇ ਜਾਂ ਮੁਲਕ ਨੇ ਤਰੱਕੀ ਕੀਤੀ ਹੈ ਉਸ ਨੇ ਇੰਡਸਟਰੀ ਦੇ ਸਿਰ ਤੇ ਹੀ ਤਰੱਕੀ ਕੀਤੀ ਹੈ । ਮਿਸਾਲ ਦੇ ਤੌਰ ਤੇ ਜਪਾਨ ਖਤਮ ਹੋ ਚੁੱਕਾ ਸੀ । ਉਸ ਦੀ ਇੰਡਸਟਰੀ ਤਕੜੀ ਸੀ ਜਿਸ ਕਰਕੇ ਉਹ ਫਿਰ ਤਕੜਾ ਹੋ ਗਿਆ । ਇਸੇ ਤਰ੍ਹਾਂ ਜਰਮਨੀ ਖਤਮ ਹੋ ਗਿਆ ਸੀ ਲੜਾਈ ਵਿਚ ਪਰ ਫਿਰ ਉਹ ਤਾਕਤਵਾਰ ਹੋ ਗਿਆ ਕਿਉਂਕਿ ਉਸ ਦੀ ਇੰਡਸਟਰੀ ਤਕੜੀ ਸੀ । ਪਰ ਅੱਜ ਮੈਨੂੰ ਬੜੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਵਿਚ ਇੰਡਸਟਰੀ ਬਿਲਕੁਲ ਹੈ ਨਹੀਂ । ਮੈਨੂੰ ਇਕ ਮਿਸਾਲ ਯਾਦ ਹੈ । ਕਿਸੇ ਦੋਸਤ ਨੇ ਇਕ ਸਵਾਲ ਕੀਤਾ ਕਿ ਸ਼ੇਰਨੀ ਬੱਚਾ ਦਿੰਦੀ ਹੈ ਜਾਂ ਕਿ ਅੰਡਾ ਦਿੰਦੀ ਹੈ । ਮੈਂ ਸ਼ਸ਼ੋਪੰਜ ਵਿਚ ਪੈ ਗਿਆ ਅਤੇ ਸੋਚਕੇ ਕੋਈ ਜਵਾਬ ਦੇ ਨਾ ਸਕਿਆ । ਉਸ ਨੇ ਫਿਰ ਦੱਸਿਆ ਕਿ ਸਰਦਾਰ ਪ੍ਰਤਾਪ ਸਿੰਘ ਇਕ ਸ਼ੇਰਨੀ ਸੀ । ਅਤੇ ਜਿਸ ਵੇਲੇ ਚੀਨ ਨਾਲ ਸਾਡੀ ਲੜਾਈ ਹੋ ਰਹੀ ਸੀ ਉਸ ਵੇਲੇ ਦੋ ਸੂਬੇ ਇਹੋ ਜਿਹੇ ਸਨ ਜਿਨ੍ਹਾਂ ਨੇ ਪੰਜਾਬ ਨੂੰ ਇਕ ਲੱਖ ਏਕੜ ਜ਼ਮੀਨ ਦੇਣ ਦਾ ਵਾਇਦਾ ਕੀਤਾ ਸੀ । ਉਹ ਸੂਬੇ ਰਾਜਸਥਾਨ ਅਤੇ ਮੱਧ ਪਰਦੇਸ਼ ਸਨ । ਪਰ ਉਸ ਦੇ ਬਾਅਦ ਸਾਡੇ ਪੰਜਾਬ ਵਿਚ ਸ੍ਰੀ ਰਾਮ ਕਿਸ਼ਨ ਜੀ ਆਏ । ਉਨ੍ਹਾਂ ਨੂੰ ਤੁਸੀਂ ਜ਼ੀਰੋ ਸਮਝ ਲਵੋ ਅਤੇ ਭਾਵੇਂ ਅੰਡਾ ਸਮਝ ਲਵੋ । (ਹਾਸਾ) ਉਨ੍ਹਾਂ ਨੇ ਪੰਜਾਬ ਨੂੰ ਖਤਮ ਕਰ ਦਿਤਾ, ਪੰਜਾਬ ਦੀ ਇੰਡਸਟਰੀ ਨੂੰ ਖਤਮ ਕਰ ਦਿਤਾ । ਅਗਰ ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖੋ ਤਾਂ ਅੱਜ ਸਾਰੇ ਪੰਜਾਬ ਦੇ ਵਿਚ 4850 ਇੰਡਸਟਰੀਆਂ ਹਨ । ਇਨ੍ਹਾਂ 4850 ਇੰਡਸਟਰੀਆਂ ਵਿਚੋਂ 35% ਉਹ ਇੰਡਸਟਰੀਆਂ ਹਨ ਜਿਨ੍ਹਾਂ ਵਿਚ 10 ਆਦਮੀਆਂ ਤੋਂ ਘੱਟ ਆਦਮੀ ਕੰਮ ਕਰਦੇ ਹਨ । 38% ਉਹ ਇੰਡਸਟਰੀਆਂ ਹਨ ਜਿਨ੍ਹਾਂ ਵਿਚ 10 ਤੋਂ 20 ਆਦਮੀ ਕੰਮ ਕਰਦੇ ਹਨ । ਇਹ ਪੰਜਾਬ ਦੀ ਇੰਡਸਟਰੀ ਦਾ ਹਾਲ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ 1967 ਵਿਚ ਪਹਿਲੀ ਸਰਕਾਰ ਖ਼ਤਮ ਹੋਈ ਅਤੇ ਹਕੂਮਤ ਦੂਸਰੀਆਂ ਪਾਰਟੀਆਂ ਦੇ ਹੱਥ ਵਿਚ ਆਈ ਤਾਂ (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ :** ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਹੁਣੇ ਹੁਣੇ ਮਾਨਯੋਗ ਮੈਂਬਰ ਨੇ ਸ਼ੇਰਨੀ ਅਤੇ ਅੰਡੇ ਦੀ ਐਗਜ਼ਾਂਪਿਲ ਦਿੱਤੀ ਹੈ । ਇਹ ਇਨ੍ਹਾਂ ਨੂੰ ਸਮਝਾਉਣ ਵਿਚ ਗਲਤੀ ਲੱਗੀ ਹੈ । ਮੈਂ ਦੱਸਦਾ ਹਾਂ ਕਿ ਇੰਡਸਟਰੀ ਤਾਂ ਅਕਾਲੀਆਂ ਕੋਲੋਂ ਇਸ ਤਰ੍ਹਾਂ ਡਰ ਕੇ ਉਡ ਗਈ ਜਿਸ ਤਰ੍ਹਾਂ ਕਿ ਕਾਂ ਧੁਨਖੀ ਵੱਲ ਦੇਖ ਕੇ ਉਡਦਾ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਸਰਦਾਰ ਗੁਰਦਰਸ਼ਨ ਸਿੰਘ :** ਡਿਪਟੀ ਸਪੀਕਰ ਸਾਹਿਬ, 1967 ਵਿਚ ਜਿਥੇ 500 ਤੋਂ ਲੈ ਕੇ ਇਕ ਹਜ਼ਾਰ ਤੱਕ ਵਰਕਰ ਇੰਡਸਟਰੀ ਵਿਚ ਕੰਮ ਕਰਦੇ ਸਨ ਉਹ 15 ਇੰਡਸਟਰੀਆਂ ਸਨ । ਪਰ 1967 ਵਿਚ ਜਦ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਦਾ ਰਾਜ ਆਇਆ ਤਾਂ ਜਿਥੇ 500 ਤੋਂ ਇਕ ਹਜ਼ਾਰ ਵਰਕਰ ਕੰਮ ਕਰਦੇ ਸਨ । ਉਹ 15 ਵਿਚੋਂ ਕੇਵਲ 9 ਇੰਡਸਟਰੀਆਂ ਰਹਿ ਗਈਆਂ ਅਤੇ ਜਿਨ੍ਹਾਂ ਵਿਚ 1000 ਤੋਂ 5000 ਵਰਕਰ ਕੰਮ ਕਰਦੇ ਸਨ । ਫਿਰ ਉਹ ਇੰਡਸਟਰੀਆਂ 7 ਤੋਂ 4 ਰਹਿ ਗਈਆਂ । ਸੋ ਇਹ ਇਨ੍ਹਾਂ ਦਾ ਪਿਛਲਾ ਰਿਕਾਰਡ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਇਸ ਵੇਲੇ ਪੰਜਾਬ ਨਾਲ ਕੁਝ ਧੱਕਾ ਹੋ ਰਿਹਾ ਹੈ। ਸੈਂਟਰ ਨੇ ਪੰਜਾਬ ਵਿਚ ਇਕ ਇੰਡਸਟਰੀ ਲਾਈ ਜਿਸ ਨੂੰ ਪਬਲਿਕ ਅੰਡਰ ਟੇਕਿੰਗ ਕਿਹਾ ਜਾਂਦਾ ਹੈ ਗੌਰਮਿੰਟ ਆਫ਼ ਇੰਡੀਆ ਦੀ ਹੈ। ਨੰਗਲ ਫ਼ਰਟੀਲਾਈਜ਼ਰ ਤੇ ਹੈਵੀ ਵਾਟਰਜ਼ ਹੈ ਜਿਸ ਤੇ ਕੁਲ 32 ਕਰੋੜ ਰੁਪਏ ਲਾਏ ਹਨ। ਇਹ ਇਕ ਹੀ ਇੰਡਸਟਰੀ ਹੈ ਪੰਜਾਬ ਵਿਚ ਜਿਸ ਤੇ ਗੌਰਮਿੰਟ ਆਫ਼ ਇੰਡੀਆ ਨੇ ਪੈਸਾ ਖਰਚ ਕੀਤਾ। ਪਰ ਗੌਰਮਿੰਟ ਆਫ ਇੰਡੀਆ ਨੇ ਜਿਹੜਾ ਕੁਲ ਪੈਸਾ ਇੰਡਸਟਰੀ ਵਾਸਤੇ ਸਾਰੇ ਹਿੰਦੁਸਤਾਨ ਵਿਚ ਖਰਚ ਕੀਤਾ ਹੈ ਉਹ ਨੂੰ 3100 ਕਰੋੜ ਰੁਪਈਆ ਉਸ ਦੇ ਵਿਚੋਂ ਪੰਜਾਬ ਵਿਚ ਕੁਲ 32 ਕਰੋੜ ਹੀ ਲਾਇਆ ਹੈ। ਜੇ ਅਸੀਂ 1961 ਦੀ ਪਾਪੂਲੇਸ਼ਨ ਵੇਖੀਏ ਤਾਂ ਉਸ ਦੇ ਹਿਸਾਬ ਨਾਲ ਸਾਰੇ ਹਿੰਦੁਸਤਾਨ ਦੀ ਜਿਹੜੀ ਪਾਪੂਲੇਸ਼ਨ ਸੀ ਉਹ 44 ਕਰੋੜ ਸੀ ਅਤੇ ਅੱਜ ਪੰਜਾਬ ਦੀ ਪਾਪੂਲੇਸ਼ਨ 1 ਕਰੋੜ ਤੇ 11 ਲੱਖ ਹੈ। ਅਗਰ ਸਾਨੂੰ ਸਹੀ ਹਿੱਸਾ ਮਿਲਦਾ ਤਾਂ ਇਥੇ 32 ਕਰੋੜ ਦੀ ਥਾਂ ਕਮ ਤੋਂ ਕਮ 85 ਕਰੋੜ ਦੀ ਇੰਡਸਟਰੀ ਲਾਉਣੀ ਸੀ। ਪਰ ਜਿਹੜੀ ਨੰਗਲ ਫ਼ਰਟੀਲਾਈਜ਼ਰ ਫੈਕਟਰੀ ਹੈ ਇਸ ਦੇ ਬਾਰੇ ਵਿਚ ਮੈਂ ਜ਼ਿਕਰ ਕਰਾਂ ਕਿ ਇੰਨੀਂ ਹੈਵੀਲੀ ਸਬਸੀਡਾਈਜ਼ਡ ਇੰਡਸਟਰੀ ਹੈ ਕਿ ਤਕਰੀਬਨ 5, 6 ਕਰੋੜ ਦੀ ਬਿਜਲੀ ਇਸ ਇੰਡਸਟਰੀ ਨੂੰ ਮੁਫ਼ਤ ਹੀ ਦੇ ਰਹੇ ਹਾਂ। ਇਹ ਇੰਡਸਟਰੀ ਤਾਂ ਇਸ ਤਰ੍ਹਾਂ ਦੀ ਹੈ ਮੈਨੂੰ ਇਕ ਜੱਟ ਦੀ ਮਿਸਾਲ ਯਾਦ ਆ ਗਈ ਹੈ ਕਿ 'ਮੱਝ ਵੇਚ ਕੇ ਘੋੜੀ ਲਈ, ਦੁਧ ਘੀ ਖਾਣੋਂ ਗਿਆ ਲਿੱਦ ਚੁੱਕਣੀ ਪਈ। ਸਾਡੇ ਨਾਲ ਤਾਂ ਇੰਡਸਟਰੀ ਬਾਰੇ ਇਹ ਹਾਲ ਹੋ ਗਿਆ ਹੈ। ਇਹ ਜਿਹੜੀ ਇੰਡਸਟਰੀ ਫੈਲ ਰਹੀ ਹੈ ਇਹ ਸਿਰਫ ਜੀ. ਟੀ. ਰੋਡ ਦੇ ਨਾਲ ਨਾਲ ਫੈਲ ਰਹੀ ਹੈ। ਅਗਰ ਅਸੀਂ ਸਮਾਜਵਾਦ ਲਿਆਉਣਾ ਚਾਹੁੰਦੇ ਹਾਂ ਤਾਂ ਇੰਡਸਟਰੀ ਉਨ੍ਹਾਂ ਖੇਤਰਾਂ ਵਿਚ ਲਾਉਣੀ ਚਾਹੀਦੀ ਹੈ ਜੋ ਇਲਾਕੇ ਪਛੜੇ ਅਤੇ ਬੈਕਵਰਡ ਹਨ। ਮਿਸਾਲ ਦੇ ਤੌਰ ਤੇ ਇੰਡਸਟਰੀ ਜਿਹੜੀ ਹੈ ਉਹ ਗੁਰਾਇਆਂ, ਰਾਜਪੁਰਾ, ਲੁਧਿਆਣਾ ਵਿਚ ਹੈ ਅਤੇ ਉਥੇ ਲੋਕ ਇਸ ਖੇਤਰ ਵਿਚ ਆਪ ਉਦਮ ਕਰਦੇ ਹਨ ਅਤੇ ਇੰਡਸਟਰੀ ਵਾਲੇ ਵੀ ਉਥੇ ਜਾ ਕੇ ਆਪਣੀ ਕਾਰਵਾਈ ਪਾ ਦਿੰਦੇ ਹਨ ਕਿ ਅਸੀਂ ਲੋਕਾਂ ਨੂੰ ਇੰਡਸਟਰੀ ਵਾਸਤੇ ਉਕਸਾ ਰਹੇ ਹਾਂ। ਇਹੀ ਗਲ ਐਗਰੀਕਲਚਰ ਵਾਲੇ ਮਹਿਕਮੇ ਦੀ ਵੀ ਹੈ। ਉਹ ਵੀ ਐਗਰੀਕਲਚਰ ਦੀ ਡਿਮਾਂਨਸ-ਟਰੇਸ਼ਨ ਉਥੇ ਕਰਦੇ ਹਨ ਜਿਥੇ ਇਸ ਖੇਤਰ ਵਿਚ ਲੋਕ ਆਪ ਉਦਮ ਕਰ ਰਹੇ ਹਨ, ਦੂਜੇ ਇਲਾਕਿਆਂ ਵਿਚ ਇਹ ਮਹਿਕਮੇ ਵਾਲੇ ਨਾ ਤੇ ਕੋਈ ਡਿਮਾਂਸਟਰੇਸ਼ਨਜ਼ ਕਰਦੇ ਹਨ ਅਤੇ ਨਾ ਹੀ ਲੋਕਾਂ ਨੂੰ ਉਕਸਾਉਂਦੇ ਹਨ। ਜਿਥੇ ਲੋਕ ਆਪ ਉਦਮ ਕਰਦੇ ਹਨ ਉਥੇ ਜਾ ਕੇ ਆਪਣੇ ਫਟੇ ਲਾ ਦਿੰਦੇ ਹਨ ਅਤੇ ਆਪਣੀ ਆਪਣੀ ਐਫੀਸ਼ੈਨਸੀ ਸ਼ੋ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਇੰਡਸਟਰੀ ਦੀ ਅਸਲ ਡਿਵੈਲਪਮੈਂਟ ਉਦੋਂ ਹੋ ਸਕਦੀ ਹੈ ਜੇ ਇਹ ਇੰਡਸਟਰੀ ਪਛੜੇ ਹੋਏ ਇਲਾਕਿਆਂ ਵਿਚ ਸ਼ੁਰੂ ਹੋ ਜਾਵੇ ਤਾਂ ਅਸੀਂ ਕਹਿ ਸਕਾਂਗੇ ਕਿ ਪੰਜਾਬ ਵਿਚ ਇੰਡਸਟਰੀ ਸਹੀ ਤੌਰ ਤੇ ਚਲ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਚੀਜ਼ ਐਡਮਨਿਸਟਰੇਸ਼ਨ ਦੇ ਬਾਰੇ ਕਹਿਣੀ ਚਾਹੁੰਦਾ ਹਾਂ ਕਿ ਇੰਡਸਟਰੀ ਡਿਪਾਰਟਮੈਂਟ ਪਿਛਲੇ ਪੰਜ ਸਾਲਾਂ ਵਿਚ ਕਈ ਮਨਿਸਟਰਾਂ ਦੇ ਥਲੇ ਰਿਹਾ ਹੈ ਅਤੇ ਇਸ ਦਾ ਹਾਲ ਟਿਡੀ ਦਲ ਦੇ ਬੱਚ ਵਾਲਾ ਹੋ ਗਿਆ ਹੈ। ਜੇ ਇਸ ਦੀ ਚੰਗੀ ਤਰ੍ਹਾਂ ਛਾਣ ਬੀਣ ਨਾ ਕੀਤੀ ਗਈ ਤਾਂ ਜਿਸ ਤਰ੍ਹਾਂ ਇੰਡਸਟਰੀ ਡਿਪਾਰਟਮੈਂਟ ਨੇ ਪਿਛਲੀ ਸਰਕਾਰਾਂ ਨੂੰ ਲੈਡ ਡਾਊਨ ਕੀਤਾ ਹੈ, ਮੈਨੂੰ ਡਰ ਹੈ ਕਿ ਹੁਣ ਵੀ ਉਸੇ ਤਰ੍ਹਾਂ ਕਰਨਗੇ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਤੋਂ ਆਸ ਕਰਾਂਗਾ ਕਿ ਉਹ ਇਸ ਡਿਪਾਰਟਮੈਂਟ ਦੀ

[ਸਰਦਾਰ ਗੁਰਦਰਸ਼ਨ ਸਿੰਘ]

ਚੰਗੀ ਤਰ੍ਹਾਂ ਛਾਣ ਬੀਨ ਕਰਨ । ਨਾਭੇ ਵਿਚ ਕੋਈ ਇੰਡਸਟਰੀ ਨਹੀਂ ਹੈ, ਪਰ ਪਟਿਆਲਾ ਅਤੇ ਰਾਜਪੁਰਾ ਵਿਚ ਹੈ । ਇਸੇ ਤਰ੍ਹਾਂ ਨਭਾ ਵਿਚ ਵੀ ਕੋਈ ਵੱਡੀ ਇੰਡਸਟਰੀ ਲਾਉਣੀ ਚਾਹੀਦੀ ਹੈ ਤਾਂ ਕਿ ਉਥੋਂ ਦੇ ਲੋਕਾਂ ਨੂੰ ਐਮਪਲਾਇਮੈਂਟ ਮਿਲੇ । ਜਿਹੜੇ ਮੇਰੇ ਵੀਰ ਨਕਸਲ-ਬਾੜੀ ਬਣਦੇ ਹਨ ਉਨ੍ਹਾਂ ਦਾ ਸਭ ਤੋਂ ਵੱਡਾ ਕਾਰਨ ਹੀ ਇਹੋ ਹੈ ਕਿ ਉਨ੍ਹਾਂ ਨੌਜਵਾਨਾਂ ਨੂੰ ਕੋਈ ਕੰਮ ਨਹੀਂ ਮਿਲਦਾ ਅਤੇ ਉਹ ਇਸ ਕਰਕੇ ਨਕਸਲਬਾੜੀ ਬਣ ਜਾਂਦੇ ਹਨ, ਅਗਰ ਉਨ੍ਹਾਂ ਨੂੰ ਕੰਮ ਮਿਲੇ ਤਾਂ ਉਹ ਨਾ ਨਕਸਲਬਾੜੀ ਬਣਨਗੇ ਅਤੇ ਨਾ ਹੀ ਕੋਈ ਬੁਰੇ ਕੰਮ ਕਰਨਗੇ ਬਲਕਿ ਉਹ ਅੱਛੇ ਅਤੇ ਦੇਸ਼ ਦੀ ਉਸਾਰੀ ਲਈ ਕੰਮ ਕਰਨਗੇ । ਇਤਨਾ ਕਹਿੰਦਾ ਹੋਇਆ ਮੈਂ ਆਪਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** (ਪੱਟੀ): ਡਿਪਟੀ ਸਪੀਕਰ ਸਾਹਿਬ, ਗਰਾਂਟਾਂ ਦੇ ਮੁਤਅੱਲਕ ਕੁਝ ਕਹਿਣ ਤੋਂ ਪਹਿਲਾਂ ਮੈਂ ਕੁਝ ਅਰਜ਼ਾਂ ਕਰਨੀਆਂ ਚਾਹੁੰਦਾ ਹਾਂ । (ਵਿਘਨ) ਸਾਡੇ ਸਾਮ੍ਹਣੇ ਸਮਾਜਵਾਦ ਅਤੇ ਗਰੀਬੀ ਹਟਾਓ ਦਾ ਨਾਅਰਾ ਹੈ । ਇਹ ਸਮਾਜਵਾਦ ਅਤੇ ਗਰੀਬੀ ਹਟਾਓ ਦੇ ਨਾਅਰੇ ਵਿਚ ਸਾਨੂੰ ਆਪਣੀ ਇੰਡਸਟਰੀ ਦੀ ਪਲੈਨਿੰਗ ਇਸ ਚੀਜ਼ ਨੂੰ ਮੁੱਖ ਰਖਕੇ ਕਰਨੀ ਚਾਹੀਦੀ ਹੈ, ਤਾਂ ਕਿ ਜਿਸ ਤਰ੍ਹਾਂ ਕਾਮਰੇਡ ਰਾਜਕੁਮਾਰ ਨੇ ਦਸਿਆ ਹੈ ਕਿ ਸੰਨ 1965 ਤੋਂ ਸਾਡੇ ਪੰਜਾਬ ਦੀ ਇੰਡਸਟਰੀ ਡਿਟੀਰੀਆਰੇਟ ਹੁੰਦੀ ਚਲੀ ਗਈ ਹੈ । ਛੋਟੀ ਇੰਡਸਟਰੀ ਸਟੈਗਨੈਂਟ ਹੋ ਗਈ ਹੈ (ਵਿਘਨ) ਸਾਨੂੰ ਪੰਜਾਬ ਦੇ ਵਿਚ ਸਾਰੀ ਇੰਡਸਟਰੀ ਦੀ ਪਲੈਨਿੰਗ ਕਰਨ ਲਈ ਸੋਸ਼ਲਿਜ਼ਮ ਜਾਂ ਸਮਾਜਵਾਦ ਜਾਂ ਗਰੀਬੀ ਹਟਾਓ ਦੇ ਨਕਸ਼ੇ ਨੂੰ ਸਾਮ੍ਹਣੇ ਰਖ ਕੇ ਦੋਬਾਰਾ ਕਰਨੀ ਚਾਹੀਦੀ ਹੈ । ਇਸ ਦੇ ਬਾਰੇ ਮੈਂ ਇਹ ਕਹਾਂਗਾ ਕਿ ਸਾਡੀ ਜਿਹੜੀ ਛੋਟੀ ਇੰਡਸਟਰੀ ਹੈ ਉਹ ਜਿਨੀਂ ਪ੍ਰਫੁਲਤ ਹੋਣੀ ਸੀ ਹੋ ਚੁਕੀ ਹੈ ਅਤੇ ਅਸੀਂ ਵੱਡੀ ਇੰਡਸਟਰੀ ਹਾਲੇ ਲਗਾਉਣੀ ਹੈ । ਸਾਡੇ ਖ਼ਜ਼ਾਨਾ ਮੰਤਰੀ ਨੇ ਕਿਹਾ ਸੀ ਕਿ ਹੁਣ ਕੋਟਾ 8 ਤੋਂ ਲੈ ਕੇ 11 ਤਕ ਕੀਤਾ ਗਿਆ ਹੈ । ਮੈਂ ਅਰਜ਼ ਕਰਾਂਗਾ ਕਿ ਨਵੀਂ ਪਲੈਨਿੰਗ ਕਰਨ ਤੋਂ ਪਹਿਲਾਂ ਜਿਹੜੇ ਪਿਛੜੀ ਇੰਡਸਟਰੀ ਵਿਚ ਲੂਪ-ਹੋਲਜ਼ ਹਨ ਉਨ੍ਹਾਂ ਨੂੰ ਪਲੱਗ ਕਰਨਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਜੇ ਇਹ 11% ਵੀ ਦੇ ਰਹੇ ਹਨ ਤਾਂ ਇਹ ਕੋਟਾ ਸਾਰੇ ਦਾ ਸਾਰਾ ਇਥੇ ਹੀ ਖਪਣਾ ਚਾਹੀਦਾ ਹੈ । ਪਰ ਇਹ ਕੋਟਾ ਦਿੱਲੀ ਵਿਚ ਵੇਚਿਆ ਜਾਂਦਾ ਹੈ, ਬੰਬਈ ਵਿਚ ਵੇਚਿਆ ਜਾਂਦਾ ਹੈ, ਇਸ ਦੇ ਬਾਰੇ ਵਿਚ ਪੂਰਾ ਇੰਤਜ਼ਾਮ ਕਰਨਾ ਚਾਹੀਦਾ ਹੈ ਕਿ ਸਾਡੀ ਸਟੇਟ ਦਾ ਜਿਹੜਾ ਕੋਟਾ ਹੈ ਉਹ ਇਥੇ ਹੀ ਯੂਟੇਲਾਈਜ਼ ਹੋਵੇ । (ਵਿਘਨ)

ਦੂਸਰੀ ਗਲ ਮੈਂ ਕੋਇਲੇ ਦੇ ਮੁਤਅੱਲਕ ਕਰਨਾ ਚਾਹੁੰਦਾ ਹਾਂ । ਇਥੇ ਜਿਹੜਾ ਸਾਡੇ ਪੰਜਾਬ ਵਿਚ ਕੋਇਲਾ ਭੇਜਿਆ ਜਾਂਦਾ ਹੈ ਉਹ ਭੈੜੀ ਕੁਆਲਿਟੀ ਦਾ ਹੈ, ਸਾਨੂੰ ਚੰਗਾ ਕੋਇਲਾ ਕੋਈ ਭੇਜਦਾ ਹੀ ਨਹੀਂ । ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਇਹ ਜਿਹੜੇ ਵਰ੍ਹੇ ਲੰਘੇ ਹਨ, ਇਨ੍ਹਾਂ ਵਿਚ ਸਿਵਾਏ ਕੋਇਲਾਂ ਵੇਚਣ ਤੋਂ ਹੋਰ ਕੋਈ ਕੰਮ ਨਹੀਂ ਹੋਇਆ । ਇਸ ਲਈ ਇੰਡਸਟਰੀ ਦੇ ਖੇਤਰ ਵਿਚ ਨਵੀਂ ਪਲੈਨਿੰਗ ਤੋਂ ਪਹਿਲਾਂ ਇਕ ਹਾਈ ਪਾਵਰ ਕਮਿਸ਼ਨ ਬਿਠਾਉਣਾ ਚਾਹੀਦਾ ਹੈ, ਡਿਸਟਰਿਕਟਸ ਵਿਜੀਲੈਂਸ ਕਮੇਟੀਆਂ ਬਿਠਾਉਣੀਆਂ ਚਾਹੀਦੀਆਂ ਹਨ ਤਾਂ ਕਿ ਸਾਰੀ ਪੜਤਾਲ ਹੋ ਜਾਏ ਅਤੇ ਜਿਹੜਾ ਰੀਅੱਲ ਮੈਨੂਫੈਕਚਰਰ ਹੈ ਉਸ ਨੂੰ ਹੀ ਕੋਟਾ ਮਿਲਣਾ ਚਾਹੀਦਾ ਹੈ (ਵਿਘਨ) ਮੈਂ ਜ਼ਿਆਦਾ ਟਾਈਮ ਨਹੀਂ ਲੈਣਾ ਥੋੜ੍ਹੇ ਸਮੇਂ ਵਿਚ ਹੀ ਮੁਕਾ ਦਿਆਂਗਾ । ਅਸੀਂ ਸਮਾਜਵਾਦ ਦੇ ਨਾਲ ਨਾਲ ਕਮਿਟਿਡ ਹਾਂ ਜਿਹੜੇ ਅਸੀਂ ਸਾਰੇ ਇਥੇ ਬੈਠੇ ਹਾਂ, ਸਾਨੂੰ ਇਸ ਨਿਸ਼ਾਨੇ ਨੂੰ ਸਾਮ੍ਹਣੇ ਰੱਖ ਕੇ

ਜਿਹੜੇ ਪੁਰਾਣੇ ਲਾਇਸੈਂਸ ਆ ਰਹੇ ਹਨ ਉਨ੍ਹਾਂ ਤੇ ਕਿਸੇ ਦੀ ਮਨਾਪਲੀ ਨਹੀਂ ਹੋਣੀ ਚਾਹੀਦੀ ਸਾਨੂੰ ਮਨਾਪਲੀ ਹਾਊਸਿਜ਼ ਨੂੰ ਰਿਵਿਊ ਕਰਨਾ ਚਾਹੀਦਾ ਹੈ। ਜਿਹੜੀ ਗੌਰਮਿੰਟ ਆਫ਼ ਇੰਡੀਆ ਨੇ ਰੈਸਟਰਿਕਸ਼ਨ ਲਾਈ ਹੋਈ ਸੀ ਲਾਇਸੈਂਸਾਂ ਤੇ, ਉਹ ਲਾਇਸੈਂਸ ਵਾਪਸ ਆ ਰਹੇ ਹਨ ਉਨ੍ਹਾਂ ਲਈ ਮੈਂ ਕਹਾਂਗਾ ਕਿ ਇਕ ਪਲੈਨਿੰਗ ਬਾਡੀ ਬਣਾ ਦੇਣੀ ਚਾਹੀਦੀ ਹੈ ਉਹ ਸਾਰਾ ਰਿਵਿਊ ਕਰੇ ਅਤੇ ਇਸ ਇੰਡਸਟਰੀ ਨੂੰ ਮਨਾਪਲੀ ਹਾਊਸਿਜ਼ ਤੋਂ ਦੂਰ ਰਖੇ। ਇਸ ਦੇ ਨਾਲ ਹੀ ਪੰਜਾਬ ਦੇ ਇੰਡਸਟਰੀਆਲਿਸਟਸ ਨੂੰ ਦਸਣਾ ਚਾਹੀਦਾ ਨੂੰ ਕਿ ਅਸੀਂ ਸੀਲਿੰਗ ਲਾਉਣੀ ਹੈ ਅਤੇ ਉਸ ਤੋਂ ਵੱਧ ਕੋਈ ਸ਼ੇਅਰਜ਼ ਨਾ ਖਰੀਦੇ।

ਇਥੇ ਹੀ ਬਸ ਨਹੀਂ, ਸਮਾਂ ਥੋੜ੍ਹਾ ਹੈ ਅਤੇ ਗੱਲਾਂ ਬਹੁਤ ਹਨ, ਤੇ ਇਸ ਲਈ ਮੈਂ ਛੇਤੀ ਹੀ ਖ਼ਤਮ ਕਰ ਦਿਆਂਗਾ। ਮੈਂ ਅਰਜ਼ ਕਰਾਂ ਕਿ ਇਹ ਜਿਨੇ ਇੰਡਸਟਰੀ ਦੇ ਲਾਈਸੈਂਸ ਆਉਣੇ ਹਨ ਇਨ੍ਹਾਂ ਵਿਚੋਂ ਅੱਧੇ ਕਾਰਖਾਨੇ ਤਾਂ ਇਕੱਲੇ ਮੁਹਾਲੀ ਵਿਚ ਲਗਣੇ ਹਨ ਅਤੇ ਬਾਕੀ ਦੇ ਲੁਧਿਆਣਾ ਵਿਚ ਹੀ ਲਗਾ ਦੇਣੇ ਹਨ। ਜੇ ਸੋਸ਼ਲਿਜ਼ਮ ਲਿਆਉਣਾ ਹੈ ਜਾਂ ਸਮਾਜਵਾਦ ਲਿਆਉਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਇੰਡਸਟਰੀ ਦੀ ਮਨਾਪਲੀ ਸ਼ਹਿਰਾਂ ਵਿਚ ਖਤਮ ਕਰਨੀ ਚਾਹੀਦੀ ਹੈ, ਸ਼ਹਿਰਾਂ ਦੀ ਮਨਾਪਲੀ ਕਾਰਖਾਨਿਆਂ ਤੇ ਨਹੀਂ ਰਹਿਣੀ ਚਾਹੀਦੀ। ਇਹ ਕਾਰਖਾਨੇ ਪਿੰਡਾਂ ਵਿਚ ਵੀ ਲਾਏ ਜਾਣੇ ਚਾਹੀਦੇ ਹਨ ਤਾਂ ਕਿ ਉਥੋਂ ਦੇ ਲੋਕਾਂ ਨੂੰ ਵੀ ਰੁਜ਼ਗਾਰ ਮਿਲੇ। ਜਿੰਨੇ ਕਾਰਖਾਨੇ ਲਗਾਉਣੇ ਹਨ ਉਨ੍ਹਾਂ ਵਾਸਤੇ ਮੈਂ ਗੌਰਮਿੰਟ ਨੂੰ ਅਰਜ਼ ਕਰਾਂਗਾ ਕਿ ਇਕ ਪਲੈਨਿੰਗ ਬਾਡੀ ਬਣਾਉਣੀ ਚਾਹੀਦੀ ਹੈ ਜਿਹੜੀ ਹਰ ਚੀਜ਼ ਨੂੰ ਰਿਵਿਊ ਕਰੇ ਅਤੇ ਸਾਈਟ ਅਤੇ ਲੋਕੇਸ਼ਨ ਦਾ ਵੀ ਡਿਸਟਰਿਕਟਵਾਈਜ਼ ਰਿਵਿਊ ਕਰੇ, ਨਾਲ ਹੀ ਉਹ ਇਹ ਵੀ ਵੇਖੇ ਕਿ ਜਿਹੜੇ ਛੋਟੇ ਯੂਨਿਟਸ ਹਨ ਉਹ ਵੱਡੇ ਯੂਨਿਟਸ ਨਾਲ ਕਿਸ ਤਰ੍ਹਾਂ ਠੀਕ ਤਰ੍ਹਾਂ ਚਲ ਸਕਦੇ ਹਨ। (ਵਿਘਨ)

ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਕ ਗਲ ਕਰਨੀ ਚਾਹੁੰਦਾ ਹਾਂ ਕਿ ਜੇ ਅਸੀਂ ਸਮਾਜਵਾਦ ਅਤੇ ਗਰੀਬੀ ਹਟਾਓ ਦਾ ਨਾਅਰਾ ਲਾਇਆ ਹੈ ਤਾਂ ਇਸ ਵਿਚ ਲੇਬਰ ਨੂੰ ਵੀ ਪ੍ਰੋਟੈਕਸ਼ਨ ਮਿਲਣੀ ਚਾਹੀਦੀ ਹੈ ਇਥੇ ਮੈਂ ਇਹ ਵੀ ਕਹਾਂਗਾ ਕਿ ਜਿਹੜੀ ਅਨ-ਐਮਪਲਾਇਮੈਂਟ ਹੈ ਉਹ ਵੀ ਦੂਰ ਹੋਣੀ ਚਾਹੀਦੀ ਹੈ। ਅਨ-ਐਮਪਲਾਇਮੈਂਟ ਕੋਈ ਏਡੀ ਵੱਡੀ ਪ੍ਰਾਬਲਮ ਨਹੀਂ ਹੈ ਜੇ ਮਨ ਤੋਂ ਅਤੇ ਹਿੰਮਤ ਕਰਕੇ ਹੰਭਲਾ ਮਾਰੀਏ ਤੇ ਸਾਲਵ ਨਾ ਹੋ ਸਕੇ। ਮੈਂ ਕੁਝ ਅੰਕੜੇ ਜਿਹੜੇ ਸਬੰਧਿਤ ਮਹਿਕਮੇ ਤੋਂ ਪ੍ਰਾਪਤ ਕੀਤੇ ਹਨ ਪੇਸ਼ ਕਰਦਾ ਹਾਂ:

ਸਾਡੇ ਜਿਹੜੇ ਪੜ੍ਹੇ ਲਿਖੇ ਨੌਜਵਾਨ ਅਨ-ਐਮਪਲਾਇਡ ਹਨ, ਜਿਨ੍ਹਾਂ ਦਾ ਨਾਮ ਐਮ-ਪਲਾਇਮੈਂਟ ਐਕਸਚੇਂਜਾਂ ਵਿਚ ਦਰਜ਼ ਹੈ ਉਨ੍ਹਾਂ ਦੀ ਤਫ਼ਸੀਲ ਇਸ ਤਰ੍ਹਾਂ ਹੈ:

| | | |
|---|---|---|
| ਮੈਟਰਿਕ | .. | 30,933 |
| ਹਾਇਰ ਸੈਕੰਡਰੀ | .. | 15,313 |
| ਗਰੈਜੂਏਟਸ | .. | 11,194 |
| ਪੋਸਟ ਗਰੈਜੂਏਟਸ | .. | 2,213 |

ਇਹ ਉਹ ਹਨ ਜਿਨ੍ਹਾਂ ਦੀ ਆਰਟਸ ਦੀ ਕੁਆਲੀਫਿਕੇਸ਼ਨ ਹੈ। ਮੈਂ ਸਮਝਦਾ ਹਾਂ ਕਿ ਸਾਨੂੰ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਲੋਕ ਨਕਸਲਬਾੜੀਏ ਨਾ ਬਣਨ। ਸਾਨੂੰ ਇਨ੍ਹਾਂ ਲਈ ਸਟਾਈਪੰਡ ਮੁਕੱਰਰ ਕਰਨਾ ਚਾਹੀਦਾ ਹੈ। ਜਿਨ੍ਹਾਂ ਲੋਕਾਂ ਨੇ ਆਪਣੇ ਘਰ ਬਾਰ ਵੇਚ ਕੇ ਬੱਚੇ ਪੜ੍ਹਾਏ ਹਨ

[ਸਰਦਾਰ ਸੁਰਿੰਦਰ ਸਿੰਘ ਕੈਰੋਂ]

ਉਨ੍ਹਾਂ ਨੂੰ ਕੁਝ ਨਾ ਕੁਝ ਬੇਰੁਜ਼ਗਾਰੀ ਅਲਾਉਂਸ ਜ਼ਰੂਰ ਮਿਲਣਾ ਚਾਹੀਦਾ ਹੈ । ਮੈਂ ਅਰਜ਼ ਕਰਾਂ ਕਿ ਇਹ ਜਿਹੜੇ 33 ਹਜ਼ਾਰ ਨੇ ਇਨ੍ਹਾਂ ਨੂੰ ਸੌ ਰੁਪਏ, ਹਾਇਰ ਸੈਕੰਡਰੀ ਵਾਲਿਆਂ ਨੂੰ 100 ਰੁਪਏ, ਗਰੈਜੂਏਟਸ ਨੂੰ 150 ਰੁਪਏ ਦਿਤਾ ਜਾਵੇ ਤਾਂ ਸਾਰੀ ਰਕਮ 70 ਲੱਖ ਰੁਪਏ ਹੀ ਬਣਦੀ ਹੈ । ਇਸ ਤੋਂ ਇਲਾਵਾ ਜਿਹੜੇ ਆਈ. ਟੀ. ਆਈ. ਦੀ ਟਰੇਨਿੰਗ ਲੈ ਚੁਕੇ ਹਨ ਉਹ 3132, ਡਿਗਰੀ ਹੋਲਡਰਜ਼ 333, ਡਿਪਲੋਮਾ ਹੋਲਡਰਜ਼ 717, ਡਾਕਟਰ 26 ਅਤੇ ਬੀ. ਐਸ. ਸੀ. ਐਗਰੀਕਲਚਰ 67 ਹਨ । ਇਹ ਜਿਹੜੀਆਂ ਫਿਗਰਜ਼ ਹਨ ਇਹ ਐਮਪਲਾਇਮੈਂਟ ਐਕਸਚੇਂਜ਼ ਦੇ ਮੁਤਾਬਿਕ ਹਨ । ਮੈਂ ਅਰਜ਼ ਕਰਾਂ ਕਿ ਇਨ੍ਹਾਂ ਲੋਕਾਂ ਵਾਸਤੇ ਸਾਨੂੰ ਸਟਾਈਪੰਡ ਸਕੀਮ ਜ਼ਰੂਰ ਚਲਾਉਣੀ ਚਾਹੀਦੀ ਹੈ । ਇਸ ਦੇ ਲਈ ਜੇ ਕਰ ਸਾਨੂੰ ਕੋਈ ਟੈਕਸ ਵੀ ਲਾਉਣੇ ਪੈਣ ਤਾਂ ਵੀ ਸੰਕੋਚ ਨਹੀਂ ਕਰਨਾ ਚਾਹੀਦਾ । ਮਗਰ ਇਨ੍ਹਾਂ ਲੋਕਾਂ ਨੂੰ ਇਨ੍ਹਾਂ ਦੇ ਸਟੇਟਸ ਦੇ ਮੁਤਾਬਿਕ ਸਟਾਈਪੰਡ ਜ਼ਰੂਰ ਦੇਣਾ ਚਾਹੀਦਾ ਹੈ । ਸਰਕਾਰ ਦੀ ਜਿਹੜੀ ਪਲਾਨਿੰਗ ਬਾਡੀ ਹੈ ਇਸ ਨੂੰ ਅਤੇ ਸਾਰੀ ਇੰਡਸਟਰੀ ਨੂੰ ਰੀਐਰੀਮੈਂਟ ਕਰ ਦੇਣਾ ਚਾਹੀਦਾ ਹੈ । ਹੋਣਾ ਇਹ ਚਾਹੀਦਾ ਹੈ ਕਿ ਫਰਦਰ ਅਨਇੰਪਲਾਇਮੈਂਟ ਨਾ ਹੋਵੇ । ਜਿਹੜੇ ਬੰਦੇ ਪਹਿਲੇ ਅਨਇੰਪਲਾਇਡ ਹਨ ਉਨ੍ਹਾਂ ਨੂੰ ਅਬਜਾਰਬ ਕੀਤਾ ਜਾਵੇ। ਇਹ ਸਮਾਜਵਾਦ ਵਲ ਇੱਕ ਬਹੁਤ ਵੱਡਾ ਕਦਮ ਹੋਵੇਗਾ । ਮੈਂ ਫਿਰ ਰੀਪੀਟ ਕਰਦਾ ਹਾਂ ਕਿ ਸਾਰਿਆਂ ਕੋਟਿਆਂ ਦੀ ਇਨਕੁਆਰੀ ਹੋਣੀ ਚਾਹੀਦੀ ਹੈ । ਇੱਕ ਇੱਕ ਬੰਦੇ ਨੇ 40, 40 ਬੋਗਸ ਫਰਮਾਂ ਕੋਇਲਾ ਆਦਿ ਲੈਣ ਲਈ ਬਣਾਈਆਂ ਹੋਈਆਂ ਹਨ : ਸਰਕਾਰ ਇਥੇ ਯਕੀਨ ਦਿਵਾਵੇ ਕਿ ਤਕੜੀ ਹੋ ਕੇ ਇੱਕ ਕਮੇਟੀ ਬਣਾਵੇਗੀ ਜਿਹੜੀ ਕਿ ਇਸ ਚੀਜ਼ ਦੀ ਇਨਕੁਆਇਰੀ ਕਰੇਗੀ ਅਤੇ ਕਿਸੇ ਨੂੰ ਛੱਡਿਆ ਨਹੀਂ ਜਾਵੇਗਾ ।

**ਸਰਦਾਰ ਦਿਲਬਾਗ ਸਿੰਘ**(ਨਵਾਂ ਸ਼ਹਿਰ) : ਡਿਪਟੀ ਸਪੀਕਰ ਸਾਹਿਬ, ਮੈਂ ਬਹੁਤਾ ਸਮਾਂ ਨਹੀਂ ਲੈਣਾ । ਇੱਕ ਦੋ ਗਲਾਂ ਤੁਹਾਡੇ ਰਾਹੀਂ ਗਿਆਨੀ ਜੀ ਨਾਲ ਕਰਨੀਆਂ ਹਨ । ਪਲਾਨ ਵਿਚ ਇੰਡਸਟਰੀ ਵਾਸਤੇ ਆਉਣ ਵਾਲੇ 3 ਸਾਲਾਂ ਵਿੱਚ 70 ਕਰੋੜ ਰੁਪਿਆ ਖਰਚਣਾ ਹੈ। ਜਿਸ ਤਰ੍ਹਾਂ ਪਹਿਲੇ ਮੇਰੇ ਦੋਸਤਾਂ ਨੇ ਕਿਹਾ ਹੈ 70 ਕਰੋੜ ਵਿਚੋਂ 35 ਕਰੋੜ ਰੁਪਏ ਦੀ ਇਕ ਨੰਗਲ ਖਾਦ ਫੈਕਟਰੀ ਸਾਡੇ ਕੋਲ ਹੈ । ਅਗਰ 3 ਸਾਲਾਂ ਵਿਚ 70 ਕਰੋੜ ਰੁਪਿਆ ਖਰਚਣਾ ਹੈ ਤਾਂ ਇਸ ਨਾਲ ਇਕ ਜਾਂ ਦੋ ਹੈਵੀ ਇੰਡਸਟਰੀਜ਼ ਲਗ ਸਕਦੀਆਂ ਹਨ। ਇਸਦੇ ਨਾਲ ਨਾ ਤਾ ਸਮਾਜਵਾਦ ਆ ਸਕਦਾ ਹੈ ਅਤੇ ਨਾ ਹੀ ਅਨ-ਇੰਪਲਾਇਮੈਂਟ ਦੂਰ ਹੋ ਸਕਦੀ ਹੈ । ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਤੁਸੀਂ ਖੁਸ਼ਕਿਸਮਤ ਹੋ । ਇਸ ਵੇਲੇ ਪੰਜਾਬੀਆਂ ਦਾ ਪੈਸਾ ਕਈ ਮੁਲਕਾਂ ਵਿਚ ਬਾਹਰ ਪਿਆ ਹੈ । ਉਹ ਪੰਜਾਬੀ ਇਹ ਰੁਪਿਆ ਇਥੇ ਲਾਉਣ ਵਾਸਤੇ ਤਿਆਰ ਹਨ । ਯੂ. ਕੇ., ਜਰਮਨੀ, ਅਮਰੀਕਾ ਅਤੇ ਕਨੇਡਾ ਦੇ ਇੱਕ ਇੱਕ ਸ਼ਹਿਰ ਵਿਚ ਸਾਡੇ ਪੰਜਾਬੀਆਂ ਦਾ 70, 70 ਕਰੋੜ ਰੁਪਿਆ ਲਗਾ ਹੋਇਆ ਹੈ । ਉਹ ਇਹ ਰੁਪਿਆ ਪੰਜਾਬ ਵਿੱਚ ਲਾਉਣ ਲਈ ਤਿਆਰ ਹਨ ਬਸ਼ਰਤੇ ਕਿ ਪੰਜਾਬ ਸਰਕਾਰ ਉਨ੍ਹਾਂ ਨੂੰ ਇਸ ਗੱਲ ਦੀ ਗਰੰਟੀ ਦੇਵੇ ਕਿ ਉਨ੍ਹਾਂ ਦੀ ਰਕਮ ਦੀ ਸੰਭਾਲ ਹੋਵੇਗੀ ਅਤੇ ਉਸ ਦਾ ਮੁਨਾਸਿਬ ਮੁਨਾਫਾ ਵੀ ਇਥੇ ਹੀ ਦਿੱਤਾ ਜਾਵੇਗਾ । ਪਿਛਲੇ ਦਿਨਾਂ ਵਿਚ ਅਕਾਲੀ ਸਰਕਾਰ ਦੇ ਚੀਫ ਮਨਿਸਟਰ ਵੀ ਬਾਹਰ ਗਏ । ਉਥੇ ਉਨ੍ਹਾਂ ਲੋਕਾਂ ਨੇ ਪਹਿਲੀ ਮੰਗ ਇਹ ਰੱਖੀ ਕਿ ਉਨ੍ਹਾਂ ਦਾ ਰੁਪਿਆ ਪੰਜਾਬ ਵਿਚ ਲਗਾਇਆ ਜਾਵੇ । ਉਸ ਵੇਲੇ ਦੇ ਚੀਫ ਮਨਿਸਟਰ ਸਾਹਿਬ ਕੋਲ ਉਨ੍ਹਾਂ ਦੀਆਂ ਬਹੁਤ ਸਾਰੀਆਂ ਚਿੱਠੀਆਂ ਆਈਆਂ । ਕੋਈ ਜਵਾਬ ਨਹੀਂ ਭੇਜਿਆ ਗਿਆ ।

**ਸਰਦਾਰ ਬਲਬੀਰ ਸਿੰਘ**: ਮਾਨਯੋਗ ਮੈਂਬਰ ਨੇ ਹੁਣੇ ਜ਼ਿਕਰ ਕੀਤਾ ਹੈ ਯੂ. ਕੇ. ਅਤੇ ਜਰਮਨੀ ਵਰਗੇ ਸ਼ਹਿਰਾਂ ਵਿਚ ਸਾਡੇ ਪੰਜਾਬੀਆਂ ਦਾ ਬੜਾ ਪੈਸਾ ਲਗਾ ਪਿਆ ਹੈ। ਮੇਰਾ ਖਿਆਲ ਹੈ ਕਿ ਯੂ. ਕੇ ਸ਼ਹਿਰ ਨਹੀਂ ਬਲਕਿ ਮੁਲਕ ਹੈ।

**ਸਰਦਾਰ ਦਿਲਬਾਗ ਸਿੰਘ** (ਨਵਾਂ ਸ਼ਹਿਰ) : ਮੈਂ ਕਿਹਾ ਹੈ ਜਰਮਨੀ ਦਾ ਇੱਕ ਇੱਕ ਸ਼ਹਿਰ, ਕਨੇਡਾ ਦਾ ਇੱਕ ਇੱਕ ਸ਼ਹਿਰ। ਇਹ ਮੇਰੇ ਨਾਲੋਂ ਜੁਗਰਾਫੀਆ ਬਹੁਤ ਨਹੀਂ ਜਾਣਦੇ। ਮੈਂ ਅਰਜ਼ ਕਰ ਰਿਹਾ ਸੀ ਕਿ ਗਿਆਨੀ ਜੀ ਦੀ ਵੀ ਖਾਹਿਸ਼ ਹੈ ਕਿ ਗਰੀਬੀ ਕੱਢੀ ਜਾਵੇ, ਅਨ ਇੰਪਲਾਇਮੈਂਟ ਦੂਰ ਹੋਵੇ, ਇੰਡਸਟਰੀ ਬਹੁਤ ਸਾਰੀ ਲਗਾਈ ਜਾਵੇ। ਬਾਹਰਲੇ ਮੁਲਕਾਂ ਵਿਚ ਬਹੁਤ ਸਾਰੇ ਅਜਿਹੇ ਆਦਮੀ ਹਨ ਜਿਹੜੇ ਚਾਹੁੰਦੇ ਹਨ ਕਿ ਸਾਡਾ ਰੁਪਿਆ ਪੰਜਾਬ ਵਿਚ ਲਗਾਇਆ ਜਾਵੇ। ਲੇਕਿਨ ਜਿਨ੍ਹਾਂ ਚਿਰ ਤੁਸੀਂ ਆਪਣੇ ਸੈਕਰੇਟੇਰੀਅਟ ਵਿਚ ਕੋਈ ਸੈਲ ਕਾਇਮ ਨਹੀਂ ਕਰੋਗੇ ਜੋ ਕਿ ਹਿੰਦ ਸਰਕਾਰ ਦੀਆਂ ਸ਼ਰਤਾਂ ਦੀ ਸਟੱਡੀ ਕਰੇ ਅਤੇ ਬਾਹਰਲੇ ਦੇਸ਼ਾਂ ਵਿਚ ਰਹਿੰਦੇ ਪੰਜਾਬੀਆਂ ਨਾਲ ਜਾ ਕੇ ਗੱਲ ਬਾਤ ਕਰੇ ਉਤਨਾ ਚਿਰ ਕੋਈ ਰੁਪਿਆ ਇਥੇ ਲਾਉਣ ਲਈ ਤਿਆਰ ਨਹੀਂ ਹੋਵੇਗਾ। ਪਹਿਲਾਂ ਬਾਹਰਲੇ ਦੇਸ਼ਾਂ ਵਿਚ ਗਏ ਪੰਜਾਬੀ ਜ਼ਮੀਨ ਖਰੀਦਦੇ ਸਨ। ਪਰ ਹੁਣ ਸੀਲਿੰਗ ਦੇ ਡਰ ਤੋਂ ਜ਼ਮੀਨ ਨਹੀਂ ਖਰੀਦਦੇ। ਉਨ੍ਹਾਂ ਕੋਲ ਰੁਪਿਆ ਸਰਪਲੱਸ ਹੈ ਪੰਜਾਬੀ ਦਾ ਰੁਪਿਆ ਪੰਜਾਬ ਵਿਚ ਲਾਉਣ ਦਾ ਉਪਰਾਲਾ ਸਰਕਾਰ ਨੂੰ ਕਰਨਾ ਚਾਹੀਦਾ ਹੈ ਨਹੀਂ ਤਾਂ ਉਹ ਰੁਪਿਆ ਉਧਰ ਹੀ ਰਹਿ ਜਾਵੇਗਾ। ਅਗਰ ਗਿਆਨੀ ਜੀ ਇਸ ਪਾਸੇ ਵਲ ਧਿਆਨ ਦੇਣ ਤਾਂ ਕਰੋੜਾਂ ਰੁਪਿਆ ਪੰਜਾਬੀਆਂ ਦਾ ਪੰਜਾਬ ਵਿਚ ਲਾਇਆ ਜਾ ਸਕਦਾ ਹੈ ਅਤੇ ਇਸ ਸਾਰੇ ਮਸਲੇ ਦਾ ਹਲ ਹੋ ਸਕਦਾ ਹੈ। ਪਿਛਲੇ ਦਿਨਾਂ ਵਿਚ ਬੜਾ ਸ਼ੋਰ ਪਿਆ ਕਿ ਕਣਕ ਦਾ ਭਾਅ 76 ਰੁਪਏ ਹੋ ਗਿਆ ਹੈ ਇੱਕ ਰਿਪੋਰਟ ਤਾਂ ਇਹ ਵੀ ਆਈ ਕਿ ਕਣਕ ਦਾ ਭਾਅ 73 ਰੁਪਿਆ ਰਹਿ ਜਾਣਾ ਹੈ। ਪੰਜਾਬ ਦੇ ਕਿਸਾਨ ਨੂੰ ਬੜੀ ਇਸ ਨਾਲ ਨਿਰਾਸ਼ਾ ਹੋਈ। ਮੈਂ ਗਿਆਨੀ ਜੀ ਨੂੰ ਸੁਝਾਅ ਦਿੰਦਾ ਹਾਂ ਕਿ ਸਾਡੇ ਪੰਜਾਬ ਵਿਚ ਕੋਈ ਪੰਜਾਬ ਸਰਕਾਰ ਦੀ ਫਲੋਰ ਮਿਲ ਨਹੀਂ। ਅਗਰ ਜੋ 35 ਲੱਖ ਟਨ ਅਸੀਂ ਦੂਸਰਿਆਂ ਸੂਬਿਆਂ ਨੂੰ ਕਣਕ ਦੇਣੀ ਹੈ ਉਸ ਨੂੰ ਆਟੇ ਅਤੇ ਮੈਦਾ ਦੀ ਸ਼ਕਲ ਵਿਚ ਦੇਈਏ ਤਾਂ ਉਸ ਨਾਲ ਬਹੁਤ ਸਾਰਾ ਪੈਸਾ ਅਸੀਂ ਵੱਟ ਸਕਦੇ ਹਾਂ। ਇਸ ਵੇਲੇ ਸਰਕਾਰੀ ਰੇਟ ਤੇ ਪੰਜਾਬ ਵਿਚ ਆਟੇ ਦਾ ਭਾਅ 83 ਰੁਪਏ ਹੈ ਅਤੇ 95 ਰੁਪਏ ਖੁਲ੍ਹੀ ਮਾਰਕਿਟ ਦਾ ਭਾਅ ਹੈ। ਦਿਲੀ ਵਿਚ ਇਸ ਤੋਂ ਵੀ ਜ਼ਿਆਦਾ ਭਾਅ ਤੇ ਵਿਕਦਾ ਹੈ। ਅਗਰ ਦੋ ਚਾਰ ਫਲੋਰ ਮਿਲਜ਼ ਪੰਜਾਬ ਵਿਚ ਲਗਾ ਕੇ ਆਟਾ ਅਤੇ ਮੈਦਾ ਸਪਲਾਈ ਕੀਤਾ ਜਾਵੇ ਤਾਂ ਅਸੀਂ ਜੋ ਕਿ ਬਹੁਤ ਜ਼ਿਆਦਾ ਕਣਕ ਪੈਦਾ ਕਰਦੇ ਹਾਂ, ਸਾਨੂੰ ਉਸ ਦਾ ਪੂਰਾ ਮੁਲ ਮਿਲ ਸਕਦਾ ਹੈ ਅਤੇ ਸਰਕਾਰ ਨੂੰ ਲਾਭ ਹੋਵੇਗਾ। ਇਨ੍ਹਾਂ ਲਫਜ਼ਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ਼੍ਰੀ ਪ੍ਰਤਾਪ ਚੰਦ ਭੰਡਾਰੀ** (ਅੰਮ੍ਰਿਤਸਰ ਕੇਂਦਰ) : ਡਿਪਟੀ ਸਪੀਕਰ ਸਾਹਿਬ, ਮੈਂ ਇੰਡਸਟਰੀ ਦੀ ਬਾਬਤ ਸਭ ਤੋਂ ਪਹਿਲਾਂ ਇਸ ਪੁਆਇੰਟ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਪੰਜਾਬ ਸਰਕਾਰ ਤੋਂ ਲੋਨ ਲਏ ਉਨ੍ਹਾਂ ਨੂੰ ਅਸੀਂ ਅੱਜ ਬੜੀਆਂ ਹਾਰਡਸ਼ਿਪਸ ਦੇ ਰਹੇ ਹਾਂ। ਉਨ੍ਹਾਂ ਲੋਕਾਂ ਨੇ 1965 ਦੀ ਜੰਗ ਤੋਂ ਬਾਅਦ ਲੋਨ ਲਿਆ ਅਤੇ ਕਈ ਉਨ੍ਹਾਂ ਵਿਚੋਂ ਪੈਸੇ ਵਾਪਸ ਦੇ ਚੁਕੇ ਹਨ ਉਨ੍ਹਾਂ ਨੂੰ ਕੋਈ ਨਾ ਕੋਈ ਕਲਾਜ਼ ਜਿਸ ਤਰ੍ਹਾਂ ਇੰਸ਼ੋਰੈਂਸ ਕਰਾਉਣੀ ਸੀ, ਉਨ੍ਹਾਂ ਕੋਲੋਂ ਐਕਸਟਰਾ ਇੰਟਰੱਸਟ ਮੰਗਿਆ ਜਾ ਰਿਹਾ ਹੈ ਅਤੇ ਇਸ ਤਰ੍ਹਾਂ ਨਾਲ ਉਨ੍ਹਾਂ ਲਈ ਇਹ ਬਹੁਤ ਭਾਰੀ ਮੁਸੀਬਤ ਬਣੀ ਹੋਈ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨਾਲ ਬੜਾ ਧੱਕਾ ਹੋਇਆ ਹੈ। ਉਨ੍ਹਾਂ ਲੋਕਾਂ ਨੇ ਉਸ ਵੇਲੇ ਲੋਨ ਲਿਆ ਜਿਸ ਵੇਲੇ ਰੁਪਏ ਦੀ ਜ਼ਰੂਰਤ ਸੀ।

[ਸ੍ਰੀ ਪ੍ਰਤਾਪ ਚੰਦ ਭੰਡਾਰੀ]

ਲੜਾਈ ਦਾ ਸਮਾਂ ਖਤਮ ਹੋਇਆ ਸੀ । ਜਿਸ ਫੈਕਟਰੀ ਦਾ ਮਾਲ ਖਰਾਬ ਨਾ ਹੋਇਆ ਹੋਵੇ ਜਾਂ ਇੰਸ਼ੋਰੈਂਸ ਨਾ ਖਰਾਬ ਹੋਈ ਹੋਵੇ ਉਸ ਕੋਲੋਂ ਪੀਨਲ ਇੰਟਰੱਸਟ ਨਹੀਂ ਲੈਣਾ ਚਾਹੀਦਾ।

ਦੂਸਰਾ, ਡਿਪਟੀ ਸਪੀਕਰ ਸਾਹਿਬ, ਜਿਹੜੇ ਲੋਕ ਪਿਛਲੇ ਲੋਨ ਨਹੀਂ ਦੇ ਸਕੇ ਅਤੇ ਫਿਰ ਦਬਾਰਾ ਲੜਾਈ ਕਾਰਨ ਉਨ੍ਹਾਂ ਦੀ ਇਕਾਨਮੀ ਖਰਾਬ ਹੋ ਗਈ ਹੈ ਉਨ੍ਹਾਂ ਨੂੰ ਹੁਣ ਫਿਰ ਲੋਨ ਦੇਣ ਵੇਲੇ ਜਿਹੜੇ ਲੋਨ ਉਨ੍ਹਾਂ ਨੇ ਵਾਪਸ ਨਹੀਂ ਕੀਤੇ ਉਨ੍ਹਾਂ ਦੀਆਂ ਕਿਸ਼ਤਾਂ ਰਲਾ ਕੇ ਉਨ੍ਹਾਂ ਨੂੰ ਕਰਜ਼ਾ ਦੇਣਾ ਚਾਹੀਦਾ ਹੈ ਤਾਂ ਕਿ ਉਹ ਇੰਡਸਟਰੀ ਜਿਸ ਨੇ ਲੜਾਈ ਦੇ ਕਾਰਨ ਘਾਟਾ ਪਾਇਆ ਹੈ ਉਹ ਇਸ ਦਾ ਲਾਭ ਉਠਾ ਸਕੇ ।

ਜਿਥੋਂ ਤਕ ਇੰਡਸਟਰੀਅਲ ਯੂਨਿਟਸ ਦਾ ਤੁਅੱਲਕ ਹੈ ਜੇ ਤੁਹਾਡੀਆਂ ਰਿਪੋਰਟਸ ਨੂੰ ਦੇਖਿਆ ਜਾਵੇ ਤਾਂ ਉਸ ਵਿਚ ਲਿਖਿਆ ਹੈ ਕਿ ਇਸ ਵੇਲੇ 29 ਹਜ਼ਾਰ ਇੰਡਸਟਰੀਅਲ ਯੂਨਿਟਸ ਇੰਡਸਟਰੀ ਡਿਪਾਰਟਮੈਂਟ ਕੋਲ ਰਜਿਸਟਰ ਹਨ। ਮੈਨੂੰ ਇਹ, ਰਿਪੋਰਟ ਦੇਖਣ ਤੋਂ ਪਤਾ ਲਗਾ ਹੈ ਕਿ ਜਲੰਧਰ, ਅੰਮ੍ਰਿਤਸਰ ਅਤੇ ਲੁਧਿਆਣੇ ਵਿਚ 5,000 6,000 ਯੂਨਿਟਸ ਦਰਜ ਹਨ । ਮੈਂ ਨੂੰ ਇਹ ਵੀ ਪਤਾ ਲਗਾ ਹੈ ਕਿ ਦੂਜਿਆਂ ਜ਼ਿਲ੍ਹਿਆਂ ਵਿਚ ਸਿਰਫ 500, 600 ਯੂਨਿਟਸ ਹਨ । ਇਸ ਨਾਲ ਜਲੰਧਰ, ਅੰਮ੍ਰਿਤਸਰ, ਲੁਧਿਆਣੇ ਦੇ ਕੰਮ ਨੂੰ ਕਾਫੀ ਧੱਕਾ ਪਹੁੰਚਦਾ ਹੈ, ਕੰਮ ਠੀਕ ਨਹੀਂ ਹੋ ਸਕਦਾ ਹੈ । ਇੰਡਸਟਰੀ ਅਫਸਰ ਜਿਹੜੇ ਪਹਿਲੇ ਜ਼ਿਲ੍ਹਾ ਲੈਵਲ ਤੇ ਹੁੰਦੇ ਸਨ ਉਹ ਹੁਣ ਤਹਿਸੀਲ ਲੈਵਲ ਤੇ ਚਲੇ ਗਏ ਹਨ । ਇੰਡਸਟਰੀ ਅਫਸਰ ਕੋਲ 1000 ਤੋਂ ਲੈ ਕੇ 2,000 ਤਕ ਇੰਡਸਟਰੀਅਲ ਯੂਨਿਟਸ ਹੋਣੇ ਚਾਹੀਦੇ ਹਨ । ਇਸ ਨਾਲ ਕੰਮ ਵਿਚ ਜਿਹੜੇ ਬਾਟਲਨੈਕਸ ਹਨ ਉਹ ਦੂਰ ਹੋ ਸਕਦੇ ਹਨ।

ਤੀਸਰੀ ਗੱਲ ਮੈਂ ਖਾਸ ਤੌਰ ਤੇ ਇੰਡਸਟਰੀ ਡਿਪਾਰਟਮੈਂਟ ਦੇ ਬਾਰੇ ਜੋ ਦਸਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਸਾਡੇ ਜਿਹੜੇ ਬੋਰਡ ਆਫ ਡਾਇਰੈਕਟਰਜ਼ ਗੌਰਮਿੰਟ ਨੇ ਬਣਾਏ ਹੋਏ ਹਨ ਉਹ ਬਹੁਤ ਪੁਰਾਣੇ ਬਣੇ ਹਨ ਅਤੇ ਉਨ੍ਹਾਂ ਵਿਚ ਟੈਕਨੀਕਲ, ਐਕਸਪਰਟਸ, ਇੰਡਸਟਰੀ-ਅਲਿਸਟਸ ਅਤੇ ਵਪਾਰੀ ਨਹੀਂ ਹਨ। ਉਸ ਬੋਰਡ ਨੂੰ ਤੋੜਿਆ ਜਾਵੇ ਅਤੇ ਨਵਾਂ ਬੋਰਡ ਬਣਾਉਣਾ ਚਾਹੀਦਾ ਹੈ ਤਾਂ ਕਿ ਉਸ ਵਿਚ ਇੰਡਸਟਰੀਅਲਿਟਸ ਅਤੇ ਬਿਜ਼ਨੈਸਮੈਨ ਅਗੇ ਆ ਸਕਣ ਅਤੇ ਪ੍ਰਾਪਰਲੀ ਇੰਡਸਟਰੀ ਨੂੰ ਨਵੀਂ ਫੁਟਿੰਗ ਤੇ ਲਿਆ ਸਕਣ । ਪੰਜਾਬ ਦੀ ਡਿਵੈਲਪਮੈਂਟ ਕਰਨਾ ਸਾਡਾ ਪਹਿਲਾ ਨਿਸ਼ਾਨਾ ਹੈ। ਅਸੀਂ ਐਗਰੀਕਲਚਰ ਦੇ ਖੇਤਰ ਵਿਚ ਕਾਫੀ ਇਮਪਰੂਵਮੈਂਟ ਕੀਤੀ ਹੈ ਮਗਰ ਇੰਡਸਟਰੀ ਨੂੰ ਵੀ ਇਮਪਰੂਵ ਕਰਨਾ ਬਹੁਤ ਜ਼ਰੂਰੀ ਹੈ । ਜਿਸ ਤਰ੍ਹਾਂ ਹੋਰ ਸਾਥੀਆਂ ਨੇ ਦਸਿਆ ਹੈ ਕਿ ਕਈ ਯੂਨਿਟਸ ਕੋਟੇ ਦੀ ਗਲਤ ਵਰਤੋਂ ਕਰਦੇ ਹਨ ਅਤੇ ਬੋਗਸ ਫਰਮਾਂ ਬਣਾਈਆਂ ਹੋਈਆਂ ਹਨ । ਸਾਨੂੰ ਚੰਗੀ ਤਰ੍ਹਾਂ ਇਨਕੁਆਇਰੀ ਕਰਨੀ ਚਾਹੀਦੀ ਹੈ ਅਤੇ ਫਿਰ ਦੁਬਾਰਾ ਕੋਟੇ ਰੀਅਲਾਟ ਕਰਨੇ ਚਾਹੀਦੇ ਹਨ । ਵੱਡੇ ਅਤੇ ਛੋਟੇ ਕਾਰਖਾਨੇਦਾਰ ਨੂੰ ਇੰਡਸਟਰੀ ਨੂੰ ਇਕੂਅਲ ਡਿਸਟਰੀਬਿਊਸ਼ਨ ਦਿੱਤੀ ਜਾਵੇ ਤਾਂ ਕਿ ਛੋਟੀ ਇੰਡਸਟਰੀ ਵੀ ਆਪਣੀ ਹਾਲਤ ਨੂੰ ਠੀਕ ਕਰ ਸਕੇ ਅਤੇ ਇਸ ਨਾਲ ਅਨਇੰਪਲਾਇਮੈਂਟ ਦਾ ਮਸਲਾ ਵੀ ਹੱਲ ਹੋਵੇ ।

ਸਰਦਾਰ ਸੁਰਿੰਦਰ ਸਿੰਘ ਕੈਰੋਂ ਨੇ ਦੱਸਿਆ ਹੈ ਕਿ ਪੜ੍ਹਿਆਂ ਲਿਖਿਆਂ ਦੀ ਅਨਇੰ-ਪਲਾਇਮੈਂਟ ਬੜੀ ਹੈ । ਇਸ ਅਨਇੰਪਲਾਇਮੈਂਟ ਨੂੰ ਘੱਟ ਕਰਨ ਵਾਸਤੇ ਮੈਂ ਸਮਝਦਾ ਹਾਂ ਕਿ ਇਹ ਛੋਟੀ ਇੰਡਸਟਰੀ ਪਿੰਡਾਂ ਵਿਚ ਲੈ ਜਾਣੀ ਚਾਹੀਦੀ ਹੈ । ਐਗਰੀਕਲਚਰ ਦੇ ਬੇਸ ਤੇ ਇੰਡਸਟਰੀ ਹੋਵੇ, ਮਿਲਕ ਦੇ ਬੇਸ ਤੇ ਇੰਡਸਟਰੀ ਹੋਵੇ ਤਾਂ ਕਾਫੀ ਹੱਦ ਤਕ ਅਨਇੰਪਲਾਇਮੈਂਟ

ਦੂਰ ਹੋ ਸਕਦੀ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਬਸ ਥੋੜਾ ਜਿਹਾ ਅੰਮ੍ਰਿਤਸਰ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਅੰਮ੍ਰਿਤਸਰ ਇਕ ਬਾਰਡਰ ਦਾ ਡਿਸਟ੍ਰਿਕਟ ਹੈ। ਉਥੇ ਬਿਜਲੀ ਦੀ ਇਕ ਤਾਂ ਪਹਿਲਾਂ ਹੀ ਸ਼ਾਰਟੇਜ ਹੁੰਦੀ ਹੈ ਔਰ ਫਿਰ ਉਸ ਤੇ ਵੀ ਕਈ ਵਾਰ ਕੱਟ ਲਾਈ ਜਾਂਦੀ ਹੈ। ਸਾਰੇ ਲੋਕਾਂ ਨੂੰ ਪਤਾ ਹੈ ਕਿ ਵਾਰ ਕਰਕੇ ਤਾਂ ਜਿਹੜਾ ਇਸ ਸ਼ਹਿਰ ਦਾ ਨੁਕਸਾਨ ਹੋਣਾ ਸੀ ਉਹ ਤਾਂ ਹੋਇਆ ਹੀ ਅਦਰਵਾਈਜ਼ ਬਿਜਲੀ ਦੀ ਸ਼ਾਰਟੇਜ ਨਾਲ ਵੀ ਬਹੁਤ ਜ਼ਿਆਦਾ ਨੁਕਸਾਨ ਹੋਇਆ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਉਥੇ ਸੇਲਜ਼ ਟੈਕਸ ਵਿਚ ਜ਼ਰੂਰ ਹੀ ਰੀਲੀਫ ਦਿੱਤਾ ਜਾਣਾ ਚਾਹੀਦਾ ਹੈ। ਜੇਕਰ ਸਰਕਾਰ ਨੇ ਇਸ ਪਾਸੇ ਵਲ ਧਿਆਨ ਦੇ ਕੇ ਉਨ੍ਹਾਂ, ਲੋਕਾਂ ਦੀ ਸਹਾਇਤਾ ਨਾ ਕੀਤੀ ਤਾਂ ਮੈਨੂੰ ਡਰ ਹੈ ਕਿ ਉਥੋਂ ਇੰਡਸਟਰੀ ਰੀਮੂਵ ਹੋ ਜਾਵੇਗੀ। ਇਸ ਲਈ ਗੌਰਮਿੰਟ ਨੂੰ ਛੇਤੀ ਤੋਂ ਛੇਤੀ ਉਨ੍ਹਾਂ ਨੂੰ ਸੇਲਜ਼ ਟੈਕਸ ਦਾ ਰੀਲੀਫ ਦੇਣਾ ਚਾਹੀਦਾ ਹੈ।

ਅੰਮ੍ਰਿਤਸਰ ਦੇ ਵਿਚ ਇਕ ਹੋਰ ਡਿਪਟੀ ਡਾਇਰੈਕਟਰ (ਇੰਡਸਟਰੀਜ਼) ਹੋਣਾ ਚਾਹੀਦਾ ਹੈ ਤਾਕਿ ਉਥੇ ਦੇ ਲੋਕਾਂ ਨੂੰ ਚੰਡੀਗੜ੍ਹ ਵਲ ਨਾ ਭਜਣਾ ਪਵੇ ਅਤੇ ਉਨ੍ਹਾਂ ਦੀਆਂ ਜ਼ਰੂਰਤਾਂ ਉਥੇ ਹੀ ਪੂਰੀਆਂ ਹੋ ਜਾਣ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਵੱਡੀ ਇੰਡਸਟਰੀ ਦਾ ਤੁਅੱਲਕ ਹੈ, ਇਹ ਠੀਕ ਹੈ ਕਿ ਇੰਡਸਟਰੀ ਇਕ ਪੁਆਇੰਟ ਤੇ ਕਰ ਦਿਓ ਲੇਕਿਨ ਉਸ ਦੀ ਡਿਸਟਰੀਬਿਊਸ਼ਨ ਈਕੂਅਲ ਹੋਣੀ ਚਾਹੀਦੀ ਹੈ ਤਾਕਿ ਹਰ ਡਿਸਟਰਿਕਟ ਨੂੰ ਪੂਰਾ ਸ਼ੇਅਰ ਮਿਲ ਸਕੇ। ਇਨ੍ਹਾਂ ਸ਼ਬਦਾਂ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਆਪ ਜੀ ਦਾ ਸ਼ੁਕਰੀਆਂ ਅਦਾ ਕਰਦਾ ਹਾਂ।

**ਵਿੱਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾ)**: ਡਿਪਟੀ ਸਪੀਕਰ ਸਾਹਿਬ, ਲੇਬਰ ਦੀ ਡੀਮਾਂਡ ਉਤੇ ਮੈਂ ਚੰਦ ਸ਼ਬਦਾਂ ਵਿਚ ਹਾਊਸ ਦੀ ਸੇਵਾ ਵਿਚ ਅਰਜ਼ ਕਰਨਾ ਚਾਹੁੰਦਾ ਹਾਂ। ਇਥੇ ਕਈ ਮਾਨਯੋਗ ਮੈਂਬਰਾਂ ਨੇ ਕਿਹਾ ਹੈ ਕਿ ਇਸ ਵਿਚ ਸਟੈਗਨੈਂਸੀ ਆਈ ਹੈ ਅਤੇ ਉਨ੍ਹਾਂ ਨੇ ਇਸ ਵਲ ਧਿਆਨ ਦਿਵਾਇਆ ਹੈ। ਸਟੈਗਨੈਂਸੀ ਨਾਲ ਲੇਬਰ ਤੇ ਵੀ ਅਸਰ ਪਿਆ ਹੈ ਔਰ ਇਸ ਸਬੰਧ ਵਿਚ ਜਿਹੜੇ ਹਾਲਾਤ ਚੰਗੇ ਹੋਣੇ ਸਨ ਉਹ ਨਹੀਂ ਹੋ ਸਕੇ। ਪਿਛਲੇ ਚਾਰ ਪੰਜ ਦਿਨਾਂ ਵਿਚ ਮੈਂ ਜਿਹੜੀਆਂ ਮੀਟਿੰਗਜ਼ ਮਹਿਕਮਿਆਂ ਦੇ ਅਫਸਰਾਂ ਨਾਲ ਇਸ ਸਬੰਧ ਵਿਚ ਕੀਤੀਆਂ ਹਨ ਉਨ੍ਹਾਂ ਤੋਂ ਪਤਾ ਲਗਿਆ ਹੈ ਕਿ ਮਜ਼ਦੂਰਾਂ ਵਾਸਤੇ ਮਕਾਨ ਬਣਾਉਣ ਵਾਲੀ ਪਲੈਨ ਦੇ ਅਧੀਨ ਤਿੰਨ ਸਾਲ ਦੇ ਅੰਦਰ ਜੋ ਰੁਪਿਆ ਹਿੰਦੁਸਤਾਨ ਦੀ ਸਰਕਾਰ ਤੋਂ ਸਬਸਿਡੀ ਔਰ ਲੋਨ ਦੇ ਰੂਪ ਵਿਚ ਮਿਲਣਾ ਸੀ ਉਹ 34 ਲੱਖ ਰੁਪਏ ਦੀ ਰਕਮ ਖਰਚ ਨਹੀਂ ਹੋ ਸਕੀ। ਕਿਉਂਕਿ ਪੰਜਾਬ ਸਰਕਾਰ ਨੇ ਆਪਣੇ ਕੋਲੋਂ ਰੁਪਿਆ ਨਹੀਂ ਪਾਇਆ। ਸੈਂਟਰ ਵਲੋਂ ਮਿਲੀ ਹੋਈ ਸਬਸਿਡੀ ਤਾਂ ਹੀ ਯੂਟੀਲਾਈਜ਼ ਕੀਤੀ ਜਾ ਸਕਦੀ ਸੀ ਜੇਕਰ ਸਰਕਾਰ ਆਪਣੇ ਕੋਲੋਂ ਰੁਪਿਆ ਖਰਚ ਕਰਦੀ। ਜਿਹੜਾ ਪੀ. ਡਬਲ ਯੂ. ਡੀ. ਦਾ ਐਸਟੀਮੇਟ ਸੀ ਜੇਕਰ ਸਰਕਾਰ ਉਸ ਹਿਸਾਬ ਨਾਲ ਰੁਪਿਆ ਖਰਚ ਕਰਦੀ ਤਾਂ ਇਹ ਮਕਾਨ ਬਣ ਜਾਣੇ ਸਨ। ਇਹ ਠੀਕ ਹੈ ਕਿ ਪਿਛਲੇ ਸਾਲਾਂ ਵਿਚ ਅੰਮ੍ਰਿਤਸਰ ਅਤੇ ਹੋਰ ਜ਼ਿਲ੍ਹਿਆਂ ਵਿਚ ਵੀ ਮਕਾਨ ਸਰਕਾਰ ਵਲੋਂ ਬਣਾਏ ਗਏ ਹਨ, ਲੇਬਰ ਕਾਲੋਨੀਜ਼ ਬਣਾਈਆਂ ਗਈਆਂ ਹਨ। ਹੁਣ ਦੀ ਸਰਕਾਰ ਨੇ ਜਿਹੜੀ ਕਿ ਸਹੀ ਮਾਹਨਿਆਂ ਵਿਚ ਮਜ਼ਦੂਰਾਂ ਦੀ ਆਪਣੀ ਸਰਕਾਰ ਹੈ, ਇਸ ਨੇ ਫੈਸਲਾ ਕੀਤਾ ਹੈ ਕਿ 34 ਲੱਖ ਵਿਚ ਦਸ ਲੱਖ ਰੁਪਿਆ ਹੋਰ ਮਿਲਾ ਕੇ ਫੈਕਟਰੀ ਵਰਕਰਜ਼ ਲਈ ਕਾਰਖਾਨੇ ਦੇ ਮਜ਼ਦੂਰਾਂ ਲਈ ਮਕਾਨ ਬਣਾਉਣੇ ਹਨ।

[ਵਿੱਤ ਮੰਤਰੀ]

ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਦੇ ਮਕਾਨਾਂ ਦਾ ਇਕ ਲੰਬਾ ਝਗੜਾ ਵੀ ਚਲਦਾ ਹੈ ਜਿਸ ਦਾ ਕਿ ਹਾਊਸ ਵਿਚ ਵੀ ਜ਼ਿਕਰ ਆਇਆ ਹੈ । ਇਹ ਮਕਾਨ ਹਾਇਰ ਪਰਚੇਜ਼ ਤੇ ਬਣਾਏ ਗਏ ਸਨ ਔਰ ਮੈਨੂੰ ਸਮਝ ਨਹੀਂ ਆਉਂਦੀ ਕਿ ਕਿਉਂ ਉਹ ਮਜ਼ਦੂਰਾਂ ਨੂੰ ਨਹੀਂ ਦਿਤੇ ਜਾ ਸਕੇ । ਅਸੀਂ ਇਹ ਵੀ ਫੈਸਲਾ ਕੀਤਾ ਹੈ ਕਿ ਉਹ ਮਕਾਨ ਜਿਸ ਕੀਮਤ ਤੇ ਉਸ ਵਕਤ ਬਣੇ ਸਨ ਉਸ ਰਕਮ ਤੇ ਮਾਮੂਲੀ ਜਿਹਾ ਇਨਟਰਸਟ ਲਗਾ ਕੇ, ਹਾਲਾਂਕਿ ਸਰਕਾਰ ਨੂੰ ਰੁਪਿਆ ਲੈਣ ਵਾਸਤੇ 9 ਪਰਸੈਂਟ ਸੂਦ ਦੇਣਾ ਪੈਂਦਾ ਹੈ, ਉਹ ਮਜ਼ਦੂਰਾਂ ਨੂੰ ਹੀ ਦਿਤੇ ਜਾਣਗੇ। (ਥੰਪਿੰਗ) ਅਤੇ ਉਨ੍ਹਾਂ ਪਾਸੋਂ 30 ਕਿਸ਼ਤਾਂ ਵਿਚ ਉਹ ਰੁਪਿਆ ਵਸੂਲ ਕੀਤਾ ਜਾਵੇਗਾ ਉਹ ਰੁਪਿਆ ਹੌਲੀ ਹੌਲੀ ਵਾਪਸ ਲਵਾਂਗੇ ਔਰ ਪਹਿਲਾਂ ਮਜ਼ਦੂਰਾਂ ਨੂੰ ਮਕਾਨ ਦੇਵਾਂਗੇ ਅਤੇ ਫਿਰ ਰੁਪਏ ਦੀ ਵਸੂਲੀ ਸ਼ੁਰੂ ਕਰਾਂਗੇ । (ਥੰਪਿੰਗ) ਕਾਮਰੇਡ ਰਾਜਕੁਮਾਰ ਜੀ ਨੇ ਗੁਸਾ ਕੀਤਾ ਹੈ ਗਵਰਨਰ ਐਡਰੈਸ ਤੇ ਬਹਿਸ ਕਰਦਿਆਂ ਵੀ ਅਤੇ ਬਜਟ ਸਪੀਚ ਤੇ ਬਹਿਸ ਕਰਦਿਆਂ ਵੀ ਉਨ੍ਹਾਂ ਨੇ ਇਸ ਗੁਸੇ ਦਾ ਇਜ਼ਹਾਰ ਕੀਤਾ ਹੈ ਕਿ ਇਨ੍ਹਾਂ ਵਿਚ ਮਜ਼ਦੂਰਾਂ ਦਾ ਜ਼ਿਕਰ ਨਹੀਂ ਹੈ । ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਦਾ ਤਾਂ ਵੱਡਾ ਮਸਲਾ ਹੈ। ਲੇਕਿਨ ਮੈਂ ਇਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਵੀ ਆਪਣੀ ਸਪੀਚ ਵਿਚ ਜ਼ਿਆਦਾ ਇੰਡਸਟਰੀ ਤੇ ਹੀ ਬੋਲੇ ਹਨ ਸਰਕਾਰ ਦੀ ਨੀਤੀ ਲੇਬਰ ਬਾਰੇ ਬਿਲਕੁਲ ਸਪਸ਼ਟ ਹੈ ਕਿ ਸਮਾਜਵਾਦ ਕੇਵਲ ਗੱਲਾਂ ਕਰਨ ਨਾਲ ਹੀ ਨਹੀਂ ਆਉਣਾ (ਥੰਪਿੰਗ) ਸਮਾਜਵਾਦ ਕਿਸੇ ਦੇਸ਼ ਦੇ ਮਜ਼ਦੂਰਾਂ ਤੋਂ ਨਜ਼ਰ ਆਉਂਦਾ ਹੈ। ਹਮੇਸ਼ਾ ਹੀ ਸਮਾਜਵਾਦ ਦਾ ਅੰਦਾਜ਼ਾ ਦੇਸ਼ ਵਿਚ ਕੰਮ ਕਰ ਰਹੇ ਮਜ਼ਦੂਰਾਂ ਤੋਂ ਹੀ ਲਗਾਇਆ ਜਾਂਦਾ ਹੈ । ਇਹ ਵੇਖਿਆ ਜਾਂਦਾ ਹੈ ਕਿ ਉਨ੍ਹਾਂ ਦਾ ਸਟੈਂਡਰਡ ਆਫ ਲਿਵਿੰਗ ਕੀ ਹੈ, ਉਨ੍ਹਾਂ ਦੇ ਮਿਨੀਮਮ ਵੇਜਿਜ਼ ਕੀ ਹਨ । ਮਿਨੀਮਮ ਵੇਜਿਜ਼ ਪੰਜ ਸਾਲਾਂ ਤੋਂ ਬਾਅਦ ਰੀਵਾਈਜ਼ ਕਰਨੇ ਜ਼ਰੂਰੀ ਹੁੰਦੇ ਹਨ । ਲੇਕਿਨ ਪੰਜਾਬ ਸਰਕਾਰ ਨੇ ਇਹ ਵੀ ਫੈਸਲਾ ਕੀਤਾ ਹੈ ਕਿ ਅਸੀਂ ਤਿੰਨ ਸਾਲ ਬਾਅਦ ਮਿਨੀਮਮ ਵੇਜਿਜ਼ ਰੀਵਾਈਜ਼ ਕਰਾਂਗੇ । (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਪਤਾ ਕੀਤਾ ਹੈ ਕਿ ਕਿਤਨੀਆਂ ਅਜਿਹੀਆਂ ਇੰਡਸਟਰੀਜ਼ ਹਨ ਜਿਨ੍ਹਾਂ ਵਿਚ ਮਿਨੀਮਮ ਵੇਜਿਜ਼ ਰੀਵਾਈਜ਼ ਹੋਣ ਵਾਲੇ ਹਨ। ਇਸ ਕਿਸਮ ਦੀਆਂ ਸੋਲਾਂ ਜਾਂ ਸਤਾਰਾਂ ਇੰਡਸਟਰੀਜ਼ ਨਿਕਲੀਆਂ ਹਨ। ਇਨ੍ਹਾਂ ਇੰਡਸਟਰੀਜ਼ ਦੇ ਵਰਕਰਜ਼ ਦੇ ਮਿਨੀਮਮ ਵੇਜਿਜ਼ ਰੀਵਾਈਜ਼ ਕਰਨ ਵਾਸਤੇ, ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਸਬੰਧਤ ਕਮੇਟੀਆਂ ਹਨ ਉਨ੍ਹਾਂ ਨੂੰ ਐਕਟਿਵ ਕਰ ਦਿਤਾ ਹੈ । ਔਰ ਬਹੁਤ ਜਲਦੀ ਹੀ ਇਨ੍ਹਾਂ ਇੰਡਸਟਰੀਜ਼ ਵਿਚ ਜਿਨ੍ਹਾਂ ਵਿਚ ਤਿੰਨ ਸਾਲ ਤੋਂ ਉਪਰ ਹੋ ਗਏ ਹਨ ਔਰ ਕਿਸੇ ਕੇਸ ਵਿਚ ਇਹ ਪੰਜ ਸਾਲ ਵੀ ਹੋ ਗਏ ਹਨ ਮਿਨੀਮਮ ਵੇਜਿਜ਼ ਰੀਵਾਈਜ਼ ਨਹੀਂ ਹੋਏ, ਰੀਵਾਈਜ਼ ਕਰਾਂਗੇ । ਕਿਉਂਕਿ ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਵਿਚ 90 ਰੁਪਿਆ ਲੈਣ ਵਾਲੇ ਮਜ਼ਦੂਰ ਦਾ ਗੁਜ਼ਾਰਾ ਨਹੀਂ ਹੋ ਸਕਦਾ। ਇਹ ਇੰਡਸਟਰੀਜ਼ ਹਨ: —

ਰਾਈਸ ਫਲੋਰ ਮਿਲਜ਼ ਐਂਡ ਆਇਲ ਮਿਲਜ਼, ਟੈਨਰੀ, ਐਗਰੀਕਲਚਰ ਪ੍ਰਿੰਟਿੰਗ ਪਰੈਸ, ਫਾਊਂਡਰੀ ਵਿਦ ਅਤੇ ਵਿਦਆਊਟ ਮਸ਼ੀਨਜ਼, ਸ਼ਾਪਸ, ਐਗਰੀਕਲਚਰਲ ਇੰਪਲੀਮੈਂਟਸ, ਮਸ਼ੀਨ ਟੂਲਜ਼, ਜਨਰਲ ਇੰਜਨੀਰਿੰਗ, ਸਿਨਮਾ ਇੰਡਸਟਰੀ, ਮੈਟਲ ਰੋਲਿੰਗ, ਸਾ ਮਿੱਲ, ਕਾਟਨ ਮਿਲਜ਼, ਇਲੈਕਟਰੋ-ਪਲੇਟਿੰਗ ਕੈਮੀਕਲਜ਼, ਟਿਊਬਵੈਲਜ਼ ਅਤੇ ਸਪੋਰਟਜ਼ ਗੁਡਜ਼ ।

ਇਹ ਐਸੀਆਂ ਲੋਕਲ ਬਾਡੀਜ਼ ਹਨ ਜਿਨ੍ਹਾਂ ਦੇ ਵਿਚ ਮਿਨੀਮਮ ਵੇਜਿਜ਼ ਰੀਵਾਈਜ਼ ਕਰਨ ਦੀ ਲੋੜ ਹੈ । (ਥੰਪਿੰਗ) ਲੋਕਲ ਬਾਡੀਜ਼ ਵਿਚ ਜਿਥੇ ਖਾਸ ਤੌਰ ਤੇ ਹਰੀਜਨ ਭਰਾ ਕੰਮ ਕਰਦੇ ਹਨ ਉਨ੍ਹਾਂ ਵਲ ਵੀ ਵਿਸ਼ੇਸ਼ ਧਿਆਨ ਇਸ ਸਰਕਾਰ ਨੇ ਦੇਣ ਦਾ ਫੈਸਲਾ ਕਰ ਲਿਆ ਹੈ। (ਥਪਿੰਗ)

ਡਿਪਟੀ ਸਪੀਕਰ ਸਾਹਿਬ, ਇਸ ਨਾਲ ਮੈਂ ਸਮਝਦਾ ਹਾਂ ਕਿ ਸਰਕਾਰ ਦੀ ਨੀਤੀ ਸਪੱਸ਼ਟ ਹੋ ਜਾਂਦੀ ਹੈ ਕਿ ਇਹ ਵਾਕਈ ਮਜ਼ਦੂਰਾਂ ਦਾ ਭਲਾ ਚਾਹੁੰਦੀ ਹੈ। ਮਿਨੀਮਮ ਵੇਜਿਜ਼ ਦਾ ਜਿਹੜਾ ਅਸੂਲ ਹੈ ਇਸ ਦੇ ਬਾਰੇ ਵਿਚ ਪਿੱਛੇ ਤਿੰਨ ਸਾਲਾਂ ਬਾਅਦ ਰਿਵਾਈਜ਼ ਕੀਤਾ ਜਾਂਦਾ ਸੀ ਪਰ ਪਿਛਲੇ ਤਿੰਨ ਚਾਰ ਸਾਲਾਂ ਵਿਚ ਇਹ ਰਿਵਾਈਜ਼ ਨਹੀਂ ਕੀਤੇ ਜਾ ਸਕੇ। ਅਸੀਂ, ਇਸ ਸਰਕਾਰ ਨੇ, ਅਜ ਇਸ ਗਲ ਦਾ ਫੈਸਲਾ ਕੀਤਾ ਹੈ ਕਿ, ਮਿਨੀਮਮ ਵੇਜਿਜ਼ ਨੂੰ ਕਾਸਟ ਆਫ ਲੀਵਿੰਗ ਦੇ ਨਾਲ ਲਿੰਕ ਕਰ ਦਿਤਾ ਜਾਵੇ ਤਾਂ ਕਿ ਜੇਕਰ ਮਹਿੰਗਾਈ ਵਧੇ ਤਾਂ ਵੇਜਿਜ਼ ਵੀ ਵੱਧ ਜਾਣ ਇਹ ਨਾ ਹੋਵੇ ਕਿ ਮਹਿੰਗਾਈ ਤਾਂ ਵੱਧ ਜਾਵੇ ਪਰ ਮਜ਼ਦੂਰ ਨੂੰ ਘੱਟ ਪੈਸੇ ਮਿਲਦੇ ਰਹਿਣ (ਪ੍ਰਸ਼ੰਸਾ)।

ਇਕ ਹੋਰ ਨੁਕਤਾਚੀਨੀ ਇਥੇ ਇਸ ਗੱਲ ਬਾਰੇ ਕੀਤੀ ਗਈ ਹੈ ਕਿ ਜਿਹੜੇ ਲੇਬਰ ਸਬੰਧੀ ਕਾਨੂੰਨ ਹਨ ਪਿਛਲੇ ਵੀਹ ਸਾਲ ਦੀ ਜਦੋ ਜਹਿਦ ਤੋਂ ਬਾਅਦ ਬਣਾਏ ਗਏ ਸਨ ਅਤੇ ਮਜ਼ਦੂਰਾਂ ਦੇ ਹਿੱਤ ਵਿਚ ਹਨ ਉਨ੍ਹਾਂ ਤੇ ਅਮਲ ਨਹੀਂ ਕੀਤਾ ਜਾਂਦਾ। ਇਸ ਸਬੰਧ ਵਿਚ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਹੜੇ ਵੀ ਕਾਨੂੰਨ ਲੇਬਰ ਦੇ ਬਾਰੇ ਵਿਚ ਹਨ ਉਨ੍ਹਾਂ ਨੂੰ ਮਜ਼ਬੂਤੀ ਨਾਲ ਅਮਲ ਵਿਚ ਲਿਆਂਦਾ ਜਾਵੇਗਾ। ਜੇਕਰ ਇਮਪਲੀ ਮੈਨਟੇਸ਼ਨ ਆਫ ਲੇਬਰ ਲਾਜ਼ ਨਾ ਕੀਤਾ ਜਾਵੇ ਤਾਂ ਇਹ ਕਾਨੂੰਨ ਇਕ ਮਜ਼ਾਕ ਬਣ ਕੇ ਰਹਿ ਜਾਂਦੇ ਹਨ।

ਇਕ ਗੱਲ ਲੇਬਰ ਕੋਰਟਸ ਅਤੇ ਲੇਬਰ ਟ੍ਰਿਬਿਊਨਲਾਂ ਦੇ ਬਾਰੇ ਵਿਚ ਕਹੀ ਗਈ ਹੈ ਕਿ ਉਥੇ ਜਲਦੀ ਫੈਸਲੇ ਨਹੀਂ ਹੁੰਦੇ ਇਸ ਦੇ ਬਾਰੇ ਵਿਚ ਅਸੀਂ ਯਤਨ ਕੀਤੇ ਹਨ ਕਿ ਫੈਸਲੇ ਜਲਦੀ ਜਲਦੀ ਹੋ ਸਕਣ। ਇਹ ਕੇਸ ਉਹ ਹੁੰਦੇ ਸਨ ਜਿਨ੍ਹਾਂ ਨੂੰ ਸਰਕਾਰ ਰੈਫਰ ਕਰਦੀ ਸੀ ਜਾਂ ਗਰੀਬ ਆਦਮੀ ਰੈਫਰ ਕਰਦੇ ਸਨ ਅਤੇ ਦੇਰ ਇਸ ਲਈ ਲਗ ਜਾਂਦੀ ਸੀ ਕਿ ਇਨ੍ਹਾਂ ਕੋਰਟਾਂ ਲਈ ਰੀਟਾਇਰਡ ਜੱਜ ਲਭੇ ਜਾਂਦੇ ਸਨ ਅਤੇ ਕਈ ਵੇਰ ਇਕ ਇਕ ਦੋ ਦੋ ਸਾਲ ਤਕ ਰਿਟਾਇਰਡ ਜੱਜ ਨਹੀਂ ਸਨ ਲਭਦੇ ਅਤੇ ਫਿਰ ਉਨ੍ਹਾਂ ਦੀ ਟਰਮ ਐਕਸਟੈਂਡ ਕੀਤੀ ਜਾਂਦੀ ਸੀ ਤਾਂ ਵੀ ਹਾਈ ਕੋਰਟ ਨੂੰ ਰੈਫਰ ਕਰਨਾ ਹੁੰਦਾ ਸੀ। ਇਸ ਗੱਲ ਵਿਚ ਹੀ ਸਾਲ ਦੋ ਸਾਲ ਲਗ ਜਾਂਦੇ ਸਨ ਅਤੇ ਪਿਛਲੇ ਤਿੰਨਾਂ ਸਾਲਾਂ ਦੀ ਹਾਲਤ ਮੈਂ ਵੇਖੀ ਹੈ ਕਿ ਕਈ ਲੇਬਰ ਕੋਰਟਸ ਐਸੀਆਂ ਸਨ ਜਿਨ੍ਹਾਂ ਵਿਚ ਸਾਲ ਸਾਲ ਤਕ ਕੋਈ ਜੱਜ ਹੀ ਨਹੀਂ ਲਗਾਇਆ ਜਾ ਸਕਿਆ। ਇਸ ਪੱਖ ਵਿਚ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਅਗੇ ਤੋਂ ਵਰਕਿੰਗ ਜੱਜ ਲਗਾਏ ਜਾਣ (ਪ੍ਰਸ਼ੰਸਾ) ਜਿਨ੍ਹਾਂ ਦੀ ਸਰਵਿਸ 10 ਸਾਲ ਰਹਿੰਦੀ ਹੋਵੇ ਜਾਂ ਘਟੋ ਘਟ 5 ਸਾਲ ਤਾਂ ਜ਼ਰੂਰ ਰਹਿੰਦੀ ਹੋਵੇ ਤਾਂ ਕਿ ਉਹ ਲਗ ਕੇ ਕੰਮ ਕਰ ਸਕੇ। ਇਸ ਸਬੰਧ ਵਿਚ ਹਾਈ ਕੋਰਟ ਨੂੰ ਲਿਖ ਦਿਤਾ ਗਿਆ ਹੈ ਤਾਂਕਿ ਲੇਬਰ ਕੋਰਟਸ ਦਾ ਕੰਮ ਤੇਜ਼ੀ ਨਾਲ ਮੁਕੰਮਲ ਕੀਤਾ ਜਾ ਸਕੇ ਅਤੇ ਇਸ ਵਿਚ ਅਗੇ ਤੋਂ ਦੇਰ ਨਾ ਲਗੇ।

ਜਿਥੋਂ ਤਕ ਲੇਬਰ ਐਡਵਾਇਜ਼ਰੀ ਬੋਰਡ ਦਾ ਸਬੰਧ ਹੈ ਇਸ ਦੀ ਕਿੰਨੇ ਚਿਰ ਤੋਂ ਮੀਟਿੰਗ ਨਹੀਂ ਹੋਈ ਇਸ ਨੂੰ ਵੀ ਐਕਟਿਵ ਕਰਨ ਦਾ ਫੈਸਲਾ ਕੀਤਾ ਗਿਆ ਹੈ ਅਤੇ ਲੇਬਰ ਐਡਵਾਇਜ਼ਰੀ ਬੋਰਡ ਨੂੰ ਰੀਕਾਨਸਟੀਚੂਟ ਕੀਤਾ ਜਾ ਰਿਹਾ ਹੈ।

(ਇਸ ਸਮੇਂ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ)

ਇਸ ਵਿਚ ਐਂਪਲਾਇਰਜ਼ ਦੇ, ਐਂਪਲਾਈਜ਼ ਦੇ ਅਤੇ ਸਰਕਾਰ ਦੇ ਨੁਮਾਇੰਦੇ ਹੁੰਦੇ ਹਨ। ਇਨ੍ਹਾਂ ਨੇ ਨਿਰਨੇ ਕਰਨੇ ਹੁੰਦੇ ਹਨ ਅਤੇ ਇਸ ਵਿਚ ਐਂਪਲਾਇਜ਼ੀ ਨੂੰ ਇਸੇ ਲਈ ਰਖਿਆ ਜਾਂਦਾ ਹੈ ਕਿ ਇਕੱਠੇ ਬੈਠ ਕੇ ਗੱਲ ਬਾਤ ਕੀਤੀ ਜਾ ਸਕੇ ਅਤੇ ਪੰਜਾਬ ਦੀ ਇੰਡਸਟਰੀ ਜਿੰਦਾ ਰਹੇ।

[ਵਿੱਤ ਮੰਤਰੀ]

ਇਸ ਲਈ ਇਸ ਪੱਖ ਵਲ ਪੂਰਾ ਅਤੇ ਤੇਜ਼ੀ ਨਾਲ ਧਿਆਨ ਦਿਤਾ ਜਾ ਰਿਹਾ ਹੈ ।

ਇਥੇ ਗੱਲ ਇੰਡਸਟਰੀ ਦੇ ਬਾਰੇ ਵਿਚ ਕੀਤੀ ਗਈ ਹੈ ਅਤੇ ਇਸਦੇ ਬਾਰੇ ਵਿਚ ਤਾਂ ਚੀਫ ਮਨਿਸਟਰ ਸਾਹਿਬ ਦਸਣਗੇ ਜਿਥੇ ਤਕ ਮੇਰੇ ਵਿਭਾਗ ਦਾ ਸਬੰਧ ਹੈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਛੋਟੀ ਇੰਡਸਟਰੀ ਵੀ ਜਿਥੇ ਤਕ ਕਿ ਉਹ ਲੇਬਰ ਦਾ ਖਿਆਲ ਨਾ ਰਖੇ ਅਤੇ ਉਨ੍ਹਾਂ ਦੇ ਪੈਸੇ ਨਾ ਦੇਵੇ ਅਸੀਂ ਲੈ ਕੇ ਦੇਈਏ ਅਸੀਂ ਇਹ ਨਹੀਂ ਚਾਹੁੰਦੇ ਕਿ ਇੰਡਸਟਰੀ ਖਤਮ ਹੋ ਜਾਵੇ ਪਰ ਮੇਰਾ ਆਪਣਾ ਇਹ ਖਿਆਲ ਹੈ ਕਿ ਜਿਹੜੇ ਇੰਡਸਟਰੀ ਵਾਲੇ ਜਾਂ ਕਾਰਖਾਨੇ ਵਾਲੇ ਜਿਸ ਤਰ੍ਹਾਂ ਕਿ ਖਰੜ ਦੀ ਮਿਲ ਹੈ ਸਰਕਾਰ ਨੂੰ ਵੀ ਕੁਝ ਨਾ ਦੇਵੇ ਅਤੇ ਆਪਣੇ ਮਜ਼ਦੂਰਾਂ ਅਤੇ ਐਂਪਲਾਈਜ਼ ਨੂੰ ਵੀ ਕੁਝ ਨਾ ਦੇਵੇ ਅਤੇ ਸਿਵਾਏ ਕੋਟੇ ਲੈਣ ਦੇ ਹੋਰ ਕੁਝ ਨਾ ਕਰੇ ਅਤੇ ਸਿਵਾਏ ਕੋਟੇ ਖਾਣ ਦੇ ਅਤੇ ਮਜ਼ਦੂਰ ਨੂੰ ਸਿਰਫ ਬੈਲੰਸ ਸ਼ੀਟ ਹੀ ਵਿਖਾ ਦੇਵੇ, ਉਸ ਦਾ ਪਰਬੰਧ ਵੀ ਕਰਨਾ ਜ਼ਰੂਰੀ ਹੈ। ਕਿਉਂਕਿ ਉਨ੍ਹਾਂ ਨੇ ਜੇਕਰ ਕੰਮ ਹੀ ਕੋਈ ਨਹੀਂ ਕਰਨਾ ਅਤੇ ਪਰੋਡਕਸ਼ਨ ਹੀ ਕੋਈ ਨਹੀਂ ਕਰਨੀ ਤਾਂ ਮੁਨਾਫਾ ਕਿਸ ਗੱਲ ਦਾ ਸ਼ੋ ਕਰ ਸਕਦੇ ਹਨ । ਇਸ ਤਰ੍ਹਾਂ ਦੀ ਇੰਡਸਟਰੀ ਬਾਰੇ ਸਰਕਾਰ ਕੀ ਕਰਨਾ ਚਾਹੁੰਦੀ ਹੈ ਇਹ ਚੀਫ ਮਨਿਸਟਰ ਸਾਹਿਬ ਆਪ ਨੂੰ ਦਸਣਗੇ ਮੈਂ ਤਾਂ ਇਹ ਕਹਿ ਸਕਦਾ ਹਾਂ ਕਿ ਇੰਤਜ਼ਾਮ ਕੀਤਾ ਜਾ ਰਿਹਾ ਹੈ ਕਿ ਜਿਹੜਾ ਮਾਲ ਉਸ ਨੂੰ ਦਿਤਾ ਜਾਵੇ ਉਸ ਦੀ ਪਰੋਡਕਸ਼ਨ ਫੈਕਟਰੀ ਵਿਚ ਕੀਤੀ ਜਾਵੇ ਅਤੇ ਉਸ ਨੂੰ ਬੈਲੰਸ ਸ਼ੀਟ ਵਿਚ ਵਿਖਾਇਆ ਜਾਵੇ ਤਾਂ ਕਿ ਪਰਾਫਿਟ ਸ਼ੋ ਹੋਵੇ ਅਤੇ ਮਜ਼ਦੂਰ ਨੂੰ ਬੋਨਸ ਦਿਤਾ ਜਾ ਸਕੇ ਅਤੇ ਉਸ ਨੂੰ ਪੂਰੇ ਵੇਜ ਦਿਤੇ ਜਾ ਸਕਣ। ਮੈਂ ਆਸ ਕਰਦਾ ਹਾਂ ਕਿ ਇਸ ਪੱਖ ਵਿਚ ਅਸਾਨੂੰ ਕੋਈ ਮਾਯੂਸੀ ਨਹੀਂ ਹੋ ਸਕਦੀ । ਅਸੀਂ ਤਾਂ ਜਦ ਦੇ ਆਏ ਹਾਂ ਬਜਟ ਪਾਸ ਕਰਨ ਵਿਚ ਹੀ ਲਗੇ ਹੋਏ ਹਾਂ ਹੁਣ ਜਲਦੀ ਹੀ ਇਸ ਪੱਖ ਵਿਚ ਕਦਮ ਚੁਕੇ ਜਾਣਗੇ ਅਤੇ ਇਸ ਤਰ੍ਹਾਂ ਦੀ ਹਾਲਤ ਤੇ ਕਾਬੂ ਪਾ ਲਿਆ ਜਾਵੇਗਾ ਕਿ ਕੋਟੇ ਦੀ ਵੰਡ ਅਤੇ ਉਸ ਦੀ ਵਰਤੋਂ ਤੇ ਪੂਰਾ ਕੰਟ੍ਰੋਲ ਕੀਤਾ ਜਾ ਸਕੇ ਤਾਂ ਕਿ ਮਜ਼ਦੂਰ ਨੂੰ ਮਜ਼ਦੂਰੀ ਮਿਲ ਸਕੇ ।

ਇਕ ਗੱਲ ਮੈਂ ਆਜ਼ਾਦ ਸਾਹਿਬ ਦੀ ਇਨਫਰਮੇਸ਼ਨ ਲਈ ਦਸਣਾ ਚਾਹੁੰਦਾ ਹਾਂ ਕਿ ਪੀ. ਡਬਲਯੂ ਡੀ. ਬੀ. ਐਂਡ ਆਰ. ਵਿਚ ਮਿਨੀਮਮ ਵੇਜਿਜ਼ ਫਿਕਸ ਕੀਤੇ ਜਾ ਚੁਕੇ ਹਨ । ਜਿਥੇ ਤਕ ਫਾਈਨਜ਼ ਦਾ ਸਬੰਧ ਹੈ ਇਨ੍ਹਾਂ ਦਾ ਵਾਸਤਾ ਸਾਡੇ ਨਾਲ ਨਹੀਂ, ਇਹ ਲੇਬਰ ਕੋਰਟ ਅਤੇ ਲੇਬਰ ਟ੍ਰਿਬਿਯੂਨਲਜ਼ ਨਾਲ ਸਬੰਧ ਹੈ ਅਤੇ ਇਹ ਜੁਡੀਸ਼ਰੀ ਦਾ ਕੰਮ ਹੈ ਫਾਈਨ ਨੂੰ ਇਮਪੋਜ਼ ਕਰਨਾ ਅਤੇ ਉਸ ਨੂੰ ਉਗਰਾਹੁਣਾ ।

ਇਥੇ ਮੇਰੇ ਸਾਥੀ ਭੰਡਾਰੀ ਸਾਹਿਬ ਨੇ ਪੀਨਲ ਇਨਟੱਰਸਟ ਦਾ ਜ਼ਿਕਰ ਕੀਤਾ ਹੈ ਕਿ ਅਸੀਂ ਜਿਹੜੇ ਮਕਾਨ ਬਣਾ ਕੇ ਮਜ਼ਦੂਰਾਂ ਨੂੰ ਹਾਇਰ ਪਰਚੇਜ਼ ਤੇ ਦੇ ਰਹੇ ਹਾਂ ਅਤੇ ਉਨ੍ਹਾਂ ਨੇ 30 ਕਿਸ਼ਤਾਂ ਵਿਚ ਰਕਮ ਦੇਣੀ ਹੈ ਇਸ ਦੇ ਬਾਰੇ ਵਿਚ ਇਹ ਫੈਸਲਾ ਕੀਤਾ ਗਿਆ ਹੈ ਕਿ ਕੇਵਲ ਉਸ ਹੀ ਕਿਸ਼ਤ ਤੇ ਜਿਸ ਦੇ ਅਮਾਊਂਟ ਨੂੰ ਉਸ ਨੇ ਅਦਾ ਨਹੀਂ ਕੀਤਾ ਪੀਨਲ ਇਨਟ੍ਰਸਟ ਲਗਾਇਆ ਜਾਵੇ ਬਾਕੀ ਸਾਰੀ ਰਕਮ ਤੇ ਨਹੀਂ । ਇਸ ਸਬੰਧ ਵਿਚ ਮੈਂ ਚੀਫ ਮਨਿਸਟਰ ਸਾਹਿਬ ਨੂੰ ਵੀ ਅਰਜ਼ ਕੀਤੀ ਸੀ ਕਿ ਇਸ ਤਰ੍ਹਾਂ ਦੀ ਤਕਲੀਫ ਦੇ ਬਾਰੇ ਵਿਚ ਮੈਂਬਰ ਸਾਹਿਬਾਨ ਨੇ ਧਿਆਨ ਦਿਵਾਇਆ ਹੈ ਇਸ ਲਈ ਉਹ ਇੰਡਸਟਰੀ ਦੇ ਬਾਰੇ ਵਿਚ ਵੀ ਇਸ ਤਰ੍ਹਾਂ ਹੀ ਕਰ ਦੇਣ ਕਿ ਸਾਰੀ ਰਕਮ ਤੇ ਪੀਨਲ ਇਨਟ੍ਰੈਸਟ ਨਾ ਲਗੇ ਕੇਵਲ ਉਸ ਰਕਮ ਦੇ ਹਿੱਸੇ ਤੇ ਲਗੇ ਜਿਸ ਨੂੰ ਕੇ ਅਦਾ ਨਹੀਂ ਕੀਤਾ ਜਾ ਸਕਿਆ । ਸੈਣੀ ਸਾਹਿਬ ਨੇ ਵੀ ਇਸ ਦਾ ਜ਼ਿਕਰ ਕੀਤਾ ਸੀ ਅਤੇ ਚੀਫ ਮਨਿਸਟਰ ਸਾਹਿਬ ਨੇ ਇਸ ਗੱਲ ਨੂੰ ਮਨਜ਼ੂਰ ਕਰ ਲਿਆ ਹੈ ਅਤੇ

ਇਹ ਫੈਸਲਾ ਕੀਤਾ ਗਿਆ ਹੈ ਕਿ ਇੰਡਸਟਰੀ ਡੀਪਾਰਟਮੈਂਟ ਵਲੋਂ ਕੇਸ ਤਿਆਰ ਹੋਕੇ ਫਿਨਾਂਸ ਪਾਸ ਆ ਜਾਵੇਗਾ ਤਾਂ ਕਿ ਪੰਜਾਬ ਦੇ ਲੋਕਾਂ ਦਾ ਭਲਾ ਹੋ ਸਕੇ ਅਤੇ ਜਿਹੜੇ ਇੰਡਸਟਰੀਅਲ ਪਲਾਟਾਂ ਤੇ ਕਿਸ਼ਤ ਨਹੀਂ ਦੇ ਸਕਦੇ ਉਨ੍ਹਾਂ ਪਾਸੋਂ ਸਾਰੀ ਰਕਮ ਜਿਹੜੀ ਕਿ ਪਹਿਲਾਂ ਹੀ ਪੇ ਹੋ ਚੁਕੀ ਹੈ ਪੀਨਲ ਇਨਟ੍ਰਸਟ ਨਾ ਲਿਆ ਜਾਵੇ ਅਤੇ ਜਿਹੜੀ ਅਦਾ ਨਹੀਂ ਕੀਤੀ ਜਾ ਸਕੀ ਉਸ ਤੇ ਹੀ ਪੀਨਲ ਇਨਟ੍ਰਸਟ ਚਾਰਜ ਕੀਤਾ ਜਾਵੇ । ਆਸ ਹੈ ਕਿ ਸਰਕਾਰ ਲੇਬਰ ਦੀ ਪਾਲਿਸੀ ਨੂੰ ਸਫਲ ਬਣਾਉਣ ਵਿਚ ਪੂਰੀ ਤਰ੍ਹਾਂ ਕਾਮਯਾਬ ਹੋਵੇਗੀ। ਆਪ ਦਾ ਧੰਨਵਾਦ ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ): ਮਾਨਯੋਗ ਸਪੀਕਰ ਸਹਿਬਾਨ, ਅਜ ਜਿਹੜੀਆਂ ਤਿੰਨ ਮੰਗਾਂ ਹਾਊਸ ਵਿਚ ਪੇਸ਼ ਕੀਤੀਆਂ ਗਈਆਂ ਹਨ ਇਨ੍ਹਾਂ ਦੇ ਬਾਰੇ ਵਿਚ ਮੈਂਬਰ ਸਾਹਿਬਾਨ ਨੇ ਚੰਗੇ ਸੁਝਾਵ ਦਿਤੇ ਹਨ । ਜਿਥੋਂ ਤਕ ਲੇਬਰ ਦਾ ਸਵਾਲ ਸ੍ਰੀ ਸ਼ਰਮਾ ਸਾਹਿਬ ਨੇ ਆਪ ਦੇ ਸਾਹਮਣੇ ਪੋਜ਼ੀਸ਼ਨ ਰਖ ਦਿਤੀ ਹੈ । ਇੰਡਸਟਰੀ ਦੇ ਬਾਰੇ ਵਿਚ ਅੱਜ ਜੋ ਜ਼ੋਰ ਮੈਂਬਰ ਸਾਹਿਬਾਨ ਵਲੋਂ ਬਹਿਸ ਦੇ ਦੌਰਾਨ ਰਿਹਾ ਹੈ ਉਹ ਲੋਹੇ ਅਤੇ ਕੋਲੇ ਦੇ ਕੋਟੇ ਦੇ ਬਾਰੇ ਵਿਚ ਸੀ ਕਿ ਇਸ ਦੀ ਵੰਡ ਠੀਕ ਤਰ੍ਹਾਂ ਨਾਲ ਨਹੀਂ ਕੀਤੀ ਜਾ ਰਹੀ । ਮੈਂ ਮੈਂਬਰਾਂ ਦੇ ਦਿਲਾਂ ਵਿਚ ਇਹ ਭਾਵਨਾ ਵੇਖੀ ਹੈ ਕਿ ਉਹ ਮਹਿਸੂਸ ਕਰਦੇ ਹਨ ਕਿ ਇਨ੍ਹਾਂ ਚੀਜ਼ਾਂ ਦਾ ਬਟਵਾਰਾ ਠੀਕ ਤਰ੍ਹਾਂ ਨਾਲ ਨਹੀਂ ਹੋਇਆ, ਜਿਸ ਨੂੰ ਮਿਲਣਾ ਚਾਹੀਦਾ ਸੀ ਜਾਂ ਜਿੰਨਾ ਮਿਲਣਾ ਚਾਹੀਦਾ ਸੀ ਨਹੀਂ ਦਿਤਾ ਗਿਆ । ਮੈਂ ਇਸ ਗਲ ਨਾਲ ਸਹਿਮਤ ਹਾਂ ਕਿ ਇਸ ਕੋਟੇ ਦੇ ਵਰਤਣ ਦਾ ਢੰਗ ਠੀਕ ਨਹੀਂ ਸੀ ਅਤੇ ਜਿਸ ਤਰ੍ਹਾਂ ਇਸ ਦਾ ਬਟਵਾਰਾ ਹੋਣਾ ਚਾਹੀਦਾ ਸੀ ਨਹੀਂ ਹੋਇਆ। ਪਰ ਇਸ ਵਿਚ ਵੇਖਣ ਵਾਲੀ ਗਲ ਇਹ ਵੀ ਸੀ ਕਿ ਗੜ ਬੜ ਕਦੋਂ ਹੋਈ ਅਤੇ ਕਿਥੇ ਹੋਈ ਇਸ ਗੱਲ ਦੀ ਜਾਣਕਾਰੀ ਕਰਾਈ ਗਈ ਅਤੇ ਜਾਣਕਾਰੀ ਕਰਨ ਤੋਂ ਬਾਅਦ ਅਸੀਂ ਇਸ ਨਤੀਜੇ ਤੇ ਪਹੁੰਚੇ ਹਾਂ ਕਿ ਕਈ ਥਾਵਾਂ ਤੇ ਗੜਬੜ ਹੋਈ ਹੈ ਅਤੇ ਜ਼ਰੂਰ ਹੋਈ ਹੈ ।ਅਸੀਂ ਇਸ ਦੀ ਤਹਿ ਤਕ ਪਹੁੰਚਣ ਦਾ ਯਤਨ ਕਰ ਰਹੇ ਹਾਂ ਅਤੇ ਜੇਕਰ ਕੋਈ ਪਕੜਿਆ ਜਾ ਸਕਿਆ ਤਾਂ ਪਕੜਨ ਦਾ ਯਤਨ ਵੀ ਕਰਾਂਗੇ (ਪ੍ਰਸੰਸਾ) ।

ਜਿਥੇ ਤਕ ਲੋਹੇ ਦਾ ਸਬੰਧ ਹੈ ਪੋਜ਼ੀਸ਼ਨ ਸਾਫ ਹੈ ਕਿ ਲੋਹੇ ਦੀ ਥੁੜ ਸਾਰੇ ਦੇਸ਼ ਵਿਚ ਹੈ ਅਤੇ ਇਸ ਦੀ ਵੰਡ ਤੇ ਕੋਈ ਕਿਸੇ ਕਿਸਮ ਦੀ ਪਾਬੰਦੀ ਨਹੀਂ ਪਰ ਕੇਂਦਰੀ ਸਰਕਾਰ ਨੇ ਆਪ ਵੀ ਇਸ ਗਲ ਨੂੰ ਮਹਿਸੂਸ ਕੀਤਾ ਹੈ ਕਿ ਇਸ ਥੁੜ੍ਹ ਨੂੰ ਦੂਰ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ ਅਤੇ ਉਨ੍ਹਾਂ ਨੇ ਇਹ ਕਰ ਦਿਤਾ ਹੈ ਕਿ ਲੋਹੇ ਦੀ ਜਿੰਨੀ ਪੈਦਾਵਾਰ ਹੈ ਇਹ ਜੁਆਇੰਟ ਪਲਾਂਟ ਕਮੇਟੀ ਰਾਹੀਂ ਵੰਡੀ ਜਾਵੇ ਕੁਝ ਚਿਰ ਤੋਂ ਨਿਜੀ ਉਦਯੋਗ ਪਤੀਆਂ ਨੂੰ ਮਾਲ ਦਿਤਾ ਜਾਂਦਾ ਸੀ ਅਤੇ ਉਹ ਇਨਡੈਂਟ ਕਟਦੇ ਸਨ ਅਤੇ ਫਿਰ ਜੁਆਇੰਟ ਪਲਾਂਟ ਕਮੇਟੀ ਪਰਾਸੈਸ ਕਰਦੀ ਸੀ ਅਤੇ ਫਿਰ ਸਟੀਲ ਪਰਾਇਰਟੀ ਕਮੇਟੀ ਪਾਸ ਜਾਂਦਾ ਸੀ ਅਤੇ ਉਸ ਦੀਆਂ ਸਿਫਾਰਸ਼ਾਂ ਤੇ ਇਹ ਦਿਤਾ ਜਾਂਦਾ ਸੀ । ਹੁਣ ਇਸ ਪਰਾਇਰਟੀ ਨੂੰ ਤਿਮਾਹੀ ਵਾਰ ਕੀਤਾ ਗਿਆ । ਪੰਜਾਬ ਰਾਜ ਵਿਚ 71-72 ਵਿਚ ਵੀ ਪਹਿਲੀ ਤਿਮਾਹੀ ਵਿਚ ਜਿੰਨੀ ਪਰਾਇਰਟੀ ਦਿਤੀ ਗਈ ਉਸ ਨੂੰ ਦੂਜੀ ਤਿਮਾਹੀ ਵਿਚ ਘੱਟ ਕਰ ਕਰ ਦਿਤਾ ਗਿਆ ਅਤੇ ਤੀਜੀ ਤਿਮਾਹੀ ਵਿਚ ਨਿਜੀ ਉਦਯੋਗਪਤੀਆਂ ਦੀ ਅਲਾਟਮੈਂਟ ਬਿਲਕੁਲ ਬੰਦ ਕਰ ਦਿਤੀ ਗਈ ਹੈ ਅਤੇ ਇਹ ਫੈਸਲਾ ਕੀਤਾ ਗਿਆ ਹੈ ਕਿ ਇਸ ਨੂੰ ਸਮਾਲ ਸਕੇਲ ਇੰਡਸਟਰੀ ਕਾਰਪੋਰੇਸ਼ਨ ਰਾਹੀਂ ਦਿਤਾ ਜਾਵੇ। ਹੁਣ ਵੰਡ ਸਮਾਲ ਸਕੇਲ ਇੰਡਸਟਰੀਅਲ ਕਾਰਪੋਰੇਸ਼ਨ ਨਾਲ ਮਿਲਕੇ ਕੀਤੀ ਗਈ ਸੀ । ਜਿਸ ਤਰ੍ਹਾਂ ਬਰਾਇਟ ਵੇ ਟਰੇਡਿੰਗ ਕੰਪਨੀ ਨੇ ਟਿਊਬਾਂ ਬਣਾਉਣ ਦੇ ਕੰਮ ਲਈ ਮਾਲ ਮੰਗਿਆ ਸੀ ਜਿਹੜਾ

[ਮੁਖ ਮੰਤਰੀ]

ਕਿ ਉਨ੍ਹਾਂ ਨੂੰ ਪ੍ਰੋਡੀਊਸ ਯਾਰਡ ਤੋਂ ਮਿਲ ਗਿਆ ਸੀ ਉਦਯੋਗ ਦਾ ਦਫਤਰ ਜਿਸ ਤਰ੍ਹਾਂ ਵੀ ਮਾਲ ਤਕਸੀਮ ਕਰ ਰਿਹਾ ਹੈ ਉਹ ਬਿਲਕੁਲ ਠੀਕ ਹੈ, ਇਸ ਵਿਭਾਗ ਦੇ ਮੁਤੱਲਿਕ ਅਜੇ ਤੱਕ ਕੋਈ ਸ਼ਿਕਾਇਤ ਨਹੀਂ ਹੈ। ਜੇ ਕੋਈ ਸਮਸਿਆ ਕਿਸੇ ਉਦਯੋਗ ਵਿਚ ਹੋਵੇ ਵੀ ਤਾਂ ਵਿਭਾਗ ਆਪ ਉਸ ਨੂੰ ਨਿਪਟ ਲੈਂਦਾ ਹੈ। ਇਹ ਸਿਸਟਮ ਸੰਨ 1972 ਤੋਂ ਚਾਲੂ ਹੋਇਆ ਹੈ। ਪਹਿਲਾਂ ਇਹ ਵੰਡ ਐਸੋਸੀਏਸ਼ਨਜ਼ ਰਾਹੀਂ ਹੁੰਦੀ ਸੀ, ਇਹ ਸਿਸਟਮ ਇਕ ਸਾਲ ਦੇ ਵਾਸਤੇ ਚਲਾਇਆ ਸੀ ਪਰ ਇਹ ਕਾਮਯਾਬ ਨਹੀਂ ਸੀ ਹੋਇਆ, ਕਿਉਂਕਿ ਐਸੋਸੀਏਸ਼ਨ ਦੇ ਮੈਂਬਰਾਂ ਵਲੋਂ ਹੀ ਸ਼ਿਕਾਇਤਾਂ ਆਈਆਂ ਸੀ ਕਿ ਉਹ ਮਾਲ ਦੀ ਤਕਸੀਮ ਗਲਤ ਢੰਗ ਦੇ ਨਾਲ ਕਰਦੇ ਹਨ। ਇਹ ਵੀ ਸ਼ਿਕਾਇਤ ਅਮਲੇ ਅਤੇ ਅਹੁਦੇਦਾਰਾਂ ਦੇ ਵਿਰੁਧ ਸੀ ਕਿ ਉਹ ਮਾਲ ਖੁਰਦ ਬੁਰਦ ਕਰਦੇ ਹਨ। ਅਜਿਹਾ ਇਕ ਕੇਸ ਵੀ ਹੋਇਆ ਕਿ ਅੰਮ੍ਰਿਤਸਰ ਦੀ ਫੈਡਰੇਸ਼ਨ ਨੂੰ 300 ਟਨ ਲੋਹਾ ਅਲਾਟ ਹੋਇਆ, ਪਰ ਬਾਅਦ ਵਿਚ ਪੜਤਾਲ ਕਰਨ ਤੇ ਪਤਾ ਲਗਾ ਕਿ ਉਹ ਵਧ ਕੀਮਤ ਤੇ ਵੇਚ ਦਿੱਤਾ ਗਿਆ। ਇਹ ਮਾਲ ਐਸੋਸੀਏਸ਼ਨ ਦੇ ਰਾਹੀਂ ਦਿੱਤਾ ਗਿਆ ਸੀ। ਸਰਕਾਰ ਨੇ ਮਹਿਕਮੇ ਨੂੰ ਹਿਦਾਇਤ ਕੀਤੀ ਸੀ ਕਿ ਇਸ ਕੇਸ ਦੀ ਪੁਲਿਸ ਦੇ ਵਿਚ ਐਫ. ਆਈ. ਆਰ. ਦਰਜ ਕਰਵਾ ਦਿੱਤੀ ਜਾਵੇ, ਪਰ ਇਹ ਨਹੀਂ ਹੋ ਸਕੀ। ਇਸ ਸਬੰਧ ਵਿਚ ਜੋ ਮਹਿਕਮੇ ਨੇ ਰਿਪੋਰਟ ਦਿੱਤੀ ਹੈ ਉਸ ਤੇ ਮੈਂ ਸੰਤੁਸ਼ਟ ਨਹੀਂ ਹਾਂ। ਕਿਉਂ ਨਾ ਉਹ ਇਸ ਮੁਆਮਲੇ ਨੂੰ ਪੂਰੀ ਤਰਾਂ ਹਲ ਪਾ ਸਕੇ। ਇਨ੍ਹਾਂ ਸਾਰੀਆਂ ਗੱਲਾਂ ਨੂੰ ਵੇਖਦੇ ਹੋਏ ਵਿਭਾਗਿਕ ਅਲਾਟਮੈਂਟ ਦੀ ਨੀਤੀ ਅਪਣਾਈ ਗਈ ਜਿਹੜੀ ਕਿ ਹੁਣ ਤਕ ਚਾਲੂ ਹੈ। ਵਿਭਾਗ ਵੱਲੋਂ ਮਾਲ ਉਤਨਾ ਹੀ ਮਿਲਦਾ ਹੈ ਜਿਤਨੀ ਕਪੈਸਟੀ ਹੋਵੇ। ਇਸ ਤਰ੍ਹਾਂ ਨਾ ਹੀ ਮਾਲ ਦੀ ਵੰਡ ਵਿਚ ਕਿਸੇ ਨਾਲ ਰਿਆਇਤ ਹੀ ਕੀਤੀ ਜਾਂਦੀ ਹੈ ਅਤੇ ਨਾ ਹੀ ਕਿਸੇ ਨੂੰ ਵੱਧ ਘੱਟ ਸਪਲਾਈ ਹੁੰਦੀ ਹੈ। ਇਹ ਸਿਸਟਮ ਬਹੁਤ ਹੀ ਚੰਗਾ ਹੈ ਅਤੇ ਇਸ ਵਿਚ ਕੋਈ ਤਰੁਟੀ ਨਹੀਂ ਹੈ। ਅਸੀਂ ਵੇਖਿਆ ਹੈ ਕਿ ਇਸ ਤਰੀਕੇ ਨਾਲ ਚੋਰੀ ਨਹੀਂ ਹੋ ਸਕਦੀ ਅਤੇ ਇਹ ਸਾਡਾ ਅੰਦਾਜ਼ਾ ਹੈ। ਸਟੀਲ ਦੇ ਸਟਾਕ ਦੀ ਜਿਹੜੀ ਤਿਮਾਹੀ ਵੰਡ ਹੁੰਦੀ ਹੈ ਉਹ ਪ੍ਰਾਇਰਟੀ ਰਾਹੀਂ ਕੀਤੀ ਜਾਂਦੀ ਹੈ। ਸਟਾਕ ਯਾਰਡ ਤੋਂ ਜਿਹੜੀਆਂ ਜੀ. ਪੀ. ਸੀ. ਸ਼ੀਟਸ ਡਾਇਰੈਕਟ ਦਿੱਤੀਆਂ ਜਾਂਦੀਆਂ ਹਨ ਉਹ 20% ਵਧੀਆ ਅਤੇ 80% ਘਟੀਆ ਮਾਲ ਦਿੱਤਾ ਜਾਂਦਾ ਹੈ। ਜਿਹੜੀਆਂ ਕੰਪਨੀਆਂ ਨੂੰ ਡਾਇਰੈਕਟ ਮਾਲ ਸਟਾਕ-ਯਾਰਡ ਤੋਂ ਦਿੱਤਾ ਗਿਆ, ਉਹ ਹੈ (1) ਟਾਟਾ ਆਇਰਨ ਅਤੇ ਸਟੀਲ ਇੰਡਸਟਰੀ, ਜਲੰਧਰ, (2) ਹਿੰਦੁਸਤਾਨ ਸਟੀਲ ਕੰਪਨੀ ਲਿਮਟਿਡ, ਜਾਲੰਧਰ (3) ਆਇਰਨ ਐਂਡ ਸਟੀਲ ਕੰਪਨੀ, ਨਵੀਂ ਦਿੱਲੀ।

30% ਮਾਲ ਸਟਾਕ ਯਾਰਡ ਦੇ ਵਿਚੋਂ ਦਿਤਾ ਗਿਆ। ਕਾਰਪੋਰੇਸ਼ਨ ਨੂੰ 50 ਹਜ਼ਾਰ ਟਨ ਦਾ ਇੰਡੈਂਟ ਮਿਲਦਾ ਹੈ ਜਦੋਂ ਕਿ ਉਦਯੋਗ-ਪਤੀਆਂ ਦੇ ਮਾਲ ਦੀ ਖਪਤ 10 ਲਖ ਟਨ ਹੈ। ਕਾਰਪੋਰੇਸ਼ਨ ਨੂੰ 5% ਜਿਹੜਾ ਮਾਲ ਮਿਲਦਾ ਹੈ ਉਹ ਇਹ ਉਦਯੋਗਪਤੀਆਂ ਨੂੰ ਹੀ ਸਾਰੇ ਦਾ ਸਾਰਾ ਯਾਨੀ 5% ਵੰਡ ਦਿੰਦੇ ਹਨ ਇਸ ਦੇ ਨਾਲ ਹੀ ਕਾਰਪੋਰੇਸ਼ਨ ਦੇ ਲਈ 3 ਤੋਂ 8% ਤੱਕ ਕਮਿਸ਼ਨ ਨਿਯੁਕਤ ਹੈ ਅਤੇ ਇਸ ਵਿਚ ਉਹ ਸਾਰਾ ਖਰਚਾ ਸ਼ਾਮਲ ਹੈ ਜਿਹੜਾ ਆਰ. ਆਰ. ਛੁਡਾਣ ਤੇ ਲਗਦਾ ਹੈ। ਕਮਿਸ਼ਨ ਦੇ ਵਧਾਉਣ ਘਟਾਉਣ ਦੇ ਬਾਰੇ ਵੀ ਅਸੀਂ ਸੋਚ ਰਹੇ ਹਾਂ। ਇਹ ਕੋਈ 20 ਤੋਂ ਵਧ ਬਣਦਾ ਹੈ, ਇਸ ਬਾਰੇ ਵੀ ਅਸੀਂ ਵਿਚਾਰ ਕਰ ਰਹੇ ਹਾਂ ਕਿ ਇਸ ਕਾਰਪੋਰੇਸ਼ਨ ਨੂੰ ਕੋਈ ਨਫਾ ਤਾਂ ਨਹੀਂ ਰਹਿੰਦਾ, ਜੇ ਰਹਿੰਦਾ ਹੋਵੇ ਤਾਂ ਇਹ ਘਟਾਉਣਾ ਪਏਗਾ। ਅਸੀਂ ਇਹ ਕਾਰਪੋਰੇਸ਼ਨ ਨੂੰ ਨੋ ਪ੍ਰਾਫਟ ਨੋ ਲਾਸ ਬੇਸਿਜ਼

ਤੇ ਦੇਣਾ ਚਾਹੁੰਦੇ ਹਾਂ । ਲਿਖਾ-ਪੜ੍ਹੀ ਰਾਹੀਂ ਜਿਹੜਾ ਮਾਲ ਕਾਰਪੋਰੇਸ਼ਨ ਰਾਹੀ ਸਟਾਕ ਯਾਰਡ ਤੋਂ ਡਿਸਪੈਚ ਕੀਤਾ ਜਾਂਦਾ ਹੈ ਉਹ ਅਸੀਂ 8% ਤੋਂ 11% ਤੱਕ ਵਧਾ ਲਿਆ ਹੈ, ਜੇ ਹੋਰ ਜ਼ਿਆਦਾ ਵਧਾਉਣ ਦੀ ਗਲ ਬਣੀ ਇਹ ਵਿਭਾਗ ਕੁਝ ਫੀਸਦੀ ਹੋਰ ਵਧਾਉਣ ਵਾਸਤੇ ਵੀ ਬੇਨਤੀ ਕਰੇਗਾ ਤਾਂ ਜੋ ਰਾਜ ਦੀਆਂ ਇੰਜਨੀਅਰਿੰਗ ਯੂਨਿਟਸ ਦੀ ਖਪਤ ਅਨੁਸਾਰ ਮਾਲ ਸਪਲਾਈ ਕੀਤਾ ਜਾ ਸਕੇ । ਮਾਲ ਦਾ 16% ਹਿਸਾ ਰਾਜ ਸਰਕਾਰ ਦਾ ਹੈ ਅਤੇ ਵਿਭਾਗ 16% ਤੋਂ ਜ਼ਿਆਦਾ ਵਧਾਉਣ ਲਈ ਕੋਸ਼ਿਸ਼ ਕਰ ਰਿਹਾ ਹੈ । ਰਾਜ ਨੂੰ ਜਿਹੜਾ ਲੋਹਾ ਅਤੇ ਸਟੀਲ ਸਪਲਾਈ ਕੀਤਾ ਸੀ, ਉਸ ਦਾ ਕੋਈ ਨਿਸਚਿਤ ਦਰ ਨਹੀਂ ਸੀ, ਜਿਵੇਂ ਕਿ ਸਟੇਟਮੇਂਟ ਡੀ ਦੇ ਵੇਖਣ ਤੋਂ ਹੀ ਪਤਾ ਲਗਦਾ ਹੈ ਕਿ ਰਾਜ ਵਿਚ ਇਹ ਖਪਤ ਵਧਦੀ ਜਾ ਰਹੀ ਹੈ ਅਤੇ ਲਗਾਤਾਰ ਜੂਨ, 71 ਤੋਂ ਹੋਰ ਜ਼ਿਆਦਾ ਹਿਸਾ ਲੈਣ ਲਈ ਵਿਭਾਗ ਕੋਸ਼ਿਸ਼ ਕਰ ਰਿਹਾ ਹੈ। ਭਾਰਤ ਪਾਕਿਸਤਾਨ ਦੀ ਜੰਗ ਤੋਂ ਬਾਅਦ। ਮੈਂ ਇਕ ਗਲ ਹੋਰ ਦਸ ਦੇਵਾਂ ਕਿ ਭਾਰਤ ਪਾਕਿਸਤਾਨ ਦੀ ਜੰਗ ਤੋਂ ਬਾਅਦ ਉਦਯੋਗ ਵਿਭਾਗ ਭਾਰਤ ਸਰਕਾਰ ਤੋਂ 11,300 ਮਿਲੀਅਨ ਟਨ ਮਾਲ ਕੇਂਦਰੀ ਸਰਕਾਰ ਤੋਂ ਲੈਣ ਵਿਚ ਸਫਲ ਹੋਇਆ ਹੈ । ਜਿਥੋਂ ਤੱਕ ਇਹ ਸਾਰੀ ਰਿਪੋਰਟ ਤੋਂ ਪਤਾ ਚਲਦਾ ਹੈ ਕਿ ਲੋਹੇ ਦੇ ਬਟਵਾਰੇ ਦੇ ਸਿਸਟਮ ਨੂੰ ਬਦਲਣ ਤੋਂ ਬਾਅਦ ਹੁਣ ਕੋਈ ਐਸੀ ਸ਼ਿਕਾਇਤ ਦੀ ਸੰਭਾਵਨਾ ਨਹੀਂ ਹੈ । ਜਿਹੜਾ ਇਹ ਦਸਿਆ ਗਿਆ ਸੀ ਕਿ ਹਿੰਦੁਸਤਾਨ ਸਟੀਲ ਕੰਪਨੀ ਲੁਧਿਆਣਾ ਨੇ ਪੰਜਾਬ ਸਮਾਲ ਸਕੇਲ ਇੰਡਸਟਰੀ ਦੇ ਲਈ ਕੋਈ ਲੋਹਾ ਦਿੱਤਾ ਹੈ, ਉਹ ਫਰਮ ਨੂੰ ਸਿਧਾ ਕਲਕਤੇ ਤੋਂ ਦਿਤਾ ਗਿਆ ਹੈ ਫਰਮ ਨੂੰ 150 ਟਨ ਲੋਹਾ ਮਿਲਿਆ ਅਤੇ ਇਹ ਸਪਸ਼ਟ ਬਾਤ ਹੈ ਕਿ ਪੰਜਾਬ ਸਰਕਾਰ ਦੀ ਇੰਡਸਟਰੀ ਵਿਭਾਗ ਦਾ ਇਸ ਦੇ ਨਾਲ ਕੋਈ ਹਥ ਨਹੀਂ । ਸ਼੍ਰੀ ਗੁਰਦਿਆਲ ਸੈਣੀ ਜੀ ਨੇ ਇਕ ਗਲ ਕਹੀ, ਕਿ ਸਟੀਲ ਦਾ ਕੋਟਾ 11% ਸਮਾਲ ਸਕੇਲ ਇੰਡਸਟਰੀ ਲਈ ਆਉਂਦਾ ਹੈ ਪਰ ਇਸ ਵਿਚੋਂ 5% ਹੀ ਇਨ੍ਹਾਂ ਨੂੰ ਦਿੱਤਾ ਜਾਂਦਾ ਹੈ । ਪਰ ਅਸੀਂ ਤਾਂ ਉਨ੍ਹਾਂ ਨੂੰ ਜਿਤਨੀ ਜ਼ਰੂਰਤ ਹੁੰਦੀ ਹੈ ਉਤਨੀ ਹੀ ਵੰਡ ਕਰਦੇ ਹਾਂ । ਜਿਹੜੀ ਤਕਸੀਮ ਡੀਮਾਂਡ ਦੇ ਮੁਤਾਬਿਕ ਬਣਦੀ ਹੈ ਉਹ 5% ਹੈ ਇਸ ਲਈ ਇਹ ਕਿਹਾ ਗਿਆ ਜੇ ਕੋਈ 11%ਕਹੇ ਤਕਸੀਮ ਕੀਤਾ ਜਾਵੇ, ਇਸ ਬਾਰੇ ਆ ਕੇ ਮੇਰੇ ਨਾਲ ਦਫਤਰ ਵਿਚ ਵਿਚਾਰ ਕਰ ਸਕਦੇ ਹਨ, ਉਹ ਮੈਨੂੰ ਆਕੇ ਸਮਝਾ ਦੇਣ ਕਿਵੇਂ ਕਿਥੇ ਕੋਈ ਗਲ ਗਲਤ ਹੈ, ਮੈਂ ਉਸ ਤੇ ਵਿਚਾਰ ਕਰ ਲਵਾਂਗਾ । ਇਹ ਗਲਤ ਗਲ ਹੈ ਕਿ ਜਾਲੰਧਰ ਵਿਚ ਤਿੰਨ ਫੜੇ ਗਏ ਉਨ੍ਹਾਂ ਦੇ ਵਿਰੁਧ ਅਸੀਂ ਕੋਈ ਕਾਰਵਾਈ ਰੋਕੀ । ਇਨ੍ਹਾਂ ਤਿੰਨਾਂ ਵਿਚੋਂ ਅਤੇ ਨਾ ਹੀ 65 ਵਿਚੋਂ ਅਸੀਂ ਕਿਸੇ ਦੇ ਖਿਲਾਫ ਕੋਈ ਕਾਰਵਾਈ ਨੂੰ ਰੋਕਿਆ ਹੈ । ਇਹ ਇਨਕੁਆਇਰੀ ਹੀ ਸਰਕਾਰ ਨੇ ਕਰਵਾਈ ਹੈ ਅਤੇ ਇਹ ਇਨਕੁਆਇਰੀ ਜਾਰੀ ਹੈ ਮੈਂ ਇਹ ਨਹੀਂ ਸਮਝ ਸਕਿਆ ਕਿ ਇਹ ਗਲ ਕਹਿਣ ਦਾ ਡਿਪਟੀ ਲੀਡਰ ਅਕਾਲੀ ਪਾਰਟੀ ਦਾ ਕੀ ਮਤਲਬ ਸੀ, ਕਿ ਉਸ ਨੂੰ ਰੋਕ ਦਿੱਤਾ ਗਿਆ ਹੈ, ਉਨ੍ਹਾਂ ਨੂੰ ਕੋਈ ਮਾਲ ਦੇਣ ਨਹੀਂ ਦਿੱਤਾ ।

ਉਨ੍ਹਾਂ ਨੇ ਕਿਹਾ ਕਿ ਲੋਹੇ ਦੀ ਬਲੈਕ ਹੋਈ ਹੈ । ਅਸਲੀ ਕੰਮ ਕਰਨ ਵਾਲੇ ਨੂੰ ਲੋਹਾ ਮਿਲਦਾ ਹੀ ਨਹੀਂ ਅਤੇ ਲੋਹਾ ਸਾਰ ਟਰੇਡਰ ਲੈ ਜਾਂਦੇ ਹਨ। ਅਸਲੀ ਕੰਮ ਕਰਨ ਵਾਲੇ ਨੂੰ ਬਲੈਕ ਵਿਚੋਂ ਖਰੀਦਣਾ ਪੈਂਦਾ ਹੈ । ਇਤਨੀ ਗਲ ਕਹਿਣ ਤੋਂ ਪਿਛੋਂ ਸੰਧੂ ਸਾਹਿਬ ਨੂੰ ਇਹ ਚੇਤਾ ਆਇਆ ਕਿ ਇਹ ਗਲਾਂ ਤਾਂ ਉਨ੍ਹਾਂ ਦੀ ਪਾਰਟੀ ਦੇ ਰਾਜ ਵੇਲੇ ਦੀਆਂ ਹਨ, ਹੁਣ ਦੀਆਂ ਨਹੀਂ । ਜਿਸ ਤਰ੍ਹਾਂ ਕਿ ਇਕ ਸ਼ਾਇਰ ਨੇ ਕਿਹਾ ਹੈ ਕਿ :

"ਫਰਿਸ਼ਤੇ ਰਹਿਮ ਕੇ ਹੱਕ ਮੇਂ ਬਤਾ ਦੇਨਾ ਗੁਨਾਹ,
ਲੇਕਿਨ ਯਿਹ ਬਤਾ ਦੇਨਾ, ਬਾਤੇਂ ਸਭ ਜੁਆਨੀ ਕੀ ਹੈਂ ।

[ਮੁਖ ਮੰਤਰੀ]

ਜਦੋਂ ਸੰਧੂ ਸਾਹਿਬ ਨੂੰ ਇਹ ਗਲ ਯਾਦ ਆਈ ਤਾਂ ਉਨ੍ਹਾਂ ਨੇ ਆਪਣਾ ਸਾਰਾ ਜ਼ੋਰ ਇਸ ਗਲ ਤੇ ਲਗਾ ਦਿਤਾ ਕਿ ਚੀਫ ਮਨਿਸਟਰ ਲੋਕਾਂ ਦੇ ਘਰ ਖਾਣੇ ਖ਼ਾਂਦਾ ਹੈ, ਪਾਰਟੀਆਂ ਲੈਂਦਾ ਹੈ। ਮੈਂ, ਸਪੀਕਰ ਸਾਹਿਬ, ਇਹ ਗਲ ਸਪਸ਼ਟ ਕਰ ਦੇਵਾਂ ਕਿ ਮੈਂ ਰੋਟੀ ਵੀ ਖਾਂਦਾ ਹਾਂ, ਚਾਹ ਵੀ ਪੀਂਦਾ ਹਾਂ, ਜਾਗਦਾ ਵੀ ਹਾਂ ਤੇ ਸੌਂਦਾ ਵੀ ਹਾਂ। ਮੈਂ ਕਦੇ ਇਹ ਦਾਅਵਾ ਨਹੀਂ ਕੀਤਾ ਕਿ ਮੈਂ ਫਰਿਸ਼ਤਾ ਹਾਂ। ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਨੇ ਮੈਨੂੰ ਉਦੋਂ ਰੋਟੀ ਖੁਆਈ ਸੀ ਜਦੋਂ ਕਿ ਮੈਨੂੰ ਰੋਟੀ ਖੁਆਵਣਾ ਵੀ ਸਰਕਾਰ ਦੇ ਖ਼ਿਲਾਫ਼ ਸਮਝਿਆ ਜਾਂਦਾ ਸੀ ਤਾਂ ਹੁਣ ਮੁੱਖ ਮੰਤਰੀ ਬਣਨ ਤੋਂ ਬਾਅਦ ਮੈਂ ਉਨ੍ਹਾਂ ਦੇ ਘਰ ਰੋਟੀ ਖਾਣ ਤੋਂ ਇਨਕਾਰ ਨਹੀਂ ਕਰ ਸਕਦਾ। ਸੰਧੂ ਸਾਹਿਬ ਨੇ ਮੇਰੇ ਤੇ ਇਕ ਮਿਹਰਬਾਨੀ ਕੀਤੀ ਅਤੇ ਇਹ ਕਿਹਾ ਕਿ ਮੈਂ ਇਕ ਰੋਟੀ ਤਾਂ ਇਕ ਕਾਰਖਾਨੇਦਾਰ ਦੇ ਘਰ ਖਾਧੀ ਅਤੇ ਦੂਜੀ ਪਾਰਟੀ ਮੈਨੂੰ ਧੋਬੀਆਂ ਨੇ ਦਿਤੀ। ਮੈਂ ਸਮਝਦਾ ਹਾਂ ਕਿ ਜੇ ਧੋਬੀ ਵੀ ਪਾਰਟੀਆਂ ਦੇ ਸਕਦੇ ਹਨ ਤਾਂ ਪੰਜਾਬ ਦਾ ਹਰ ਆਦਮੀ ਪਾਰਟੀ ਕਰ ਸਕਦਾ ਹੈ। ਸਪੀਕਰ ਸਾਹਿਬ, ਮੈਂ ਤਾਂ ਇਹ ਐਲਾਨ ਕੀਤਾ ਹੋਇਆ ਹੈ ਕਿ ਮੈਂ ਅਤੇ ਮੇਰੀ ਮਨਿਸਟਰੀ ਦਾ ਕੋਈ ਵਜ਼ੀਰ ਵੀ ਕਿਸੇ ਕਿਸਮ ਦੀ ਪਾਰਟੀ ਵਿਚ ਨਹੀਂ ਜਾਵੇਗਾ, ਕੋਈ ਡਿਨਰ ਨਹੀਂ ਲਵੇਗਾ (ਥੰਪਿੰਗ) (ਵਿਘਨ) ਮੈਂ ਦਸ ਰਿਹਾ ਹਾਂ। ਜਿਸ ਤਰ੍ਹਾਂ ਮੈਂ ਪਹਿਲਾਂ ਜ਼ਿਕਰ ਕੀਤਾ ਹੈ ਜਿਨ੍ਹਾਂ ਲੋਕਾਂ ਨੇ ਮੈਨੂੰ ਪਹਿਲਾਂ ਵੀ ਰੋਟੀਆਂ ਖੁਆਈਆਂ ਹਨ ਮੈਂ ਹੁਣ ਵੀ ਉਨ੍ਹਾਂ ਦੇ ਘਰ ਜਾਕੇ ਰੋਟੀ ਖਾਵਾਂਗਾ। ਸਪੀਕਰ ਸਾਹਿਬ, ਮੇਰਾ ਇਕ ਦੋਸਤ ਸੀ ਕੁਝ ਦਿਨ ਪਹਿਲਾਂ ਉਸ ਨੇ ਮੈਨੂੰ ਬੁਲਾਇਆ ਸੀ ਕਿ ਉਸ ਦੇ ਘਰ ਇਕ ਮੀਟਿੰਗ ਹੈ। ਤੁਸੀਂ ਇਸ ਗਲ ਦੀ ਇਨਕੁਆਇਰੀ ਕਰ ਸਕਦੇ ਹੋ। ਉਸ ਨੇ ਮੀਟਿੰਗ ਦੇ ਕਾਰਡ ਛਪਵਾਏ ਕਿ ਉਸ ਦੇ ਘਰ ਮੀਟਿੰਗ ਵੀ ਹੋ ਰਹੀ ਹੈ ਅਤੇ ਪਾਰਟੀ ਵੀ ਹੋ ਰਹੀ ਹੈ। ਮੈਨੂੰ ਪਤਾ ਲਗਾ ਤਾਂ ਮੈਂ ਕਿਹਾ ਕਿ ਮੈਂ ਮੀਟਿੰਗ ਵਿਚ ਤਾਂ ਸ਼ਾਮਲ ਹੋਵਾਂਗਾ ਜੇ ਉਸ ਪਾਰਟੀ ਦੀ ਤਰਦੀਦ ਕੀਤੀ ਜਾਵੇ। ਚੁਨਾਂਚੇ ਉਸ ਪਾਰਟੀ ਦੀ ਤਰਦੀਦ ਕੀਤੀ ਗਈ ਅਤੇ ਫਿਰ ਸਾਇਕਲੋ-ਸਟਾਈਲ ਕਰਕੇ ਕਾਰਡ ਵੰਡੇ ਗਏ ਕਿ ਪਾਰਟੀ ਨਹੀਂ ਹੋਵੇਗੀ ਅਤੇ ਸਿਰਫ ਮੀਟਿੰਗ ਹੀ ਹੋਵੇਗੀ। ਮੈਂ ਉਥੋਂ ਗਿਆ ਤਾਂ ਉਥੇ ਦੋਵੇਂ ਚੀਜ਼ਾਂ ਹੋਈਆਂ ਮੀਟਿੰਗ ਵੀ ਹੋਈ ਅਤੇ ਪਾਰਟੀ ਵੀ ਹੋਈ ਪਰ ਮੈਂ ਬਿਨਾਂ ਚਾਹ ਦਾ ਪਿਆਲਾ ਪੀਤੇ ਉਥੋਂ ਉਠ ਕੇ ਚਲਾ ਆਇਆ। ਸਪੀਕਰ ਸਾਹਿਬ, ਮੈਨੂੰ ਦੁਖ ਹੈ ਕਿ ਮੈਂ ਇਸ ਤਰ੍ਹਾਂ ਆਪਣੇ ਦੋਸਤ ਦੀ ਬੇਇਜ਼ਤੀ ਕੀਤੀ ਪਰ ਫਿਰ ਵੀ ਇਹ ਕਹਿੰਦੇ ਹਨ ਕਿ ਮੈਂ ਡਿਨਰ ਲੈਂਦਾ ਹਾਂ। ਉਸ ਦੋਸਤ ਨੇ ਅਗੇ ਵੀ ਕਈ ਵਾਰੀ ਮੈਨੂੰ ਚਾਹ ਪਿਲਾਈ ਹੈ, ਮੈਂ ਫਿਰ ਕਈ ਵਾਰੀ ਉਸ ਕੋਲੋਂ ਚਾਹ ਪੀਵਾਂਗਾ ਪਰ ਕਿਉਂਕਿ ਮੈਂ ਪਬਲਿਕ ਨੂੰ ਇਹ ਵਾਇਦਾ ਕੀਤਾ ਹੋਇਆ ਹੈ ਕਿ ਅਸੀ ਕਿਸੇ ਪਾਰਟੀ ਵਿਚ ਸ਼ਾਮਲ ਨਹੀਂ ਹੋਵਾਂਗੇ, ਇਸ ਲਈ ਉਸ ਪਾਰਟੀ ਵਿਚ ਸ਼ਾਮਲ ਨਾ ਹੋਇਆ। ਫਿਰ ਸੰਧੂ ਸਾਹਿਬ ਨੇ ਕਿਹਾ ਕਿ ਇਕ ਕਾਰਖਾਨੇਦਾਰ ਦੇ ਘਰ ਮੈਂ ਖਾਣਾ ਖਾਧਾ। ਉਸ ਦੇ ਘਰ ਇਕ ਮੀਟਿੰਗ ਸੀ। ਉਹ ਇਕ ਰਜਿਆ ਪੁਜਿਆ ਬੰਦਾ ਸੀ, ਪਰ ਉਸ ਕੋਲ ਜਾਣ ਤੋਂ ਪਹਿਲਾਂ ਮੈਂ ਹਰੀਜਨਾਂ ਕੋਲ ਗਿਆ। ਉਨ੍ਹਾਂ ਕੋਲੋਂ ਰੋਟੀ ਖਾਧੀ, ਚਾਹ ਪੀਤੀ। ਹਰੀਜਨ ਵੀਰਾਂ ਨੂੰ ਜੋ ਮੈਂ ਟਾਈਮ ਦਿਤਾ ਹੋਇਆ ਸੀ ਉਹਦੇ ਵਿਚ ਮੈਂ ਵਾਧਾ ਘਾਟਾ ਨਹੀਂ ਕੀਤਾ, ਅਮੀਰ ਦੋਸਤ ਦੇ ਘਰ ਇਕ ਘੰਟਾ ਲੇਟ ਪੁਜਿਆ। ਮੈਂ, ਸਪੀਕਰ ਸਾਹਿਬ, ਇਹ ਸਪਸ਼ਟ ਕਰ ਦੇਵਾਂ ਕਿ ਹਰੀਜਨ ਵੀਰ ਜੋ ਕੋਈ ਹੁਣ ਵੀ ਮੈਨੂੰ ਰੋਟੀ ਖਾਣ ਲਈ ਬੁਲਾਵੇ ਤਾਂ ਮੈਂ ਜ਼ਰੂਰ ਜਾਵਾਂਗਾ। ਜਦੋਂ ਰੋਟੀ ਖਾਵਾਂਗਾ ਮੈਂ ਇਕਲਾ ਹੋਵਾਂਗਾ, ਕੋਈ ਅਫਸਰ ਮੇਰੇ ਨਾਲ ਨਹੀਂ ਹੋਵੇਗਾ, ਕੋਈ ਸਟਾਫ ਦਾ ਆਦਮੀ ਮੇਰੇ ਨਾਲ ਨਹੀਂ ਹੋਵੇਗਾ (ਥੰਪਿੰਗ) ਭਾਵੇਂ ਜਿਹੜਾ ਵੀ ਹਰੀਜਨ ਮੈਨੂੰ ਰੋਟੀ ਲਈ ਬੁਲਾਵੇ ਮੈਂ

ਖਾਣ ਲਈ ਤਿਆਰ ਹਾਂ । ਸੰਧੂ ਸਾਹਿਬ ਤਾਂ ਅਕਾਲੀਆਂ ਵਿਚ ਫਸੇ ਹੋਏ ਹਨ ਇਨ੍ਹਾਂ ਨੇ ਨਾ ਖਾਧਾ ਹੈ ਅਤੇ ਨਾ ਹੀ ਖਾਣ ਵੇਲੇ ਇਨ੍ਹਾਂ ਨੂੰ ਕਿਸੇ ਨੇ ਨੇੜੇ ਢੁਕਣ ਦਿਤਾ ਹੈ । (ਹਾਸਾ)

**ਸਰਦਾਰ ਅਜਾਇਬ ਸਿੰਘ ਸੰਧੂ :** ਅਸੀਂ ਤਾਂ ਤੁਹਾਨੂੰ ਬਚਾਉਣਾ ਚਾਹੁੰਦੇ ਹਾਂ, ਇਨ੍ਹਾਂ ਧਨਾਢਾਂ ਕੋਲੋਂ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਹੋਰ ਗਲ ਕਹੀ ਕਿ ਲੋਕ ਪਾਰਟੀਆਂ ਦੇ ਕੇ ਤੇ ਰੋਟੀ ਖੁਆ ਕੇ ਆਪਣੀਆਂ ਮੰਗਾਂ ਮੰਨਵਾ ਲੈਂਦੇ ਹਨ । ਇਹ ਗਲ ਇਨ੍ਹਾਂ ਨੇ ਆਪਣੇ ਤਜਰਬੇ ਤੋਂ ਦੱਸੀ ਹੈ (ਹਾਸਾ) । ਮੈਂ ਇਨ੍ਹਾਂ ਦੀ ਇਸ ਸੁਜੈਸ਼ਨ ਨੂੰ ਮੰਨਦਾ ਹਾਂ ਅਤੇ ਇਸ ਤੇ ਧਿਆਨ ਦਿਆਂਗਾ ਕਿ ਕੋਈ ਗਲਤ ਮੰਗ ਨਾ ਮੰਨਵਾ ਸਕੇ ।

ਫਿਰ, ਸਪੀਕਰ ਸਾਹਿਬ, ਇਥੇ ਜਿਹੜਾ ਲੋਹੇ ਦਾ ਮਸਲਾ ਹੈ, ਅਸੀਂ ਇਸ ਨੂੰ ਠੀਕ ਕਰ ਰਹੇ ਹਾਂ । ਜਿਤਨਾ ਲੋਹਾ ਸਾਨੂੰ ਇਸ ਵੇਲੇ ਮਿਲਦਾ ਹੈ ਉਸ ਨਾਲ ਸਾਡਾ ਕੰਮ ਨਹੀਂ ਚਲਦਾ। ਕਿਸੇ ਸਿਆਣੇ ਨੇ ਠੀਕ ਕਿਹਾ ਹੈ ਕਿ :

"ਨਾ ਕਸੀਦੇ ਸੇ ਚਲਤੀ ਹੈ, ਨਾ ਗੋਹੇ ਸੇ ਚਲਤੀ ਹੈ,
ਯਿਹ ਕਾਰਵਾਨੇ ਹਕੂਮਤ ਲੋਹੇ ਸੇ ਚਲਤੀ ਹੈ ।"

ਸੋ ਅਸੀਂ ਇਸ ਵਲ ਪੂਰਾ ਧਿਆਨ ਦੇ ਰਹੇ ਹਾਂ ।

ਫਿਰ, ਸਪੀਕਰ ਸਾਹਿਬ, ਇਥੇ ਕੋਲੇ ਦੀ ਗੱਲ ਕੀਤੀ ਗਈ । ਕੋਲੇ ਦਾ ਕੰਮ ਐਸਾ ਹੈ ਕਿ ਜਿਹੜਾ ਇਸ ਨੂੰ ਹੱਥ ਪਾਵੇ ਉਸ ਦਾ ਮੂੰਹ ਕਾਲਾ ਹੋ ਜਾਂਦਾ ਹੈ (ਹਾਸਾ) । ਸਪੀਕਰ ਸਾਹਿਬ, ਹੁਣ ਕੋਲੇ ਤੇ ਕੰਟਰੋਲ ਨਹੀਂ ਰਿਹਾ । ਇਸ ਵੇਲੇ ਜੋ ਸਟੀਮ ਕੋਲਾ ਹੈ ਉਸ ਦੀਆਂ 1,875 ਵੈਗਨਾਂ ਸਾਨੂੰ ਮਿਲਦੀਆਂ ਹਨ ਅਤੇ ਜੋ ਹਾਰਡ ਕੋਕ ਹੈ ਉਸ ਦੀਆਂ 375 ਵੈਗਨਾਂ ਹਰ ਮਹੀਨੇ ਮਿਲਦੀਆਂ ਹਨ । ਅਸੀਂ ਇਸ ਕੋਟੇ ਨੂੰ ਵੀ ਵਧਾਉਣ ਦਾ ਯਤਨ ਕਰ ਰਹੇ ਹਾਂ । ਪਰ ਵਡੀ ਮੁਸ਼ਕਲ ਕੋਟੇ ਦੀ ਨਹੀਂ ਸਗੋਂ ਵੈਗਨਾਂ ਦੀ ਹੈ । ਰੇਲਵੇ ਵਿਭਾਗ ਕੋਲੋਂ ਵੈਗਨਾਂ ਨਹੀਂ ਮਿਲਦੀਆਂ । ਪਿਛਲੇ ਤੋਂ ਪਿਛਲੇਰੇ ਸਾਲ, ਸਪੀਕਰ ਸਾਹਿਬ, ਜਲੰਧਰ ਅਤੇ ਲੁਧਿਆਣੇ ਦੀਆਂ ਫੈਕਟਰੀਆਂ ਲਈ ਕੋਲਾ ਆਇਆ ਪਰ ਉਹ ਜਾ ਪੁਜਿਆ ਗੁਰਦਾਸਪੁਰ । ਜਿਥੇ ਜਿਥੇ ਉਹ ਗਿਆ, ਉਥੇ ਹੁਣ ਤਕ ਵੀ ਉਸ ਦੇ ਦਾਗ ਦਿਸਦੇ ਹਨ (ਹਾਸਾ) (ਹਾਸਾ) । ਅਸੀਂ ਇਸ ਦੀ ਪੜਤਾਲ ਕਰ ਰਹੇ ਹਾਂ, ਸਮਾਂ ਆਉਣ ਤੇ ਦਸਾਂਗੇ । ਸਪੀਕਰ ਸਾਹਿਬ, ਰਾਜ ਕੁਮਾਰ ਜੀ ਨੇ ਜੋ ਇਥੇ ਹਾਊਸ ਵਿਚ ਤਕਰੀਰ ਕੀਤੀ ਹੈ ਮੈਂ ਉਨ੍ਹਾਂ ਦਾ ਬੜਾ ਮਸ਼ਕੂਰ ਹਾਂ । ਉਨ੍ਹਾਂ ਨੇ ਬਾਕੀ ਮੈਂਬਰਾਂ ਦੀ ਤਰ੍ਹਾਂ ਕਾਫੀ ਉਸਾਰੂ ਸੁਝਾਉ ਦਿਤੇ ਹਨ । ਇਨ੍ਹਾਂ ਨੇ ਕਿਹਾ ਹੈ ਕਿ ਮੋਡ ਆਫ ਪਰੋਡਕਸ਼ਨ ਬਦਲਣੀ ਚਾਹੀਦੀ ਹੈ । ਮੈਂ ਇਨ੍ਹਾਂ ਦੇ ਨਾਲ ਸਹਿਮਤ ਹਾਂ ਇਹ ਬਦਲਣੀ ਚਾਹੀਦੀ ਹੈ ਲੇਕਿਨ ਵੇਖਣ ਵਾਲੀ ਗਲ ਇਹ ਹੈ ਕਿ :

"ਇਕਬਾਲ ਬੜਾ ਉਪਦੇਸ਼ਕ ਹੈ ਮਨ ਬਾਤੋਂ ਸੇ ਮੋਹ ਲੇਤਾ ਹੈ
ਗੁਫਤਾਰ ਕਾ ਗਾਜ਼ੀ ਬਣ ਤੋ ਗਿਆ ਕਿਰਦਾਰ ਕਾ ਗਾਜ਼ੀ ਬਣ ਨਾ ਸਕਾ"

ਜਿੰਨਾਂ ਇਨ੍ਹਾਂ ਦੀ ਤਕਰੀਰ ਵਿਚ, ਜਿੰਨਾਂ ਇਨ੍ਹਾਂ ਦੇ ਸੁਝਾਵਾਂ ਵਿਚ ਲੁਤਫ ਸੀ ਉਸ ਦੇ ਮੁਤਾਬਿਕ ਮੈਂ ਇਹ ਕਹਿ ਸਕਦਾ ਹਾਂ ਕਿ ਅਗਰ ਇਸ ਪੰਜਾਬ ਦੀ ਇੰਡਸਟਰੀ ਨੂੰ ਭੈ-ਭੀਤ ਕਰ ਦਿਤਾ ਗਿਆ ਔਰ ਉਨ੍ਹਾਂ ਦੀ ਪਰੋਡਕਸ਼ਨ ਰੋਕੀ ਗਈ ਤਾਂ ਉਨ੍ਹਾਂ ਦੇ ਕੰਮ ਵਿਚ ਵਿਘਨ

[ਮੁੱਖ ਮੰਤਰੀ]

ਪੈ ਜਾਵੇਗਾ ਅਤੇ ਸਮਾਜਵਾਦ ਦੀਆਂ ਜੜ੍ਹਾਂ ਖੋਖਲੀਆਂ ਹੋ ਜਾਣਗੀਆਂ । ਅਸੀਂ ਮਜ਼ਦੂਰ ਦੇ ਹੱਕ ਵਿਚ ਹਾਂ, ਮਜ਼ਦੂਰ ਭਾਵੇਂ ਖੇਤ ਵਿਚ ਹੈ ਭਾਵੇਂ ਕਾਰਖਾਨੇ ਵਿਚ ਹੈ, ਚਾਹੇ ਉਹ ਕੌਮ ਦੀ ਕਿਸਮਤ ਬਣਾਉਂਦਾ ਹੈ, ਪਰ ਵੇਖਣ ਵਾਲੀ ਗਲ ਇਹ ਹੈ ਕਿ ਸਿਰਫ ਮਜ਼ਦੂਰ ਵਾਸਤੇ ਸੋਚੀਏ ਤਾਂ ਮਜ਼ਦੂਰ ਦੇ ਵਾਸਤੇ ਧੰਦਾ ਪੈਦਾ ਕਰਨ ਵਾਲੇ ਵਲ ਨਾ ਸੋਚੀਏ ਤਾਂ ਬੈਲੈਂਸ ਨਹੀਂ ਰਹਿ ਸਕੇਗਾ । ਮੇਰੀ ਸਰਕਾਰ ਐਸਾ ਯਤਨ ਕਰੇਗੀ ਜਿਸ ਨਾਲ ਮਜ਼ਦੂਰਾਂ ਨੂੰ ਕੋਈ ਹੜਤਾਲ ਨਾ ਕਰਨੀ ਪਏ, ਮਜ਼ਦੂਰ ਨੂੰ ਕਿਤੇ ਥਾਂ ਤੇ ਧਰਨਾ ਨਾ ਮਾਰਨਾ ਪਵੇ, ਭੁਖ ਹੜਤਾਲ ਨਾ ਕਰਨੀ ਪਵੇ ਅੌਰ ਉਹਦੀਆਂ ਮੰਗਾਂ ਜੋ ਹਨ, ਉਹਦੀਆਂ ਜੋ ਜ਼ਰੂਰਤਾਂ ਹਨ ਜੋ ਸਮਾਜ ਨੂੰ ਪੂਰੀਆਂ ਕਰਨੀਆਂ ਚਾਹੀਦੀਆਂ ਹਨ ਉਹਦੇ ਲਈ ਉਹ ਕਰ ਦਿਤਾ ਜਾਵੇ ਔਰ ਉਹ ਇਹ ਮਹਿਸੂਸ ਕਰੇ ਕਿ ਜਿਸ ਕਾਰਖਾਨੇ ਵਿਚ ਉਹ ਕੰਮ ਕਰਦਾ ਹੈ ਉਸ ਦਾ ਇਕ ਇਕ ਪੁਰਜ਼ਾ ਮੇਰੀ ਨੇਸ਼ਨ ਦਾ ਹੈ ਅਤੇ ਇਹ ਮੈਂ ਖਰਾਬ ਨਹੀਂ ਹੋਣ ਦੇਣਾ ਔਰ ਮੈਂ ਆਪਣੀ ਕੌਮ ਲਈ ਪੈਦਾਵਾਰ ਕਰ ਰਿਹਾ ਹਾਂ, ਕਿਸੇ ਇਕ ਸਰਮਾਇਦਾਰ ਲਈ ਨਹੀਂ ਕਰ ਰਿਹਾ । ਇਹ ਹਾਲਤ ਪੈਦਾ ਕਰਨ ਲਈ ਇਨ੍ਹਾਂ ਉਦਯੋਗਪਤੀਆਂ ਨੂੰ ਇਸ ਰਸਤੇ ਤੇ ਲਿਆਉਣਾ ਚਾਹੀਦਾ ਹੈ । ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਹੁਣ ਤਕ ਉਦਯੋਗਪਤੀਆਂ ਦਾ ਕੰਪੀਟੀਸ਼ਨ ਹੁੰਦਾ ਸੀ । ਉਹ ਕਿੰਨੀ ਦੌਲਤ ਇਕੱਠੀ ਕਰਕੇ ਆਪਣੇ ਖਾਨਦਾਨਾਂ ਲਈ ਮਲੋ ਮਲੀ ਰਖ ਲੈਂਦੇ ਸੀ । ਇਹ ਡਾਇਰੈਕਸ਼ਨ ਬਦਲ ਦਿਤੀ ਹੈ । ਉਦਯੋਗਪਤੀਆਂ ਨੂੰ ਕਹਿ ਦਿਤਾ ਉਹ ਆਪਣਾ ਦਿਮਾਗ ਠੀਕ ਰਖਣ ਅਤੇ ਮੈਨੂੰ ਭਰੋਸਾ ਹੈ ਕਿ ਉਹ ਇਸੇ ਤਰ੍ਹਾਂ ਕਰਨਗੇ । ਉਦਯੋਗਪਤੀ ਯਤਨ ਕਰੇ, ਦੌਲਤ ਕਮਾਵੇ ਪਰ ਉਹ ਮਜ਼ਦੂਰ ਨੂੰ ਮਾਰ ਨਹੀਂ ਸਕੇਗਾ । ਇਸ ਸਬੰਧੀ ਮੈਨੂੰ ਭਰੋਸਾ ਕਾਫੀ ਆ ਗਿਆ ਹੈ । ਤੁਸੀਂ ਕਹੋਗੇ ਕਿ ਇਕ ਮਹੀਨੇ ਵਿਚ ਕਿਸ ਤਰ੍ਹਾਂ ਭਰੋਸਾ ਆ ਗਿਆ ਹੈ । ਸਪੀਕਰ ਸਾਹਿਬ, ਮੈਨੂੰ ਭਰੋਸਾ ਇਸ ਵਾਸਤੇ ਆ ਗਿਆ ਹੈ ਕਿ ਜਿਸ ਉਦ-ਯੋਗਪਤੀ ਨੂੰ ਇਹ ਦਸ ਦਿਤਾ ਹੋਵੇ ਕਿ ਜਿੰਨਾਂ ਕਮਾਵੇਗਾ ਤੇਰੇ ਕੋਲ ਨਹੀਂ ਰਹਿਣਾ । ਇਹ ਕਮਾਈ ਸਮਾਜ ਵਿਚ ਵੰਡੀ ਜਾਣੀ ਹੈ । ਜਿੰਨਾ ਚਿਰ ਮੁਕੰਮਲ ਤੌਰ ਤੇ ਪਬਲਿਕ ਸੈਕਟਰ ਕਾਇਮ ਨਹੀਂ ਕਰਦੇ ਉਨਾਂ ਚਿਰ ਲਈ ਉਦਯੋਗਪਤੀਆਂ ਨੂੰ ਉਤਸ਼ਾਹ ਦੇ ਕੇ, ਹੌਸਲਾ ਦੇਕੇ, ਆਦਰ ਦੇ ਕੇ, ਸਨਮਾਨ ਦੇ ਕੇ, ਕਾਇਦੇ ਕਾਨੂੰਨ ਉਨ੍ਹਾਂ ਤੋਂ ਮੰਨਵਾਉਣੇ ਹਨ । ਉਨ੍ਹਾਂ ਨੂੰ ਇਹ ਗਲ ਆਪਣੇ ਦਿਲ ਦਿਮਾਗ ਵਿਚ ਰਖਣੀ ਚਾਹੀਦੀ ਹੈ ਕਿ ਕਮਾਉਗੇ ਤਾਂ ਇਸ ਖਿਆਲ ਨਾਲ ਕਿ ਸਾਡੀ ਔਲਾਦ ਦੇ ਕੰਮ ਆਏਗੀ, ਇਹ ਗਲ ਛਡ ਦਿਉ । ਇਹ ਸਮਝਣਾ ਚਾਹੀਦਾ ਹੈ ਕਿ ਜੋ ਕਮਾਉਗੇ ਉਹ ਸਾਰੇ ਸਮਾਜ ਦੇ ਕੰਮ ਆਵੇਗਾ (ਥੰਪਿਗ) ਉਸ ਦਿਨ ਮਜ਼ਦੂਰ ਨੂੰ ਨਿਸ਼ਚੇ ਹੋ ਜਾਵੇਗਾ ਜਦੋਂ ਉਨ੍ਹਾਂ ਦੇ ਦਿਲ ਵਿਚ ਇਹ ਚੀਜ਼ ਘਰ ਕਰ ਜਾਏਗੀ ਕਿ ਜੋ ਕਮਾਈ ਹੋ ਰਹੀ ਹੈ ਇਹਦੇ ਉਤੇ ਕਾਰਖਾਨੇ ਦਾ ਮੈਨੇਜਰ ਜਾਂ ਕੰਪਨੀ ਦਾ ਚੇਅਰਮੈਨ ਐਸ਼ ਨਹੀਂ ਉੜਾ ਸਕੇਗਾ ਬਲਕਿ ਇਸ ਆਮਦਨ ਨਾਲ ਮੇਰੀ ਨੇਸ਼ਨ ਦਾ ਭਲਾ ਹੋ ਸਕੇਗਾ । ਇਸ ਤਰ੍ਹਾਂ ਨਾਲ ਫੇਰ ਮਜ਼ਦੂਰ ਕਦੇ ਵੀ ਫੈਕਟਰੀ ਨੂੰ ਬੰਦ ਕਰਨ ਦੇ ਹੱਕ ਵਿਚ ਨਹੀਂ ਹੋਏਗਾ । ਇਸ ਲਈ ਮੈਂ ਇਨ੍ਹਾਂ ਦੇ ਸੁਝਾਵਾਂ ਨੂੰ ਗੌਰ ਨਾਲ ਨੋਟ ਕੀਤਾ ਹੈ ਔਰ ਉਨ੍ਹਾਂ ਦੀਆਂ ਰਾਇਆਂ ਨੂੰ ਮਹਾਨਤਾ ਦਿੰਦਾ ਹਾਂ ਔਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਮਜ਼ਦੂਰਾਂ ਦਾ ਹੱਕ ਹੈ ਉਹ ਹੱਕ ਜ਼ਰੂਰ ਉਨ੍ਹਾਂ ਨੂੰ ਮਿਲੇਗਾ ਅਤੇ ਜਿਥੇ ਜਿਥੇ ਮਾਲਕਾਂ ਨੇ ਇਨ੍ਹਾਂ ਨਾਲ ਧਕਾ ਕੀਤਾ ਹੈ ਉਹ ਧਕਾ ਨਹੀਂ ਰਹਿਣ ਦਿਆਂਗੇ ਔਰ ਨਾਂ ਹੀ ਇਨ੍ਹਾਂ ਨਾਲ ਕਿਸੇ ਕਿਸਮ ਦੀ ਜ਼ਿਆਦਤੀ ਹੋਵੇਗੀ (ਘੰਟੀ) ।

ਸਪੀਕਰ ਸਾਹਿਬ, ਮੈਂ ਸਮਾਪਤ ਕਰਨ ਲਗਿਆ ਹਾਂ ਔਰ ਜਿਥੇ ਅਸੀਂ ਇਹ ਗੱਲ ਕਰ

ਦਿਤੀ ਹੈ ਉਥੇ ਮਾਲਕਾਂ ਦੀ ਚਿੰਤਾ ਵੀ ਮੁਕਾਉਣੀ ਪਵੇਗੀ । ਜਿਹੜਾ ਮਾਲਕਾਂ ਨੂੰ ਹੁਣ ਇਹ ਡਰ ਹੈ ਕਿ ਮਜ਼ਦੂਰ ਕਿਤੇ ਘਰਾਓ ਨਾ ਕਰ ਲੈਣ, ਮਜ਼ਦੂਰ ਮੇਰੀ ਬੇਇਜ਼ਤੀ ਨਾ ਕਰ ਦੇਣ ਔਰ ਮੈਨੂੰ ਲੋਕਾਂ ਵਿਚ ਭੰਡਣ ਨਾ, ਬਦਨਾਮ ਨਾ ਕਰਨ, ਜਦ ਇਹ ਚੀਜ਼ਾਂ ਖਤਮ ਹੋ ਜਾਣਗੀਆਂ ਤਾਂ ਮਾਲਕ ਦੇ ਦਿਲ ਵਿਚ ਵੀ ਦੁਸ਼ਮਣੀ ਦੀ ਭਾਵਨਾ ਮਿਟ ਜਾਵੇਗੀ (ਵਿਘਨ) ਚਾਹੀਦਾ ਤਾਂ ਇਹ ਸੀ ਕਿ ਸਾਰੇ ਮੈਂਬਰਾਂ ਦੇ ਥੋੜ੍ਹੇ, ਥੋੜ੍ਹੇ, ਵਿਚਾਰਾਂ ਤੇ ਇਤਰਾਜ਼ਾਂ ਤੇ ਮੈਂ ਆਪਣੇ ਵਿਚਾਰ ਦਿੰਦਾ ਪਰ ਸਮਾਂ ਥੋੜ੍ਹਾ ਹੈ । ਸਰਦਾਰ ਸੁਰਿੰਦਰ ਸਿੰਘ ਕੈਰੋਂ, ਸਰਦਾਰ ਦਿਲਬਾਗ ਸਿੰਘ ਅਤੇ ਭੰਡਾਰੀ ਸਾਹਿਬ ਅਤੇ ਹੋਰ ਮੇਰੇ ਸਨਮਾਨ ਯੋਗ ਮੈਂਬਰਾਂ ਨੇ ਜੋ ਸੁਝਾਉ ਦਿਤੇ ਹਨ ਇਨ੍ਹਾਂ ਨੂੰ ਬੜੇ ਆਦਰ ਨਾਲ ਵੇਖਾਂਗਾ, ਗੌਰ ਨਾਲ ਵੇਖਾਂਗਾ ਔਰ ਮੈਂ ਇਸ ਗਲ ਉਤੇ ਯਕੀਨ ਨਾਲ ਕਹਿਣਾ ਚਾਹੁੰਦਾ ਹਾਂ ਕਿ ਉਦਯੋਗਪਤੀ ਜਿਹੜੇ ਹਨ ਬਿਨਾਂ ਕਿਸੇ ਕਾਰਨ ਦੇ ਇਨ੍ਹਾਂ ਨੂੰ ਡਰਾਇਆ ਜਾਣਾ, ਧਮਕਾਇਆ ਜਾਣਾ, ਇਹ ਇੰਡਸਟਰੀ ਦੇ ਹਿੱਤ ਵਿਚ ਨਹੀਂ । ਇਹ ਪੰਜਾਬ ਦੇ ਹਿੱਤ ਵਿਚ ਨਹੀਂ ਜਦ ਤਕ ਮੁਕੰਮਲ ਤੌਰ ਤੇ ਸਾਰੇ ਹਿੰਦੁਸਤਾਨ ਦੇ ਉਦਯੋਗ ਨੂੰ ਪਬਲਿਕ ਸੈਕਟਰ ਵਿਚ ਨਹੀਂ ਲਿਆ ਜਾਂਦਾ ਉਦੋਂ ਤਕ ਇਕਲੇ ਪਰਾਂਤ ਨੂੰ ਨਹੀਂ ਲੈ ਸਕਦੇ । ਇਸ ਦੀ ਪਰੋਡਕਸ਼ਨ ਦਾ ਖਿਆਲ ਸਾਨੂੰ ਰਖਣਾ ਪਵੇਗਾ । ਹਾਂ ਅਸੀਂ ਇਹ ਜ਼ਰੂਰ ਚਾਹੁੰਦੇ ਹਾਂ ਕਿ ਜਿੰਨੇ ਪੰਜਾਬੀ ਜਾਂ ਬਾਕੀ ਹਿੰਦੁਸਤਾਨੀ ਵਿਦੇਸ਼ਾਂ ਵਿਚ ਬੈਠੇ ਹਨ ਉਨ੍ਹਾਂ ਦੀ ਦੌਲਤ ਇਥੇ ਜ਼ਰੂਰ ਆਵੇ ਅਤੇ ਉਹ ਭਾਵੇਂ ਇਥੇ ਨਾ ਆਉਣ ਕਿਉਂਕਿ ਸਾਡੇ ਕੋਲ ਅਗੇ ਹੀ ਕਾਫ਼ੀ ਬੰਦੇ ਹਨ ਅਤੇ ਅਸੀਂ ਇਥੇ ਫੈਮਲੀ ਪਲੈਨਿੰਗ ਕਰਦੇ ਪਏ ਹਾਂ । [ਸਪੀਕਰ ਸਾਹਿਬ, ਤੁਹਾਨੂੰ ਸੁਣ ਕੇ ਖੁਸ਼ੀ ਹੋਵੇਗੀ ਕਿ ਭਾਰਤ ਸਰਕਾਰ ਨੇ ਐਨੀ ਖੁਲ੍ਹ ਦੇ ਦਿਤੀ ਹੈ ਕਿ ਵਿਦੇਸ਼ਾਂ ਵਿਚ ਬੈਠੇ ਹਿੰਦੁਸਤਾਨੀ ਸਿਟੀਜਨ ਇਥੇ ਕਾਰਖਾਨੇ ਲਾਉਣ ਲਈ ਪੰਜ ਲੱਖ ਰੁਪਏ ਦੀਆਂ ਚੀਜ਼ਾਂ ਭੇਜ ਸਕਦਾ ਹੈ। ਅਸੀਂ ਇਸ ਚੀਜ਼ ਦਾ ਵਧ ਤੋਂ ਵਧ ਫ਼ਾਇਦਾ ਉਠਾਉਣਾ ਚਾਹੁੰਦੇ ਹਾਂ । ਔਰ ਉਨ੍ਹਾਂ ਲੋਕਾਂ ਨੂੰ ਇਸ ਗਲ ਦੀ ਦਾਵਤ ਦਿੰਦੇ ਹਾਂ ਜਿਹੜੇ ਵਿਦੇਸ਼ਾ ਵਿਚ ਬੈਠੇ ਹਨ ।

ਆਪੋਜ਼ੀਸ਼ਨ ਦੇ ਲੀਡਰ ਨੇ ਕਿਹਾ ਸੀ ਕਿ ਹਰ ਸੈਕਟਰ ਵਿਚ ਪਬਲਿਕ ਦੇ ਨੁਮਾਇੰਦੇ ਲਏ ਜਾਣ । ਅੱਜ ਮੈਂ ਦੋ ਜ਼ਰੂਰੀ ਗਲਾਂ ਸੁਣੀਆਂ ਹਨ । ਇਕ ਪਾਸੇ ਇਹ ਕਿਹਾ ਗਿਆ ਸੀ ਕਿ ਟਰਾਂਸਪੋਰਟ ਦੀ ਕਾਰਪੋਰੇਸ਼ਨ ਨਾ ਬਣਾਈ ਜਾਵੇ । ਉਹ ਵੀ ਅਜੇ ਅਸੀਂ ਬਣਾਉਣ ਦਾ ਫੈਸਲਾ ਨਹੀਂ ਕੀਤਾ । ਨਾ ਅਸੀਂ ਇਸ ਨੂੰ ਰਿਜੈਕਟ ਕੀਤਾ ਹੈ ਅਤੇ ਨਾ ਹੀ ਐਕਸੈਪਟ ਕਰਨ ਦਾ ਫੈਸਲਾ ਕੀਤਾ ਹੈ । ਵਿਚਾਰਧਾਰਾ ਆਉਂਦੀ ਹੈ । ਕਈ ਲੋਕਾਂ ਦੀਆਂ ਰਾਵਾਂ ਆਉਂਦੀਆਂ ਹਨ । ਪਰ ਜੇ ਅਸੀਂ ਇਸ ਖਿਆਲ ਨਾਲ ਚਲਣਾ ਹੈ ਤਾਂ ਜੁਆਇੰਟ ਸੈਕਟਰ ਨੂੰ ਮਜ਼ਬੂਤ ਕਰਨਾ ਹੈ। ਉਹ ਹਰ ਸ਼ੋਬੇ ਵਿਚ ਜੁਆਇੰਟ ਸੈਕਟਰ ਦੀ ਤਰੱਕੀ ਕਰਕੇ ਵੇਖਣੀ ਪਵੇਗੀ ਕਿ ਇਹ ਕਿੰਨਾ ਕਾਮਯਾਬ ਹੋਸਕਦੀ ਹੈ ਜਾਂ ਕਿੰਨੀ ਨਹੀਂ ਕਾਮਯਾਬ ਹੋ ਸਕਦੀ ।

ਸਪੀਕਰ ਸਾਹਿਬ, ਸਮਾਪਤ ਕਰਦਾ ਹੋਇਆ ਐਨੀ ਗਲ ਜ਼ਰੂਰ ਦਸਣਾ ਚਾਹੁੰਦਾ ਹਾਂ ਕਿ ਹਾਊਸ ਜਿੰਨੀ ਦੇਰ ਤਕ ਚਲਦਾ ਹੈ ਉਨੀ ਦੇਰ ਤਕ ਤਾਂ ਅਸੀਂ ਇਥੇ ਬੀਜ਼ੀ ਰਹਿੰਦੇ ਹਾਂ ਔਰ ਇਸ ਉਪਰੰਤ ਸੈਸ਼ਨ ਉਠਾਏ ਜਾਣ ਤੋਂ ਬਾਅਦ ਅਸੀਂ ਹਰ ਮਹਿਕਮੇ ਨਾਲ ਇਕ ਐਡਵਾਇਜ਼ਰੀ ਕਮੇਟੀ ਬਣਾਉਣਾ ਚਾਹੁਦੇ ਹਾਂ ਲੇਕਿਨ ਇੰਡਸਟਰੀ ਦੇ ਮਹਿਕਮੇ ਵਿਚ ਕਈ ਐਡਵਾਇਜ਼ਰੀ ਕਮੇਟੀਆਂ ਬਣਨਗੀਆਂ ਕਿਉਂਕਿ ਇੰਡਸਟਰੀ ਇਕ ਪਰਕਾਰ ਦੀ ਨਹੀਂ ਅਤੇ ਇਹ ਕਈ ਪਰਕਾਰ ਦੀ ਹੈ ਔਰ ਕਿਉਂਕਿ ਇੰਡਸਟਰੀ ਐਸੀ ਹੈ ਜਿਹੜੀ ਨਿਰੋਲ ਖੇਤੀ ਬਾੜੀ ਨਾਲ ਤਾਲੁਕ ਰਖਦੀ ਹੈ ਔਰ ਪੰਜਾਬ ਦੀ ਖੇਤੀ ਬਾੜੀ ਨੂੰ ਉਨਤ ਕਰਨ ਵਾਸਤੇ, ਇਸ ਨੂੰ ਤਰੱਕੀ ਦੇਣ ਵਾਸਤੇ ਉਸ ਇੰਡਸਟਰੀ ਨੂੰ ਪੱਕਾ ਕਰਨਾ ਨਿਹਾਇਤ ਜ਼ਰੂਰੀ ਹੈ । ਉਹਦਾ

[ਮੁੱਖ ਮੰਤਰੀ]

ਨਾਂ ਚਾਹੇ ਐਗਰੋ-ਇੰਡਸਟਰੀ ਆਖੋ ਜਾਂ ਕੁਝ ਹੋਰ ਆਖੋ । ਰਾਜ ਕੁਮਾਰ ਜੀ ਨੇ ਸੁਝਾਉ ਦਿਤਾ ਸੀ ਔਰ ਮੈਂ ਉਸ ਨੂੰ ਨੋਟ ਕਰ ਲਿਆ ਹੈ ਅਤੇ ਅਸੀਂ ਇਸ ਗਲ ਦਾ ਯਤਨ ਕਰਾਂਗੇ ਕਿ ਸਾਡੇ ਪੰਜਾਬ ਦੇ ਉਦਯੋਗਪਤੀ ਜਿਹੜੇ ਹਨ ਇਨ੍ਹਾਂ ਵਿਚੋਂ ਬਹੁਤ ਸਾਰੇ ਹੁਨਰਮੰਦ ਹਨ ਔਰ ਐਗਰੋ-ਇੰਡਸਟਰੀ ਦੇ ਮਾਮਲੇ ਵਿਚ ਕਿਸੇ ਵਿਦੇਸ਼ੀ ਵਲ ਨਹੀਂ ਤੱਕਾਂਗੇ । ਟਰੈਕਟਰਾਂ ਦੀ ਫੈਕਟਰੀ ਮੁਕੰਮਲ ਹੋ ਚੁਕੀ ਹੈ । ਇਹ ਪਰਾਜੈਕਟ ਸਾਢੇ ਛੇ ਕਰੋੜ ਰੁਪਏ ਦਾ ਹੈ । ਬਾਕੀ 16 ਪਰਾਜੈਕਟ ਜਿੰਨ੍ਹਾਂ ਦਾ ਜ਼ਿਕਰ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਤੋਂ ਬਾਅਦ ਇਨ੍ਹਾਂ ਦੇ ਧੰਨਵਾਦ ਦੇ ਮਤੇ ਉਤੇ ਤਕਰੀਰ ਕਰਦਿਆਂ ਕੀਤਾ ਸੀ ਉਹ ਮੈਂ ਹੁਣ ਦੋਹਰਾਣਾ ਨਹੀਂ ਚਾਹੁੰਦਾ ਲੇਕਿਨ ਸਰਕਾਰ ਨੇ ਉਹ ਕੰਮ ਆਪਣੇ ਹੱਥਾਂ ਵਿਚ ਲੈ ਲਏ ਹਨ ਔਰ ਉਸ ਦੀ ਪੂਰਤੀ ਕਰਾਂਗੇ ।

ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡੀ ਸੇਵਾ ਵਿਚ ਇਨ੍ਹਾਂ ਮੰਗਾਂ ਦੀ ਪਰਵਾਨਗੀ ਲਈ ਬੇਨਤੀ ਕਰਾਂਗਾ । ਧੰਨਵਾਦ ਜੀ।

**Mr. Speaker** : Now, I will put the demands one by one to the vote of the House.

**Mr. Speaker** : Question is—

> That a sum not exceeding Rs 1,32,64,400 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 35—Industries.

*The Motion was carried.*

**Mr. Speaker** : Question is—

> That a sum not exceeding Rs 6,46,24,500 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 96—Capital Outlay on Industrial and Economic Development.

*The Motion was carried.*

**Mr. Speaker** : Question is—

> That a sum not exceeding Rs 1,94,23,000 be granted to the Governor to defray the charges that will come in the course of payment for the year 1972-73 (excluding the amount already voted on account) in respect of charges under head 38—Labour and Employment.

*The Motion was carried.*

**Mr. Speaker** : The House stands adjourned till 9.00 A. M. on Friday, the 5th May, 1972.

6.51 P.M. *(The Sabha then adjourned) till 9.00 A. M. on Friday the 5th May, 1972.*

# PUNJAB VIDHAN SABHA
## DEBATES

5th May, 1972

Vol. I—No. 23

OFFICIAL REPORT

CONTENTS

**Friday, the 5th May, 1972**



**Punjab Vidhan Sabha Secretariat, Chandigarh.**

Price : 10.65

# ERRATA

To

PUNJAB VIDHAN SABHA DEBATES

Dated the 5th May, 1972.

Volume I- No. 23.

| Read | For | Page | Line |
|---|---|---|---|
| Cadre | Carde | (23) 11 | 8 (Col. 6) |
| ਪੂਰੀਆਂ | ਪਰੀਆਂ | (23) 25 | 18 |
| Extension | Extensin | (23) 36 | 6 |
| Pharmaceutical | Pharmacen-tical | (23) 49 | 4th from below |
| exercise | excercise | (23) 55 | 12 |
| Cereals | Cerears | (23) 62 | 14th from below |
| Sugarcane | Sugercane | (23) 63 | 5 |
| declared | delcared | (23) 68 | 21st from below |
| be | pe | (23) 70 | 18th from below |
| equitable | equitabel | (23) 71 | 2 |
| Assistant | Astistant | (23) 72 | 9 |
| efficiency | effcecy | (23) 78 | 10 |
| Supervisor | Supervisoir | (23) 78 | 14 |
| you | vou | (23) 95 | 9 |
| disorder | disordered | (23) 95 | 4th from below |
| ਸਪੀਕਰ ਸਾਹਿਬ | ਮਪੀਕਰ ਸਾਹਿਬ | (23) 117 | 1 |
| ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ | ਕਾਮਰੇਡ ਚਦ ਸਿੰਘ ਚੋਪੜਾ ਮਾਸਟਰ | (23) 131 | 15 |
| ਸਪੀਕਰ ਸਾਹਿਬ | ਸਪੀਕ ਸਾਹਿਬ | (23) 141 | 3rd from below |

# PUNJAB VIDHAN SABHA

Friday, the 5th May, 1972

*The Vidhan Sabha met in the Punjab Vidhan Sabha, hall Vidhan Bhavan, Chandigarh-1, at 9-00 a. m. of the clock. Mr. Speaker (Sardar Darbara Singh) in the Chair.*

## STARRED QUESTIONS AND ANSWERS

STARRED QUESTION NO. 388

Mr. Speaker : Extension has been asked for in respect of Starred Question No. 388.

### DHARAMSALAS FOR HARIJANS

*290. **Master Gurbanta Singh** : Will the Minister for Irrigation and Power be pleased to state :—

(a) the number of Dharamsalas sanctioned by the Government since April, 1970; district-wise in the State;

(b) the Number of Dharamsalas out of those mentioned in part (a) above which have been completed and of those which are lying incomplete; district-wise;

(c) whether the number of Dharamsalas is proposed to be increased in those districts where the number thereof is not according to Harijan population ?

**Shri Gurmail Singh** : (a) & (b) The statement containing the required information is laid on the Table of the House.

(c) No.

[(ੳ) ਤੇ (ਅ) ਲੋੜੀਂਦੀ ਸੂਚਨਾ ਸਦਨ ਦੇ ਟੇਬਲ ਤੇ ਰੱਖੀ ਜਾਂਦੀ ਹੈ ।

(ੲ) ਨਹੀਂ, ਜੀ ।]

Starred Question No. 388 and reply thereto appear in Punjab Vidhan Sabha Debate dated 11.5.72 (Morning sitting).

[Irrigation and Power Minister]

(a) The number of Dharamsalas sanctioned by the Government is given below :—

| | Name of district | No. of Dharamsalas sanctioned during 1970-71. | Name of district | No. of Dharamsalas sanctioned during 1971-72. |
|---|---|---|---|---|
| 1. | Amritsar | 105 | Amritsar | 104 |
| 2. | Jullundur | 94 | Jullundur | 148 |
| 3. | Kapurthala | 17 | Kapurthala | 18 |
| 4. | Gurdaspur | 45 | Gurdaspur | 67 |
| 5. | Hoshiarpur | 61 | Hoshiarpur | 115 |
| 6. | Ropar | 54 | Ropar | 19 |
| 7. | Sangrur | 92 | Sangrur | 97 |
| 8. | Ludhiana | 66 | Ludhiana | 116 |
| 9. | Patiala | 123 | Patiala | 88 |
| 10. | Ferozepur | 139 | Ferozepur | 117 |
| 11. | Bhatinda | 182 | Bhatinda | 127 |
| | Total | 978 | | 1016 |

(b)

| | Name of District | No. of Dharamsalas 70—71 | | Name of District | No. of Dharamsalas 71—72 | |
|---|---|---|---|---|---|---|
| | | Complete | In-complete | | Complete | In-complete |
| 1. | Amritsar | 23 | 82 | Amritsar | 21 | 83 |
| 2. | Jullundur | 63 | 31 | Jullundur | 14 | 134 |
| 3. | Kapurthala | 11 | 6 | Kapurthala | 4 | 14 |
| 4. | Gurdaspur | 20 | 25 | Gurdaspur | 10 | 57 |
| 5. | Hoshiarpur | 46 | 15 | Hoshiarpur | 20 | 95 |
| 6. | Ropar | 38 | 16 | Ropar | 5 | 14 |
| 7. | Sangrur | 63 | 29 | Sangrur | 16 | 81 |
| 8. | Ludhiana | 60 | 6 | Ludhiana | 69 | 47 |
| 9. | Patiala | 106 | 17 | Patiala | 13 | 75 |
| 10. | Ferozepur | 83 | 56 | Ferozepur | 36 | 81 |
| 11. | Bhatinda | 154 | 28 | Bhatinda | 73 | 54 |
| | Total | 667 | 311 | | 281 | 735 |

[ਸਰਕਾਰ ਵਲੋਂ ਧਰਮਸ਼ਾਲਾ ਦੀ ਪਰਵਾਨਤ ਸੂਚੀ ਹੇਠਾਂ ਦਿਤੀ ਜਾਂਦੀ ਹੈ :—

(ੳ)

| ਲੜੀ ਨੰ: | ਜ਼ਿਲੇ ਦਾ ਨਾਂ | 1970-71 ਵਿਚ ਮਨਜ਼ੂਰ ਧਰਮਸ਼ਾਲਾ ਦੀ ਗਿਣਤੀ | ਜ਼ਿਲੇ ਦਾ ਨਾਂ | 1971-72 ਵਿਚ ਮਨਜ਼ੂਰ ਧਰਮਸ਼ਾਲਾ ਦੀ ਗਿਣਤੀ |
|---|---|---|---|---|
| 1. | ਅੰਮ੍ਰਿਤਸਰ | 105 | ਅੰਮ੍ਰਿਤਸਰ | 104 |
| 2. | ਜਲੰਧਰ | 94 | ਜਲੰਧਰ | 148 |
| 3. | ਕਪੂਰਥਲਾ | 17 | ਕਪੂਰਥਲਾ | 18 |
| 4. | ਗੁਰਦਾਸਪੁਰ | 445 | ਗੁਰਦਾਸਪੁਰ | 67 |
| 5. | ਹੁਸ਼ਿਆਰਪੁਰ | 61 | ਹੁਸ਼ਿਆਰਪੁਰ | 115 |
| 6. | ਰੋਪੜ | 54 | ਰੋਪੜ | 19 |
| 7. | ਸੰਗਰੂਰ | 92 | ਸੰਗਰੂਰ | 97 |
| 8. | ਲੁਧਿਆਣਾ | 66 | ਲੁਧਿਆਣਾ | 116 |
| 9. | ਪਟਿਆਲਾ | 123 | ਪਟਿਆਲਾ | 88 |
| 10. | ਫਿਰੋਜ਼ਪੁਰ | 139 | ਫਿਰੋਜ਼ਪੁਰ | 117 |
| 11. | ਬਠਿੰਡਾ | 182 | ਬਠਿੰਡਾ | 127 |
| | ਜੋੜ :— | 978 | | 1016 |

(ਅ)

| ਲੜੀ ਨੰ: | ਜ਼ਿਲੇ ਦਾ ਨਾਂ | 1970-71 ਧਰਮ-ਸ਼ਾਲਾ ਦੀ ਗਿਣਤੀ | | ਜ਼ਿਲੇ ਦਾ ਨਾਂ | 1971-72 ਧਰਮ-ਸ਼ਾਲਾ ਦੀ ਗਿਣਤੀ | |
|---|---|---|---|---|---|---|
| | | ਮੁਕੰਮਲ | ਨਾ-ਮੁਕੰਮਲ | | ਮੁਕੰਮਲ | ਨਾ-ਮੁਕੰਮਲ |
| 1. | ਅੰਮ੍ਰਿਤਸਰ | 23 | 82 | ਅੰਮ੍ਰਿਤਸਰ | 21 | 83 |
| 2. | ਜਲੰਧਰ | 63 | 31 | ਜਲੰਧਰ | 14 | 134 |
| 3. | ਕਪੂਰਥਲਾ | 11 | 6 | ਕਪੂਰਥਲਾ | 4 | 14 |
| 4. | ਗੁਰਦਾਸਪੁਰ | 20 | 25 | ਗੁਰਦਾਸਪੁਰ | 10 | 57 |
| 5. | ਹੁਸ਼ਿਆਰਪੁਰ | 46 | 15 | ਹੁਸ਼ਿਆਰਪੁਰ | 20 | 95 |
| 6. | ਰੋਪੜ | 38 | 16 | ਰੋਪੜ | 5 | 14 |

[ਸਿੰਜਾਈ ਤੇ ਬਿਜਲੀ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| 7. | ਸੰਗਰੂਰ | 63 | 29 | ਸੰਗਰੂਰ | 16 | 81 |
| 8. | ਲੁਧਿਆਣਾ | 60 | 6 | ਲੁਧਿਆਣਾ | 69 | 47 |
| 9. | ਪਟਿਆਲਾ | 106 | 17 | ਪਟਿਆਲਾ | 13 | 75 |
| 10. | ਫਿਰੋਜ਼ਪੁਰ | 83 | 56 | ਫਿਰੋਜ਼ਪੁਰ | 36 | 81 |
| 11. | ਬਠਿੰਡਾ | 154 | 28 | ਬਠਿੰਡਾ | 73 | 54 |
| | ਜੋੜ :— | 667 | 311 | | 281 | 735 |

ਸਰਦਾਰ ਗੁਰਬੰਤਾ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਪੁਛੱਣਾ ਚਾਹੁੰਦਾ ਹਾਂ ਕਿ ਜਿਹੜੀ ਮੈਨੂੰ ਧਰਮਸ਼ਾਲਾਵਾਂ ਦੀ ਲਿਸਟ ਮਿਲੀ ਹੈ ਉਸਦੇ ਵਿਚ ਕਿਸੇ ਜ਼ਿਲੇ ਨੂੰ ਤਾਂ ਬਹੁਤ ਧਰਮਸ਼ਲਾਵਾਂ ਮਿਲੀਆਂ ਹਨ ਅਤੇ ਕਿਸੇ ਨੂੰ ਬਹੁਤ ਹੀ ਥੋੜੀਆਂ। ਕਿਸੇ ਜ਼ਿਲ ਨੂੰ 184, ਕਿਸੇ ਨੂੰ 92 ਤੇ ਕਿਸੇ ਨੂੰ 17 ਧਰਮਸ਼ਾਲਾਵਾਂ ਮਿਲੀਆਂ ਹਨ। ਸਪੀਕਰ ਸਾਹਿਬ, ਕਾਨੂੰਨ ਅਨੁਸਾਰ ਤਾਂ ਇਹ ਹੁੰਦਾ ਸੀ ਕਿ ਜੇ ਹਰੀਜਨਾਂ ਵਾਸਤੇ ਕੋਈ ਚੀਜ਼ ਦੇਣੀ ਹੁੰਦੀ ਤਾਂ ਉਨ੍ਹਾਂ ਦੀ ਆਬਾਦੀ ਨੂੰ ਮੁੱਖ ਰਖ ਕੇ ਕੀਤਾ ਜਾਂਦਾ ਸੀ। ਮੈਂ ਕਹਿੰਦਾ ਹਾਂ ਕਿ ਅਕਾਲੀ ਸਰਕਾਰ ਤਾਂ ਫ਼ਰਕ ਪਾ ਕੇ ਆਪਣੇ ਇਲਾਕੇ ਵਿਚ ਬਹੁਤ ਜ਼ਿਆਦਾ ਲੈ ਗਈ, ਪਰ ਹੁਣ ਜਿਹੜੀਆਂ ਧਰਮਸ਼ਾਲਾਵਾਂ ਦੇਣੀਆਂ ਹਨ ਕੀ ਇਸ ਗਲ ਦਾ ਖਿਆਲ ਰਖਿਆ ਜਾਵੇਗਾ ਕਿ ਜਿਥੇ ਘੱਟ ਮਿਲੀਆਂ ਹਨ ਉਥੇ ਜ਼ਿਆਦਾ ਦਿਤੀਆਂ ਜਾਣ ਤਾਂ ਜੋ ਬੈਲੈਂਸ ਬਰਾਬਰ ਰਹੇ ? ਨਾਲ ਹੀ ਮੈਂ ਇਹ ਫ਼ੈਕਟ ਵੀ ਦਸਣਾ ਚਾਹੁੰਦਾ ਹਾਂ ਕਿ ਜਿਥੇ ਇਨ੍ਹਾਂ ਅਕਾਲੀਆਂ ਨੇ ਘੱਟ ਧਰਮਸ਼ਾਲਾਵਾਂ ਦਿਤੀਆਂ ਉਨ੍ਹਾਂ ਦੀ ਆਬਾਦੀ ਜ਼ਿਆਦਾ ਦਿਤੀਆਂ ਗਈਆਂ ਧਰਮਸ਼ਾਲਾਵਾਂ ਦੇ ਇਲਾਕੇ ਨਾਲੋਂ ਵੱਧ ਹੈ।

ਸਿੰਜਾਈ ਤੇ ਬਿਜਲੀ ਮੰਤਰੀ : ਜੋ ਮਾਸਟਰ ਜੀ ਨੇ ਫ਼ਰਮਾਇਆ ਹੈ ਉਹ ਦਰੁਸਤ ਹੈ। ਇਹ ਜਿਹੜੀਆਂ ਫਿਗਰਜ਼ ਹਨ ਸਾਡੀ ਸਰਕਾਰ ਦੇ ਚਾਰਜ ਲੈਣ ਤੋਂ ਪਹਿਲਾਂ ਦੀਆਂ ਹਨ। ਅਸੀਂ ਅਗੋਂ ਲਈ ਕੋਈ ਵਿਤਕਰਾ ਨਹੀਂ ਰਹਿਣ ਦਿਆਂਗੇ।

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ 1970-71 ਵਿਚ ਕੁਲ ਕਿੰਨੀਆਂ ਧਰਮਸ਼ਾਲਾਵਾਂ ਬਣੀਆਂ ਅਤੇ 1971-72 ਵਿਚ ਕਿੰਨੀਆਂ ਬਣੀਆਂ ਤਾਂ ਕਿ ਪਤਾ ਲਗ ਸਕੇ ਕਿ ਅਕਾਲੀ ਜਿਹੜਾ ਰੌਲਾ ਪਾਉਂਦੇ ਹਨ ਉਹ ਕਿਥੋਂ ਤਕ ਠੀਕ ਹਨ ?

ਮੰਤਰੀ : 1970-71 ਵਿਚ 978 ਧਰਮਸ਼ਾਲਾਵਾਂ ਮਨਜ਼ੂਰ ਹੋਈਆਂ 667 ਬਣੀਆਂ ਅਤੇ 311 ਨਹੀਂ ਬਣ ਸਕੀਆਂ ਔਰ 1971-72 ਵਿਚ 1016 ਮਨਜ਼ੂਰ ਹੋਈਆਂ ਅਤੇ 281 ਬਣੀਆਂ ਅਤੇ 735 ਨਹੀਂ ਬਣ ਸਕੀਆਂ ਅਤੇ ਉਹ ਹੁਣ ਬਣਦੀਆਂ ਪਈਆਂ ਹਨ।

ਚੌਧਰੀ ਦਰਸ਼ਨ ਸਿੰਘ : ਸਪੀਕਰ ਸਾਹਿਬ, ਮਾਸਟਰ ਜੀ ਦੇ ਸੁਆਲ ਦੇ ਜਵਾਬ ਵਿਚ ਆਖਿਆ ਗਿਆ ਹੈ ਕਿ ਸਰਕਾਰ ਗੌਰ ਕਰ ਰਹੀ ਹੈ ਕਿ ਜਿਨ੍ਹਾਂ ਜ਼ਿਲਿਆਂ ਵਿਚ ਘਟ ਧਰਮਸ਼ਾਲਾਵਾਂ ਬਣੀਆਂ ਹਨ, ਵਧਾਈਆਂ ਜਾਣਗੀਆਂ ਪਰ ਰਿਟਨ ਰਿਪਲਾਈ ਜਿਹੜਾ ਦਿਤਾ ਹੈ ਉਸ ਵਿਚ ਲਿਖਿਆ ਹੈ ਕਿ ਸਾਡੀ ਕੋਈ ਤਜਵੀਜ਼ ਨਹੀਂ। ਇਹ ਦੋਵੇਂ ਸਟੇਟਮੈਂਟਸ ਕਿਸ ਤਰ੍ਹਾਂ ਰੀਕੰਸਾਇਲ ਹੋਣਗੀਆਂ...(ਵਿਘਨ)

ਮੰਤਰੀ : ਸਪੀਕਰ ਸਾਹਿਬ, ਮੈਂ ਦਸਿਆ ਹੈ ਹੁਣ ਤਕ-ਨਹੀਂ ਜੀ, ਅਤੇ ਅਗੋਂ ਲਈ ਕਿਹਾ ਹੈ ਕਿ ਖ਼ਿਆਲ ਰਖਾਂਗੇ।

ਸਰਦਾਰ ਗੁਰਬੱਤਾ ਸਿੰਘ : ਸਪੀਕਰ ਸਾਹਿਬ, ਮੈਂ ਤਾਂ ਇਹ ਗਲ ਪੁਛੀ ਸੀ ਕਿ ਮਸਲਨ ਇਕ ਜ਼ਿਲੇ ਵਿਚ 198 ਧਰਮਸ਼ਾਲਾਵਾਂ ਮਿਲੀਆਂ ਅਤੇ ਦੂਜੇ ਜ਼ਿਲੇ ਵਿਚ 90 ਮਿਲੀਆਂ ਅਤੇ ਜਿਥੇ 90 ਮਿਲੀਆਂ ਉਥੇ 198 ਵਾਲੇ ਦੀ ਬਜਾਏ ਆਬਾਦੀ ਘੱਟੋ ਘੱਟ ਡਿਉਢੀ ਹੈ ਕੀ ਜਿਹੜਾ ਇਹ ਵਿਤਕਰਾ ਅਕਾਲੀ ਸਰਕਾਰ ਨੇ ਕੀਤਾ ਸੀ ਇਸ ਨੂੰ ਖਤਮ ਕਰਨ ਲਈ 90 ਵਾਲੇ ਜ਼ਿਲ੍ਹੇ ਨੂੰ ਜ਼ਿਆਦਾ ਧਰਮਸ਼ਾਲਾਵਾਂ ਦਿਤੀਆਂ ਜਾਣਗੀਆਂ ?

ਸ੍ਰੀ ਸਪੀਕਰ : ਵਜ਼ੀਰ ਸਾਹਿਬ ਨੇ ਤਾਂ ਕਿਹਾ ਹੈ ਕਿ ਅਸੀਂ ਵਿਤਕਰਾ ਖ਼ਤਮ ਕਰ ਦਿਆਂਗੇ। (The Hon'ble Minister has already said that the discrimination would be ended.)

ਮੰਤਰੀ : ਅਸੀਂ ਪੂਰੀ ਤਰ੍ਹਾਂ ਧਿਆਨ ਰਖਾਂਗੇ।

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮਾਸਟਰ ਸਾਹਿਬ ਨੇ ਦਸਿਆ ਹੈ ਕਿ ਪਿੰਡਾਂ ਵਿਚ ਜਿਹੜੀਆਂ ਧਰਮਸ਼ਾਲਾਵਾਂ ਕਿਤੇ ਘੱਟ ਤੇ ਕਿਤੇ ਵੱਧ ਬਣੀਆਂ ਹਨ, ਉਨ੍ਹਾਂ ਦਾ ਵਿਤਕਰਾ ਦੂਰ ਕਰ ਦਿਤਾ ਜਾਵੇਗਾ। ਮੈਂ ਪੁਛਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿਚ ਸ਼ਹਿਰਾਂ ਵਿਚ ਕੋਈ ਧਰਮਸ਼ਾਲਾ ਨਹੀਂ ਬਣੀ, ਕੀ ਇਸ ਸਮੇਂ ਸ਼ਹਿਰਾਂ ਵਿਚ ਧਰਮਸ਼ਾਲਾਵਾਂ ਬਣਾਉਣ ਵਾਸਤੇ ਕੋਈ ਸਕੀਮ ਹੈ ?

ਮੰਤਰੀ : ਗੁਪਤਾ ਜੀ ਜੋ ਕਹਿਣਗੇ ਲੋਕਾਂ ਦੀ ਲੋੜ ਦੇ ਮੁਤਾਬਿਕ ਅਸੀਂ ਕਰ ਦਿਆਂਗੇ।

ਸ੍ਰੀ ਕੇਸੋ ਰਾਮ ਗੋਇਲ : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਧਰਮਸ਼ਾਲਾਵਾਂ ਇਨ-ਕੰਪਲੀਟ ਪਈਆਂ ਹਨ ਉਨ੍ਹਾਂ ਦੇ ਫੰਡਜ਼ ਅਗਜ਼ਾਸਟ ਹੋ ਚੁਕੇ ਹਨ, ਕੀ ਉਨ੍ਹਾਂ ਦੀ ਕੰਪਲੀਸ਼ਨ ਵਾਸਤੇ ਕੋਈ ਹੋਰ ਫੰਡਜ਼ ਦਿਤੇ ਜਾਣਗੇ ?

ਮੰਤਰੀ : ਫੰਡਜ਼ ਲੈਪਸ ਨਹੀਂ ਹੋਏ, ਅਸੀਂ ਸਾਰੀਆਂ ਬਣਾ ਦਿਆਂਗੇ।

**चौधरी बलराम :** क्या मन्त्री महोदय बताने की कृपा करेंगे कि 33% धर्मशालाएं नहीं बनीं, जो उन्होंने कहा कि मन्जूर हो चुकी थीं ? क्या इनके बारे में कोई इन्क्वायरी की जायेगी ?

ਮੰਤਰੀ : ਜਿਹੜੀਆਂ 1971-72 ਵਿਚ ਨਹੀਂ ਬਣੀਆਂ ਉਸ ਦੀ ਵਜ੍ਹਾ ਇਹ ਹੈ ਕਿ ਉਨ੍ਹਾਂ

[ਸਿੰਜਾਈ ਤੇ ਬਿਜਲੀ ਮੰਤਰੀ]

ਨੂੰ ਫੰਡਜ਼ ਜਨਵਰੀ, ਫਰਵਰੀ ਅਤੇ ਮਾਰਚ ਵਿਚ ਦਿਤੇ ਗਏ ਸਨ, ਇਸ ਕਰਕੇ ਉਹ ਨਹੀਂ ਬਣ ਸਕੀਆਂ । ਜਿਹੜੀਆਂ 1970-71 ਵਿਚ ਨਹੀਂ ਬਣੀਆਂ ਉਨ੍ਹਾਂ ਦੀ ਵਜ੍ਹਾ ਇਹ ਹੈ ਕਿ ਇਟਾਂ ਹੀ ਅਵੇਲੇਬਲ ਨਹੀਂ ਹੋ ਸਕੀਆਂ ।

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਮਹੋਦਯ ਤੋਂ ਜਾਣਨਾ ਚਾਹੁੰਦਾ ਹਾਂ ਕਿ ਜੋ ਅਗੇ ਲਈ ਇਨ੍ਹਾਂ ਨੇ ਫ਼ਰਮਾਨ ਜਾਰੀ ਕੀਤਾ ਹੈ ਕਿ ਜਿਥੇ ਜਿਥੇ ਧਰਮਸ਼ਾਲਾ ਦੀ ਲੋੜ ਹੋਈ ਦੋ ਸਾਲਾਂ ਵਿਚ ਸਾਰਾ ਪ੍ਰੋਗਰਾਮ ਕੰਪਲੀਟ ਕਰ ਦਿਤਾ ਜਾਵੇਗਾ । ਮੈਂ ਪੁਛੱਣਾ ਚਾਹੁੰਦਾ ਹਾਂ ਇਸ ਦਾ ਆਧਾਰ ਕੀ ਬਣਾਇਆ ਜਾਵੇਗਾ, ਜ਼ਿਲ੍ਹਾ ਵਾਰ ਜਾਂ ਅਸੈਂਬਲੀ ਦੇ ਹਲਕੇ ਵਾਰ ?

ਮੰਤਰੀ : ਜਿਸ ਤਰ੍ਹਾਂ ਪਿਛਲੀ ਸਰਕਾਰ ਨੇ ਆਧਾਰ ਬਣਾਇਆ ਸੀ ਉਸ ਤਰ੍ਹਾਂ ਨਹੀਂ ਰਖਾਂਗੇ, ਲੋੜ ਮੁਤਾਬਕ ਹੀ ਕਰਾਂਗੇ ।

ਕਾਮਰੇਡ ਅਰਜਨ ਸਿੰਘ ਮਸਤਾਨਾ : ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਬਾਰਡਰ ਦੇ ਪਿੰਡ ਹਨ ਉਨ੍ਹਾਂ ਨੂੰ ਖ਼ਾਸ ਤਕਲੀਫ਼ ਹੈ ਕੀ ਉਨ੍ਹਾਂ ਵੱਲ ਕੋਈ ਖ਼ਾਸ ਧਿਆਨ ਦੇਣਗੇ ?

ਮੰਤਰੀ : ਮੈਂ ਕਿਹਾ ਹੈ ਕਿ ਜਿਥੇ ਲੋੜ ਹੋਈ ਜ਼ਰੂਰ ਕਰਾਂਗੇ ।

ਸ੍ਰੀ ਪਿਆਰਾ ਰਾਮ ਧੰਨੋਵਾਲੀ : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਅਗੇ ਵਾਸਤੇ ਧਰਮਸ਼ਾਲਾਵਾਂ ਲਈ ਫੰਡਜ਼ ਦੇਣੇ ਹਨ ਕੀ ਜ਼ਿਲ੍ਹੇ ਦੀ ਆਬਾਦੀ ਦੇ ਮੁਤਾਬਕ ਦਿਤੇ ਜਾਣਗੇ ?

ਮੰਤਰੀ : ਮੈਂ ਪਹਿਲਾਂ ਦਸਿਆ ਹੈ ਕਿ ਇਸ ਵੇਲੇ ਤਕ ਆਬਾਦੀ ਦੇ ਮੁਤਾਬਕ ਨਹੀਂ, ਲੇਕਿਨ ਹੁਣ ਜਿਹੜੇ ਪਿੰਡਾਂ ਵਿਚ ਕਾਫੀ ਆਬਾਦੀ ਹੈ ਜਾਂ ਜਿੰਨੀ ਲੋੜ ਹੈ ਉਸ ਦੇ ਮੁਤਾਬਿਕ ਹੀ ਕਰਾਂਗੇ ।

ਕਾਮਰੇਡ ਸੱਤਪਾਲ ਡਾਂਗ : ਕੀ ਮੰਤਰੀ ਸਾਹਿਬ ਦੇ ਇਲਮ ਵਿਚ ਹੈ ਕਿ ਜਿਹੜੀਆਂ ਧਰਮ–ਸ਼ਾਲਾਵਾਂ ਨੂੰ ਗਰਾਂਟਾਂ ਦਿਤੀਆਂ ਜਾਂਦੀਆਂ ਹਨ ਉਹ ਇਟਾਂ ਦੇ ਕੰਟਰੋਲ ਦੇ ਹਿਸਾਬ ਨਾਲ ਦਿਤੀਆਂ ਜਾਂਦੀਆਂ ਹਨ, ਪਰ ਇਟਾਂ ਕੰਟਰੋਲ ਵਿਚ ਮਿਲਦੀਆਂ ਨਹੀਂ ਅਤੇ ਬਲੈਕ ਤੇ ਲੈਣੀਆਂ ਪੈਂਦੀਆਂ ਹਨ ਕੀ ਗਰਾਂਟਾਂ ਬਲੈਕ ਦੀਆਂ ਇਟਾਂ ਦੇ ਹਿਸਾਬ ਨਾਲ ਦਿਤੀਆਂ ਜਾਣਗੀਆਂ ?

ਮੰਤਰੀ : ਜਿਥੇ ਇਟਾਂ ਨਹੀਂ ਮਿਲੀਆਂ ਅਤੇ ਧਰਮਸ਼ਾਲਾਵਾਂ ਇਨ-ਕੰਪਲੀਟ ਪਈਆਂ ਹਨ ਉਸ ਦੇ ਬਾਰੇ ਡਿਪਟੀ ਕਮਿਸ਼ਨਰ ਨੂੰ ਕਹਿਕੇ ਇਟਾਂ ਦਿਲਾਵਾਂਗੇ ਅਤੇ ਕੰਪਲੀਟ ਕਰਾਵਾਂਗੇ ।

ਸਰਦਾਰ ਕਰਨੈਲ ਸਿੰਘ ਮਰਹੜੀ : ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਹਰੀਜਨ ਧਰਮਸ਼ਾਲਾਵਾਂ ਲਈ ਗ੍ਰਾਂਟਾਂ ਪਿੰਡ ਦੇ ਸਰਪੰਚ ਜਾਂ ਪੰਚਾਇਤਾਂ ਲੈ ਗਈਆਂ ਹਨ ਅਤੇ ਜਿਨ੍ਹਾਂ ਨੂੰ 2-2, 3-3 ਮਹੀਨੇ ਹੋ ਗਏ ਹਨ ਪਰ ਫੰਡਜ਼ ਯੂਟੇਲਾਈਜ਼ ਨਹੀਂ ਕੀਤੇ ਔਰ ਆਪਣੇ ਨਿਜੀ ਕੰਮ ਵਾਸਤੇ ਵਰਤਦੇ ਰਹੇ ਹਨ, ਕੀ ਉਸ ਰਕਮ ਦਾ ਵਿਆਜ ਉਨ੍ਹਾਂ ਤੋਂ ਲਿਆ ਜਾਵੇਗਾ ?

ਮੰਤਰੀ : ਸਪੀਕਰ ਸਾਹਿਬ, ਮੈਨੂੰ ਤਾਂ ਇਸ ਗਲ ਦਾ ਬੜਾ ਅਫ਼ਸੋਸ ਹੈ ਕਿ ਅਸੀਂ ਜਿਹੜੇ ਫੰਡਜ਼ ਦਿੰਦੇ ਹਾਂ ਧਰਮਸ਼ਾਲਾਵਾਂ ਬਣਾਉਣ ਲਈ ਦਿੰਦੇ ਹਾਂ ਨਾ ਕਿ ਵਿਆਜ ਲੈਣ ਲਈ। ਜਿਹੜਾ ਇਹ ਕਹਿੰਦੇ ਹਨ ਕਿ ਨਿਜੀ ਪਰਪਜ਼ ਵਾਸਤੇ ਕਈ ਬੰਦੇ ਫੰਡਜ਼ ਇਸਤੇਮਾਲ ਕਰ ਗਏ ਹਨ, ਉਨ੍ਹਾਂ ਬਾਰੇ ਮੈਂ ਕਹਾਂਗਾ ਕਿ ਇਨ੍ਹਾਂ ਨੇ ਕਿਸੇ ਗਲਤ ਬੰਦੇ ਦੇ ਹੱਥ ਵਿਚ ਪੈਸੇ ਦੇ ਦਿਤੇ ਹੋਣੇ ਹਨ ਅਤੇ ਉਹ ਵਰਤ ਗਿਆ ਹੋਵੇਗਾ। ਪਰ ਸਾਡੀ ਸਰਕਾਰ ਇਸ ਗਲ ਦਾ ਪੂਰਾ ਪੂਰਾ ਧਿਆਨ ਰਖੇਗੀ ਅਤੇ ਕਿਸੇ ਗਲਤ ਬੰਦੇ ਦੇ ਹੱਥ ਵਿਚ ਰਕਮ ਨਹੀਂ ਦੇਵੇਗੀ ਅਤੇ ਰਕਮ ਦਾ ਸਹੀ ਇਸਤੇਮਾਲ ਹੋਵੇਗਾ।

ਸ੍ਰੀ ਸਪੀਕਰ : ਵਜ਼ੀਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕਈ ਕਮੇਟੀਆਂ ਵਿਖੇ ਹਰੀਜਨ ਮੈਂਬਰਜ਼ ਹੁੰਦੇ ਹਨ ਅਤੇ ਉਹ ਬੜੇ ਸਿਧੇ ਸਾਦੇ ਹੁੰਦੇ ਹਨ। ਵੈਲਫੇਅਰ ਅਫ਼ਸਰ ਮੈਟੀਰੀਅੱਲ ਖਰੀਦਣ ਦਾ ਬਹਾਨਾ ਕਰਕੇ ਉਨ੍ਹਾਂ ਤੋਂ ਪੈਸੇ ਲੈ ਜਾਂਦੇ ਹਨ ਅਤੇ ਗ਼ਬਨ ਕਰ ਜਾਂਦੇ ਹਨ। ਇਸ ਵੱਲ ਉਚੇਚਾ ਧਿਆਨ ਦੇਣ ਦੀ ਲੋੜ ਹੈ। (I would like to invite attention of the Hon'ble Minister that some simple minded Harijan Members of these Committees are deceived by the Welfare Officers who misappropriate the funds by falsely stating that they need these funds for the purchase of Material. This needs special attention).

ਮੰਤਰੀ : ਅੱਗੇ ਲਈ ਇਸ ਤਰ੍ਹਾਂ ਨਹੀਂ ਹੋਣ ਦਿਆਂਗੇ।

---

EMPLOYEES IN THE FOOD DEPARTMENT

*222. **Comrade Satya Pal Dang** : Will the Minister of State for Food and Supplies be pleased to state :—

(a) the different categories of employees in the Food Department in the State as at present;

(b) the total number of employees in each category referred to in part (a) above as on 31.3.72;

(c) the total number of Scheduled Caste employees in each of the said categories as on 31.3.72;

(d) the categories in which the number of Harijan Employees fall short of reserved quota ?

**Shri Gian Chand Kharbanda** : Requisite information is laid on the Table of the House.

[ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।]

[ਰਾਜ ਮੰਤਰੀ, ਖੁਰਾਕ ਤੇ ਸਪਲਾਈ]

**Employees in the Food Department**

| Sr. No. | Name of post part (a) | No. of employees working against these posts part (b) | No. of S/caste Part (c) | Category in which Harijan employees fall short of reserved quota part (d) | Remarks |
|---|---|---|---|---|---|
| | **Class I** | | | | |
| 1. | Controller Food Accounts | 1 | — | — | There is no reservation at the time of promotion but 20% quota is reserved at the time of direct appointment. No direct appointment has been made (after 1-11-66) |
| 2. | Joint Director | 1 | — | — | |
| 3. | Dy. Economic & Statistical Adviser | 1 | — | 1 | |
| | **Class II** | | | | |
| 1. | Deputy Directors/Movement Officer | 5 | — | — | —do— |
| 2. | Administrative Officer | 1 | — | — | |
| 3. | Deputy Controller Food Accounts | 1 | — | — | |
| 4. | Distt. Food & Supplies Controller/Asstt. Directors | 21 | 1 | 1 | No post is reserved at the time of promotion. Only two posts were filled up by direct recruitment, out of which none was given to scheduled caste. They are entitled to one out of five posts only. |

| | | | | | |
|---|---|---|---|---|---|
| 5. | Distt. Food & Supplies Officer | 14 | 1 | — | There is no reservation for promotion. Out of three posts filled-up by direct recruitment one was given to scheduled castes. |
| 6. | Accounts Officer/Asstt. Accounts Officer | 4 | — | — | — |
| | **Class III** | | | | |
| | HEAD OFFICE | | | | |
| 1. | Superintendents | 5 | — | 1 | At present no suitable candidate belonging to scheduled castes fulfilling the experience prescribed by rules is eligible for promotion to this post. |
| 2 | Deputy Superintendents | 4 | 1 | — | — |
| 3. | Technical Assistants | 2 | — | — | — |
| 4. | Senior Auditors | 12 | — | — | This cadre is controlled by the Finance Department. |
| 5. | Assistants | 56 | 8 | 3 | Thirty posts of Assistants were filled up after 1-11-66 out of which 7 posts were given to scheduled caste employees, as against 6 vacancies meant for them. |
| 6. | Resident Assistant | 1 | — | — | — |

[ਰਾਜ ਮੰਤਰੀ, ਖੁਰਾਕ ਤੇ ਸਪਲਾਈ]

| | | | | | |
|---|---|---|---|---|---|
| 7. | Junior Auditors | 83 | 11 | 6 | 53 posts of Junior Auditors were filled after re-organisation out of which 14 posts were given to scheduled caste. Out of 14, 3 scheduled caste Junior Auditors have further been promoted as Assistants, |
| 8. | Accountant | 2 | — | — | — |
| 9. | Draftsman | 1 | — | — | — |
| 10. | Stenographer (Jr. scale) | 7 | — | 2 | No suitable candidate was available. |
| 11. | Steno-typists | 8 | — | 2 | — |
| 12. | Clerks | 64 | 14 | — | — |
| 13. | Computors | 2 | — | — | — |
| 14. | Care-taker | 1 | — | — | — |
| 15. | Restorer | 2 | — | — | — |
| 16. | Drivers | 4 | 1 | — | — |
| | FIELD STAFF | | | | |
| 1. | Superintendents | 4 | — | — | — |
| 2. | Assistant Superintendent | 1 | — | — | — |

| | | | | | |
|---|---|---|---|---|---|
| 3. | Head Clerks | 7 | — | 2 | No Scheduled Caste candidate was available for the promotion to this post. The available candidates had been promoted as Statistical Assistants, the scale of which was identical to the post of Head Clerk. |
| 4. | Senior Auditors | 12 | — | — | This carde is controlled by the Finance Department. |
| 5. | Accountant | 15 | 5 | — | — |
| 6. | Statistical Assistants | 7 | 3 | — | — |
| 7. | Junior Auditors | 100 | 13 | 7 | No scheduled caste candidate possessing the prescribed qualification was available. |
| 8. | Junior Scale Stenographer | 1 | — | — | — |
| 9. | Steno-typists | 17 | 2 | 2 | No scheduled caste candidate was available. |
| 10 | Asstt. Food & Supplies Officer | 54 | 6 | 5 | After 1-11-66, 43 posts were filled up out of which 7 posts were given to scheduled castes. Out of these 7, one scheduled caste Asstt. Food and Supplies Officer was further promoted as Distt. Food & Supplies Officer. |
| 11. | Inspectors | 359 | 52 | 19 | 204 posts were filled up after |

[ਰਾਜ ਮੰਤਰੀ, ਖੁਰਾਕ ਤੇ ਸਪਲਾਈ]

| | | | | | | |
|---|---|---|---|---|---|---|
| | | | | | | 1-11-66 and 45 posts were given to scheduled castes. After 1-11-66 the 20% reserve quota is rigidly given to the scheduled castes. |
| 12. | Head Analyst | 12 | 1 | 1 | | Suitable scheduled caste candidate was not available. |
| 13. | Sub-Inspectors | 307 | 55 | 6 | — | |
| 14. | Junior Analysts | 33 | 5 | 2 | — | |
| 15. | Clerks | 90 | 13 | 5 | — | – do – |
| 16. | Drivers | 12 | — | 3 | — | |
| | **Class IV** | | | | | |
| | HEAD OFFICE | | | | | |
| 1. | Jamadar | 1 | 1 | — | | |
| 2. | Peon | 34 | 10 | — | | |
| 3. | Sweeper-cum-chowkidar | 3 | 3 | — | | |
| 4. | Daftri | 4 | 1 | — | | |
| | FIELD STAFF | | | | | |
| 1. | Picker | 5 | 3 | — | | |
| 2. | Daftri | 9 | 4 | — | | |
| 3. | Peons | 64 | 15 | — | | |
| 4. | Sweeper-cum-chowkidar | 12 | 12 | — | | |

| ਕ੍ਰਮ ਨੰ: | ਪੋਸਟ ਦਾ ਨਾਂ ਪਾਰਟ (ੲ) | ਜਿੰਨੇ ਕਰਮਚਾਰੀ ਕੰਮ ਕਰ ਰਹੇ ਹਨ (ਪਾਰਟ ਬੀ) | ਅ. ਜਾਤੀ ਦੇ ਜਿੰਨੇ ਵਿਅਕਤੀ ਲਗੇ ਹਨ (ਪਾਰਟ ਸੀ) | ਜਿਸ ਸ਼੍ਰੇਣੀ ਵਿਚ ਅ. ਜਾਤੀ ਘਟ ਹੈ (ਪਾਰਟ ਡੀ) | ਵਿਸ਼ੇਸ਼ ਕਥਨ |
|---|---|---|---|---|---|
| ਕਲਾਸ 1 | | | | | |
| 1. | ਕੰਟਰੋਲਰ ਖੁਰਾਕ ਲੇਖਾ | 1 | ਨਿਲ | — ) | ਤਰਕੀ ਸਮੇਂ ਕੋਈ ਰਿਜ਼ਰਵੇਸ਼ਨ ਨਹੀਂ ਹੈ |
| 2. | ਸੰਯੁਕਤ ਡਾਇਰੈਕਟਰ | 1 | — | — ) | ਸਿੱਧੀ ਭਰਤੀ ਰਾਹੀਂ 20% ਕੋਟਾ ਰਿਜ਼ਰਵ ਹੈ। |
| 3. | ਉਪ ਆਰਥਕ ਅਤੇ ਅੰਕੜਾ ਸਲਾਹਕਾਰ। | 1 | — | — ) | 1-11-1966 ਤੋਂ ਬਾਅਦ ਕੋਈ ਸਿਧੀ ਭਰਤੀ ਨਹੀਂ ਕੀਤੀ ਗਈ। |
| ਕਲਾਸ 2 | | | | | |
| 1. | ਡਿਪਟੀ ਡਾਇਰੈਕਟਰ/ਮੂਵਮੈਂਟ ਅਫਸਰ | 5 | — | — ) | |
| 2. | ਪ੍ਰਸ਼ਾਸਨ ਅਫਸਰ | 1 | — | — ) | ਉਹੀ |
| 3. | ਡਿਪਟੀ ਕੰਟਰੋਲਰ ਖੁਰਾਕ ਲੇਖਾ | 1 | — | — ) | |
| 4. | ਸਹਾਇਕ ਡਾਇਰੈਕਟਰ/ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ। | 21 | 1 | 1 | ਇਸ ਪੋਸਟ ਲਈ ਕੋਈ ਤਰਕੀ ਵੇਲੇ ਰਿਜ਼ਰਵੇਸ਼ਨ ਨਹੀਂ ਹੈ ਕੇਵਲ 2 ਪੋਸਟਾਂ ਸਿੱਧੀ ਤਰਕੀ ਰਾਹੀਂ ਭਰੀਆਂ ਗਈਆਂ ਪਰ ਕੋਈ ਅਸਾਮੀ ਅ. ਜਾਤੀ ਨੂੰ ਨਹੀਂ ਦਿਤੀ ਗਈ ਕਿਉਂਕਿ 5 ਅਸਾਮੀਆਂ ਵਿਚ ਇਕ ਹੀ ਅਸਾਮੀ ਅ. ਜਾਤੀ ਨੂੰ ਜਾਣੀ ਸੀ। |

[ਰਾਜ ਮੰਤਰੀ, ਖੁਰਾਕ ਤੇ ਸਪਲਾਈ]

| 1 | 2 | 3 | 4 | 5 | 6 |
|---|---|---|---|---|---|
| 5. | ਜ਼ਿਲ੍ਹਾ ਖੁਰਾਕ ਤੇ ਸਪਲਾਈ ਅਫਸਰ | 14 | 1 | — | ਤਰਕੀ ਵਾਸਤੇ ਕੋਈ ਰਿਜ਼ਰਵੇਸ਼ਨ ਨਹੀਂ । 1-11-1966 ਤੋਂ ਬਾਅਦ 3 ਅਸਾਮੀਆਂ ਭਰੀਆਂ ਗਈਆਂ ਅਤੇ 1 ਅਸਾਮੀ ਅ. ਜਾਤੀ ਨੂੰ ਦਿਤੀ ਗਈ । |
| 6. | ਲੇਖਾ ਅਫਸਰ/ਸਹਾਇਕ ਲੇਖਾ ਅਫਸਰ | 4 | — | — | ਉਹੀ |
| ਕਲਾਸ 3 (ਮੁੱਖ ਦਫਤਰ) | | | | | |
| 1. | ਸੁਪਰਡੰਟ | 5 | — | 1 | ਇਸ ਵੇਲੇ ਅ. ਜਾਤੀ ਦਾ ਯੋਗ ਕਰਮਚਾਰੀ ਜਿਹੜਾ ਰੂਲਾਂ ਦੇ ਮੁਤਾਬਕ ਸਿਖਿਆ ਹੋਇਆ ਤਜਰਬਾ ਰਖਦਾ ਹੋਵੇ, ਇਸ ਪੋਸਟ ਲਈ ਉਪਲਭਧ ਨਹੀਂ ਸੀ । |
| 2. | ਡਿਪਟੀ ਸੁਪਰਡੈਂਟ | 4 | 1 | — | — |
| 3. | ਤਕਨੀਕੀ ਸਹਾਇਕ | 2 | — | — | — |
| 4. | ਸੀਨੀਅਰ ਆਡੀਟਰ | 12 | — | — | ਇਹ ਕੇਡਰ ਵਿੱਤ ਵਿਭਾਗ ਕੰਟਰੋਲ ਕਰਦਾ ਹੈ । |
| 5. | ਸਹਾਇਕ | 56 | 8 | 3 | 1-11-1966 ਤੋਂ ਮਗਰੋਂ 30 ਅਸਾਮੀਆਂ ਭਰੀਆਂ ਗਈਆਂ ਜਿਨਾਂ ਵਿਚੋਂ 6 ਦੀ ਬਜਾਏ 7 ਅਸਾਮੀਆਂ ਅ. ਜਾਤੀ ਦੇ ਵਰਗ ਦੇ ਕਰਮਚਾਰੀਆਂ ਨੂੰ ਦਿੱਤੀਆਂ ਅਤੇ ਇਕ ਅਸਾਮੀ ਅ. ਜਾਤੀ ਲਈ |

| 1 | 2 | 3 | 4 | 5 | 6 |
|---|---|---|---|---|---|
| | | | | | ਰੀਜ਼ਰਵ ਹੈ । ਇਹ 3 ਅਸਾਮੀਆਂ ਦੀ ਕਮੀ 1-11-1966 ਤੋਂ ਪਹਿਲਾਂ ਦੀ ਹੈ । |
| 6. | ਸਥਾਨਿਕ ਸਹਾਇਕ | 1 | — | — | — |
| 7. | ਮੀਤ ਪੜਤਾਲਕਾਰ | 83 | 11 | 6 | 53 ਅਸਾਮੀਆਂ 1-11-1966 ਤੋਂ ਬਾਅਦ ਭਰੀਆਂ ਗਈਆਂ । ਜਿਨ੍ਹਾਂ ਵਿਚੋਂ 14 ਅਸਾਮੀਆਂ ਅ. ਜਾਤੀਆਂ ਨੂੰ ਦਿਤੀਆਂ ਗਈਆਂ । ਇਸ ਲਈ 1-11-1966 ਮਗਰੋਂ ਰਿਜ਼ਰਵੇਸ਼ਨ ਵਿਚ ਕੋਈ ਕਮੀ ਨਹੀਂ । ਦਸੀਆਂ ਗਈਆਂ 6 ਅਸਾਮੀਆਂ ਦੀ ਕਮੀ 1-11-1966 ਤੋਂ ਪਹਿਲਾਂ ਦੀ ਹੈ ।<br>ਉਪਰ ਦਸੀਆਂ 14 ਅਸਾਮੀਆਂ ਵਿਚ 3 ਅਸਾਮੀਆਂ ਨੂੰ ਅਗੇ ਸਹਾਇਕ ਪ੍ਰਮੋਟ ਕੀਤਾ ਗਿਆ । |
| 8. | ਲੇਖਾਕਾਰ | 2 | — | — | — |
| 9. | ਡਰਾਫਟਮੈਨ | 1 | — | — | — |
| 10. | ਸਟੈਨੋ ਜੂਨੀਅਰ ਸਕੇਲ | 7 | — | 2 | ਕੋਈ ਅ. ਜਾਤੀ ਵਰਗ ਦਾ ਵਿਅਕਤੀ ਉਪਲਬਧ ਨਹੀਂ ਸੀ । |
| 11. | ਸਟੈਨੋ ਟਾਇਪਿਸਟ | 8 | — | 2 | ਉਹੀ |
| 12. | ਕਲਰਕ | 64 | 14 | — | — |

[ਰਾਜ ਮੰਤਰੀ, ਖੁਰਾਕ ਤੇ ਸਪਲਾਈ]

| 1 | 2 | 3 | 4 | 5 | 6 |
| --- | --- | --- | --- | --- | --- |
| 13. | ਕੰਪਿਊਟਰ | 2 | — | — | — |
| 14. | ਕੇਅਰ ਟੇਕਰ | 1 | — | — | — |
| 15. | ਰਸਟੋਰਰ | 2 | — | — | — |
| 16. | ਡਰਾਇਵਰ | 4 | 1 | — | — |
| ਕਲਾਸ 3 (ਫੀਲਡ ਸਟਾਫ) | | | | | |
| 1. | ਸੁਪਰਡੰਟ | 4 | — | — | — |
| 2. | ਮੁੱਖ ਕਲਰਕ | 7 | — | 2 | ਕੋਈ ਅ. ਜਾਤੀ ਦਾ ਵਿਅਕਤੀ ਉਪਲਭਧ ਨਹੀਂ ਸੀ । ਅ. ਜਾਤੀ ਦੇ ਜੂਨੀਅਰ ਆਡੀਟਰ, ਅੰਕੜਾ ਸਹਾਇਕ ਜਿਨ੍ਹਾਂ ਦਾ ਸਕੇਲ ਮੁੱਖ ਕਲਰਕ ਦਾ ਹੀ ਹੈ, ਨੂੰ ਤਰਕੀ ਦਿਤੀ ਗਈ ਸੀ। |
| 3. | ਸਹਾਇਕ ਸੁਪਰਡੰਟ | 1 | — | — | — |
| 4. | ਸੀਨੀਅਰ ਆਡੀਟਰ | 12 | — | — | ਇਹ ਕੇਡਰ ਵਿੱਤ ਵਿਭਾਗ ਕੰਟਰੋਲ ਕਰਦਾ ਹੈ। |
| 5. | ਲੇਖਾਕਾਰ | 15 | 5 | — | — |
| 6. | ਅੰਕੜਾ ਸਹਾਇਕ | 7 | 3 | — | — |
| 7. | ਮੀਤ ਪੜਤਾਲਕਾਰ | 100 | 13 | 7 | ਅ ਜਾਤੀ ਦਾ ਕੋਈ ਵੀ ਯੋਗ ਵਿਅਕਤੀ ਜਿਹੜਾ ਰੂਲਾਂ ਦੇ ਮੁਤਾਬਿਕ ਮਿਥਿਆ ਹੋਇਆ ਤਜਰਬਾ ਰਖਦਾ ਹੋਵੇ ਉਪਲਭਧ ਨਹੀਂ ਸੀ। |

| 1 | 2 | 3 | 4 | 5 | 6 |
|---|---|---|---|---|---|
| 8. | (ਜੂਨੀਅਰ ਸਕੇਲ) ਸਟੈਨੋ | 1 | — | — | — |
| 9. | ਸਟੈਨੋ ਟਾਇਪਿਸਟ | 17 | 2 | 2 | ਅ. ਜਾਤੀ ਦਾ ਕੋਈ ਵੀ ਯੋਗ ਵਿਅਕਤੀ ਉਪਲਭਧ ਨਹੀਂ ਸੀ । |
| 10. | ਸਹਾਇਕ ਖੁਰਾਕ ਤੇ ਸਪਲਾਈ ਅਫਸਰ | 54 | 6 | 5 | 1-11-1966 ਤੋਂ ਬਾਅਦ 43 ਅਸਾਮੀਆਂ ਭਰੀਆਂ ਗਈਆਂ ਜਿਨ੍ਹਾਂ ਵਿਚੋ 7 ਅਸਾਮੀਆਂ ਅ. ਜਾਤੀ ਦੇ ਵਰਗ ਦੇ ਕਰਮਚਾਰੀਆਂ ਨੂੰ ਦਿਤੀਆਂ ਗਈਆਂ ਅਤੇ ਇਕ ਅਸਾਮੀ ਅ. ਜਾਤੀ ਲਈ ਰਿਜ਼ਰਵ ਰਖੀ ਗਈ। ਇਸ ਲਈ 1-11-1966 ਤੋਂ ਮਗਰੋਂ ਕੋਈ ਘਾਟ ਨਹੀਂ ਹੈ। ਇਨਾਂ 7 ਵਿਚੋਂ ਇਕ ਨੂੰ ਫਿਰ ਜ਼ਿਲ੍ਹਾ ਖੁਰਾਕ ਤੇ ਸਪਲਾਈ ਅਫਸਰ ਬਣਾ ਦਿਤਾ ਅਤੇ ਇਸ ਵੇਲੇ 6 ਕੰਮ ਕਰ ਰਹੇ ਹਨ । ਦਸੀ ਕਮੀ 1-11-1966 ਤੋਂ ਪਹਿਲਾਂ ਦੀ ਹੈ । |
| 11. | ਇੰਸਪੈਕਟਰ | 359 | 52 | 19 | ਕੁਲ 204 ਅਸਾਮੀਆਂ 1-11-1966 ਤੋਂ ਬਾਅਦ ਭਰੀਆਂ ਗਈਆਂ ਜਿਨ੍ਹਾਂ ਵਿਚੋਂ 45 ਅ. ਜਾਤੀ ਨੂੰ ਦਿਤੀਆਂ ਗਈਆਂ । ਦਸੀ ਘਾਟ 1-11-1966 ਤੋਂ ਪਹਿਲਾ ਦੀ ਹੈ । |
| 12. | ਮੁੱਖ ਵਿਸ਼ਲੇਸ਼ਕ | 12 | 1 | 1 | ਕੋਈ ਅ. ਜਾਤੀ ਦਾ ਯੋਗ ਵਿਅਕਤੀ ਉਪਲਭਧ ਨਹੀਂ ਸੀ । |

[ਰਾਜ ਮੰਤਰੀ, ਖੁਰਾਕ ਤੇ ਸਪਲਾਈ]

| 1 | 2 | 3 | 4 | 5 | 6 |
|---|---|---|---|---|---|
| 13. | ਸਬ-ਇੰਸਪੈਕਟਰ | 307 | 55 | 6 | ਕੋਈ ਅ. ਜਾਤੀ ਦਾ ਵਿਅਕਤੀ ਉਪਲਬਧ ਨਹੀਂ ਸੀ । |
| 14. | ਜੂਨੀਅਰ ਐਨਾਲਿਸਟ | 33 | 5 | 2 | ਉਹੀ |
| 15. | ਕਲਰਕ | 90 | 13 | 5 | ਉਹੀ |
| 16. | ਡਰਾਇਵਰ | 12 | — | 3 | ਉਹੀ |
| ਕਲਾਸ 4 ਮੁਖ ਦਫਤਰ | | | | | |
| 1. | ਜਮਾਂਦਾਰ | 1 | 1 | — | — |
| 2. | ਸੇਵਾਦਾਰ | 34 | 10 | — | — |
| 3. | ਸਵੀਪਰ/ਚੌਕੀਦਾਰ | 3 | 3 | — | — |
| 4. | ਦਫਤਰੀ | 4 | 1 | — | — |
| ਫੀਲਡ ਸਟਾਫ | | | | | |
| 1. | ਪਿਕਰ | 5 | 3 | — | — |
| 2. | ਦਫਤਰੀ | 9 | 4 | — | — |
| 3. | ਸੇਵਾਦਾਰ | 64 | 15 | — | — |
| 4. | ਸਵੀਪਰ/ਚੌਕੀਦਾਰ | 12 | 12 | — | —] |

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਦੇ ਜਵਾਬ ਤੋਂ ਇਹ ਨਜ਼ਰ ਆਉਂਦਾ ਹੈ ਕਿ ਫੂਡ ਡਿਪਾਰਟਮੈਂਟ ਵਿਚ ਕਿਸੇ ਵੀ ਕੈਟੇਗਰੀ ਵਿਚ ਸ਼ੈਡਿਊਲਡ ਕਾਸਟ ਰਿਜ਼ਰਵੇਸ਼ਨ ਦੇ ਮੁਤਾਬਿਕ ਨਹੀਂ ਰਖੇ ਗਏ। ਇਹ ਕਹਿ ਦਿੰਦੇ ਹਨ ਕਿ ਸੂਟੇਬਲ ਕੈਂਡੀਡੇਟ ਮਿਲਦੇ ਨਹੀਂ। ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਹੁਣ ਦੀ ਸਰਕਾਰ ਨੇ ਇਹ ਕਿਹਾ ਹੈ ਕਿ ਰਿਜ਼ਰਵੇਸ਼ਨ ਹਰ ਹਾਲਤ ਵਿਚ ਪੂਰੀ ਕੀਤੀ ਜਾਵੇਗੀ। ਜਿਹੜਾ ਥੋੜਾ ਬਹੁਤ ਫ਼ਰਕ ਹੋਵੇ ਉਹ ਉਨ੍ਹਾਂ ਨੂੰ ਰਿਕਰੂਟ ਕਰਨ ਤੋਂ ਬਾਦ ਠੀਕ ਕੀਤਾ ਜਾਵੇਗਾ। ਇਸ ਰੋਸ਼ਨੀ ਵਿਚ ਕੀ ਮਨਿਸਟਰ ਸਾਹਿਬ ਇਸ ਸਾਰੀ ਚੀਜ਼ ਨੂੰ ਐਗਜ਼ਾਮਿਨ ਕਰਾਂਉਣਗੇ ਕਿ ਕਿਹੜੀ ਕੈਟੇਗਰੀ ਵਿਚ ਰਿਜ਼ਰਵੇਸ਼ਨ ਪੂਰੀ ਨਹੀਂ ?

ਰਾਜ ਮੰਤਰੀ ਖੁਰਾਕ ਤੇ ਸਪਲਾਈ : ਮੈਂ, ਕਾਮਰੇਡ ਸਾਹਿਬ ਨੂੰ ਤੁਹਾਡੀ ਰਾਹੀਂ ਦਸਣਾ ਚਾਹੁੰਦਾ ਹਾਂ ਕਿ ਹਕੀਕੀ ਮਾਨਿਆਂ ਵਿਚ ਰਿਆਰਗੇਨਾਈਜ਼ੇਸ਼ਨ ਦੇ ਸਮੇਂ ਸ਼ੈਡਿਊਲਡ ਕਾਸਟ ਦੀ ਰਿਪ੍ਰੇਜ਼ੈਂਟੇਸ਼ਨ ਘੱਟ ਸੀ । ਉਸ ਦੇ ਬਾਅਦ ਜਿਹੜੀਆਂ ਅਪੁਆਇੰਟਮੈਂਟਸ ਕੀਤੀਆਂ ਗਈਆਂ ਹਨ, ਸਿਵਾਏ ਇੱਕ ਦੋ ਕੈਟੇਗਰੀ ਦੇ ਬਾਕੀ ਸਾਰੀਆਂ ਕੈਟੇਗਰੀਜ਼ ਵਿਚ ਉਨ੍ਹਾਂ ਦੀ ਭਰਤੀ ਕੋਟੇ ਦੇ ਮੁਤਾਬਿਕ ਕੀਤੀ ਗਈ ਹੈ। ਮੈਂ ਉਨ੍ਹਾਂ ਨੂੰ ਯਕੀਨ ਦਿਵਾਂਦਾ ਹਾਂ ਕਿ ਜਿਹੜੀ ਕਮੀ ਹੈ ਉਸ ਨੂੰ ਹਰ ਹਾਲਤ ਵਿਚ ਪੂਰਾ ਕੀਤਾ ਜਾਵੇਗਾ। ਸਾਡੀ ਗੌਰਮਿੰਟ ਦੀ ਇਹ ਪਾਲਿਸੀ ਹੈ ਕਿ ਸ਼ੈਡਿਊਲਡ ਕਾਸਟਸ ਨੂੰ ਹਰ ਪਾਸੇ ਪੂਰੀ ਰਿਪ੍ਰੇਜ਼ੈਂਟੇਸ਼ਨ ਦਿੱਤੀ ਜਾਵੇਗੀ।

ਡਾਕਟਰ ਅਮੀਰ ਸਿੰਘ ਕਲਕਟ : ਕੀ ਮੰਤਰੀ ਮਹੋਦਯ ਕੋਈ ਡੇਟ ਮੁਕਰਰ ਕਰਨਗੇ ਕਿ ਕਦ ਤਕ ਇਨ੍ਹਾਂ ਦੀ ਡੈਫੀਸ਼ੈਂਸੀ ਭਰਤੀ ਵਿਚ ਪੂਰੀ ਕਰ ਦੇਣਗੇ ?

ਰਾਜ ਮੰਤਰੀ : ਇਸ ਤੇ ਯਕੀਨਨ ਗੌਰ ਕੀਤਾ ਜਾਵੇਗਾ।

ਸਰਦਾਰ ਗੁਰਬੰਤਾ ਸਿੰਘ : ਵਜ਼ੀਰ ਸਾਹਿਬ ਨੇ, ਸਪੀਕਰ ਸਾਹਿਬ, ਦਸਿਆ ਹੈ ਕਿ ਪਹਿਲੇ ਇਸ ਵਿਚ ਕਮੀ ਸੀ। ਹੁਣ ਜਦੋਂ ਕਿ ਇਹ ਆਰਡਰ ਹੋਇਆ ਹੈ ਕਿ ਅਸੀਂ ਇਸ ਕਮੀ ਨੂੰ ਪੂਰੀ ਕਰ ਦੇਵਾਂਗੇ, ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿੰਨੀ ਦੇਰ ਇਸ ਮਹਿਕਮੇ ਵਿਚ ਜਾਂ ਹੋਰ ਮਹਿਕਮਿਆਂ ਵਿਚ ਇਹ ਕਮੀ ਪੂਰੀ ਨਹੀਂ ਹੋ ਜਾਂਦੀ ਬਾਕੀ ਜਿਹੜੇ ਨਾਨ ਸ਼ੈਡਿਊਲਡ ਕਾਸਟ ਦੀ ਭਰਤੀ ਕੀਤੀ ਜਾਂਦੀ ਹੈ ਉਹ ਬੰਦ ਕਰ ਦੇਣਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਮਾਸਟਰ ਜੀ ਨੂੰ ਤੁਹਾਡੇ ਰਾਹੀਂ ਦਸੱਦਾ ਹਾਂ ਕਿ ਸ਼ੈਡਿਊਲਡ ਕਾਸਟ ਦੀ ਜਿਤਨੀ ਕਮੀ ਹੈ ਉਹ ਸ਼ੁਰੂ ਤੋਂ ਹੀ ਪੂਰੀ ਕਰਨ ਦੀ ਕੋਸ਼ਿਸ਼ ਹੁੰਦੀ ਰਹੀ ਹੈ। ਹੁਣ ਹਰ ਹਾਲਤ ਵਿਚ ਇਹ ਪੂਰੀ ਕੀਤੀ ਜਾਵੇਗੀ।

ਸਰਦਾਰ ਗੁਰਬੰਤਾ ਸਿੰਘ : ਸਪੀਕਰ ਸਾਹਿਬ, ਮੈਂ ਦਸੱਦਾ ਹਾਂ ਕਿ ਕਿਸੇ ਮਹਿਕਮੇ ਵਿਚ ਵੀ ਇਹ ਕਮੀ ਪੂਰੀ ਨਹੀਂ ਹੋਈ। ਮੇਰੇ ਕੋਲ ਮਿਸਾਲਾਂ ਹਨ। ਸ਼ੈਡਿਊਲਡ ਕਾਸਟ ਵਾਸਤੇ ਜਿਹੜੀਆਂ ਸੀਟਾਂ ਰਿਜ਼ਰਵ ਹੋਈਆਂ ਹਨ ਉਹ ਨਹੀਂ ਭਰੀਆਂ ਗਈਆਂ। ਅਕਾਲੀਆਂ ਦੇ ਰਾਜ ਵਿਚ ਇਥੇ ਆਪਾ ਧਾਪੀ ਪੈ ਗਈ ਸੀ।

ਸ੍ਰੀ ਸਪੀਕਰ : ਮਾਸਟਰ ਜੀ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਰਿਆਰਗੇਨਾਈਜ਼ੇਸ਼ਨ ਤੋਂ ਮਗਰੋਂ ਕੋਈ ਕਮੀ ਨਹੀਂ ਹੈ। *(Addressing the hon. Member Sardar Gurbanta Singh:* The hon. Minister has told that since re-organisation there has

[ਸ੍ਰੀ ਸਪੀਕਰ]

been no deficiency in the representation given to the Scheduled Castes in services.)

ਚੌਧਰੀ ਦਰਸ਼ਨ ਸਿੰਘ : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸੂਟੇਬਲ ਕੈਂਡੀਡੇਟ ਨਹੀਂ ਮਿਲਦੇ। ਇਹ ਗਲਤ ਗਲ ਹੈ। ਕੀ ਸਰਕਾਰ ਦੀ ਐਸੀ ਕੋਈ ਪ੍ਰੋਪੋਜ਼ਲ ਹੈ ਕਿ ਇਹੋ ਜਿਹਿਆਂ ਵਕੇਂਸੀਆਂ ਦੀ ਪੇਪਰਾਂ ਵਿਚ ਵਾਈਡ ਪਬਲਿਸਟੀ ਦਿੱਤੀ ਜਾਵੇ ਤਾਂ ਕਿ ਸੂਟੇਬਲ ਕੈਂਡੀਡੇਟ ਮਿਲ ਸਕਣ।

ਰਾਜ ਮੰਤਰੀ : ਮੈਂ, ਸਪੀਕਰ ਸਾਹਿਬ, ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜੀਆਂ ਸੰਨ 1966 ਦੇ ਬਾਅਦ ਅਪੁਆਇੰਟਮੈਂਟਾਂ ਹੋਈਆਂ ਹਨ ਉਨ੍ਹਾਂ ਵਿਚ ਪੂਰਾ ਪੂਰਾ ਖਿਆਲ ਰਖਿਆ ਗਿਆ ਹੈ। ਮੈਂ ਯਕੀਨ ਦਿਵਾਉਂਦਾ ਹਾਂ ਕਿ ਸ਼ੈਡਿਊਲਡ ਕਾਸਟ ਦੀ ਜਿਹੜੀ ਵੀ ਭਰਤੀ ਐਡਵਰਟਾਈਜ਼ਮੈਂਟ ਨਾਲ ਹੁੰਦੀ ਹੈ ਜੋ ਵੀ ਸਰਕਾਰ ਦੀ ਪਬਲਿਸਟੀ ਦੇ ਮੁਤਅਲਿਕ ਪਾਲਿਸੀ ਹੈ ਉਸ ਦੇ ਮੁਤਾਬਿਕ ਪੂਰੀ ਪਬਲਿਸਟੀ ਦਾ ਇਸਤੇਮਾਲ ਕੀਤਾ ਜਾਵੇਗਾ ਤਾਂ ਕਿ ਕਿਸੇ ਨੂੰ ਕੋਈ ਸ਼ਿਕਾਇਤ ਦਾ ਮੌਕਾ ਨਾ ਮਿਲੇ। ਸਾਡਾ ਤਾਂ ਇਹ ਮਨਸ਼ਾ ਹੈ ਕਿ ਜਿਸ ਜਿਸ ਡਿਪਾਰਟਮੈਂਟ ਵਿਚ, ਸੈਕਸ਼ਨ ਵਿਚ ਇਹ ਰਿਪਰੈਜ਼ੈਂਟੇਸ਼ਨ ਦੇਣੀ ਹੈ ਉਹ ਹਰ ਹਾਲਤ ਵਿਚ ਪੂਰੀ ਦਿੱਤੀ ਜਾਵੇਗੀ।

ਸ੍ਰੀ ਪਿਆਰਾ ਰਾਮ ਧੰਨੋਵਾਲੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪਟਵਾਰੀਆਂ ਦੀ ਕਮੀ ਪੂਰੀ ਕਰਨ ਲਈ ਅਤੇ ਪੁਲਿਸ ਵਿਚ ਸਿਪਾਹੀਆਂ ਦੀ ਭਰਤੀ ਨੂੰ ਪੂਰਾ ਕਰਨ ਲਈ ਸਰਕਾਰ ਨੇ 50% ਰਿਜ਼ਰਵੇਸ਼ਨ ਰਖੀ ਹੋਈ ਹੈ ਕੀ ਵਜ਼ੀਰ ਸਾਹਿਬ ਅਪਣੇ ਮਹਿਕਮੇ ਵਿਚ ਵੀ ਜਿੰਨੀ ਦੇਰ ਤਕ ਇਹ ਕਮੀ ਪੂਰੀ ਨਹੀਂ ਹੋ ਜਾਂਦੀ ਉਹ 50% ਦੀ ਗਲ ਇਸ ਮਹਿਕਮੇ ਵਿਚ ਵੀ ਲਾਗੂ ਕਰਨਗੇ।

ਰਾਜ ਮੰਤਰੀ : ਅਗਰ ਆਨਰੇਬਲ ਮੈਂਬਰ ਨੇ, ਸਪੀਕਰ ਸਾਹਿਬ, ਇਹ ਜਵਾਬ ਪੜ੍ਹਨ ਦੀ ਕੋਸ਼ਿਸ਼ ਕੀਤੀ ਹੁੰਦੀ ਜਾਂ ਕੁਝ ਵਕਤ ਇਸ ਪਾਸੇ ਵਲ ਦਿੱਤਾ ਹੁੰਦਾ ਤਾਂ ਉਨ੍ਹਾਂ ਨੂੰ ਇਹ ਸੁਆਲ ਕਰਨ ਦੀ ਲੋੜ ਨਾ ਪੈਂਦੀ।

---

STARRED QUESTIONS NOS. 311, 329 AND 382

ਸ੍ਰੀ ਸਪੀਕਰ : ਸਟਾਰਡ ਕੁਐਸ਼ਚਨ ਨੰਬਰ 311, 329 ਅਤੇ 382 ਨੂੰ ਅਗੇ ਪਾਉਣ ਲਈ ਕਿਹਾ ਗਿਆ ਹੈ। (Extention has been asked for in respect of Starred Questions Nos. 311, 329 and 382)

CRIMINAL CASE REGISTERED AGAINST THE EX-PRESIDENT AND EX-TREASURER NATIONAL INDUSTRIAL WORKERS CO-OPERATIVE HOUSE BUILDING SOCIETY, GHANUPUR CHHEHARTA, DISTT. AMRITSAR

*232. **Comrade Satya Pal Dang** : Will the Chief Minister be pleased to state :

---

Starred Questions Nos. 311, 329 and 382 and replies thereto appear in Punjab Vidhan Sabha Debate dated 17-5-72.

(a) whether any criminal case has been registered against the Ex-President and Ex-Treasurer of the National Industrial Workers Co-operative House Building Society Limited, Ghanupur Chheharta, Distt. Amritsar; if so, where and the reasons therefor ;

(b) whether arbitration proceedings have been started in connection with the amount involved;

(c) whether it is a fact that the registration of another case against the same persons for embezzlement etc. of more money was recommended by the Inspector, Cooperative Department on the basis of the report of the Auditor for the year ending 30.6.70 or thereabout ;

(d) whether the case mentioned in para (c) above has not been registered so far, if so, the reasons therefor ?

**Sardar Nasib Singh Gill** (Deputy Minister for Home and Industries) (a); Yes. Case FIR No. 305, dated 4-7-71 u/s 408 IPC, P.S. Sadar Amritsar, was registered against Ex-Treasurer Hazara Singh and Ex-President Raghunath for allegedly embezzling Rs. 53787-34 P and Rs. 10387.ooP, respectively, pertaining to the National Industrial Workers Co-operative House Building Society, Limited, Ghanupur, Chheharta, Distt. Amritsar, on the report of Asstt. Registrar Cooperative Societies, Amritsar.

(b) No.

(c) Yes.

(d) No separate case was registered as the embezzlement pertained to the same Society and the accused were the same persons as in the case referred to above. However, investigation was made in both the allegations in Case FIR No. 305 dated 4-7-71 u/s 408 IPC. P. S. Sadar Amritsar.

[(ੲ) ਹਾਂ ਜੀ । ਅਸਿਸਟੈਂਟ ਰਜਿਸਟਰਾਰ ਕੁਆਪਰੇਟਿਵ ਸੋਸਾਇਟੀ ਅੰਮ੍ਰਿਤਸਰ ਦੀ ਇਤਲਾਹ ਤੇ ਮੁਕਦਮਾ ਨੰ: 305 ਮਿਤੀ 4-7-71 ਅਧੀਨ ਧਾਰਾ 408 ਆਈ. ਪੀ. ਸੀ. ਥਾਨਾ ਸਦਰ ਅੰਮ੍ਰਿਤਸਰ ਵਿਚ ਹਜ਼ਾਰਾ ਸਿੰਘ ਸਾਬਕਾ ਖਜ਼ਾਨਚੀ ਅਤੇ ਰਘੂਨਾਥ ਸਾਬਕਾ ਪਰਧਾਨ ਦੇ ਵਿਰੁੱਧ ਦਰਜ ਹੋਇਆ, ਜਿਨ੍ਹਾਂ ਤੇ ਇਲਜ਼ਾਮ ਸੀ ਕਿ ਉਨ੍ਹਾਂ ਨੇ ਕਰਮਵਾਰ 53787.34 ਪੈਸੇ ਅਤੇ 10387.00 ਰੁਪੈ ਦਾ ਗਬਨ ਕੀਤਾ ਜੋ ਨੈਸ਼ਨਲ ਇੰਡਸਟ੍ਰੀਅਲ ਵਰਕਰਜ਼ ਕੋਆਪਰੇਟਿਵ ਹਾਊਸ ਬਿਲਡਿੰਗ ਸੋਸਾਇਟੀ ਲਿਮਟਿਡ ਘਾਨੂੰਪੁਰ, ਛੇਹਰਟਾ ਜ਼ਿਲ੍ਹਾ ਅੰਮ੍ਰਿਤਸਰ ਨਾਲ ਸਬੰਧਤ ਸੀ ।

(ਬੀ) ਨਹੀਂ ਜੀ ।

(ਸੀ) ਹਾਂ ਜੀ ।

(ਡੀ) ਇਸ ਸਬੰਧ ਵਿਚ ਹੋਰ ਕੋਈ ਵਖਰਾ ਮੁਕਦਮਾਂ ਦਰਜ ਨਹੀਂ ਕੀਤਾ ਗਿਆ ਕਿਉਂਜੋ ਇਹ ਗਬਨ ਉਨ੍ਹਾਂ ਹੀ ਆਦਮੀਆਂ ਅਤੇ ਉਸੇ ਸੋਸਾਇਟੀ ਨਾਲ ਸਬੰਧਤ ਸੀ । ਜਿਵੇਂ ਕਿ ਉਪਰੋਕਤ ਕੇਸ ਵਿਚ ਦਸਿਆ ਹੈ, ਪਰ ਇਨ੍ਹਾਂ ਦੋਨਾਂ ਕੇਸਿਜ਼ ਦੀ ਤਫ਼ਤੀਸ਼ ਮੁਕਦਮਾਂ ਨੰ: 305 ਮਿਤੀ 4-7-71 ਅਧੀਨ ਧਾਰਾ 408 ਆਈ. ਪੀ. ਸੀ. ਥਾਨਾ ਸਦਰ ਅੰਮ੍ਰਿਤਸਰ ਵਿਚ ਕੀਤੀ ਗਈ ।]

ਕਾਮਰੇਡ ਸੱਤ ਪਾਲ ਡਾਂਗ : ਮਨਿਸਟਰ ਸਾਹਿਬ ਨੇ ਜਵਾਬ ਵਿਚ ਕਿਹਾ ਹੈ ਕਿ ਇਕ ਗ਼ਬਨ ਦਾ ਕੇਸ ਰਜਿਸਟਰ ਹੋ ਗਿਆ ਹੈ। ਜਿਹੜਾ ਦੂਜਾ ਗਬਨ ਦਾ ਕੇਸ ਫੜਿਆ ਗਿਆ ਹੈ ਉਹ ਇਸ ਲਈ ਰਜਿਸਟਰ ਨਹੀਂ ਕੀਤਾ ਕਿਉਂਕਿ ਗ਼ਬਨ ਉਨ੍ਹਾਂ ਆਦਮੀਆਂ ਨੇ ਹੀ ਕੀਤਾ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁਛਦਾ ਹਾਂ ਕਿ ਜੇ ਦੋ ਆਦਮੀਆਂ ਦੇ ਖਿਲਾਫ਼ 64 ਹਜ਼ਾਰ ਦਾ ਗ਼ਬਨ ਫੜਿਆ ਜਾਵੇ, ਮੁਕਦਮਾ ਚਲਾਇਆ ਜਾਵੇ ਅਤੇ ਅਗਲੇ ਸਾਲ ਫਿਰ ਉਨ੍ਹਾਂ ਦੇ ਵਿਰੁੱਧ ਗ਼ਬਨ ਦਾ ਕੇਸ ਫੜਿਆ ਜਾਵੇ ਤਾਂ ਕੇਸ ਕਿਉਂ ਨਹੀਂ ਰਜਿਸਟਰ ਕੀਤਾ ?

ਉਪ ਮੰਤਰੀ, ਗ੍ਰਹਿ ਤੇ ਉਦਯੋਗ : ਮੈਂ, ਸਪੀਕਰ ਸਾਹਿਬ, ਇਹ ਕਿਹਾ ਹੈ ਕਿ 7-11-69 ਨੂੰ ਐਫ਼. ਆਈ. ਆਰ. ਦਰਜ ਕੀਤਾ ਸੀ। ਦੂਸਰੇ ਕੇਸ ਵਿਚ ਵੀ ਕੀਤਾ ਗਿਆ ਹੈ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਇਨ੍ਹਾਂ ਦਾ ਮੇਰੇ ਕੋਲ ਜੋ ਜਵਾਬ ਆਇਆ ਹੈ ਉਸ ਵਿਚ ਲਿਖਿਆ ਹੈ।

"No separate case was registered as the embezzlement pertained to the same Society and the accused were the same persons as in the case referred to above. However, investigation was made in both the allegations in case F.I.R. No. 305, dated 4.7.71 u/s 408 I.P.C., P. S. Sadar Amritsar.

ਉਪ ਮੰਤਰੀ : ਉਸ ਦਾ ਭਾਵ ਇਹ ਹੈ ਕਿ ਜਿਸ ਵਕਤ ਵੀ ਕਿਸੇ ਦੇ ਵਿਰੁੱਧ ਐਂਬੇਜ਼ਲਮੈਂਟ ਦਾ ਕੇਸ ਬਣਦਾ ਹੈ ਤਾਂ ਉਸ ਗ਼ਬਨ ਬਾਰੇ ਤਫਤੀਸ਼ ਕੀਤੀ ਜਾਂਦੀ ਹੈ। ਜਦੋਂ ਕਾਜ਼ ਆਫ਼ ਐਕਸ਼ਨ ਇਕੋ ਹੋਵੇ ਤਾਂ ਤਫਤੀਸ਼ ਕੀਤੀ ਜਾਂਦੀ ਹੈ।

ਕਾਮਰੇਡ ਸੱਤ ਪਾਲ ਡਾਂਗ : ਇਸ ਦਾ ਮਤਲਬ ਤਾਂ ਇਹ ਹੋਇਆ ਕਿ ਇਕ ਬੰਦਾ ਕਤਲ ਕਰਕੇ ਆਉਂਦਾ ਹੈ। ਛੇ ਮਹੀਨੇ ਬਾਅਦ ਫਿਰ ਦੂਜਾ ਕਤਲ ਕਰਦਾ ਹੈ ਤਾਂ ਉਸ ਨੂੰ ਪਹਿਲੇ ਐਫ਼. ਆਈ. ਆਰ. ਦੇ ਅੰਦਰ ਫੜਿਆ ਜਾਵੇ।

ਉਪ ਮੰਤਰੀ : ਸਪੀਕਰ ਸਾਹਿਬ, ਮਿਸਐਪਰੋਪ੍ਰਿਏਸ਼ਨ ਦੇ ਕੇਸਾਂ ਦਾ ਪ੍ਰੋਸੀਜ਼ਰ ਕਤਲ ਦੇ ਕੇਸਾਂ ਨਾਲੋਂ ਡਿਫਰੈਂਟ ਹੁੰਦਾ ਹੈ।

ਕਾਮਰੇਡ ਸੱਤ ਪਾਲ ਡਾਂਗ : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜਾ ਗ਼ਬਨ ਪਹਿਲਾਂ ਫੜਿਆ ਉਸ ਕੇਸ ਵਿਚ ਆਰਬਿਟਰੇਸ਼ਨ ਪ੍ਰੋਸਿਡਿੰਗਜ਼ ਹਾਲੇ ਸਟਾਰਟ ਨਹੀਂ ਕੀਤੀਆਂ, ਇਸ ਗਲ ਦੀ ਰੋਸ਼ਨੀ ਵਿਚ ਕਿ ਫੌਜਦਾਰੀ ਮੁਕਦਮੇ ਵਿਚ ਕੁਝ ਲਭਦਾ ਨਹੀਂ, ਇਹ ਆਰਬੀਟਰੇਸ਼ਨ ਪ੍ਰੋਸੀਡਿੰਗਜ਼ ਹਾਲੇ ਤਕ ਸਟਾਰਟ ਨਾ ਕਰਕੇ ਕੀ ਕਲਪਰਿਟਸ ਦੀ ਮਦਦ ਨਹੀਂ ਕਰ ਰਹੇ ?

ਉਪ ਮੰਤਰੀ : ਆਰਬੀਟਰੇਸ਼ਨ ਪ੍ਰੋਸੀਡਿੰਗਜ਼ ਜਿਹੜਾ ਦੂਸਰਾ ਗ਼ਬਨ ਦਾ ਕੇਸ ਸੀ ਉਸ ਬਾਰੇ ਜਾਰੀ ਕੀਤੀਆਂ ਗਈਆਂ ਸਨ। ਕਿਉਂਕਿ ਦੋਨੋਂ ਕੇਸ ਨਿਆਲਯ ਵਿਚ ਹਨ ਇਸ ਕਰਕੇ ਆਰਬੀਟਰੇਸ਼ਨ ਪ੍ਰੋਸੀਡਿੰਗਜ਼ ਹੁਣ ਨਹੀਂ ਚਲਾ ਸਕਦੇ। ਇਹ ਕਹਿਣਾ ਗ਼ਲਤ ਹੈ ਕਿ ਮਹਿਕਮਾ ਆਰਬੀਟਰੇਸ਼ਨ ਪ੍ਰੋਸੀਡਿੰਗਜ਼ ਨਾ ਸਟਾਰਟ ਕਰਕੇ ਕਲਪ੍ਰਿਟਸ ਦੀ ਮਦਦ ਕਰ ਰਿਹਾ ਹੈ।

ਕਾਮਰੇਡ ਸੱਤ ਪਾਲ ਡਾਂਗ : ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਪੰਜਾਬ ਗੌਰਮਿੰਟ ਡਿਪਾਰਟਮੈਂਟਸ ਦਾ ਇਹ ਐਡਮਿਟਡ ਡਿਸੀਜ਼ਨ ਹੈ ਕਿ ਜੇ ਕ੍ਰਿਮੀਨਲ ਕੇਸ ਚਲਦਾ ਹੈ ਤਾਂ ਆਰਬੀਟਰੇਸ਼ਨ

ਪ੍ਰੋਸੀਡਿੰਗਜ਼ ਵੀ ਚਲ ਸਕਦੀਆਂ ਹਨ । ਕਈ ਕੇਸਾਂ ਵਿਚ ਇਹ ਚਲਾਈਆਂ ਵੀ ਗਈਆਂ ਹਨ । ਇਸ ਕੇਸ ਵਿਚ ਨਾ ਚਲਾ ਕੇ ਕਲਪ੍ਰਿਟਸ ਦੀ ਮਦਦ ਕੀਤੀ ਜਾ ਰਹੀ ਹੈ । ਲੱਖਾਂ ਰੁਪਏ ਦਾ ਗ਼ਬਨ ਹੋਇਆ ਹੈ ਅਤੇ ਇਹ ਕਹਿੰਦੇ ਹਨ ਕਿ ਸਬ-ਜੂਡਿਸ ਹੋਣ ਕਰਕੇ ਆਰਬੀਟਰੇਸ਼ਨ ਪ੍ਰੋਸੀਡਿੰਗਜ਼ ਨਹੀਂ ਚਲਾ ਸਕਦੇ । ਇਹ ਮਹਿਕਮਾ ਚਲਾ ਸਕਦਾ ਹੈ ।

ਉਪ-ਮੰਤਰੀ : ਸਪੀਕਰ ਸਾਹਿਬ, ਜੇ ਕਰ ਰੂਲਜ਼ ਨੇ ਪਰਮਿਟ ਕੀਤਾ, ਅੌਰ ਜ਼ਰੂਰਤ ਮਹਿਸੂਸ ਕੀਤੀ ਗਈ ਅਤੇ ਇਹ ਵੀ ਵੇਖਿਆ ਗਿਆ ਕਿ ਪ੍ਰੋਸੀਡਿੰਗਜ਼ ਨਾ ਚਲਾਉਣ ਨਾਲ ਕਿਸੇ ਕਿਸਮ ਦੀ ਕਲਪਰਿਟਸ ਨੂੰ ਸ਼ਹਿ ਮਿਲਦੀ ਹੈ ਤਾਂ ਆਰਬੀਟਰੇਸ਼ਨ ਪ੍ਰੋਸੀਡਿੰਗਜ਼ ਜ਼ਰੂਰ ਚਲਾਈਆਂ ਜਾਣਗੀਆਂ ।

ਡਾਕਟਰ ਅਮੀਰ ਸਿੰਘ ਕਲਕਟ : ਸਪੀਕਰ ਸਾਹਿਬ, ਇਹ ਗ਼ਬਨ ਦਿਨ ਬਦਿਨ ਵਧ ਰਹੇ ਹਨ, ਕੀ ਸਰਕਾਰ ਕੋਈ ਟਾਈਮ ਬਾਊਂਡ ਇਨਸਟਰੱਕਸ਼ਨਜ਼ ਜਾਰੀ ਕਰੇਗੀ ਤਾਕਿ ਇਨਕੁਆਇਰੀ ਛੇਤੀ ਤੋਂ ਛੇਤੀ ਮੁਕੰਮਲ ਕੀਤੀ ਜਾਵੇ ਅੌਰ ਗ਼ਬਨ ਨੂੰ ਰੋਕਣ ਲਈ ਕਦਮ ਉਠਾਏ ਜਾ ਸਕਣ ।

ਉਪ-ਮੰਤਰੀ : ਟਾਈਮ ਬਾਊਂਡ ਇਨਸਟਰੱਕਸ਼ਨਜ਼ ਦੇਣ ਦੀ ਲੋੜ ਨਹੀਂ ਹੈ । ਕਾਨੂੰਨ ਦੇ ਮੁਤਾਬਿਕ ਹੀ ਐਕਸ਼ਨ ਲਿਆ ਜਾਂਦਾ ਹੈ ।

ਚੌਧਰੀ ਦਰਸ਼ਨ ਸਿੰਘ : ਸਪੀਕਰ ਸਾਹਿਬ, ਕੋਰਟ ਵਿਚੋਂ ਕਲਪਰਿਟਸ ਨੂੰ ਸਜ਼ਾ ਹੋ ਜਾਂਦੀ ਹੈ ਪਰ ਅਮਾਊਂਟ ਰੀਕਵਰ ਨਹੀਂ ਹੁੰਦਾ । ਇਸ ਲਈ ਮੈਂ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਪ੍ਰੋਸੀਡਿੰਗਜ਼ ਦੀ ਨਿਹਾਇਤ ਜ਼ਰੂਰਤ ਹੈ । ਪਰ ਇਹ ਇਨ੍ਹਾਂ ਨੂੰ ਚਲਾਉਣ ਲਈ ਕਿਉਂ ਤਿਆਰ ਨਹੀਂ ਹਨ ? ਇਸ ਦੀ ਕੀ ਵਜ੍ਹਾ ਹੈ ?

ਉਪ-ਮੰਤਰੀ : ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਜੇਕਰ ਲੋੜ ਹੋਈ ਤਾਂ ਪ੍ਰੋਸੀਡਿੰਗਜ਼ ਜ਼ਰੂਰ ਚਲਾਈਆਂ ਜਾਣਗੀਆਂ ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਇਹ ਕੋਈ ਛੋਟਾ ਗ਼ਬਨ ਨਹੀਂ ਹੈ । ਤਿੰਨ ਲੱਖ ਰੁਪਏ ਦਾ ਗ਼ਬਨ ਹੈ । ਇਸ ਵਿਚ ਅਫ਼ਸਰਾਂ ਦਾ ਹੱਥ ਹੈ । ਅੱਧਾ ਗ਼ਬਨ ਐਡਮਿਟ ਵੀ ਹੋ ਚੁਕਾ ਹੈ । ਪਰ ਇਹ ਕਹਿੰਦੇ ਹਨ ਕਿ ਜ਼ਰੂਰਤ ਮਹਿਸੂਸ ਹੋਈ ਤਾਂ ਪ੍ਰੋਸੀਡਿੰਗਜ਼ ਚਲਾਵਾਂਗੇ । ਸਪੀਕਰ ਸਾਹਿਬ, ਇਸ ਤੋਂ ਵੱਧ ਜ਼ਰੂਰਤ ਹੋਰ ਕੀ ਹੋ ਸਕਦੀ ਹੈ ? ਆਰਬੀਟਰੇਰੀ ਪ੍ਰੋਸੀਡਿੰਗਜ਼ ਫਿਰ ਨਾ ਚਲਾਉਣ ਦਾ ਕੀ ਕਾਰਣ ਹੈ ?

ਉਪ-ਮੰਤਰੀ : ਇਹ ਸਬਜੁਡਿਸ ਕੇਸ ਹੈ, ਇਸ ਲਈ ਅਦਾਲਤ ਦੇ ਫੈਸਲਾ ਕਰਨ ਤੋਂ ਬਾਅਦ ਸਰਕਾਰ ਪਹਿਲਾ ਕਦਮ ਇਹ ਚੁਕੇਗੀ ਕਿ ਆਰਬੀਟਰੇਸ਼ਨ ਪ੍ਰੋਸੀਡਿੰਗਜ਼ ਚਲਾਈਆਂ ਜਾਣ ।

ਕਾਮਰੇਡ ਅਰਜਨ ਸਿੰਘ ਮਸਤਾਨਾ : ਸਪੀਕਰ ਸਾਹਿਬ, ਇਹ ਤਾਂ ਲੰਬੀ ਗਲ ਕਰਦੇ ਹਨ । ਮੈਨੂੰ ਨੂਰਪੁਰ ਵਲਟੋਹਾ ਸਰਪੰਚ ਦੇ ਖਿਲਾਫ਼ ਇਕ ਅੱਠ ਸਫ਼ੇ ਦੀ ਲਿਖੀ ਚਿੱਠੀ ਮਿਲੀ ਹੈ ਅਤੇ ਉਸ ਦੀ ਨਕਲ ਗਿਆਨੀ ਜੀ ਨੂੰ ਵੀ ਪੁੱਜੀ ਹੈ । ਉਨ੍ਹਾਂ ਨੇ ਉਥੇ ਦੇ ਬਾਰਡਰ ਦੀ ਇਮਦਾਦ ਲਈ ਰਾਸ਼ਨ ਵਿਚ ਹੋ ਰਹੇ ਗ਼ਬਨ ਬਾਰੇ ਇਲਜ਼ਾਮ ਲਗਾਇਆ ਹੈ । ਕੀ ਸਰਕਾਰ ਇਹੋ ਜਿਹੇ ਇਲਜ਼ਾਮ ਰੋਕਣ ਦਾ

[ਕਾਮਰੇਡ ਅਰਜਨ ਸਿੰਘ ਮਸਤਾਨਾ]

ਕੋਈ ਇੰਤਜ਼ਾਮ ਕਰੇਗੀ ? (ਵਿਘਨ)

**Mr. Speaker :** Order please.

(ਕੋਈ ਉੱਤਰ ਨਹੀਂ ਆਇਆ)

---

ROUTE PERMITS

*303. **Sardar Dhanna Singh Gulshan :** Will the Chief Minister be pleased to state :

(a) whether any route permits were given by the Government to the Cooperative Societies or individuals of Backward Classes/ Scheduled Castes in the State during the period from 1960 to 1972 ; if so, the names of such routes ;

(b) the total number of route permits given for plying trucks in Jammu and Kashmir State and the number out of those which have been given to persons belonging to Backward Classes/ Scheduled Castes together with their names and addresses ?

**Shri Joginder Pal Pandey :** (Minister of State for Local Government and Jails): (a) The information for the period from 1960 to 31.10 1966 relates to pre-reorganisation Punjab, record relating to which has been transferred to Successor States. The collection of data for a period of 12 years is quite voluminous and would not be commensurate with the time and labour involved.

(b) 89 Public Carrier permit-holders have been recommended for counter signatures to J & K Authorities. No reservation for Backward Classes/Scheduled Castes is provided under the Motor Vehicles Act and Rules. As such no separate information is possible.

[(ੳ) 1960 ਤੋਂ 31-10-1966 ਦੇ ਕਾਲ ਦੀ ਸੂਚਨਾ ਪੰਜਾਬ ਦੇ ਪੁਨਰ ਗਠਨ ਤੋਂ ਪਹਿਲੇ ਦੇ ਵਕਤ ਨਾਲ ਸਬੰਧ ਰਖਦੀ ਹੈ, ਜਿਸ ਦਾ ਰਿਕਾਰਡ ਬਣਨ ਵਾਲੇ ਪ੍ਰਾਂਤਾਂ ਵਿਚ ਵੰਡਿਆ ਜਾ ਚੁਕਾ ਹੈ । 12 ਸਾਲ ਦਾ ਡਾਟਾ ਸੰਗ੍ਰਹਿ ਬਹੁਤ ਵਿਸਥਾਰ ਪੂਰਵਕ ਹੋਵੇਗਾ ਜਿਸ ਤੇ ਬਹੁਤ ਸਾਰੇ ਵਕਤ ਅਤੇ ਮਿਹਨਤ ਦੀ ਜ਼ਰੂਰਤ ਹੋਵੇਗੀ ਅਤੇ ਲਾਭ ਘੱਟ ਹੋਵੇਗਾ ।

(ਅ) ਜੰਮੂ ਕਸ਼ਮੀਰ ਦੇ ਇਲਾਕੇ ਵਾਸਤੇ ਕੁਲ 89 ਟਰੱਕਾਂ ਦੇ ਰੂਟ ਪਰਮਿਟਾਂ ਨੂੰ ਕਾਊਂਟਰ ਸਿਗਨੇਚਰਜ਼ (Counter signature) ਕਰਨ ਵਾਸਤੇ ਸਿਫ਼ਾਰਸ਼ ਕੀਤੀ ਗਈ ਹੈ । ਵਹੀਕਲ ਐਕਟ ਤੇ ਨਿਯਮਾਂ ਵਿਚ ਅਨਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਵਾਸਤੇ ਕੋਈ ਰਿਜ਼ਰਵੇਸ਼ਨ ਨਹੀਂ ਕੀਤੀ ਗਈ ਇਸ ਲਈ ਇਨ੍ਹਾਂ ਬਾਰੇ ਕੋਈ ਅੱਡ ਸੂਚਨਾ ਦੇਣੀ ਅਸੰਭਵ ਹੈ ।]

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਜੇਕਰ ਕੋਈ ਇਨਕੁਆਇਰੀ ਆਦਿ ਚਲਦੀ ਹੈ ਤਾਂ ਸਾਰਾ ਰਿਕਾਰਡ ਰਖਿਆ ਜਾ ਸਕਦਾ ਹੈ ਲੇਕਿਨ ਜਦੋਂ ਪਛੜੀਆਂ ਸ਼ਰੇਣੀਆਂ ਦੇ ਸਬੰਧ ਵਿਚ ਕੋਈ ਇਨਫਰਮੇਸ਼ਨ ਪੁਛਦੇ ਹਾਂ ਤਾਂ ਟਾਲ ਮਟੋਲ ਕਰ ਦਿਤਾ ਜਾਂਦਾ ਹੈ। ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਰੀਜਨਾਂ ਜਾਂ ਪਛੜੀਆਂ ਸ਼ਰੇਣੀਆਂ ਨੂੰ ਕਿਤਨੇ ਰੂਟ ਦਿਤੇ ਗਏ ਅਤੇ ਕਿਸ ਕਿਸ ਨੂੰ ਦਿਤੇ ਗਏ ?

ਰਾਜ ਮੰਤਰੀ ਸਥਾਨਕ ਸਰਕਾਰ ਤੇ ਜੇਲ੍ਹਾਂ : ਸਪੀਕਰ ਸਾਹਿਬ, ਚੂੰਕਿ ਇਨ੍ਹਾਂ ਨੇ 1960 ਤੋਂ ਲੈ ਕੇ ਇਨਫਰਮੇਸ਼ਨ ਮੰਗੀ ਹੈ, ਇਸ ਲਈ ਮੈਂ ਬੇਨਤੀ ਕੀਤੀ ਹੈ ਕਿ 1960 ਤੋਂ 1966 ਤਕ ਦਾ ਰਿਕਾਰਡ ਵੰਡਿਆ ਜਾ ਚੁਕਾ ਹੈ। ਇਸ ਲਈ ਮੈਂ ਇਹ ਜਵਾਬ ਦਿਤਾ ਹੈ। ਮੈਂ ਗੁਲਸ਼ਨ ਸਾਹਿਬ ਦੀ ਜਾਣਕਾਰੀ ਲਈ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਰੂਟਸ/ਪਰਮਿਟਸ ਲਈ ਅਪਲਾਈ ਕਰਦੇ ਹਨ ਤਾਂ ਉਨ੍ਹਾਂ ਨੇ ਆਪਣੀ ਐਪਲੀਕੇਸ਼ਨ ਵਿਚ ਜਾਤੀ ਨਹੀਂ ਵਰਨਣ ਕੀਤੀ ਹੁੰਦੀ। ਉਸ ਐਪਲੀਕੈਂਟ ਦੀ ਵਲਦੀਅਤ ਹੁੰਦੀ ਹੈ, ਪਤਾ ਹੁੰਦਾ ਹੈ, ਪਰ ਉਹ ਇਹ ਮੈਨਸ਼ਨ ਨਹੀਂ ਕਰਦੇ ਕਿ ਉਹ ਕੌਣ ਹਨ। ਇਸ ਲਈ ਜਿਹੜੀ ਇਨਫਰਮੇਸ਼ਨ ਮੰਗੀ ਹੈ ਉਹ ਇਕੱਠੀ ਕਰਨੀ ਕਠਿਨ ਹੈ। ਇਕ ਗੱਲ ਹੋਰ ਮੈਂ ਆਨਰੇਬਲ ਮੈਂਬਰ ਨੂੰ ਕਲੀਅਰ ਕਰ ਦੇਵਾਂ ਕਿ ਇਸ ਸਰਕਾਰ ਦੀ ਮਨਸ਼ਾ ਇਨ੍ਹਾਂ ਕਲਾਸਿਜ਼ ਨੂੰ ਉੱਚਾ ਚੁਕਣ ਦੀ ਹੈ ਔਰ ਇਸ ਸਬੰਧ ਵਿਚ ਕਾਨੂੰਨ ਦੇ ਦਾਇਰੇ ਵਿਚ ਰਹਿੰਦੇ ਹੋਏ ਸਰਕਾਰ ਵੱਧ ਤੋਂ ਵੱਧ ਇਨ੍ਹਾਂ ਦੀ ਸਹਾਇਤਾ ਕਰੇਗੀ। ਮੈਂ ਗੁਲਸ਼ਨ ਸਾਹਿਬ ਨੂੰ ਇਕ ਗੱਲ ਹੋਰ ਵੀ ਦੱਸਦਾ ਹਾਂ ਕਿ ਜੇਕਰ ਕੋਈ ਆਦਮੀ ਸਹੀ ਟਰੱਕ ਲੈਕੇ ਇਥੇ ਆ ਜਾਵੇ ਤਾਂ ਉਸ ਨੂੰ ਟੈਂਪਰੇਰੀ ਪਲਾਈ ਕਰਨ ਦੀ ਆਗਿਆ ਮਿਲ ਜਾਂਦੀ ਹੈ ਔਰ ਬਾਅਦ ਵਿਚ ਜਦੋਂ ਉਹ ਰੂਟ ਵਾਸਤੇ ਅਪਲਾਈ ਕਰਦਾ ਹੈ ਤਾਂ ਵੈਰੀਫੀਕੇਸ਼ਨ ਕੀਤੀ ਜਾਂਦੀ ਹੈ ਅਤੇ ਜੇਕਰ ਉਹ ਸਾਰੀਆਂ ਸ਼ਰਤਾਂ ਪਰੀਆਂ ਕਰਦਾ ਹੋਵੇ ਤਾਂ ਉਸ ਨੂੰ ਰੂਟ ਪਰਮਿਟ ਦਿੱਤਾ ਜਾਂਦਾ ਹੈ।

**आचार्य पृथ्वी सिंह आज़ाद :** क्या राज्य मन्त्री महोदय यह बतायेंगे कि 1966 से लेकर 1971 तक जो रूट परमिट्स दिये गए और जिन के लिए 200 के करीब हरिजनों ने अपने शड्यूल्ड कास्ट होने के सर्टीफीकेट अपनी एप्लीकेशनज़ के साथ लगाए थे, उनमें से कितने हरिजनों को रूट परमिट्स दिये गए ?

ਕਾਮਰੇਡ ਜੰਗੀਰ ਸਿੰਘ ਜੋਗਾ : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੁਲਸ਼ਨ ਸਾਹਿਬ ਨੇ ਜਿਹੜਾ ਰੂਟ ਲਿਆ ਸੀ, ਆਇਆ ਇਨ੍ਹਾਂ ਨੇ ਉਹ ਵੇਚ ਦਿੱਤਾ ਹੈ ?

ਰਾਜ ਮੰਤਰੀ : ਸਪੀਕਰ ਸਾਹਿਬ, ਆਨਰੇਬਲ ਮੈਂਬਰਜ਼ ਸੈਪੇਰੇਟ ਨੋਟਿਸ ਦੇ ਦੇਣ। ਮੈਂ ਆਜ਼ਾਦ ਸਾਹਿਬ ਦਾ ਵੀ ਜਵਾਬ ਦੇ ਦਿਆਂਗਾ ਅਤੇ ਜਿਹੜਾ ਜੋਗਾ ਜੀ ਨੇ ਸਵਾਲ ਉਠਾਇਆ ਹੈ ਉਸ ਬਾਰੇ ਵੀ ਪੜਤਾਲ ਕਰ ਲਵਾਂਗਾ।

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਮੈਂ ਨਾ ਹੀ ਕੋਈ ਰੂਟ ਲਿਆ ਸੀ ਅਤੇ ਨਾ ਹੀ ਕੋਈ ਵੇਚਿਆ ਹੈ। ਇਹ ਮੇਰੇ ਤੇ ਗ਼ਲਤ ਇਲਜ਼ਾਮ ਲਗਾਇਆ ਗਿਆ ਹੈ।

ਸਰਦਾਰ ਸੁਰਜੀਤ ਸਿੰਘ ਅਟਵਾਲ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਗੱਲ ਲਈ ਤਿਆਰ ਹੈ ਕਿ ਜਿਹੜੇ ਅਗੇ ਤੋਂ ਪ੍ਰਾਈਵੇਟ ਓਪਰੇਟਰਜ਼ ਨੂੰ ਰੂਟਸ ਦੇਣੇ ਹਨ ਉਹ ਕੇਵਲ ਪੱਛੜੀਆਂ ਸ਼ਰੇਣੀਆਂ ਵਾਸਤੇ ਰੀਜ਼ਰਵ ਕਰ ਦਿੱਤੇ ਜਾਣਗੇ ? (ਵਿਘਨ)

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਮੇਰੇ ਤੇ ਗ਼ਲਤ ਇਲਜ਼ਾਮ ਲਾਇਆ ਗਿਆ ਹੈ । ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂ ਤਾਂ ਨਾ ਹੀ ਕੋਈ ਰੂਟ ਲਿਆ ਹੈ ਅਤੇ ਨਾ ਹੀ ਕੋਈ ਵੇਚਿਆ ਹੈ । (ਵਿਘਨ)

ਕਾਮਰੇਡ ਜੰਗੀਰ ਸਿੰਘ ਜੋਗਾ : ਸਪੀਕਰ ਸਾਹਿਬ, ਮੈਂ ਸਾਬਤ ਕਰਨ ਵਾਸਤੇ ਤਿਆਰ ਹਾਂ । ਇਨ੍ਹਾਂ ਨੇ ਸੁਸਾਇਟੀ ਦੇ ਨਾਉਂ ਤੇ ਰੂਟ ਲਿਆ ਹੈ ।

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਸ ਸੋਸਾਇਟੀ ਦਾ ਜ਼ਿਕਰ ਕਰਦੇ ਹਨ ਮੈਂ ਤਾਂ ਉਸ ਸੋਸਾਇਟੀ ਦਾ ਮੈਂਬਰ ਹੀ ਨਹੀਂ ਹਾਂ ।

ਸ਼੍ਰੀ ਵਿਸ਼ਵਾ ਮਿੱਤਰ ਸ਼ੇਖਰੀ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਗੱਡੀਆਂ ਬਾਹਰ ਤੋਂ ਆਉਂਦੀਆਂ ਹਨ ਔਰ ਜਿਸ ਤਰ੍ਹਾਂ ਕਿ ਹੁਣ ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਉਨ੍ਹਾਂ ਨੂੰ ਪਲਾਈ ਕਰਨ ਦੀ ਆਗਿਆ ਦਿਤੀ ਜਾਂਦੀ ਹੈ ਤਾਂ ਕੀ ਉਹ ਟੈਕਸ ਦੇਣ ਤੋਂ ਬਗੈਰ ਚਲ ਸਕਦੀਆਂ ਹਨ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਕੋਈ ਵੀ ਆਦਮੀ ਜਿਹੜਾ ਟਰੱਕ ਲੈਕੇ ਆਵੇ, ਉਸ ਦਾ ਸਹੀ ਟਰੱਕ ਹੋਵੇ, ਠੀਕ ਚਲਦਾ ਹੋਵੇ, ਉਸ ਨੂੰ ਚਲਾਉਣ ਦੀ ਆਗਿਆ ਦਿਤੀ ਜਾਂਦੀ ਹੈ ਔਰ ਉਹ ਆਗਿਆ ਕਾਨੂੰਨ ਦੇ ਮੁਤਾਬਿਕ ਦਿਤੀ ਜਾਂਦੀ ਹੈ ।

ਚੌਧਰੀ ਦਰਸ਼ਨ ਸਿੰਘ : ਸਪੀਕਰ ਸਾਹਿਬ ਕਈ ਵਿਅੱਕਤੀਆਂ ਨੇ ਜਮੂੰ ਕਸ਼ਮੀਰ ਦੇ ਦਸ ਦਸ ਪੰਦਰਾਂ ਪੰਦਰਾਂ ਰੂਟ ਪਰਮਿਟਸ ਲਏ ਹੋਏ ਹਨ । There should be one route permit for one person. ਕੀ ਵਜ਼ੀਰ ਸਾਹਿਬ ਦੂਸਰੇ ਰੂਟਸ ਕੈਂਸਲ ਕਰਕੇ ਹਰੀਜਨਾਂ ਨੂੰ ਦੇਣ ਲਈ ਤਿਆਰ ਹਨ ?

ਰਾਜ ਮੰਤਰੀ : ਸਪੀਕਰ ਸਾਹਿਬ ਅਜੇ ਤਕ ਇਸ ਚੀਜ਼ ਤੇ ਵਿਚਾਰ ਨਹੀਂ ਕੀਤੀ ਗਈ ।

ਚੌਧਰੀ ਦਰਸ਼ਨ ਸਿੰਘ : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਪੰਜਾਬ ਦੇ ਅੰਦਰ ਹਰ ਆਦਮੀ ਨੂੰ ਰੂਟ ਮਿਲ ਸਕਦਾ ਹੈ ਅਤੇ ਜਿਨ੍ਹਾਂ ਨੇ ਜ਼ੰਮੂ ਅਤੇ ਕਸ਼ਮੀਰ ਦੇ ਦਸ ਦਸ ਰੂਟ ਲਏ ਹੋਏ ਹਨ ਉਨ੍ਹਾਂ ਨੂੰ ਵਨ ਪਰਸਨ ਵਨ ਰੂਟ ਦੇ ਹਿਸਾਬ ਨਾਲ ਰੂਟ ਪਰਮਿਟ ਦਿਤੇ ਜਾਣ ਅਤੇ ਬਾਕੀ ਦੇ ਸਾਰੇ ਰੂਟ ਪਰਮਿਟ ਹਰੀਜਨਾਂ ਨੂੰ ਵੰਡ ਦਿਤੇ ਜਾਣ ?

ਰਾਜ ਮੰਤਰੀ : ਹਾਲਾਂ ਤਕ ਤਾਂ ਇਸ ਤਰ੍ਹਾਂ ਦੀ ਕਿਸੇ ਪਾਲਿਸੀ ਤੇ ਸਰਕਾਰ ਵਲੋਂ ਗੌਰ ਨਹੀਂ ਕੀਤਾ ਗਿਆ ਪਰ ਸਰਕਾਰ ਨੇ ਇਹ ਐਲਾਨ ਕੀਤਾ ਹੈ ਕਿ ਸਰਕਾਰ ਮਨਾਪਲੀ ਨੂੰ ਖਤਮ ਕਰਨਾ ਚਾਹੁੰਦੀ ਹੈ । ਇਸ ਤਰ੍ਹਾਂ ਦੀਆਂ ਚੀਜ਼ਾਂ ਤੇ ਵੀ ਗੌਰ ਕੀਤਾ ਜਾ ਸਕਦਾ ਹੈ ।

ਭਗਤ ਗੁਰਾਂ ਦਾਸ ਹੰਸ : ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਥੇ ਸਰਵਿਸਾਂ ਵਿਚ ਅਤੇ ਬਾਕੀ ਦੇ ਕੰਮਾਂ ਵਿਚ ਹਰੀਜਨਾਂ ਲਈ ਰਿਜ਼ਰਵੇਸ਼ਨ ਰਖੀ ਹੋਈ ਹੈ ਤਾਂ ਕੀ ਜੰਮੂ ਅਤੇ ਕਸ਼ਮੀਰ ਦੇ ਰੂਟ ਪਰਮਿਟਾਂ ਵਿਚ ਵੀ ਹਰੀਜਨਾਂ ਲਈ ਰਿਜ਼ਰਵੇਸ਼ਨ ਰਖੀ ਜਾਵੇਗੀ ?

ਰਾਜ ਮੰਤਰੀ : ਮੈਂ ਅਰਜ਼ ਕਰਦਾ ਹਾਂ ਕਿ ਐਕਟ ਵਿਚ ਤਾਂ ਕੋਈ ਇਸ ਕਿਸਮ ਦੀ ਗਲ ਨਹੀਂ । ਰੂਟ ਪਰਮਿਟ ਕਿਸੇ ਨੂੰ ਵੀ ਦਿਤਾ ਜਾ ਸਕਦਾ ਹੈ ਜਿਹੜਾ ਕਿ ਸ਼ਰਤਾਂ ਨੂੰ ਪੂਰਿਆਂ ਕਰੇ । ਬਾਕੀ ਸਰਕਾਰ ਇਸ ਗਲ ਲਈ ਪਾਬੰਦ ਹੈ ਕਿ ਪਛੜੀਆਂ ਸ਼ਰੇਣੀਆਂ ਅਤੇ ਹਰੀਜਨਾਂ ਨੂੰ ਉੱਚਾ ਚੁਕਿਆ ਜਾਵੇ ਅਤੇ ਉਨ੍ਹਾਂ ਦੀ ਹਰ ਮੰਗ ਤੇ ਹਮਦਰਦਾਨਾ ਗੌਰ ਕੀਤਾ ਜਾ ਸਕਦਾ ਹੈ ਫਿਰ ਇਸ ਵਿਚ ਪ੍ਰਾਇਰਟੀ ਕਿੰਨੀ ਹੋਵੇ ਇਹ ਗਲ ਵਿਚਾਰ ਕਰਨ ਤੋਂ ਬਾਦ ਹੀ ਦਸੀ ਜਾ ਸਕਦੀ ਹੈ ।

ਸਰਦਾਰ ਜਸਵਿੰਦਰ ਸਿੰਘ ਬਰਾੜ : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਦਾ ਨਿਸਚਾ ਹੈ ਕਿ ਪਛੜੀਆਂ ਜਾਤੀਆਂ ਅਤੇ ਹਰੀਜਨਾਂ ਨੂੰ ਉੱਚਾ ਚੁਕਣਾ ਹੈ ਤਾਂ ਕੀ ਜੰਮੂ ਅਤੇ ਕਸ਼ਮੀਰ ਵਿਚ ਜਿਹੜੇ ਮਨਾਪਲਿਸਟਾਂ ਪਾਸ ਰੂਟ ਪਰਮਿਟ ਹਨ ਉਹ ਲੈ ਕੇ ਅਨੁਸੂਚਿਤ ਜਾਤੀਆਂ ਦੀ ਤਰਕੀ ਲਈ, ਤਾਂ ਕਿ ਉਹ ਸਿਰ ਉਚਾ ਕਰਕੇ ਤੁਰ ਸਕਣ, ਸਾਰੇ ਦੇ ਸਾਰੇ ਪਰਮਿਟ ਹਰੀਜਨਾਂ ਨੂੰ ਦਿਤੇ ਜਾਣਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਇਹ ਗਲ ਤਾਂ ਪਹਿਲਾਂ ਹੀ ਸਪਸ਼ਟ ਕਰ ਚੁਕਾ ਹਾਂ ਜਿਸ ਬਾਰੇ ਲੀਡਰ ਆਫ ਦੀ ਅਪੌਜ਼ੀਸ਼ਨ ਨੇ ਸਵਾਲ ਉਠਾਇਆ ਹੈ । ਮੇਰੀ ਅਰਜ਼ ਇਹ ਹੈ ਕਿ ਇਸ ਸਮੇ ਸਰਕਾਰ ਦੀ ਪਾਲਿਸੀ ਨੂੰ ਤਬਦੀਲ ਕਰਨ ਨਾਲ ਫ਼ਰਕ ਨਹੀਂ ਪਏਗਾ । ਜਿਹੜੀ ਗਲ ਇਨ੍ਹਾਂ ਨੇ ਮਨਾਪਲੀ ਦੇ ਬਾਰੇ ਵਿਚ ਕਹੀ ਹੈ ਇਹ ਤਾਂ ਤੁਹਾਡੇ ਵਕਤ ਦੀ ਬਣੀ ਹੋਈ ਹੈ । ਅੱਜ ਕਾਂਗਰਸ ਸਰਕਾਰ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਦਾ ਹਰ ਸੰਭਵ ਯਤਨ ਇਸ ਗਲ ਵਲ ਹੈ ਕਿ ਪਛੜੇ ਵਰਗ ਨੂੰ ਉਪਰ ਚੁਕਿਆ ਜਾਵੇ ਅਤੇ ਇਸ ਬਾਰੇ ਵਿਚਾਰ ਕਰਕੇ ਕਦਮ ਚੁਕੇ ਜਾਣਗੇ ।

ਸਰਦਾਰ ਹਰਚਰਨ ਸਿੰਘ : ਕੀ ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛ ਸਕਦਾ ਹਾਂ ਕਿ ਜਿਹੜੇ ਕਨਸੈਸ਼ਨ ਹਰੀਜਨਾਂ ਅਤੇ ਪਛੜੀਆਂ ਜਾਤੀਆਂ ਨੂੰ ਦੇਣ ਦਾ ਸਰਕਾਰ ਨੇ ਵਾਅਦਾ ਕੀਤਾ ਹੈ ਕੀ ਬੈਕਵਰਡ ਏਰੀਆ ਅਤੇ ਬਾਰਡਰ ਦੇ ਇਲਾਕੇ ਵਾਲਿਆਂ ਨੂੰ ਵੀ ਰੂਟ ਪਰਮਿਟ ਪ੍ਰਾਇਰਟੀ ਤੇ ਦਿਤੇ ਜਾਣਗੇ ?

ਮੁੱਖ ਮੰਤਰੀ : ਇਥੇ, ਸਪੀਕਰ ਸਾਹਿਬ, ਜਿੰਨੇ ਵੀ ਸਵਾਲ ਕੀਤੇ ਗਏ ਹਨ, ਇਨ੍ਹਾਂ ਵਿਚ ਹਰੀਜਨਾਂ ਵਾਸਤੇ ਕਾਫ਼ੀ ਕੁਝ ਕਿਹਾ ਗਿਆ ਹੈ । ਮੈਨੂੰ ਇਹ ਜਾਪਦਾ ਹੈ ਕਿ, ਕਿਉਂਕਿ ਇਹ ਫੈਸਲਾ ਹੋ ਚੁਕਾ ਹੈ ਅਤੇ ਗੌਰਮਿੰਟ ਇਸ ਗਲ ਤੇ ਕੁਮਿਟਿਡ ਹੋ ਗਈ ਹੈ ਕਿ ਟ੍ਰਾਂਸਪੋਰਟ ਨੂੰ ਨੇਸ਼ਨੇਲਾਇਜ਼ ਕੀਤਾ ਜਾਵੇਗਾ, ਇਨ੍ਹਾਂ ਨੇ ਹੁਣ ਹਰੀਜਨਾਂ ਦਾ ਸਵਾਲ ਲੈ ਆਂਦਾ ਹੈ ਤਾਂ ਕਿ ਉਨ੍ਹਾਂ ਦੇ ਪਲੇ ਵੀ ਕੁਝ ਨਾ ਪਏ ਅਤੇ ਹਮਦਰਦੀ ਵੀ ਮੈਂਬਰ ਸਾਹਿਬਾਨ ਪ੍ਰਗਟ ਕਰ ਦੇਣ । ਜੇਕਰ ਇਹ ਚਾਹੁੰਦੇ ਹਨ ਤਾਂ ਇਹ ਨੇਸ਼ਨੇਲਾਇਜੇਸ਼ਨ ਦੀ ਮੰਗ ਨੂੰ ਛਡ ਦੇਣ ਤਾਂ ਮੈਂ ਇਹ ਐਲਾਨ ਕਰਨ ਨੂੰ ਤਿਆਰ ਹਾਂ ਕਿ ਅਗੇ ਵਾਸਤੇ ਸਾਰੇ ਰੂਟ ਪਰਮਿਟ ਹਰੀਜਨਾਂ ਨੂੰ ਹੀ ਦਿਤੇ ਜਾਣ ਅਤੇ ਅਪਰ ਕਲਾਸ ਨੂੰ ਨਹੀਂ ਦਿਆਂਗਾ ਅਤੇ ਟ੍ਰਾਂਸਪੋਰਟ ਦੀ ਨੇਸ਼ਨੇਲਾਈਜੇਸ਼ਨ ਬੰਦ ਕਰ ਦਿਆਂਗਾ । ਕੀ ਇਹ ਇਸ ਤਰ੍ਹਾਂ ਚਾਹੁੰਦੇ ਹਨ ?

ਚੌਧਰੀ ਜਗਤ ਰਾਮ : ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਅਸੀਂ ਨੇਸ਼ਨੇਲਾਈਜੇਸ਼ਨ ਲਈ ਬਿਲਕੁਲ ਪਾਬੰਦ ਹਾਂ ਤਾਂ ਕੀ ਚੀਫ ਮਨਿਸਟਰ ਸਾਹਿਬ ਹਾਊਸ ਨੂੰ ਯਕੀਨ ਦਿਵਾਉਣਗੇ ਕਿ ਕਦ ਤਕ ਇਹ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰ ਦੇਣਗੇ ਅਤੇ ਜੇਕਰ ਇਹ ਐਲਾਨ ਕਰ ਦੇਣ ਤਾਂ ਹਰੀਜਨ ਆਪਣੀ ਇਹ ਮੰਗ ਛਡਣ ਨੂੰ ਤਿਆਰ ਹਨ । (ਪ੍ਰਸ਼ੰਸਾ) ਉਸ ਨੂੰ ਵੀ ਲਮਕਾ ਛਡਿਆ ਹੈ ਅਤੇ ਜੇਕਰ ਇਸ ਮਾਮਲੇ ਨੂੰ ਲਮਕਾਈ ਰਖਣਾ ਹੈ ਤਾਂ ਕੀ ਇਹ ਹਰੀਜਨਾਂ ਨੂੰ ਰੂਟ ਪਰਮਿਟ ਦੇਣ ਨੂੰ ਤਿਆਰ ਹਨ ?

(ਕੋਈ ਉੱਤਰ ਨਹੀਂ ਦਿਤਾ ਗਿਆ)

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਗਲ ਦੀ ਇਨਕੁਆਰੀ ਕਰਾਉਣ ਨੂੰ ਤਿਆਰ ਹਨ ਕਿ ਹਿਮਾਂਚਲ ਵਿਚ ਜਿੰਨੀ ਸਾਡੀ ਰੂਟ ਦੀ ਰੇਸ਼ੋ ਹੈ ਇਸ ਤੋਂ ਘੱਟ ਸਾਡੇ ਪਾਸ ਰੂਟ ਮਾਇਲੇਜ ਹੈ ? ਇਸੇ ਤਰ੍ਹਾਂ ਚੰਬੇ ਦੇ ਰੂਟ ਵਿਚ ਅਤੇ ਪਠਾਨਕੋਟ ਦੇ ਰੂਟ ਵਿਚ ਅਸਾਡੀ ਰੇਸ਼ੋ ਪੂਰੀ ਨਹੀਂ ਲਈ, ਇਸੇ ਤਰ੍ਹਾਂ ਹਰਿਆਣੇ ਵਿਚ ਜਿਹੜੇ ਰੂਟ ਹਨ ਉਨ੍ਹਾਂ ਨਾਲੋਂ ਵੀ ਰੇਸ਼ੋ ਪੰਜਾਬ ਦੀ ਘੱਟ ਹੈ । ਇਹ ਕਿਸ ਅਫ਼ਸਰ ਦਾ ਕਸੂਰ ਹੈ ਕਿ ਉਸ ਨੇ ਆਪਣੇ ਹਿਸੇ ਦੀ ਪੂਰੀ ਮਾਇਲੇਜ ਦੇ ਰੂਟ ਨਹੀਂ ਲਏ ਅਤੇ ਕੀ ਉਸ ਅਫ਼ਸਰ ਨੂੰ ਸਜ਼ਾ ਦਿਤੀ ਜਾਵੇਗੀ ਕਿ ਉਸ ਨੇ ਕਿਉਂ ਰੂਟ ਰੇਸ਼ੋ ਆਪਣੀ ਪੂਰੀ ਨਹੀਂ ਲਈ ?

ਰਾਜ ਮੰਤਰੀ : ਇਸ ਗਲ ਦੀ ਜ਼ਰੂਰ ਇਨਕੁਆਇਰੀ ਕਰਵਾਈ ਜਾਵੇਗੀ ।

ਸਰਦਾਰ ਅਜਾਇਬ ਸਿੰਘ ਸੰਧੂ : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਇਨ੍ਹਾਂ ਨੇ ਜਿਹੜੀ ਗਲ ਕਹੀ ਹੈ ਉਹ ਟ੍ਰਾਂਸਪੋਰਟ ਨੂੰ ਨੇਸ਼ਨੇਲਾਈਜ਼ ਕਰਨ ਦੀ ਕੀ ਉਸ ਵਿਚ ਗੁਡਸ ਟ੍ਰਾਂਸਪੋਰਟ ਨੂੰ ਵੀ ਨੇਸ਼ਨੇਲਾਈਜ਼ ਕਰਨਗੇ ਕਿਉਂਕਿ ਉਸ ਦੇ ਬਾਰੇ ਵਿਚ ਉਨ੍ਹਾਂ ਨੇ ਐਲਾਨ ਨਹੀਂ ਕੀਤਾ ਅਤੇ ਜਿਸ ਟ੍ਰਾਂਸਪੋਰਟ ਦੇ ਬਾਰੇ ਵਿਚ ਐਲਾਨ ਕੀਤਾ ਹੈ ਕਿ ਨੈਸ਼ਨੇਲਾਈਜ਼ ਕੀਤੀ ਜਾਵੇਗੀ, ਉਸ ਨੂੰ ਵੀ ਲਮਕਾ ਦਿਤਾ ਹੈ ।

(ਕੋਈ ਉੱਤਰ ਨਹੀਂ ਦਿਤਾ ਗਿਆ)

---

METALLED ROAD FROM RAHON TO LUDHIANA

*377. **Sardar Dilbagh Singh** : Will the Chief Minister be pleased to state :

(a) whether any metalled road was constructed from Rahon, district Jullundur to Ludhiana, if so, when ;

(b) whether there is any proposal under the consideration of Government to construct a bridge across the river on the said road ;

(c) if the reply to part (b) above be in the negative, whether the Government propose to put up a boat-bridge for the time being at the place mentioned in (b) above ;

(d) if the reply to part (c) above be in the affirmative, the time by which the said-boat-bridge is likely to be put up ;

(e) if no bridge is to be provided on the said road, the reasons therefor ?

**Shri Joginder Pal Pandey** (Minister of State for Local Government and Jails) (a) : Yes, in 1965 upto the right bank of the river Sutlej.

(b) No.

(c) No.

(d) Question does not arise.

(e) Paucity of funds.

[(ਏ) ਜੀ ਹਾਂ, ਸਤਲੁਜ ਦਰਿਆ ਦੇ ਸੱਜੇ ਕੰਢੇ ਤਕ 1965 ਵਿਚ ਬਣਾਈ ਗਈ ਸੀ ।

(ਬੀ) ਜੀ ਨਹੀਂ ।

(ਸੀ) ਜੀ ਨਹੀਂ ।

(ਡੀ) ਸਵਾਲ ਪੈਦਾ ਨਹੀਂ ਹੁੰਦਾ ।

(ਈ) ਪੈਸੇ ਦੀ ਘਾਟ ਕਾਰਨ ।]

ਇਸ ਜਵਾਬ ਦੇ ਬਾਵਜੂਦ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਸਵਾਲ ਸਰਦਾਰ ਦਿਲਬਾਗ ਸਿੰਘ ਹੋਰਾਂ ਨੇ ਉਠਾਇਆ ਹੈ ਮੇਰਾ ਉਸ ਨਾਲ ਇਤਫਾਕ ਹੈ ਕਿ ਆਵਾਜਾਈ ਦੇ ਸਾਧਨ ਆਸਾਨ ਹੋਣੇ ਚਾਹੀਦੇ ਹਨ । ਜੇਕਰ ਉਥੇ ਪੁਲ ਪੈਸਿਆਂ ਦੀ ਕਮੀ ਕਾਰਨ ਨਹੀਂ ਬਣ ਰਿਹਾ ਤਾਂ ਸਰਕਾਰ ਬੋਟਸ ਦਾ ਪੁਲ ਬਣਾ ਕੇ ਆਵਾਜਾਈ ਦੇ ਸਾਧਨ ਨੂੰ ਆਸਾਨ ਕਰਨ ਦੇ ਬਾਰੇ ਵਿਚ ਗ਼ੌਰ ਕਰਨ ਨੂੰ ਤਿਆਰ ਹੈ ।

ਸਰਦਾਰ ਦਿਲਬਾਗ ਸਿੰਘ : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਰਾਹੋਂ ਦਾ ਇਲਾਕਾ ਉਜੜਿਆ ਹੋਇਆ ਹੈ ਅਤੇ ਜੇਕਰ ਇਹ ਪੁਲ ਬਣ ਜਾਵੇ ਤਾਂ, ਲੁਧਿਆਣੇ ਨੂੰ ਜਾਣ ਲਈ ਸਿੱਧਾ ਰਸਤਾ 8 ਮੀਲ ਹੈ ਨਹੀਂ ਤਾਂ 31-32 ਮੀਲ ਦਾ ਫਾਸਲਾ ਬਣ ਜਾਂਦਾ ਹੈ । ਤਾਂ ਕੀ ਕੋਈ ਇਸ ਥਾਂ ਤੇ ਟੈਂਪਰੇਰੀ ਪੁਲ ਬਣਾਏ ਜਾਣ ਤੇ ਸਰਕਾਰ ਗ਼ੌਰ ਕਰੇਗੀ ?

ਰਾਜ ਮੰਤਰੀ : ਜੀ ਹਾਂ, ਅਸੀਂ ਇਸ ਗੱਲ ਤੇ ਗ਼ੌਰ ਕਰਨ ਨੂੰ ਬਿਲਕੁਲ ਤਿਆਰ ਹਾਂ ।

———

## CONSTRUCTION OF BRIDGE ON RAHON-MACHHIWARA ROAD

*378. **Sardar Dilbagh Singh :** Will the Chief Minister be pleased to state :

(a) whether any road was constructed from Rahon, district Jullundur to Machhiwara, district Ludhiana ; if so, when ;

(b) whether there is any bridge on the said road to cross the river ;

(c) if the reply to part (b) above be in the negative, whether the Government propose to put up a boat-bridge across the river on the said road ;

(d) if the reply to part (c) above be in the affirmative, the date by which the said boat-bridge is likely to start functioning ?

**Shri Joginder Pal Pandey** (Minister of State for Local Government and Jails) : (a) Yes. Only 5 Kilometres upto the right bank of Sutlej in 1966-67.

(b) No.

(c) Not yet.

(d) Question does not arise.

[(ਏ) ਜੀ ਹਾਂ, ਕੇਵਲ 5 ਕਿਲੋਮੀਟਰ ਸਤਲੁਜ ਦਰਿਆ ਦੇ ਸੱਜੇ ਕੰਢੇ ਤਕ 1966-67 ਵਿਚ ਬਣਾਏ ਗਏ ।

[ਰਾਜ ਮੰਤਰੀ, ਸਥਾਨਕ ਸਰਕਾਰ ਤੇ ਜੇਲ੍ਹਾਂ]

(ਬੀ) ਜੀ ਨਹੀਂ ।

(ਸੀ) ਅਜੇ ਨਹੀਂ ਜੀ ।

(ਡੀ) ਸਵਾਲ ਹੀ ਪੈਦਾ ਨਹੀਂ ਹੁੰਦਾ ।]

ਇਹ ਸਵਾਲ ਵੀ ਉਸੇ ਹੀ ਨੋਈਅਤ ਦਾ ਸਰਦਾਰ ਦਿਲਬਾਗ ਸਿੰਘ ਹੋਰਾਂ ਦਾ ਹੈ । ਇਸ ਦੇ ਬਾਰੇ ਵਿਚ ਵੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਵੀ ਆਵਾਜਾਈ ਲਈ ਪੁਲ ਦੇ ਬਨਾਉਣ ਦੇ ਬਾਰੇ ਵਿਚ ਗ਼ੌਰ ਕੀਤਾ ਜਾ ਰਿਹਾ ਹੈ ਅਤੇ ਦੋਹਾਂ ਪੁਲਾਂ ਵਿਚੋਂ ਜਿਹੜਾ ਵੀ ਪਹਿਲਾਂ ਬਣ ਸਕਿਆ ਅਤੇ ਜ਼ਿਆਦਾ ਜ਼ਰੂਰੀ ਸਮਝਿਆ ਗਿਆ ਉਸ ਤੇ ਗ਼ੌਰ ਕੀਤਾ ਜਾਵੇਗਾ ਅਤੇ ਜਿਹੜੀ ਸਹੂਲਤ ਸਰਕਾਰ ਆਵਾਜਾਈ ਦੇ ਸਾਧਨ ਨੂੰ ਬੇਹਤਰ ਕਰਨ ਲਈ ਦੇ ਸਕਦੀ ਹੋਈ ਦੇਵੇਗੀ ।

**Sardar Prem Singh Prem** : Sir, where-ever link roads are being constructed in the villages there is no provision for the construction of bridges on these roads. May I know from the Minister concerned whether the Government is prepared to change its policy and would provide for the construction of bridges on the village link roads ?

ਰਾਜ ਮੰਤਰੀ : ਇਹ ਜਿਹੜਾ ਸਵਾਲ ਪ੍ਰੇਮ ਜੀ ਨੇ ਉਠਾਇਆ ਹੈ ਇਸ ਦਾ ਸਬੰਧ ਵਿਚਾਰ ਅਧੀਨ ਸਵਾਲ ਨਹੀਂ । ਇਹ ਇਕ ਜਨਰਲ ਨੇਚਰ ਦਾ ਸਵਾਲ ਹੈ । ਇਸ ਦੇ ਬਾਰੇ ਵਿਚ ਅਰਜ਼ ਇਹ ਹੈ ਕਿ ਜਿਹੜੀਆਂ ਵੀ ਲਿੰਕ ਰੋਡਜ਼ ਹਨ, ਬਹੁਤ ਸਾਰੀਆਂ ਹਾਲਤਾਂ ਵਿਚ ਪੁਲਾਂ ਲਈ ਰਕਮ ਉਸੇ ਹੀ ਸਕੀਮ ਵਿਚ ਨਾਲ ਹੀ ਰੱਖੀ ਹੁੰਦੀ ਹੈ ਅਤੇ ਜਿਥੇ ਰੁਪਏ ਦੀ ਲੋੜ ਨਹੀਂ ਹੁੰਦੀ ਉਸ ਨੂੰ ਸ਼ਾਮਿਲ ਨਹੀਂ ਕੀਤਾ ਜਾਂਦਾ । ਜਿਥੇ ਜਿਥੇ ਛੋਟੇ ਛੋਟੇ ਪੁਲ ਲਿੰਕ ਰੋਡਜ਼ ਤੇ ਚਾਹੀਦੇ ਹੋਣਗੇ, ਸਰਕਾਰ ਉਨ੍ਹਾਂ ਦੇ ਬਨਾਉਣ ਵਲ ਜ਼ਰੂਰ ਧਿਆਨ ਦੇਵੇਗੀ ਤਾਂ ਕਿ ਆਵਾਜਾਈ ਦੇ ਸਾਧਨਾਂ ਵਿਚ ਸਹੂਲਤ ਦਿੱਤੀ ਜਾ ਸਕੇ ।

----

*STARRED QUESTION NO. 301

**Mr. Speaker** : Extension has been asked for in respect of Starred Question No. 301.

----

CONSTRUCTION OF MANDI AT SUNAM

*315. **Shri Brish Bhan** : Will the Minister for Development be pleased to state :

(a) the date on which the Government accorded sanction for the construction of a Mandi at Sunam District Sangrur ;

(b) the reason for not constructing the said Mandi so far ;

(c) the date by which the Government propose to complete the construction of the said Mandi ?

*Starred Question No. 301 and reply thereto appear in Punjab Vidhan Sabha Debate dated 17.5.72.

**Sardar Umrao Singh** (Minister for Education) : (a) 5.8.1957.

(b) After the announcement of award on 17.6.61 the land owners went to the civil court, under section 18 of the land Acquisition Act. Possession of the land was, therefore, not taken. The court decided the matter in 1964, in favour of the Government. But the possession of the land was taken on 30.4.1970.

(c) The matter is under consideration.

[(ੳ) 5-8-1957

(ਅ) 17-6-1961 ਨੂੰ ਭੋਂ ਦੇ ਐਵਾਰਡ ਦੀ ਘੋਸ਼ਣਾ ਕਰਨ ਤੋਂ ਬਾਅਦ ਧਾਰਾ 18 ਦੇ ਭੋਂ ਪ੍ਰਾਪਤੀ ਐਕਟ ਦੇ ਅਧੀਨ ਭੋਂ ਦੇ ਮਾਲਕਾਂ ਨੇ ਅਦਾਲਤ ਵਿਚ ਮੁਕੱਦਮਾਂ ਕਰ ਦਿੱਤਾ ਜਿਸ ਕਾਰਨ ਭੋਂ ਦਾ ਕਬਜ਼ਾ ਨਹੀਂ ਲਿਆ ਗਿਆ। ਅਦਾਲਤ ਨੇ 1964 ਵਿਚ ਸਰਕਾਰ ਦੇ ਹੱਕ ਵਿਚ ਫੈਸਲਾ ਕੀਤਾ। ਭੋਂ ਦਾ ਕਬਜ਼ਾ 30-4-1970 ਨੂੰ ਲੈ ਲਿਆ ਗਿਆ ਹੈ।

(ੲ) ਮਾਮਲਾ ਵਿਚਾਰ ਅਧੀਨ ਹੈ।]

ਸ਼੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਗਲ ਜਾਣਨਾ ਚਾਹੁੰਦਾ ਹਾਂ ਕੀ ਕੋਈ ਰਿਪਰੇਜ਼ੈਂਟੇਸ਼ਨ ਸ਼ਹਿਰ ਦੇ ਲੋਕਾਂ ਨੇ ਅਤੇ ਮਿਊਂਸਪਲ ਕਮੇਟੀ ਦੇ ਪ੍ਰਧਾਨ ਨੇ ਸੁਨਾਮ ਮੰਡੀ ਬਨਾਉਣ ਵਾਸਤੇ ਦਿੱਤੀ ਸੀ ? ਜੇ ਦਿੱਤੀ ਸੀ ਤਾਂ ਉਸ ਤੇ ਹੁਣ ਤੱਕ ਕੀ ਐਕਸ਼ਨ ਲਿਆ ਗਿਆ ?

ਸਿਖਿਆ ਮੰਤਰੀ : ਮੇਰੇ ਪਾਸ ਇਸ ਬਾਰੇ ਕੋਈ ਇਤਲਾਹ ਨਹੀਂ ਹੈ। ਇਤਨਾ ਮੈਂ ਜ਼ਰੂਰ ਜਾਣਦਾ ਹਾਂ ਕਿ ਇਸ ਕੇਸ ਦੇ ਵਿਚ ਡੀਲੇ ਹੋਈ ਹੈ। ਇਸ ਬਾਰੇ ਹੁਣ ਫੈਸਲਾ ਹੋ ਗਿਆ ਹੈ ਅਤੇ ਇਹ ਜਲਦੀ ਹੀ ਸ਼ੁਰੂ ਕਰਾ ਦਿੱਤੀ ਜਾਵੇਗੀ।

ਚੌਧਰੀ ਦਰਸ਼ਨ ਸਿੰਘ : ਕੀ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਇਹ ਗਲ ਹੈ ਕਿ 1957 ਵਿਚ ਮੰਡੀ ਲਈ ਜਿਹੜੀ ਜ਼ਮੀਨ ਐਕੁਆਇਰ ਕੀਤੀ ਗਈ ਸੀ, ਪਰ ਬਾਦ ਵਿਚ ਉਸ ਦੇ ਨਾਂ ਬਣਨ ਦਾ ਫੈਸਲਾ ਹੋਇਆ ਕੀ ਸਰਕਾਰ ਉਹ ਜ਼ਮੀਨ ਮਾਲਕਾਂ ਨੂੰ ਵਾਪਸ ਕਰ ਦੇਵੇਗੀ ?

ਮੰਤਰੀ : ਇਹ ਠੀਕ ਹੈ ਕਿ ਅਕਾਲੀ ਮਨਿਸਟਰੀ ਵੇਲੇ ਵਿਚ ਇਹ ਕੇਸ ਕਾਫੀ ਦੇਰ ਦਾ ਪੈਂਡਿੰਗ ਚਲਿਆ ਆ ਰਿਹਾ ਹੈ, ਪਰ ਹੁਣ ਅਸੀਂ ਮੰਡੀਆਂ ਦੇ ਕੰਮ ਨੂੰ ਸ਼ੁਰੂ ਕਰਨ ਦਾ ਫੈਸਲਾ ਕਰ ਲਿਆ ਹੈ, ਇਸ ਲਈ ਇਹ ਮੰਡੀ ਬਣਾਈ ਜਾਵੇਗੀ।

ਚੌਧਰੀ ਦਰਸ਼ਨ ਸਿੰਘ : ਮੈਂ, ਜਨਾਬ, ਇਹ ਗਲ ਮੰਡੀ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਸਰਕਾਰ ਨੇ ਇਹ ਫੈਸਲਾ ਕੀਤਾ ਹੋਵੇ ਕਿ ਮੰਡੀ ਨਹੀਂ ਬਣਾਉਣੀ ਕੀ ਇਹ ਸਰਕਾਰ ਉਹ ਯੂਜ਼ਫੁਲ ਲੈਂਡ ਜਿਹੜੀ ਕਿ ਮੰਡੀ ਲਈ ਐਕੁਆਇਰ ਕੀਤੀ ਗਈ ਸੀ, ਮਾਲਕਾਂ ਨੂੰ ਵਾਪਸ ਕਰਨ ਲਈ ਤਿਆਰ ਹੈ ?

ਮੰਤਰੀ : ਸਰਕਾਰ ਨੇ ਇਕ ਫੈਸਲਾ ਕੀਤਾ ਹੈ ਕਿ ਫਲਾਂ ਜਗ੍ਹਾ ਮੰਡੀ ਬਨਾਉਣੀ ਹੈ, ਇਹ ਉਹ ਜ਼ਮੀਨ ਐਕੁਆਇਰ ਕਰ ਲੈਂਦੀ ਹੈ, ਪਰ ਜੇ ਇਹ ਵਾਪਸ ਕਰਨੀ ਹੋਵੇ ਤਾਂ ਇਕ ਐਸਾ ਆਰਟੀਕਲ ਹੈ

[ਸਿੱਖਿਆ ਮੰਤਰੀ]

ਜਿਸ ਰਾਹੀਂ ਸਰਕਾਰ ਵਾਪਸ ਨਹੀਂ ਕਰ ਸਕਦੀ। ਜਦੋਂ ਤੱਕ ਇਹ ਅਮੈਂਡ ਨਾ ਹੋਵੇ ਇਹ ਵਾਪਸ ਕੀਤੀ ਨਹੀਂ ਜਾ ਸਕਦੀ। ਅਜੇ ਤੱਕ ਇਹ ਰੁਕਾਵਟ ਹੈ।

**चौधरी बलराम :** क्या मन्त्री महोदय यह बताने की कृपा करेंगे कि मेरे हल्का अबोहर में अगर कोई मण्डी बनाने की ज़रूरत हो तो क्या वहां पर मण्डी बनाने के लिये गौर करेंगे ?

ਮੰਤਰੀ : ਪੰਜਾਬ ਦੇ ਵਿਚ ਬਹੁਤ ਸਾਰੀਆਂ ਮੰਡੀਆਂ ਬਣਾਈਆਂ ਜਾ ਰਹੀਆਂ ਹਨ, ਸਰਕਾਰ ਨੂੰ ਜਿਥੇ ਕਿਤੇ ਵੀ ਮੰਡੀਆਂ ਦੇ ਮੁਤਾਲਿਕ ਕੋਈ ਸੁਜੈਸ਼ਨ ਬਨਾਉਣ ਦੇ ਲਈ ਮਿਲੇਗੀ ਤਾਂ ਉਸ ਮੁਆਮਲੇ ਨੂੰ ਕਨਸਿਡਰ ਕਰ ਲਿਆ ਜਾਵੇਗਾ।

ਸ਼੍ਰੀ ਪ੍ਰਤਾਪ ਚੰਦ ਭੰਡਾਰੀ : ਕੀ ਵਜ਼ੀਰ ਸਾਹਿਬ ਦੇ ਇਹ ਗਲ ਨੋਟਿਸ ਵਿਚ ਆਈ ਹੈ ਕਿ ਇਸ ਵਕਤ ਅੰਮ੍ਰਿਤਸਰ ਸ਼ਹਿਰ ਦੇ ਵਿਚ ਦੋ ਮੰਡੀਆਂ ਬਣ ਰਹੀਆਂ ਹਨ। ਇਕ ਇੰਮਪਰੂਵਮੈਂਟ ਟਰਸਟ ਬਣਾ ਰਿਹਾ ਹੈ ਅਤੇ ਦੂਜਰੀ ਡੀਵੈਲਪਮੈਂਟ ਬੋਰਡ ਵਾਲੇ ਬਣਾ ਰਹੇ ਹਨ। ਦੋਨੋਂ ਨੇੜੇ ਨੇੜੇ ਹੀ ਬਣਾ ਰਹੇ ਹਨ। ਇਥੇ ਇਕ ਸਕੀਮ ਕਿਉਂ ਨਹੀਂ ਲਾਗੂ ਕੀਤੀ ਗਈ ?

ਮੰਤਰੀ : ਇੰਪਰੂਵਮੈਂਟ ਟਰਸਟ ਵਾਲੀ ਮੇਰੇ ਨੋਟਿਸ ਵਿਚ ਹੈ ਦੂਸਰੀ ਦਾ ਮੈਨੂੰ ਕੋਈ ਪਤਾ ਨਹੀਂ। ਜੇ ਕੋਈ ਇਸ ਤਰ੍ਹਾਂ ਆਪਣੀ ਮਰਜ਼ੀ ਨਾਲ ਬਣਾ ਰਿਹਾ ਹੋਵੇ ਤਾਂ ਉਸ ਦੇ ਲਈ ਕਾਨੂੰਨ ਹੈ।

ਚੌਧਰੀ ਦਰਸ਼ਨ ਸਿੰਘ : ਮੈਂ ਅਰਜ਼ ਕਰਾਂ ਕਿ ਸ਼ਾਹਕੋਟ ਮਲਸੀਆਂ ਦੀ ਮੰਡੀ 15 ਸਾਲ ਹੋਏ ਮਨਜ਼ੂਰ ਕੀਤੀ ਗਈ ਸੀ। ਉਸ ਦੇ ਲਈ ਜ਼ਮੀਨ ਵੀ ਐਕੁਆਇਰ ਕੀਤੀ ਪਰ ਅਕਾਲੀ ਵਜ਼ਾਰਤ ਵੇਲੇ ਇਹ ਮੰਡੀ ਨਾ ਬਣਾਉਣ ਦਾ ਅਤੇ ਜ਼ਿਮੀਦਾਰਾਂ ਨੂੰ ਉਨ੍ਹਾਂ ਦੀ ਜ਼ਮੀਨ ਵਾਪਸ ਦੇਣ ਲਈ ਵੀ ਇਕ ਚਿੱਠੀ ਲਿਖੀ, ਜੇ ਕਹੋ ਤਾਂ ਇਹ ਚਿਠੀ ਵੀ ਕਿਸੇ ਦਿਨ ਲਿਆ ਕੇ ਵਿਖਾ ਸਕਦਾ ਹਾਂ ਇਸ ਵੇਲੇ ਮੇਰੇ ਪਾਸ ਨਹੀਂ। ਕੀ ਉਨ੍ਹਾਂ ਜ਼ਮੀਦਾਰਾਂ ਨੂੰ ਜਿਨ੍ਹਾਂ ਨੂੰ ਹੁਣ ਤੱਕ ਕੋਈ ਜ਼ਮੀਨ ਵਾਪਸ ਨਹੀਂ ਮਿਲੀ, ਵਾਪਸ ਦਿਵਾਈ ਜਾਵੇਗੀ ?

ਮੰਤਰੀ : ਮੈਂ ਇਸ ਬਾਰੇ ਅਰਜ਼ ਕਰ ਚੁਕਾ ਹਾਂ ਕਿ ਜਿਹੜੀ ਜ਼ਮੀਨ ਇਕ ਦਫਾ ਐਕੁਆਇਰ ਹੋ ਜਾਵੇ ਉਹ ਵਾਪਸ ਨਹੀਂ ਕੀਤੀ ਜਾ ਸਕਦੀ, ਇਸ ਦੇ ਵਿਚ ਇਕ ਕਾਨੂੰਨੀ ਅੜਚਨ ਹੈ। ਪਰ ਜੇ ਕੋਈ ਜੈਨੂਇਨ ਕੇਸ ਦੇ ਵਿਚ ਕਾਨੂੰਨੀ ਤਬਦੀਲੀ ਕਰਨੀ ਪਈ ਤਾਂ ਅਸੀਂ ਜ਼ਰੂਰ ਕਰਾਂਗੇ ਅਤੇ ਜ਼ਿਮੀਦਾਰਾਂ ਦੀ ਜ਼ਮੀਨ ਵੀ ਵਾਪਸ ਕਰਾਂਗੇ।

ਸਰਦਾਰ ਜਸਦੇਵ ਸਿੰਘ ਸੰਧੂ : ਅਸਲ ਗੱਲ ਤਾਂ ਇਹ ਹੈ ਕਿ ਮੰਡੀ ਇਕ ਹੀ ਹੋਵੇ, ਪਰ ਜਿਥੇ ਮਹਿਕਮਾ ਮੰਡੀ ਬਣਾ ਦਿੰਦਾ ਹੈ, ਅਤੇ ਉਥੇ ਪੁਰਾਣੀ ਮੰਡੀ ਵੀ ਫੰਕਸ਼ਨ ਕਰਦੀ ਹੋਵੇ, ਕਾਨੂੰਨੀ ਤੌਰ ਤੇ ਇਕ ਮੰਡੀ ਨੂੰ ਬੰਦ ਕਰਨ ਵਾਸਤੇ ਵਜ਼ੀਰ ਸਾਹਿਬ ਕੀ ਕਰਨਗੇ ?

ਮੰਤਰੀ : ਆਨਰੇਬਲ ਮੈਂਬਰ ਦਾ ਸਵਾਲ ਇਸ ਸਵਾਲ ਨਾਲ ਸਬੰਧਤ ਨਹੀਂ, ਉਹ ਕੋਈ ਪਰਟੀਕੁਲਰ ਸਵਾਲ ਦੇ ਦੇਣ ਅਸੀਂ ਦਸ ਦੇਵਾਂਗੇ।

ਵਿਕਾਸ ਮੰਤਰੀ (ਕੈਪਟਨ ਰਤਨ ਸਿੰਘ) : ਮੰਡੀਆਂ ਦੇ ਮੁਤਾਲਿਕ ਇਹ ਜਿਹੜਾ ਸਵਾਲ ਹੈ ਇਕ ਇਕ ਹਾਈਪੋਥੈਟੀਕਲ ਸਵਾਲ ਹੈ, ਲੀਗਲ ਚੀਜ਼ ਇਹ ਹੈ ਕਿ ਜਿਹੜੀ ਮੰਡੀ ਡੀਕਲੇਅਰ ਹੋ ਚੁਕੀ ਹੋਵੇ ਉਹੀ ਸਹੀ ਮੰਨੀ ਜਾ ਸਕਦੀ ਹੈ, ਦੂਸਰੀ ਤਾਂ ਇਕ ਸਬ-ਯਾਰਡ ਦੇ ਤੌਰ ਤੇ ਕੰਮ ਕਰਦੀ ਹੈ। ਰੂਲਜ਼ ਦੇ ਮੁਤਾਬਿਕ ਅਸੀਂ ਇਜਾਜ਼ਤ ਦੇ ਨਹੀਂ ਸਕਦੇ, ਇਹ ਕੰਮ ਮਾਰਕਿਟਿੰਗ ਕਮੇਟੀ ਦਾ ਹੈ।

ਸਰਦਾਰ ਬਸੰਤ ਸਿੰਘ ਖਾਲਸਾ : ਮੇਰੇ ਹਲਕੇ ਮਨਸੂਰਾਂ ਤੋਂ ਕਿਸੇ ਹੋਰ ਜਗ੍ਹਾ ਮੰਡੀ ਚੁਕ ਕੇ ਲੈ ਗਏ ਹਨ। ਕੀ ਹੁਣ ਏਥੇ ਮੰਡੀ ਬਣਾਈ ਜਾਵੇਗੀ ?

ਵਿਕਾਸ ਮੰਤਰੀ : ਇਹ ਸਵਾਲ ਤਾਂ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ।

ਸਰਦਾਰ ਜਸਦੇਵ ਸਿੰਘ ਸੰਧੂ : ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਇਕ ਨਵੀਂ ਮੰਡੀ ਫੰਕਸ਼ਨ ਕਰ ਰਹੀ ਹੋਵੇ ਤਾਂ ਕੀ ਕੋਈ ਪੁਰਾਣੀ ਮੰਡੀ ਵੀ ਸਬ-ਯਾਰਡ ਦੇ ਤੌਰ ਤੇ ਚਲ ਸਕਦੀ ਹੈ ?

ਵਿਕਾਸ ਮੰਤਰੀ : ਜੇ ਮਹਿਕਮਾ ਮੁਨਾਸਬ ਸਮਝੇ ਤਾਂ ਚਲ ਸਕਦੀ ਹੈ।

ਸ਼੍ਰੀ ਸਪੀਕਰ : ਹਰ ਮਾਰਕੀਟ ਏਰੀਆ ਵਿਚ ਗਰੇਨ ਡੀਲਰ ਦਾ ਲਾਈਸੈਂਸ ਲਿਆ ਜਾ ਸਕਦਾ ਹੈ, ਐਕਟ ਦੇ ਮੁਤਾਬਿਕ ਉਸ ਦਾ ਕਾਰੋਬਾਰ ਬੰਦ ਨਹੀਂ ਕੀਤਾ ਜਾ ਸਕਦਾ। (Grain dealer's license can be obtained in every market area. No body can be prevented from running his business under the Act.)

ਵਿਕਾਸ ਮੰਤਰੀ : ਮਾਰਕੀਟ ਕਮੇਟੀ, ਜਦੋਂ ਤੱਕ ਕੋਈ ਸਬ ਯਾਰਡ ਦਾ ਡੀਲਰ ਨਾ ਹੋਵੇ ਲਾਈਸੈਂਸ ਨਹੀਂ ਦਿੰਦੀ।

ਸ਼੍ਰੀ ਸਪੀਕਰ : ਪਰ ਇਹ ਲਾਈਸੈਂਸ ਪਿੰਡਾਂ ਵਾਲੇ ਆਮ ਲੈਂਦੇ ਹਨ, ਤੁਸੀਂ ਉਨ੍ਹਾਂ ਨੂੰ ਰੋਕ ਨਹੀਂ ਸਕਦੇ। (This license is freely obtained by the villagers ; you cannot prevent them).

———

SETTING UP NEW MARKET AT NAWANSHAHAR.

*379. **Sardar Dilbagh Singh** : Will the Minister for Development be pleased to state.

(a) whether any scheme was prepared, to set up a new Market at Nawanshahar, district Jullundur, if so, when ;

(b) whether any land was acquired by the Government for the said Market ;

(c) if the reply to part (b) above be in the affirmative, the area thereof, in acres, together with the date when the same was acquired ;

ANOMALIES IN PAY SCALES OF TREASURY STAFF.

328. **Comrade Mehtab Singh :** Will the Minister for Finance be pleased to state whether the Government has any proposal under its consideration, at present, to remove the anomalies in the pay scales of various categories of employees of the Treasury staff, if so, steps taken so far in this connection ?

**Shri Hans Raj :** Anomalies Committee decided all the cases of the various categories of employees of the Treasury staff. A further representation, received from the Association of Asstt. Superintendents (Treasuries), is, however, under consideration of Government.

[ਅਨੋਮਲੀ ਕਮੇਟੀ ਨੇ ਖਜ਼ਾਨਿਆਂ ਦੇ ਵਖੋ ਵਖ ਮਦਾਂ ਦੇ ਕਰਮਚਾਰੀਆਂ ਦੇ ਸਾਰੇ ਕੇਸਾਂ ਤੇ ਫੈਸਲਾ ਕਰ ਦਿਤਾ ਹੈ। ਸਹਾਇਕ ਸੁਪਰਡੰਟ (ਖਜ਼ਾਨਾ) ਦੇ ਸੰਗ ਨੇ ਇਕ ਬਿਨੈ ਪੱਤਰ ਹੋਰ ਦਿਤਾ ਹੈ ਜਿਹੜਾ ਕਿ ਸਰਕਾਰ ਦੇ ਵਿਚਾਰ ਅਧੀਨ ਹੈ।]

DEMANDS OF SERICULTURE STAFF.

329. **Comrade Mehtab Singh :** Will the Minister for Development be pleased to state :—

(a) whether Punjab Sericulture Employees Union submitted any Memorandum in connection with the demands of sericulture staff in November, 1970, if so, a copy of the same may be placed on the Table of the House stating the action taken thereon ;

(b) whether the Government has any proposal under its consideration to retrench the sericulture staff; if so, the reasons therefor together with steps taken to adjust the retrenched staff ?

**Giani Zail Singh** (Chief Minister) : (a) No such representation has been received.

(b) A scheme for re-organisation of the Sericulture Organisation has been received, which is under consideration of Government.

[(ੳ) ਅਜਿਹੀ ਕੋਈ ਪ੍ਰਤੀਬੇਨਤੀ ਪ੍ਰਾਪਤ ਨਹੀਂ ਹੋਈ।

(ਅ) ਇਕ ਸਕੀਮ ਸੈਰੀਕਲਚਰ ਆਰਗੇਨਾਈਜ਼ੇਸ਼ਨ ਦੀ ਰੀਆਰਗੇਨਾਈਜ਼ੇਸ਼ਨ ਵਾਸਤੇ ਸਰਕਾਰ ਕੋਲ ਆਈ ਹੈ ਜੋ ਕਿ ਸਰਕਾਰ ਦੇ ਵਿਚਾਰ ਅਧੀਨ ਹੈ।]

*UNSTARRED QUESTIONS Nos. 330, 331, 332 and 333.

(Extension was asked for in respect of these questions.)

*For Unstarred Questions Nos. 330, 331, 332 and 333 and replies thereto please see appendix to this Debate.

## MINISTERIAL STAFF IN DISTRICT EDUCATION OFFICE, HOSHIARPUR.

334 **Comrade Dana Ram :** Will the Minister for Education be pleased to state :—

(a) the total number of various categories of Ministerial staff in the District Education Office, Hoshiarpur as on 31-3-1968 and 31-3-1972.

(b) the total number of J.B.T. Classical and Vernacular, Masters/ Mistresses and Lecturers and the total number of students in Government Schools in district Hoshiarpur on the above two dates ;

(c) whether it is a fact that the posts of Ministerial staff in the said office have not been sanctioned even when there has been an increase in the number of teachers and students during the said period; if so, the reasons therefor and the steps being taken now in this regard ?

**Sardar Umrao Singh :—**

(a)

| on 31-3-68 | on 31-3-72 |
|---|---|
| 46 | 46 |

On 31-3-68

(b)

| J. B. T. | Classical and Vernacular. | Masters | Mistresses | Lecturers | Number of Students. |
|---|---|---|---|---|---|
| 3054 | 496 | 358 | 109 | 152 | 1,72,525 |

on 31-3-72.

| J. B. T. | Classical & Vernacular. | Masters | Mistresses | Lecturers. | Number of students in Govt. schools. |
|---|---|---|---|---|---|
| 3333 | 688 | 553 | 162 | 152 | 1,79,959 |

(c) Yes. Steps were taken to get the additional posts of Ministerial Staff during 1971-72 but due to paucity of funds on plan side the additional posts could not be created. The matter is still under the consideration of Government.

[Education Minister]

[(ੳ) 31-3-68 / 46 31-3-72 / 46

31-3-68

| (ਅ) | ਜੇ. ਬੀ. ਟੀ. | ਕਲਾਸੀਕਲ ਤੇ ਵਰਨੈਕੁਲਰ | ਮਾਸਟਰਜ਼ | ਮਿਸਟਰੈਸਜ਼ | ਲੈਕਚਰਾਰਜ਼ | ਸਰਕਾਰੀ ਸਕੂਲਾਂ ਵਿਚ ਵਿਦਿਆਰਥੀਆਂ ਦੀ ਗਿਣਤੀ । |
|---|---|---|---|---|---|---|
| | 3054 | 496 | 358 | 109 | 152 | 1,72,525 |
| 31-3-72 | | | | | | |
| | 3338 | 688 | 553 | 162 | 152 | 1,79,959 |

[(ੲ) ਹਾਂ ਜੀ 1971-72 ਵਿਚ ਕਲੈਰੀਕਲ ਸਟਾਫ ਦੀਆਂ ਵਾਧੂ ਆਸਾਮੀਆਂ ਦੀ ਰਚਨਾ ਕਰਨ ਬਾਰੇ ਕਦਮ ਉਠਾਏ ਗਏ ਸਨ ਪਰ ਪਲੈਨ ਸਾਈਡ ਤੇ ਫੰਡਾਂ ਦੀ ਕਮੀ ਕਾਰਨ ਇਹ ਆਸਾਮੀਆਂ ਨਹੀਂ ਕਰੀਏਟ ਹੋ ਸਕੀਆਂ । ਮੁਆਮਲਾ ਅਜੇ ਵੀ ਸਰਕਾਰ ਦੇ ਵਿਚਾਰ ਅਧੀਨ ਹੈ ।]

---

## RECOMMENDATIONS OF THE COMMITTEE SET UP TO DEAL WITH THE DEMANDS OF GOVERNMENT EMPLOYEES.

335. **Comrade Dana Ram** : Will the Minister for Finance be pleased to state :—

(a) whether the 7-men Committee constituted by the Punjab Government to deal with the demands of Punjab Government employees has recommended some payment of arrears of Dearness Allowance with effect from 1-3-70 on adhoc basis pending final calculations on the basis of report of 3rd Pay Commission; if so, the nature and detail of such recommendations ;

(b) the action taken by the Government to implement the recommendations if any in this regard ?

**Shri Hans Raj Sharma** : (a) The Seven Member Committee constituted by the Punjab Government in their meeting held on 5-4-1972 recommended as follows :—

"Government should consider the desirability of giving some arrears

of Dearness Allowance to employees by way of advance by assuming a part of additional relief as Dearness Allowance. For this purpose the employees should be required to execute a bond in the prescribed form for the adjustment of any overpayment against their G. P. Fund accounts deposits."

(b) This recommendation will be considered in due course.

[(ੳ) ਪੰਜਾਬ ਸਰਕਾਰ ਦੁਆਰਾ ਬਣਾਈ ਗਈ ਸੱਤ ਮੈਂਬਰੀ ਕਮੇਟੀ ਨੇ ਆਪਣੀ ਮਿਤੀ 5-4-1972 ਦੀ ਮੀਟਿੰਗ ਵਿੱਚ ਨਿਮਨ ਅਨੁਸਾਰ ਸਿਫਾਰਸ਼ ਕੀਤੀ ਸੀ :—

"ਸਰਕਾਰ ਨੂੰ ਵਾਧੂ ਰਲੀਫ ਦਾ ਕੁਝ ਹਿੱਸਾ ਮਹਿੰਗਾਈ ਭੱਤੇ ਦੇ ਰੂਪ ਵਿੱਚ ਕਰਮਚਾਰੀਆਂ ਨੂੰ ਮਹਿੰਗਾਈ ਭੱਤੇ ਦੇ ਬਕਾਏ ਦੇਣ ਦੀ ਯੋਗਤਾ ਤੇ ਵਿਚਾਰ ਕਰਨਾ ਚਾਹੀਦਾ ਹੈ। ਇਸ ਮੰਤਵ ਵਾਸਤੇ ਕਰਮਚਾਰੀਆਂ ਪਾਸੋਂ ਨੀਅਤ ਫਾਰਮ ਵਿੱਚ ਇਕ ਬਾਂਡ ਭਰਵਾਇਆ ਜਾਵੇ ਜਿਸ ਵਿੱਚ ਇਸ ਤਰ੍ਹਾਂ ਹੋਈ ਕੋਈ ਵੀ ਅਧਿਕ ਅਦਾਇਗੀ ਉਨ੍ਹਾਂ ਦੇ ਜੀ. ਪੀ. ਫੰਡ ਲੇਖੇ ਦੀ ਜਮ੍ਹਾਂ ਪੂੰਜੀ ਵਿੱਚੋਂ ਐਡਜਸਟ ਕੀਤੀ ਜਾ ਸਕੇ।"

(ਅ) ਇਸ ਸਿਫਾਰਸ਼ ਤੇ ਯੋਗ ਸਮੇਂ ਤੇ ਵਿਚਾਰ ਕੀਤਾ ਜਾਵੇਗਾ।]

---

## ASSURANCES GIVEN TO LEADERS OF PUNJAB SUBORDINATE SERVICES FEDERATION.

336. **Comrade Dana Ram** : Will the Minister for Finance be pleased to state :

(a) whether any assurances were given by Government to the Leaders of Punjab Subordinate Services Federation when they discussed the demands of the employees under the leadership of Shri Trilok Nath, President of the Federation on 28-2-72 and on 2-3-72 with the Governor, Punjab and the Officers' Committee ;

(b) whether any commitment was made by the Government/Officers Committee that the Dearness Allowance would be granted when the price index reaches 235 points; if so, the rates of the dearness allowance granted in view of the rise in price index ;

(c) the price index position which existed on 31-3-72 and during the last 12 months ?

**Shri Hans Raj Sharma** : (a) and (b) No Sir.

(c) The price-index position as on 31-3-1972 is not available. The price-index position during the last 12 months was as under :—

| | | |
|---|---|---|
| February, 1971 | ... | 224 |
| March, 1971 | ... | 224 |
| April, 1971 | ... | 224 |
| May, 1971 | ... | 224 |
| June, 1971 | ... | 227 |

[Finance Minister]

| | | |
|---|---|---|
| July, 1971 | ... | 231 |
| August, 1971 | ... | 236 |
| September, 1971 | ... | 238 |
| October, 1971 | ... | 238 |
| November, 1971 | ... | 239 |
| December, 1971 | ... | 237 |
| January, 1972 | ... | 236 |

[(ੳ) ਅਤੇ (ਅ) ਨਹੀਂ ਜੀ।

(ੲ) ਕੀਮਤ-ਸੂਚੀ ਅੰਕ ਦੀ ਸਥਿਤੀ ਜਿਹੜੀ ਮਿਤੀ 31-3-1972 ਨੂੰ ਬਣਦੀ ਹੈ, ਉਪਲਬਧ ਨਹੀਂ ਹੈ। ਪਿਛਲੇ 12 ਮਹੀਨਿਆਂ ਦੀ ਕੀਮਤ-ਸੂਚੀ ਅੰਕ ਸਥਿਤੀ ਨਿਮਨ ਅਨੁਸਾਰ ਸੀ :—

| | | |
|---|---|---|
| ਫਰਵਰੀ, 1971 | ... | 224 |
| ਮਾਰਚ, 1971 | ... | 224 |
| ਅਪ੍ਰੈਲ, 1971 | ... | 224 |
| ਮਈ, 1971 | ... | 224 |
| ਜੂਨ, 1971 | ... | 227 |
| ਜੁਲਾਈ, 1971 | ... | 231 |
| ਅਗਸਤ, 1971 | ... | 236 |
| ਸਤੰਬਰ, 1971 | ... | 238 |
| ਅਕਤੂਬਰ, 1971 | ... | 238 |
| ਨਵੰਬਰ, 1971 | ... | 239 |
| ਦਸੰਬਰ, 1971 | ... | 237 |
| ਜਨਵਰੀ, 1972 | ... | 236] |

ਚੌਧਰੀ ਜਗਤ ਰਾਮ : *X X X X X X (ਸ਼ੋਰ)X(ਵਿਘਨ)

ਸ੍ਰੀ ਸਪੀਕਰ : ਜੋ ਕੁਝ ਇਨ੍ਹਾਂ ਨੇ ਬਗੈਰ ਪਰਮਿਸ਼ਨ ਦੇ ਕਿਹਾ ਹੈ ਇਹ ਪਾਰਟ ਆਫ ਦੀ ਪਰੋਸੀਡਿੰਗਜ਼ ਨਹੀਂ ਬਣੇਗਾ। (ਸ਼ੋਰ) (ਵਿਘਨ) (Whatever the hon. Member has said without the permission of the Chair, will not form part of the proceedings.) (Noise) (Interruption).

---

*Expunged as ordered by the Chair.

## POINT OF ORDER RE-ADJOURNMENT MOTION

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ਼ ਆਰਡਰ ਸਰ । (ਸ਼ੋਰ) (ਵਿਘਨ)

ਸ਼੍ਰੀ ਸਪੀਕਰ : ਸੰਧੂ ਸਾਹਿਬ, ਤੁਹਾਡੀ ਐਡਜਰਨਮੈਂਟ ਮੋਸ਼ਨ ਦੇ ਬਾਰੇ ਫੈਸਲਾ ਤੁਹਾਨੂੰ ਪਹੁੰਚਾ ਦਿਤਾ ਗਿਆ ਹੈ । ਇਹ ਮਾਮਲਾ ਤੁਸੀਂ ਇਥੇ ਹਾਊਸ ਵਿਚ ਲਿਆ ਨਹੀਂ ਸਕਦੇ । ਜੇ ਹੋਰ ਵਿਚਾਰ ਕਰਨਾ ਹੈ (ਸ਼ੋਰ) (ਵਿਘਨ) ਤਾਂ ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਓ । (ਵਿਘਨ) (*Addressing Sardar Ajaib Singh Sandhu* : The decision regarding your Adjournment Motion has been conveyed to you. As such this matter cannot be taken up in the House. In case you still want to discuss it, then you, may please come to my Chamber.)

ਸਰਦਾਰ ਅਜਾਇਬ ਸਿੰਘ ਸੰਧੂ : *X X X X (ਸ਼ੋਰ) (ਵਿਘਨ)

ਸ਼੍ਰੀ ਸਪੀਕਰ : ਇਹ ਪਾਰਟ ਆਫ਼ ਦੀ ਪਰੋਸੀਡਿੰਗਜ਼ ਨਹੀਂ ਬਣੇਗਾ । (ਸ਼ੋਰ) (ਵਿਘਨ) (This will not form part of the proceedings) (Interruption) (Noise).

ਸ਼੍ਰੀ ਵਿਸ਼ਵਾ ਮਿਤਰ ਸੇਖੜੀ : (ਸ਼ੋਰ) *X X X

ਸ਼੍ਰੀ ਸਪੀਕਰ : ਜਿਹ ਜੋ ਬਗੈਰ ਪਰਮਿਸ਼ਨ ਦੇ ਕਿਹਾ ਗਿਆ ਹੈ, ਇਹ ਪਾਰਟ ਆਫ਼ ਦੀ ਪਰੋਸੀਡਿੰਗਜ਼ ਨਹੀਂ ਬਣੇਗਾ । (Whatever has been said without the permission of the Chair, will not form part of the proceedings.)

ਵਿਕਾਸ ਮੰਤਰੀ (ਕੈਪਟਨ ਰਤਨ ਸਿੰਘ) : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜ਼ੀਰੋ ਆਵਰ ਵਿਚ ਜੋ ਕੁਝ ਸਾਡੀ ਵਿਧਾਨ ਸਭਾ ਵਿਚ ਇਥੇ ਆਉਂਦਾ ਰਿਹਾ ਹੈ, ਇਥੇ ਇਸ ਗਲ ਦੀਆਂ ਪਰੈਸੀਡੈਂਟਸ ਹਨ ਜੇ ਤਾਂ ਅਨਪਾਰਲੀਮੈਂਟਰੀ ਹੋਵੇ ਤਾਂ ਤੇ ਉਹ ਪਾਰਟ ਆਫ ਦੀ ਪਰੋਸੀਡਿੰਗਜ਼ ਨਹੀਂ ਬਣਦਾ ਅਤੇ ਜੋ ਪਾਰਲੀਮੈਂਟਰੀ ਹੋਵੇ ਤਾਂ ਤੇ ਪਾਰਟ ਆਫ਼ ਦੀ ਪਰੋਸੀਡਿੰਗਜ਼ ਰਹਿਣਾ ਚਾਹੀਦਾ ਹੈ । ਇਸ ਲਈ ਮੈਂ ਤੁਹਾਡੇ ਕੋਲੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਤੁਸੀਂ ਕਿਹੜੇ ਰੂਲ ਤਹਿਤ ਇਹ ਕਿਹਾ ਹੈ ਕਿ ਇਹ ਪਾਰਟ ਆਫ਼ ਦੀ ਪਰੋਸੀਡਿੰਗਜ਼ ਨਾ ਬਣੇ (ਵਿਘਨ)

ਸ਼੍ਰੀ ਸਪੀਕਰ : ਜੇ ਇਹੋ ਜਿਹੇ ਰਿਮਾਰਕਸ ਕੋਈ ਆਨਰੇਬਲ ਮੈਂਬਰ ਹਾਊਸ ਵਿਚ ਲੈ ਆਵੇ ਜਿਸ ਨਾਲ ਕਿ ਹਾਊਸ ਵਿਚ ਗੁੱਸਾ ਆ ਜਾਵੇ, ਇਥੇ ਡਿਸਆਰਡਰ ਹੋ ਜਾਵੇ ਤਾਂ ਇਸ ਨੂੰ ਰੋਕਣ ਵਾਸਤੇ ਇਹ ਪਰੀਕਾਸ਼ਨਜ਼ ਲਏ ਜਾਂਦੇ ਹਨ (ਵਿਘਨ) ਇਥੇ ਡਿਸਿਪਲਿਨ ਅਤੇ ਆਰਡਰ ਨੂੰ ਮੇਨਟੇਨ ਕਰਨ ਲਈ ਇਸ ਤਰ੍ਹਾਂ ਕੀਤਾ ਗਿਆ ਹੈ । (ਵਿਘਨ) (ਸ਼ੋਰ) ਪਰੀਜ਼ਾਈਡਿੰਗ ਅਫ਼ਸਰਾਂ ਦੀ ਕਾਨਫਰੰਸ ਵੇਲੇ ਵੀ ਇਸ ਤਰ੍ਹਾਂ (ਵਿਘਨ) ਲਿਆ ਸੀ । (ਸ਼ੋਰ) (When any hon'ble Member's remarks cause anger or disordered in the House, then I resort to this device in order to ensure maintenance of discip'ine and decorum in the House. The matter had been similarly dealt with in the, Presiding Officers Conference).

*Expunged as ordered by the Chair.

ਵਿਕਾਸ ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਨਾਲ ਸਹਿਮਤ ਹਾਂ ਜੋ ਤੁਸੀਂ ਸਪਿਰਟ ਰਖੀ ਹੈ ਅਤੇ ਜਿਸ ਤਰ੍ਹਾਂ ਤੁਸੀਂ ਇਸ ਤਰ੍ਹਾਂ ਕੀਤਾ ਹੈ ਮੈਂ ਇਸ ਨਾਲ ਬਿਲਕੁਲ ਸਹਿਮਤ ਹਾਂ। ਇਹ ਕਨਡੈਮਨੇਸ਼ਨਜ਼ ਹਨ ਮੈਂ ਸਹਿਮਤ ਹਾਂ। ਲੇਕਿਨ ਦੇਖਣ ਵਾਲੀ ਗਲ ਐਹ ਹੈ ਕਿ ਇਸ ਪਾਸੇ ਵਲੋਂ ਕੋਈ ਕਹਿੰਦਾ ਹੈ ਤਾਂ ਤੁਸੀਂ ਕਹਿ ਦਿੰਦੇ ਹੋ ਕਿ ਐਕਸਪੰਜ ਕਰ ਦਿਓ ਅਤੇ ਜੇ ਉਮਰਾ ਨੰਗਲ ਦੀ ਬਜਾਏ ਭਾਖੜਾ ਨੰਗਲ ਕਿਹਾ ਗਿਆ ਤਾਂ ਉਸ ਬਾਰੇ ਤੁਸੀਂ ਕੁਝ ਕਿਹਾ ਨਹੀਂ (ਸ਼ੋਰ) (ਵਿਘਨ)

ਸ੍ਰੀ ਸਪੀਕਰ : ਇਹ ਠੀਕ ਨਹੀਂ। (ਵਿਘਨ) (ਸ਼ੋਰ) (That is not the fact.) (Interruption) (Noise).

ਚੌਧਰੀ ਕਾਂਸ਼ੀ ਰਾਮ : *X X (ਵਿਘਨ) (ਸ਼ੋਰ)

ਸ੍ਰੀ ਸਪੀਕਰ : ਇਹ ਪਾਰਟ ਆਫ਼ ਦੀ ਪਰੋਸੀਡਿੰਗਜ਼ ਨਹੀਂ ਬਣੇਗਾ। (This will not form part of the proceedings of the House.)

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੋ ਰੂਲਿੰਗ ਜਨਾਬ ਨੇ ਦਿਤੀ ਹੈ ਇਸ ਨੂੰ ਇਸ ਹਾਊਸ ਦੇ ਸੀਨੀਅਰ ਮਨਿਸਟਰ ਕੈਪਟਨ ਰਤਨ ਸਿੰਘ ਨੂੰ ਮੰਨ ਲੈਣੀ ਚਾਹੀਦੀ ਹੈ। (ਵਿਘਨ) ਮੈਂ ਤਾਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਮੇਰੇ ਦੋਸਤਾਂ ਨੂੰ ਉਮਰਾਨੰਗਲ ਨਾਲ ਕੋਈ ਖਾਸ ਪ੍ਰੇਮ ਹੋ ਗਿਆ ਹੈ। (ਵਿਘਨ)

**Mr. Speaker :** Please resume your seat.

ਚੌਧਰੀ ਰਾਮ ਸਿੰਘ : ਮੇਰੀ ਸੀਟ ਬਦਲ ਦਿਓ (ਸ਼ੋਰ) (ਵਿਘਨ) ਤੁਹਾਡੀ ਮੇਰੇ ਨਾਲ ਨਜ਼ਰ ਨਹੀਂ ਮਿਲਦੀ (ਸ਼ੋਰ) (ਵਿਘਨ)

---

## CALL ATTENTION NOTICES UNDER RULE 66

**Mr. Speaker :** Now we take up the Call Attention Notices.

[Serial No. 301].

**Comrade Raj Kumar :** Sir I beg to draw the attention of the Government towards a matter of urgent public importance, namely, that alarming news of the outbreak of Malaria in several Districts of the State has been appearing in the Press since last two days.

Machinery set up for eradication of Malaria was wound up some years back in the belief that disease in the State had disappeared from the State for good. Permanent machinery to meet the incidence of Malaria set up by the Government is wholly incommensurate with the enormity and scale of present spurt of disease.

Situation is serious. There is large scale concern among public all over the State.

*Expunged as ordered by the Chair.

In view of the obvious and urgent importance of the matter, the Government may please be asked to make a statement in the House.

ਸ੍ਰੀ ਸਪੀਕਰ : ਪਰਵਾਨ ਕੀਤੀ ਜਾਂਦੀ ਹੈ । ਸਬੰਧਤ ਮਨਿਸਟਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । (Admitted. The Minister concerned may please make a statement in this respect.)

ਸਰਦਾਰ ਅਜਾਇਬ ਸਿੰਘ ਸੰਧੂ : *X X (ਵਿਘਨ) X X

ਸ੍ਰੀ ਸਪੀਕਰ : ਉਹ ਡਿਸਅਲਾਊਡ ਹੋ ਗਈ ਹੈ । ਇਹ ਪਾਰਟ ਆਫ ਦੀ ਪਰੋਸੀਡਿੰਗਜ਼ ਨਹੀਂ ਬਣੇਗਾ । (That Adjournment Motion of the hon'ble Member has since been disallowed. Whatever the hon'ble Member has said will not form part of the proceedings )

ਸਰਦਾਰ ਅਜਾਇਬ ਸਿੰਘ ਸੰਧੂ : ਮੇਰੀ ਬੇਨਤੀ ਤਾਂ ਸੁਣ ਲਵੋ । (ਵਿਘਨ) ਇਕ ਆਦਮੀ 30 ਤਾਰੀਖ ਦਾ ਭੁੱਖ ਹੜਤਾਲ ਤੇ ਬੈਠਾ ਹੋਇਆ ਹੈ । (ਵਿਘਨ)

ਸ੍ਰੀ ਸਪੀਕਰ : ਮੈਂ ਬੇਨਤੀ ਕਰਾਂਗਾ ਕਿ ਜਦੋਂ ਸੰਤ ਫਤਹਿ ਸਿੰਘ ਨੇ ਭੁੱਖ ਹੜਤਾਲ ਕੀਤੀ ਸੀ ਉਸਦੇ ਬਾਰੇ ਡਾਂਗ ਸਾਹਿਬ ਨੇ ਐਡਜਰਨਮੈਂਟ ਮੋਸ਼ਨ ਲਿਆਂਦੀ ਸੀ ਅਤੇ ਉਹ ਐਡਮਿਟ ਨਹੀਂ ਕੀਤੀ ਸੀ । (I would submit that the Adjournment Motion regarding the fast of Sant Fateh Singh tabled by Comrade Satya Pal Dang, had not been admitted.)

ਸਰਦਾਰ ਅਜਾਇਬ ਸਿੰਘ ਸੰਧੂ : ਸੀ. ਐਮ. ਸਾਹਿਬ ਨੂੰ ਕਹੋ ਇਹ ਗਰੀਬ ਆਦਮੀਆਂ ਦਾ ਪਤਾ ਕਰਨ (ਵਿਘਨ) ਹਰੀਜਨ ਬਾਹਰ ਮਰਨ ਨੂੰ ਪਿਆ ਹੈ ਪਰ ਉਹਦੀ ਕੋਈ ਖਬਰ ਨਹੀਂ ਲੈਂਦਾ (ਵਿਘਨ)

**Mr. Speaker :** Please resume your seat.

ਸਰਦਾਰ ਅਜਾਇਬ ਸਿੰਘ ਸੰਧੂ : ਇਹ ਹਰੀਜਨ ਵਿਚਾਰਾ ਭੁੱਖ ਹੜਤਾਲ ਤੇ ਬੈਠਾ ਹੋਇਆ ਹੈ । (ਸ਼ੋਰ) (ਵਿਘਨ)

(ਇਸ ਸਮੇਂ ਹਾਊਸ ਵਿਚ ਕਾਫੀ ਸ਼ੋਰ ਸੀ)

ਆਚਾਰਿਆ ਪ੍ਰਿਥਵੀ ਸਿੰਘ ਅਜ਼ਾਦ : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਜਿਸ ਵਿਸ਼ੇ ਉਤੇ ਸਰਦਾਰ ਅਜਾਇਬ ਸਿੰਘ ਸੰਧੂ, ਡਿਪਟੀ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਸਵਾਲ ਉਠਾਇਆ ਹੈ.........(ਵਿਘਨ) (ਸ਼ੋਰ)

(ਇਸ ਸਮੇਂ ਚੌਧਰੀ ਰਾਮ ਸਿੰਘ ਆਪਣੀ ਸੀਟ ਤੇ ਖੜੇ ਕੁਝ ਬੋਲ ਰਹੇ ਸਨ ਪਰ ਹਾਊਸ ਵਿਚ ਕਾਫੀ ਸ਼ੋਰ ਸੀ ਇਸ ਕਰਕੇ ਸੁਣਾਈ ਨਹੀਂ ਦਿੱਤਾ ।)

**Mr. Speaker :** Chaudhri Sahib, please resume your seat.

---

*Expunged as ordered by the Chair.

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਡਿਪਟੀ ਲੀਡਰ ਆਫ ਦੀ ਆਪੋਜ਼ੀਸ਼ਨ ਬੜੇ ਜ਼ਿੰਮੇਵਾਰ ਆਦਮੀ ਹਨ। ਜਿਹੜਾ ਇਨ੍ਹਾਂ ਨੇ ਇਤਰਾਜ਼ ਕੀਤਾ ਹੈ (ਵਿਘਨ) ਲੀਡਰ ਆਫ ਦੀ ਹਾਊਸ ਗਿਆਨੀ ਜ਼ੈਲ ਸਿੰਘ ਜੀ ਸੰਤ ਹਜ਼ਾਰਾ ਸਿੰਘ ਨੂੰ ਮਿਲ ਚੁੱਕੇ ਹਨ। (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਮੈਂ ਤਾਂ ਉਨ੍ਹਾਂ ਦੀ ਮੋਸ਼ਨ ਐਲਾਓ ਨਹੀਂ ਕੀਤੀ। (ਵਿਘਨ) ਮੈਂ ਉਨ੍ਹਾਂ ਦਾ ਪੁਆਇੰਟ ਆਫ ਆਰਡਰ ਵੀ ਐਲਾਓ ਨਹੀਂ ਕੀਤਾ। (ਵਿਘਨ) ਸੋ ਜੇ ਕੋਈ ਹੋਰ ਗੱਲ ਹੈ ਤਾਂ ਦੱਸੋ। (ਸ਼ੋਰ) (I have not admitted his Motion (Interruption) I have disallowed his point of order. (Interruption) So, if you want to raise some other matter, then you can do so.) (Noise)

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਆਚਾਰਿਆ ਜੀ ਕਹਿੰਦੇ ਹਨ ਕਿ ਸੀ. ਐਮ. ਸਾਹਿਬ ਸੰਤ ਹਜ਼ਾਰਾ ਸਿੰਘ ਨੂੰ ਮਿਲੇ ਹਨ। (ਵਿਘਨ) ਮੈਂ ਕਹਿੰਦਾ ਹਾਂ ਕਿ ਜੇ ਉਹ ਮਿਲੇ ਹਨ ਤਾਂ ਸੀ. ਐਮ. ਸਾਹਿਬ ਉਠ ਕੇ ਕਹਿ ਦੇਣ ਕਿ ਉਹ ਉਨ੍ਹਾਂ ਨੂੰ ਕੀ ਕਹਿਕੇ ਆਏ ਹਨ। (ਵਿਘਨ) (ਸ਼ੋਰ)

ਸ਼੍ਰੀ ਸਪੀਕਰ : ਮੈਂ ਤੁਹਾਡੀ ਮੋਸ਼ਨ ਐਡਮਿਟ ਨਹੀਂ ਕੀਤੀ ਅਤੇ ਤੁਹਾਨੂੰ ਐਲਾਓ ਨਹੀਂ ਕੀਤਾ (ਵਿਘਨ) ਇਸ ਲਈ ਸੀ. ਐਮ. ਸਾਹਿਬ ਕਿਸ ਤਰ੍ਹਾਂ ਉਠ ਕੇ ਕਹਿ ਦੇਣ। (ਵਿਘਨ) (ਸ਼ੋਰ) (Neither have I admitted your Motion nor allowed you to speak. (Interruption) How can the Chief Minister say anything about it ? (Interruption) (Noise)

ਚੌਧਰੀ ਰਾਮ ਸਿੰਘ : X X (ਵਿਘਨ)

(ਇਸ ਸਮੇਂ ਹਾਊਸ ਵਿਚ ਕਾਫੀ ਸ਼ੋਰ ਸੀ)

ਸ਼੍ਰੀ ਸਪੀਕਰ : ਇਹ ਜੋ ਕੁਝ ਚੇਅਰ ਦੀ ਆਗਿਆ ਤੋਂ ਬਗੈਰ ਕਹਿ ਰਹੇ ਹਨ, that should not form part of the proceedings. (Whatever the hon. Member is saying without the permission of the Chair, should not form part of the proceedings.)

ਸਰਦਾਰ ਗੁਰਚਰਨ ਸਿੰਘ (ਨਿਹਾਲ ਸਿੰਘ ਵਾਲਾ) : ਸਪੀਕਰ ਸਾਹਿਬ, ਅਸੀਂ ਕੀ ਗੁਨਾਹ ਕੀਤਾ ਹੈ। ਅਸੀਂ ਸਮਝਦੇ ਹਾਂ ਕਿ ਇਥੇ ਦੋ ਘਟੇ ਆਰਾਮ ਨਾਲ ਕੱਟਾਂਗੇ ਪਰ ਇਹ ਆਰਾਮ ਨਾਲ ਨਹੀਂ ਕੱਟਣ ਦਿੰਦੇ। (ਹਾਸਾ) (ਵਿਘਨ) ਉਧਰ ਹੋਸਟਲ ਵਿਚ ਸਾਨੂੰ ਜਨਤਾ ਨਹੀਂ ਛੱਡਦੀ। (ਵਿਘਨ) ਇਸ ਲਈ ਸਪੀਕਰ ਸਾਹਿਬ, ਇਨ੍ਹਾਂ ਨੂੰ ਠੀਕ ਕਰੋ ਅਤੇ ਇਨ੍ਹਾਂ ਨੂੰ ਫਰੰਟ ਸੀਟ ਦਿਵਾਓ ਤਾਂਕਿ ਵਜ਼ੀਰ ਇਨ੍ਹਾਂ ਦਾ ਮੋਢਾ ਫੜ ਕੇ ਬਿਠਾ ਲੈਣ। (ਹਾਸਾ) (ਸ਼ੋਰ)

ਚੌਧਰੀ ਦਰਸਨ ਸਿੰਘ : ਸਪੀਕਰ ਸਾਹਿਬ, ਮੈਂ ਇਨ੍ਹਾਂ ਕੋਲੋਂ ਮਸਾਂ ਜਾਨ ਛੁੜਾਈ ਹੈ। (ਹਾਸਾ)

ਸ਼੍ਰੀ ਸਪੀਕਰ : ਜੇ ਕੋਈ ਆਨਰੇਬਲ ਮੈਂਬਰ ਜ਼ਿਆਦਾ ਬੋਲਣਾ ਚਾਹੁੰਦਾ ਹੈ ਤਾਂ ਉਸ ਨੂੰ

---

*Expunged as ordered by the Chair.

ਅਕਾਮੋਡੇਟ ਕਰ ਾ ਚਾਹੀਦਾ ਹੈ। (If any hon'ble Member wants to make lengthy speech, then he should be accommodated.)

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਦੋ ਕਾਲ ਅਟੈਨਸ਼ਨ ਮੋਸ਼ਨਾਂ ਦਿੱਤੀਆਂ ਹਨ ਜੋ ਕਿ ਐਡਮਿਟ ਹੋ ਗਈਆਂ ਹਨ। ਉਨ੍ਹਾਂ ਵਿਚੋਂ ਇਕ ਹੈ ਮਲੇਰੀਆ ਦੇ ਬਾਰੇ। (ਵਿਘਨ)

ਸ਼੍ਰੀ ਸਪੀਕਰ : ਉਹ ਐਡਮਿਟ ਹੋ ਗਈ ਹੈ। (That has been admitted.)

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਦੂਸਰੀ ਇਹ ਹੈ ਕਿ ਬੱਚਿਆਂ ਨੂੰ 8ਵੀਂ ਜਮਾਤ ਤੱਕ ਕਿਤਾਬਾਂ ਨਹੀਂ ਮਿਲਦੀਆਂ। ਇਹ ਵੀ ਐਡਮਿਟ ਹੋ ਗਈ ਹੈ। ਮੇਰੀ ਅਰਜ਼ ਹੈ ਕਿ ਹਾਊਸ ਅੱਜ ਉਠ ਜਾਣਾ ਹੈ। (ਵਿਘਨ) ਇਹ ਐਜੂਕੇਸ਼ਨ ਦਾ ਸਬਜੈਕਟ ਹੈ ਇਸ ਲਈ ਮਨਿਸਟਰ ਸਾਹਿਬ ਜੇ ਇਸ ਦੇ ਉਤੇ ਸਟੇਟਮੈਂਟ ਕਰਨਾ ਚਾਹੁਣ ਤਾਂ ਕਰ ਦੇਣ। ਇਸੀ ਤਰ੍ਹਾਂ ਜੋ ਮਲੇਰੀਆ ਵਾਲੀ ਜਿਹੜੀ ਮੋਸ਼ਨ ਹੈ ਉਸ ਤੇ ਸਟੇਟਮੈਂਟ ਕਰਨਾ ਚਾਹੁਣ ਤਾਂ ਕਰ ਦੇਣ। (ਵਿਘਨ)

ਸਿਖਿਆ ਮੰਤਰੀ : ਅੱਜ ਐਜੂਕੇਸ਼ਨ ਦੀ ਡੀਮਾਂਡ ਵੀ ਹੈ।

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਇਹ ਮੇਰੇ ਕੋਲ ਇਕ ਪੋਥਾ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਬਹੁਤ ਸਾਰੀਆਂ ਕਾਲ ਅਟੈਨਸ਼ਨ ਮੋਸ਼ਨਜ਼ ਦਿੱਤੀਆਂ ਪਰ ਤੁਸੀਂ ਨਾ ਡਿਸਐਲਾਓ ਕੀਤੀਆਂ ਅਤੇ ਨਾ ਹੀ ਪ੍ਰਵਾਨ ਕੀਤੀਆਂ। (ਵਿਘਨ) ਮੈਂ ਕੱਲ ਵੀ ਇਕ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ।

ਸ਼੍ਰੀ ਸਪੀਕਰ : ਤੁਸੀਂ ਕੱਲ ਕਿੰਨੇ ਵਜੇ ਮੋਸ਼ਨ ਦਿੱਤੀ ਸੀ ? (At what time the hon'ble Member gave notice of his Call Attention Motion ?)

ਸਰਦਾਰ ਧੰਨਾ ਸਿੰਘ ਗੁਲਸ਼ਨ : ਮੈਂ 11.35 ਤੇ ਦਿੱਤੀ ਸੀ।

ਸ਼੍ਰੀ ਸਪੀਕਰ : ਫਿਰ ਉਸ ਨੂੰ 24 ਘੰਟੇ ਪੂਰੇ ਨਹੀਂ ਹੋਏ। (ਵਿਘਨ) (That means less than 24 hours' notice.)

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਕੱਲ ਸੈਸ਼ਨ ਨਹੀਂ ਹੈ ਇਸ ਕਰਕੇ ਉਹ ਅੱਜ ਐਲਾਓ ਕਰ ਦਿਓ। (ਵਿਘਨ) ਮੇਰੇ ਕੋਲ ਬੜੇ ਬੜੇ ਪੋਥੇ ਹਨ। (ਵਿਘਨ) (ਸ਼ੋਰ)

(Serial No. 308)

1. **Sardar Ajaib Singh Sandhu** :
2. **Sardar Jaswinder Singh Brar** : Sir I beg to draw the attention of the Government towards a matter of urgent public importance, namely, that raising rates of Harvestor Combines by MARKFED from Rs 80/- per acre to Rs. 120/- per acre and refusal to harvest crops of even those Kisans who paid the rent for Combines in advance.

ਸ਼੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon'ble Minister concerned may Please make a statement.)

ਵਿਕਾਸ ਮੰਤਰੀ : ਸਪੀਕਰ ਸਾਹਿਬ, ਮੈਂ ਇਸ ਕਾਲ ਅਟੈਂਸ਼ਨ ਮੋਸ਼ਨ ਦਾ ਜਵਾਬ ਦੇ ਰਿਹਾ ਹਾਂ। ਇਹ ਜਿਹੜੀ ਇਨ੍ਹਾਂ ਨੇ ਮੋਸ਼ਨ ਦਿਤੀ ਹੈ, ਮੈਂ ਇਸ ਦੀ ਪੂਰੀ ਤਰ੍ਹਾਂ ਪੜਤਾਲ ਕੀਤੀ ਹੈ। ਕਿਉਂਕਿ ਕੰਬਾਈਨ ਦੇ ਰੇਟ ਵੱਧ ਗਏ ਹਨ ਅਤੇ ਇਸੇ ਤਰ੍ਹਾਂ ਐਕਸਾਈਜ਼ ਦੀ ਡਿਊਟੀ ਵੱਧ ਗਈ ਹੈ, ਤੇਲ ਦਾ ਖਰਚਾ ਵੱਧ ਗਿਆ ਹੈ, ਇਸ ਕਰਕੇ ਬਾਵਜੂਦ ਇਸ ਗਲ ਦੇ ਕਿ ਅਸੀਂ ਚਾਹੁੰਦੇ ਨਹੀਂ ਸੀ ਕਿ ਰੇਟ ਵਧਾਇਆ ਜਾਵੇ ਫਿਰ ਭੀ ਮਜਬੂਰਨ ਵਧਾਉਣਾ ਪਿਆ ਹੈ ਕਿਉਂ ਕਿ ਇਹ ਕੰਮ ਨੋ ਪ੍ਰੌਫਿਟ ਨੋ ਲਾਸ ਬੇਸਿਜ਼ ਤੇ ਚੱਲ ਰਿਹਾ ਹੈ।

(ਇਸ ਸਮੇਂ ਸਰਦਾਰ ਅਜਾਇਬ ਸਿੰਘ ਸੰਧੂ ਅਤੇ ਗਿਆਨੀ ਅਰਜਨ ਸਿੰਘ ਧਿਆਨ ਦਿਵਾਊ ਮਤਾ ਨੰ: 308 ਦੇ ਉੱਤਰ ਵਿਚ ਸਵਾਲ ਪੁੱਛਣ ਵਾਸਤੇ ਖੜੇ ਹੋਏ। ਪਰ ਸਪੀਕਰ ਸਾਹਿਬ ਨੇ ਸਰਦਾਰ ਅਜਾਇਬ ਸਿੰਘ ਸੰਧੂ ਨੂੰ ਕਾਲ ਅਪਾਨ ਕੀਤਾ।)

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਗਿਆਨੀ ਅਰਜਨ ਸਿੰਘ ਜੀ ਮੇਰੇ ਬੀਹਾਫ ਤੇ ਸਵਾਲ ਪੁੱਛਣਗੇ।

ਗਿਆਨੀ ਅਰਜਨ ਸਿੰਘ : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕੰਬਾਈਨ ਦੇ ਰੇਟ ਵੱਧ ਗਏ। ਤੇਲ ਮਹਿੰਗਾ ਹੋ ਗਿਆ ਅਤੇ ਐਕਸਾਈਜ਼ ਡਿਊਟੀ ਵੱਧ ਗਈ ਇਸ ਕਰਕੇ ਐਨੀ ਰਕਮ ਬਣਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਣਕ ਦੇ ਭਾਅ ਕਿਉਂ ਨਹੀਂ ਵਧਾਉਂਦੇ ਅਤੇ ਇਹ ਭਾਅ 80/- ਰੁਪਏ ਕਿਉਂ ਨਹੀਂ ਕਰ ਦਿੰਦੇ ?

(ਕੋਈ ਉੱਤਰ ਨਹੀਂ ਦਿਤਾ ਗਿਆ।)

(ਕ੍ਰਮ ਨੰ: 309)

ਸਰਦਾਰ ਅਜਾਇਬ ਸਿੰਘ ਸੰਧੂ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ, ਮੁਰਿੰਡਾ ਸ਼ਹਿਰ ਜ਼ਿਲ੍ਹਾ ਰੋਪੜ ਵਿਚ ਸ਼ਰਾਬ, ਅਫੀਮ ਅਤੇ ਡੋਡੇ ਖੁਲ੍ਹੇ ਵਿਕਦੇ ਹਨ। ਇਨ੍ਹਾਂ ਚੀਜ਼ਾਂ ਨੂੰ ਉਹ ਠੇਕੇਦਾਰ ਵੇਚਦੇ ਹਨ ਜਿਨ੍ਹਾਂ ਨੇ ਮੁਰਿੰਡਾ ਸ਼ਹਿਰ ਤੋਂ ਬਾਹਰ ਠੇਕੇ ਲਏ ਹੋਏ ਹਨ। *X X X X ਇਸ ਕਰਨ ਨਾਲ ਲੋਕਾਂ ਦੇ ਸਦਾਚਾਰ ਤੇ ਬੁਰਾ ਅਸਰ ਪੈ ਰਿਹਾ ਹੈ। ਸਰਕਾਰ ਇਸ ਬਾਰੇ ਆਪਣਾ ਬਿਆਨ ਦੇਣ ਦੀ ਕਿਰਪਾਲਤਾ ਕਰੇ।

ਸ੍ਰੀ ਸਪੀਕਰ : ਸੰਧੂ ਸਾਹਿਬ, ਇਹ ਜਿਹੜੇ ਤੁਸੀਂ 'X X'' ਵਾਲੇ ਲਫਜ਼ ਕਹੇ ਹਨ ਇਹ ਤਾਂ ਪਹਿਲਾਂ ਹੀ ਵਿਚੋਂ ਕੱਢ ਦਿਤੇ ਗਏ ਸਨ। (ਵਿਘਨ) ਇਸ ਲਈ ਇਹ ਪਰੋਸੀਡਿੰਗਜ਼ ਦਾ ਭਾਗ ਨਾ ਬਣਨ। (*Addressing the hon'ble Member Sardar Ajaib Singh Sandhu* : The words *X X spoken by the hon'ble Member had already been expunged. (Interruption) So these words should not form part of the proceedings.)

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਇਹ ਪਹਿਲਾਂ ਤਾਂ ਨਹੀਂ ਸੀ ਕਟੇ ਹੋਏ। (ਵਿਘਨ) ਮੈਂ ਸਮਝਿਆ ਕਿ ਸ਼ਾਇਦ ਇਹ ਰਸਤੇ ਵਿਚ ਆਉਂਦਿਆਂ ਕਿਸੇ ਨੇ ਲਾਈਨ ਫੇਰ ਦਿਤੀ ਹੋਵੇਗੀ। (ਵਿਘਨ)

---

*Expunged as ordered by the Chair.

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The hon. Minister concerned may please make a statement.)

ਵਿਕਾਸ ਮੰਤਰੀ :ਸਪੀਕਰ ਸਾਹਿਬ, ਇਹ ਲਿਖਕੇ ਦੇਣ, ਅਸੀਂ ਐਕਸ਼ਨ ਲੈ ਲਵਾਂਗੇ । (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : ਮੈਂ ਤੁਹਾਡੇ ਸਾਹਮਣੇ ਹਾਊਸ ਵਿਚ ਬੋਲ ਰਿਹਾ ਹਾਂ। (ਵਿਘਨ) ਕੀ ਮੈਂ ਅਸ਼ਟਾਮ ਲਿਖ ਕੇ ਦੇਵਾਂ । (ਵਿਘਨ) (ਸ਼ੋਰ)

ਵਿਕਾਸ ਮੰਤਰੀ : ਇਹ ਜਨਰਲ ਹੈ, ਤੁਸੀਂ ਕੋਈ ਚੀਜ਼ ਸਪੈਸੀਫ਼ੀਕਲੀ ਲਿਖ ਕੇ ਦੇ ਦਿਓ ਕਿ ਕਿਹੜਾ ਆਦਮੀ ਲੈਂਦਾ ਹੈ, ਕੀ ਲੈਂਦਾ ਹੈ, ਕਿਸ ਤੋਂ ਲੈਂਦਾ ਹੈ, ਅਸੀਂ ਇਨਕੁਆਇਰੀ ਕਰਾ ਲਵਾਂਗੇ......(ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਇਨ੍ਹਾਂ ਦਾ ਇਕ ਇੰਸਪੈਕਟਰ ਉਥੇ ਹੁੰਦਾ ਹੈ ਕੀ ਉਹ ਇਨ੍ਹਾਂ ਨੂੰ ਇਹ ਇਨਫ਼ਰਮੇਸ਼ਨ ਨਹੀਂ ਦੇ ਸਕਦਾ.........(ਵਿਘਨ)

ਸ੍ਰੀ ਸਪੀਕਰ : ਸੰਧੂ ਸਾਹਿਬ, ਤੁਹਾਡੀ ਕਾਲ ਐਟੈਨਸ਼ਨ ਮੋਸ਼ਨ ਐਡਮਿਟ ਹੋ ਚੁਕੀ ਹੈ, ਹੁਣ ਤੁਸੀਂ ਤਸ਼ਰੀਫ਼ ਰਖੋ । (The Call Attention Motion of the hon. Member Sardar Ajaib Singh Sandhu has been admitted; he should resume his seat now.)

(ਕ੍ਰਮ ਨੰ: 311)

ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ, ਲੁਧਿਆਣਾ ਵਿਖੇ ਮੈਸਰਜ਼ ਯਾਰਕ ਹੋਜ਼ਰੀ ਮਿਲਜ਼ ਦੇ ਕਾਮਿਆਂ ਨੇ ਆਪਣੀ ਮੈਨੇਜਮੈਂਟ ਨੂੰ ਹਾਜ਼ਰੀ ਰਜਿਸਟਰ ਵਿਚ ਹਾਜ਼ਰੀ ਅਤੇ ਛੁੱਟੀ ਦੇ ਕਾਰਡ ਇਸ਼ੂ ਕਰਾਨ ਲਈ ਬੇਨਤੀ ਕੀਤੀ । ਪਰ ਮੈਨੇਜਮੈਂਟ ਨੇ ਇਹ ਕਰਨ ਦੀ ਬਜਾਏ ਉਥੋਂ ਦੇ ਤਕਰੀਬਨ 300 ਕਾਮਿਆਂ ਨੂੰ ਨੌਕਰੀ ਤੋਂ ਹਟਾ ਦਿਤਾ ਹੈ । ਸਾਰੇ ਕਾਮੇ ਮਿਲ ਕੇ ਬਾਹਰ ਬੈਠੇ ਹਨ । ਇਹ ਲੋਕ ਮਹੱਤਤਾ ਦਾ ਮਾਮਲਾ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਉਹ ਮਜ਼ਦੂਰਾਂ ਦੇ ਹਿੱਤਾਂ ਨੂੰ ਮੁੱਖ ਰਖਦੇ ਹੋਏ ਇਸ ਸਬੰਧੀ ਬਿਆਨ ਦੇਵੇ ।

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ (Admitted. The Minister concerned may please make a statement )

[Serial No. 312]

**Comrade Darshan Singh Canadian** : Sir I beg to draw the attention of the Government towards a matter of urgent public importance, namely, that the water supply of village Mehendwani in the Bet Area of Garh-shanker Tehsil in Hoshiarpur which gets its water from Haripur Water Works, has been stopped. The village people and the cattle are without

[Comrade Darshan Singh Canadian]

any supply of drinking water. The local authorities have failed to rectify their complaints. Hence there is great resentment among the people.

In view of the obvious and urgent public importance of the matter, the Government may kindly make a statement on the issue in the House.

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ, ਬਿਆਨ ਦੇਣ ਦੀ ਕ੍ਰਿਪਾਲਤਾ ਕਰਨ (Admitted. The Minister concerned may please make a statement.)

(ਕ੍ਰਮ ਨੰ: 313)

ਕਾਮਰੇਡ ਅਛਰਾ ਸਿੰਘ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ, ਪਿਛਲੇ ਚਲੰਤ ਕਾਇਦੇ ਅਨੁਸਾਰ ਪੰਜਾਬ ਸਰਕਾਰ ਆਪਣੇ ਕਰਮਚਾਰੀਆਂ ਨੂੰ ਵੀਟ ਲੋਨ ਲੈਣ ਦੀ ਸਹੂਲਤ ਦਿੰਦੀ ਆ ਰਹੀ ਹੈ।

ਅੱਜ ਮਿਤੀ 4-5-1972 ਦੇ ਇਕ ਪੰਜਾਬ ਰਾਜ 'ਚ ਛਪਦੇ ਉਰਦੂ ਦੈਨਿਕ ਅਨੁਸਾਰ ਇਹ ਸਹੂਲਤ ਖਤਮ ਕਰਨ ਦਾ ਸੰਕੇਤ ਮਿਲਦਾ ਹੈ। ਵੈਸੇ ਭੀ ਇਸ ਦੇ ਬਾਵਜੂਦ ਕਿ ਕਣਕ ਆਉਣ ਦਾ ਮੌਸਮ ਜ਼ੋਰਾਂ ਉਪਰ ਹੈ, ਸਰਕਾਰ ਵਲੋਂ ਕੋਈ ਸਰਕੂਲਰ ਵੀਟ ਲੋਨ ਦੇਣ ਬਾਰੇ ਜਾਰੀ ਨਹੀਂ ਹੋਇਆ।

ਇਸਦੇ ਨਤੀਜੇ ਦੇ ਤੌਰ ਪੁਰ ਮੁਲਾਜ਼ਮਾਂ ਵਿਚ ਬੜਾ ਅਸੰਤੋਸ਼ ਪਾਇਆ ਜਾਂਦਾ ਹੈ।

ਇਸ ਕੰਮ ਦੀ ਗੰਭੀਰਤਾ ਨੂੰ ਮੁਖ ਰਖਦੇ ਹੋਏ ਮੈਂ ਸਰਕਾਰ ਨੂੰ ਸਦਨ ਵਿਚ ਤੁਰੰਤ ਬਿਆਨ ਦੇਣ ਲਈ ਅਪੀਲ ਕਰਦਾ ਹਾਂ ਤਾਂ ਕਿ ਬੇਚੈਨੀ ਖਤਮ ਹੋ ਸਕੇ।

ਸ੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The Minister concerned may please make a statement.)

———

## STATEMENTS IN REPLY TO CALL ATTENTION NOTICES LAID ON THE TABLE OF THE HOUSE.

**Education Minister** (Sardar Umrao Singh) ; Sir, I beg to lay on the Table of the House replies to Call Attention Notices Nos. 183, 215, 257 and 275.

(ਕ੍ਰਮ ਨੰ: 183)

ਕਾਮਰੇਡ ਅਰਜਨ ਸਿੰਘ ਮਸਤਾਨਾ : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਅਰਥਾਤ, ਅੰਮ੍ਰਿਤਸਰ ਦੇ ਬਾਰਡਰ ਕੈਂਪਾਂ ਵਿਚ ਬੈਠੇ ਲੋਕਾਂ ਦੀ ਹਾਲਤ ਬੜੀ ਤਰਸਯੋਗ ਹੈ। ਇਨ੍ਹਾਂ ਕੈਂਪਾਂ ਵਿਚ ਬਹੁਤ ਗਿਣਤੀ ਵਿਚ ਹਰੀਜਨ ਤੇ ਮਜ਼ਹਬੀ ਸਿੱਖ ਬੈਠੇ ਹਨ। ਉਨ੍ਹਾਂ ਲੋਕਾਂ ਨੂੰ ਡੇਢ ਮਹੀਨੇ ਤੋਂ ਕੋਈ ਰਾਸ਼ਨ ਆਦਿ ਨਹੀਂ ਮਿਲਿਆ। ਲੋਕ ਆਪਣੇ ਘਰ ਦਾ ਸਮਾਨ ਵੇਚਣ

ਤੇ ਮਜਬੂਰ ਹਨ । ਸਰਕਾਰ ਇਸ ਮਸਲੇ ਵੱਲ ਫੌਰੀ ਧਿਆਨ ਦੇ ਕੇ ਇਨ੍ਹਾਂ ਬਹਾਦਰ ਲੋਕਾਂ ਦੀ ਮਦਦ ਕਰੇ ।

ਸਰਦਾਰ ਉਮਰਾਓ ਸਿੰਘ (ਸਿਖਿਆ ਮੰਤਰੀ) : ਇਹ ਠੀਕ ਹੈ ਕਿ ਅੰਮ੍ਰਿਤਸਰ ਦੇ ਬਾਰਡਰ ਤੇ ਲਗਾਏ ਗਏ ਕੈਂਪਾਂ ਵਿਚ ਰਹਿਣ ਵਾਲੇ ਬਹੁਤ ਸਾਰੇ ਵਿਅਕਤੀ ਹਰੀਜਨ ਹਨ । ਜਿਨ੍ਹਾਂ ਨੂੰ ਕੇਂਦਰੀ ਸਰਕਾਰ ਦੇ ਮੁਕਰਰ ਕੀਤੇ ਗਏ ਸਕੇਲ ਦੇ ਮੁਤਾਬਿਕ ਦਸੰਬਰ, 1971 ਤੋਂ ਲੈ ਕੇ 31 ਮਾਰਚ, 1972 ਤਕ ਦੀ ਕੈਸ਼ ਡੋਲ ਹਰ ਮਹੀਨੇ ਪਹਿਲੇ ਪੰਦਰਵਾੜੇ ਵਿਚ ਐਡਵਾਂਸ ਦਿੱਤੀ ਜਾਂਦੀ ਰਹੀ ਹੈ । ਇਸ ਤੋਂ ਇਲਾਵਾ ਹੋਰ ਸਹੂਲਤਾਂ ਦੁਧ, ਕਪੜੇ, ਦਵਾਈਆਂ ਆਦਿ ਦੀ ਸ਼ਕਲ ਵਿਚ ਦਿੱਤੀਆਂ ਗਈਆਂ ਹਨ । ਅਪ੍ਰੈਲ, 1972 ਦੀ ਕੈਸ਼ ਡੋਲ ਬਜਟ ਪਾਸ ਹੋਣ ਤੋਂ ਬਾਅਦ, ਪਹਿਲੇ ਪੰਦਰਵਾੜੇ ਦੀ ਬਜਾਏ ਦੂਸਰੇ ਪੰਦਰਵਾੜੇ ਵਿਚ ਵੰਡੀ ਗਈ ਇਸ ਲਈ ਸਮੇਂ ਦਾ ਅੰਤਰ ਹੋ ਗਿਆ ਹੈ । ਐਪਰ ਐਸੀ ਕੋਈ ਗੱਲ ਨਹੀਂ ਹੋਈ ਜਿਥੇ ਕਿਸੇ ਮਹੀਨੇ ਦੀ ਕੈਸ਼ ਡੋਲ ਨਾ ਦਿੱਤੀ ਗਈ ਹੋਵੇ । ਇਹੋ ਜਿਹੀ ਕੋਈ ਰਿਪੋਟ ਸਰਕਾਰ ਨੂੰ ਨਹੀਂ ਮਿਲੀ ਜਿਥੇ ਕੈਂਪ ਵਿਚ ਰਹਿਣ ਵਾਲੇ ਵਿਅਕਤੀਆਂ ਨੂੰ ਕੈਸ਼ ਡੋਲ ਨਾ ਮਿਲਣ ਕਾਰਨ ਆਪਣੇ ਘਰ ਦਾ ਸਾਮਾਨ ਵੇਚਣਾ ਪਿਆ ਹੋਵੇ ।

(Serial No. 215).

1. **Comrade Satya Pal Dang** :
2. **Comrade Raj Kumar Dhariwal** : To draw the attention of the Government towards a matter of urgent public importance, namely, that the management of M/s Oswal Hosiery Factory No. 2, Ludhiana have announced their intention to close the Mills just because workers would not agree to join the puppet Union. The closure will cause large scale unemployment. There is acute discontentment in the entire working class of Ludhiana. The Government may please be asked to make a statement in the House.

**Shri Hans Raj Sharma** (Finance Minister) : The management of M/s. Oswal Hosiery Factory, Unit No. 11, Industrial Area 'A' Ludhiana, had served a closure notice dated 24th April, 1972, on its workmen on the ground that certain economic factors and other circumstances beyond their control forced them to close the Factory. The workers were asked to collect their dues by the 25th April, 1972, including the retrenchment compensation. The total strength of this factory as on 24-4-1972 was 56 persons including six members of supervisory staff. Out of these 56 persons, 49 workers have collected their dues and one of the workers continues to be on leave since 14-4-72. The rest of the six persons belong to the category of supervisory staff. These six members of the supervisory staff have no grouse or complaint against the management. The workers having already settled the account with the management, it was not possible for the Labour Department to intervene any more.

(ਕ੍ਰਮ ਨੰ: 257)

ਸਰਦਾਰ ਜਸਦੇਵ ਸਿੰਘ ਸੰਧੂ : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਅਰਥਾਤ, ਸਰਕਾਰ ਨੇ ਮੱਖੂ ਜ਼ਿਲਾ ਫ਼ਿਰੋਜ਼ਪੁਰ ਵਿਖੇ ਨਵੀਂ ਅਨਾਜ ਮੰਡੀ

[ਸਰਦਾਰ ਜਸਦੇਵ ਸਿੰਘ ਸੰਧੂ]

ਬਣਾਉਣ ਲਈ ਜ਼ਮੀਨ ਪ੍ਰਾਪਤ ਕਰਕੇ ਕਈ ਲੱਖ ਰੁਪਏ ਖਰਚ ਕੀਤੇ ਹਨ ਪਰ ਪਲਾਟਾਂ ਦੀ ਨਿਲਾਮੀ ਦੀ ਤਰੀਕ ਨਿਯਤ ਕਰਨ ਪਿਛੋਂ ਸਰਕਾਰ ਨੇ ਮੰਡੀ ਬਨਾਣ ਬਾਰੇ ਸਟੇ ਆਰਡਰ ਦੇ ਦਿੱਤਾ ਹੈ। ਜਿਸ ਨਾਲ ਇਲਾਕੇ ਦੇ ਕਿਸਾਨਾਂ ਵਿੱਚ ਬੇਚੈਨੀ ਪੈਦਾ ਹੋ ਗਈ ਹੈ। ਸਰਕਾਰ ਇਸ ਬਾਰੇ ਬਿਆਨ ਦੇ ਕੇ ਲੋਕਾਂ ਦੀ ਬੇਚੈਨੀ ਦੂਰ ਕਰੇ।

ਸਰਦਾਰ ਉਮਰਾਓ ਸਿੰਘ (ਸਿਖਿਆ ਮੰਤਰੀ) : ਮਖੂ ਮੰਡੀ ਦੀ ਸਥਾਪਨਾ ਲਈ ਭੋਂ ਐਕਵਾਇਰ ਕੀਤੀ, ਉਸਦਾ ਕਬਜ਼ਾ ਵੀ ਲੈ ਲਿਆ। ਮੰਡੀ ਵਿਚ ਪਲਾਟਾਂ ਦੀ ਨਿਲਾਮੀ 28-3-1972 ਨੂੰ ਨਿਸ਼ਚਿਤ ਸੀ, ਪਰ ਕਚੇ ਪੱਕੇ ਆੜ੍ਹਤੀਆਂ ਦੀ ਪ੍ਰਤਿਬੇਨਤੀ ਤੇ ਨਿਲਾਮੀ ਸਟੇ ਕਰ ਦਿੱਤੀ ਅਤੇ ਕੁਝ ਸੂਚਨਾ ਡਾਇਰੈਕਟਰ, ਆਬਾਦਕਾਰੀ, ਵਿਭਾਗ ਵਲੋਂ ਮੰਗਵਾਈ ਜਾ ਰਹੀ ਹੈ।

(For the establishment of Makhu Mandi, land was acquired and its possession taken. The auction of plots was fixed for 28-3-72. But on the representation of the Kacha Pacca Arhtees, the auction has been stayed, and some information is being collected from the Director Colonisation & Land Acquisition, Punjab.)

(Serial No. 275)

**Comrade Jangir Singh Joga**: To draw the attention of the Government towards a matter of urgent public importance, namely, in Bhatinda a sweeper was illegally kept in Police custody and beaten for 12 consecutive days. Demonstrations have been staged in the town in protest against high handedness of the Police and news to this effect has been published in Press. There is much resentment in Bhatinda.

In view of the obvious and urgent importance of the matter, the Chief Minister be please asked to make a statement in the House.

ਗਿਆਨੀ ਜ਼ੈਲ ਸਿੰਘ (ਮੁੱਖ ਮੰਤਰੀ) : ਕਿਉਂਕਿ ਇਸ ਧਿਆਨ ਦਿਵਾਊ ਮਤੇ ਵਿਚ ਸਪਸ਼ਟ ਤੌਰ ਤੇ ਇਹ ਨਹੀਂ ਦਸਿਆ ਗਿਆ ਕਿ ਕਿਸ ਕੇਸ ਵਿਚ ਅਤੇ ਕਿਸ ਸਵੀਪਰ ਨੂੰ ਗਲਤ ਪੁਲਸ ਹਿਰਾਸਤ ਵਿਚ ਰਖਿਆ ਗਿਆ ਅਤੇ ਮਾਰਿਆ, ਇਸ ਲਈ ਬਠਿੰਡਾ ਜ਼ਿਲੇ ਦੇ ਸਾਰੇ ਪੁਲਸ ਯੂਨਟਾਂ ਤੋਂ ਪੜਤਾਲ ਕਰਾਈ ਗਈ ਜਿਸ ਤੋਂ ਪਰਤੀਤ ਹੋਇਆ ਕਿ ਛੋਟੂ ਪੁੱਤਰ ਬਾਵਨੀਆ ਬਾਲਮੀਕ ਵਾਸੀ ਬਠਿੰਡਾ ਨੂੰ ਇੰਸਪੈਕਟਰ ਸੀ. ਆਈ. ਏ. ਬਠਿੰਡਾ ਨੇ ਮੁਕਦਮਾਂ ਨੰ: 70/72 ਅ/ਧ 457 ਆਈ. ਪੀ. ਸੀ. ਕੋਤਵਾਲੀ ਬਠਿੰਡਾ ਦੇ ਸਬੰਧ ਵਿਚ ਮਿਤੀ 17-4-72 ਨੂੰ ਪੁੱਛ ਗਿਛ ਲਈ ਬੁਲਾਇਆ ਸੀ। ਉਸੀ ਦਿਨ ਸ਼ਾਮ ਨੂੰ ਉਸ ਨੂੰ ਵਾਪਸ ਜਾਣ ਦਿੱਤਾ ਸੀ। ਕਿਉਂਕਿ ਪੁੱਛ ਗਿਛ ਚਾਲੂ ਸੀ ਇਸ ਲਈ ਉਸ ਨੂੰ ਮਿਤੀ 18-4-72 ਨੂੰ ਸੀ. ਆਈ. ਏ. ਸਟਾਫ ਵਿਚ ਫਿਰ ਆਉਣ ਦੀ ਹਦਾਇਤ ਕੀਤੀ ਸੀ। ਇਸ ਮਿਤੀ ਨੂੰ ਜਾਂ ਉਸ ਤੋਂ ਬਾਅਦ ਉਹ ਪਰਤਕੇ ਨਹੀਂ ਆਇਆ ਹਾਲਾਂ ਕਿ ਉਸ ਦੀ ਹਾਜ਼ਰੀ ਲਈ ਪੂਰੀ ਕੋਸ਼ਿਸ਼ ਕੀਤੀ ਗਈ ਸੀ। ਮਿਤੀ 24-4-72 ਨੂੰ ਜਦਕਿ ਇੰਸਪੈਕਟਰ ਸੀ. ਆਈ. ਏ. ਬਠਿੰਡਾ ਪੁਲਸ ਦਫਤਰ ਵਿਚ ਹਾਜ਼ਰ ਸੀ, ਕੋਈ 15/20 ਬਾਲਮੀਕੀ ਜੋ ਕਿ ਛੋਟੂ ਦੇ ਰਿਸ਼ਤੇਦਾਰ ਸਨ ਅਤੇ ਕੁਝ ਲੋਕਲ ਕਮਿਊਨਿਸਟ ਪਾਰਟੀ ਦੇ ਵਰਕਰ ਉਥੇ ਆਏ ਅਤੇ ਉਨ੍ਹਾਂ ਨੇ ਦਸਿਆ ਕਿ ਛੋਟੂ ਨਿਰਦੋਸ਼ ਹੈ ਅਤੇ ਉਸ ਨੂੰ ਪੁਛ ਗਿਛ ਲਈ ਨਾ ਬੁਲਾਇਆ ਜਾਵੇ। ਇੰਸਪੈਕਟਰ ਸੀ. ਆਈ. ਏ. ਨੇ ਉਨ੍ਹਾਂ ਨੂੰ ਦਸਿਆ ਕਿ

ਛੋਟੂ ਦੇ ਵਿਰੁਧ ਇਕ ਚੋਰੀ ਦਾ ਕੇਸ ਬਾਰੇ ਸੁਝਾ ਹੈ ਜਿਸ ਬਾਰੇ ਪੂਰੇ ਸਬੂਤ ਹਨ। ਇਹ ਪਹਿਲਾਂ ਵੀ ਇਕ ਚੋਰੀ ਦੇ ਕੇਸ ਵਿਚ ਸ਼ਾਮਲ ਸੀ ਜਿਸ ਕਰਕੇ ਇਸ ਦੀ ਪੁੱਛ ਗਿੱਛ ਕਰਨੀ ਜ਼ਰੂਰੀ ਸੀ। ਉਪਰੋਕਤ ਲੋਕਾਂ ਨੇ ਇਸਪੈਕਟਰ ਸੀ. ਆਈ. ਏ. ਨੂੰ ਇਹ ਆਖਿਆ ਕਿ ਛੋਟੂ ਦੀ ਨਿਰਦੋਸ਼ੀ ਬਾਰੇ ਉਨ੍ਹਾਂ ਨੂੰ ਅਗਲੇ ਦਿਨ ਤੱਕ ਸੋਚਣ ਵਾਸਤੇ ਸਮਾਂ ਦਿੱਤਾ ਜਾਵੇ ਅਤੇ ਜੇਕਰ ਉਹ (ਛੋਟੂ) ਨਿਰਦੋਸ਼ ਪਾਇਆ ਗਿਆ ਤਾਂ ਉਸ ਤੋਂ ਕਿਸੇ ਪਤਵੰਤੇ ਦੇ ਸਾਹਮਣੇ ਸੌਂਹ ਚੁਕਾਈ ਜਾਵੇਗੀ, ਨਹੀਂ ਤਾਂ ਉਸ ਨੂੰ ਪੁੱਛਗਿੱਛ ਲਈ ਇੰਸਪੈਕਟਰ ਦੇ ਹਵਾਲੇ ਕਰਨ ਲਈ ਸਹਿਮਤ ਹੋਏ ਸਨ ਅਤੇ ਬਾਅਦ ਵਿਚ ਉਹ ਛੋਟੂ ਨੂੰ ਲੈਕੇ ਚਲੇ ਗਏ ਸਨ ਇਸ ਦੇ ਬਾਅਦ ਨਾ ਤਾਂ ਕੋਈ ਪਤਵੰਤਾ ਹੀ ਪੁਜਿਆ ਅਤੇ ਨਾ ਹੀ ਛੋਟੂ ਨੂੰ ਪੁਲਸ ਦੇ ਹਵਾਲੇ ਕੀਤਾ ਇਸ ਛੋਟੂ ਨੂੰ ਪੁਲਸ ਨੇ ਕਦੇ ਭੀ ਹਿਰਾਸਤ ਵਿਚ ਨਹੀਂ ਰਖਿਆ ਅਤੇ ਨਾਂ ਹੀ ਕੁਟਿਆ ਮਾਰਿਆ। ਇਸ ਛੋਟੂ ਦੀ ਪੁਛ ਗਿਛ ਲਈ ਹਾਲੇ ਭੀ ਉਪਰੋਕਤ ਮੁਕਦਮੇਂ ਵਿਚ ਜ਼ਰੂਰਤ ਹੈ।

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਸੀ ਖਾਲਸਾ ਹਾਈ ਸਕੂਲ ਮਿਆਣੀ ਬਾਰੇ ।......(ਵਿਘਨ) ਜਨਾਬ ਨੇ ਉਹ ਰਿਜੈਕਟ ਤਾਂ ਕਰ ਦਿਤੀ ਪਰ ਰੀਜ਼ਨ ਕੋਈ ਨਹੀਂ ਦਿਤਾ। (ਵਿਘਨ) ਮੈਨੇਜਰ, ਪ੍ਰਿੰਸੀਪਲ ਅਤੇ ਇਕ ਮਾਸਟਰ ਨੇ——(ਵਿਘਨ)

ਸ੍ਰੀ ਸਪੀਕਰ : ਸੰਧੂ ਸਾਹਿਬ, ਚੇਅਰ ਵਲੋਂ ਰੀਜ਼ਨ ਦੇਣ ਦੀ ਕੋਈ ਲੋੜ ਨਹੀਂ......(ਵਿਘਨ) (*Addressing Sardar Ajaib Singh Sandhu*: The Chair need not give reasons.) (Interruptions)

ਸਰਦਾਰ ਅਜਾਇਬ ਸਿੰਘ ਸੰਧੂ : ਇਹ ਠੀਕ ਹੈ, ਪਰ ਸਪੀਕਰ ਸਾਹਿਬ ਮੈਂ ਆਪ ਦੇ ਨੋਟਿਸ ਵਿਚ ਤਾਂ ਲਿਆ ਦਿਆਂ ਕਿ......ਉਥੇ ਦਾ ਮੈਨੇਜਰ ਦੋ ਕੁੜੀਆਂ ਉਧਾਲ ਕੇ ਲੈ ਗਿਆ ਪਰ ਮੈਨੇਜਰ ਅੱਜ ਤਾਈ ਗਰਿਫ਼ਤਾਰ ਨਹੀਂ ਹੋ ਸਕਿਆ। (ਵਿਘਨ) ਕਾਂਗਰਸੀ ਉਸ ਦੀ ਪਿਠ ਤੇ ਹਨ ਅਤੇ ਉਹ ਉਸ ਨੂੰ ਫੜਨ ਹੀ ਨਹੀਂ ਦਿੰਦੇ......(ਵਿਘਨ)

---

## DEMANDS FOR GRANTS.

**Mr. Speaker :** There are 44 Demands for Grants on the list for today. But according to the decision of the House, only Demands Nos. 16, 15 and 26 relating to Education, Scientific Departments and Miscellaneous, Social and Developmental Organisations respectively will be specially discussed today. If the House agrees, all the Demands for Grants on the order paper will be deemed to have been read and moved. I hope it has the approval of the House.

**Voices :** Yes.

### DEMAND NO. 16.

That a sum not exceeding Rs. 26,71,79,600 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, **28-Education.**

[Mr. Speaker]

DEMAND NO. 15.

That a sum not exceeding Rs. 5,44,100 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, **27-Scientific Departments.**

DEMAND NO. 26.

That a sum not exceeding Rs. 59,70,300 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, **39-Miscellaneous, Social and Developmental Organisations.**

DEMAND NO. 1.

That a sum not exceeding Rs. 150,85,950 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, **9-Land Revenue.**

DEMAND NO. 2.

That a sum not exceeding Rs. 39,14,5 0 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, **10-State Excise Duties.**

DEMAND NO. 3.

That a sum not exceeding Rs. 7,19,900 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, **11-Taxes on Vehicles.**

DEMAND NO. 4.

That a sum not exceeding Rs. 49,27,200 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, **12-Sales Tax.**

DEMAND NO. 5.

That a sum not exceeding Rs. 24,71,200 be granted to the Governor to defray the charges that will come in the course of payment for the year 197 - 73 (excluding the amount already voted on account) in respect of charges under head, **13-Other Taxes and Duties.**

DEMAND NO. 6.

That a sum not exceeding Rs. 5,93,600 be granted to the Governor to defray the charges that will come in the course of payment for the year 1972-73 [excluding the amount already voted on account] In respect of charges under head, 14-**Stamps.**

DEMAND NO. 7.

That a sum not exceeding Rs. 41,700 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 15-**Registration fees.**

DEMAND NO. 8.

That a sum not exceeding Rs. 36,35,400 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 18-**Parliament State/Union territory Legislatures.**

DEMAND NO. 10.

That a sum not exceeding Rs. 70,43,300 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 21-**Administration of Justice.**

DEMAND NO. 11.

That a sum not exceeding Rs. 1,01,32,500 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 22-**Jails.**

DEMAND NO. 13.

That a sum not exceeding Rs. 4,19,850 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 25-**Supplies and Disposals.**

DEMAND NO. 14.

That a sum not exceeding Rs. 50,73,900 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 26-**Miscellaneous Departments.**

[Mr. Speaker]

DEMAND NO. 17.

That a sum not exceeding Rs. 4,60,97, 200 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 29-**Medical.**

DEMAND NO. 18.

That a sum not exceeding Rs. 4,09,59,070 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 30-**Public Health.**

DEMAND NO. 19.

That a sum not exceeding Rs. 1,31,16,600 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 30-A-**Family Planning.**

DEMAND NO. 22.

That a sum not exceeding Rs. 1,54,53,640 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 34-**Cooperation.**

DEMAND NO. 27.

That a sum not exceeding Rs. 3,57,99,650 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 42-**Multipurpose River Schemes.**

DEMAND NO. 28.

That a sum not exceeding Rs. 4,76,41,650 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 43-**Irrigation, Navigation, Embankment and Drainage Works (Commercial) 44-Irrigation, Navigation, Embankment and Drainage Works (Non-Commercial).**

DEMAND NO. 29.

That a sum not exceeding Rs. 1,55,41,500 be granted to the Governor to defray the charges that will come in the course of payment for

the year 1972-73 [excluding the amount already voted on account] in respect of charges under head, 48-**Capital Outlay on Irrigation, Navigation, Embankment and Drainage Works.**

DEMAND NO. 30.

That a sum not exceeding Rs. 2,79,71,110 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, **Charges on Irrigation Establishment.**

DEMAND NO. 31.

That a sum not exceeding Rs. 11,66,37,300 be granted to the Governor to defray the charges that will come in the course of payment for the year 1972-73 [excluding the amount already voted on account] in respect of charges under head, 50-**Public Works.**

DEMAND NO. 32.

That a sum not exceeding Rs. 1,62,51,630 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, **Charges on Buildings and Roads Establishment.**

DEMAND NO 33.

That a sum not exceeding Rs. 23,77,500 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 52-**Capital Outlay on Public Works.**

DEMAND NO. 34.

That a sum not exceeding Rs. 8,20,66,.00 be granted to the Governor to defray the charges that will come in the course of payment for the year 1972-73 (excluding the amonnt already voted on account) in respect of charges under head, 57-**Road and Water Transport Schemes.**

DEMAND NO. 35.

That a sum not exceeding Rs. 12,50,000 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 60-**Capital Outlay on Road and Water Transport Schemes.**

DEMAND NO. 36.

That a sum not exceeding Rs. 68,36,770 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 64-**Famine Relief.**

[Mr. Speaker]

DEMAND NO. 37.

That a sum not exceeding Rs. 2,05,00,420 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 65-**Pensions and other Retirement Benefits.**

DEMAND NO. 38.

That a sum not exceeding Rs. 4,89,900 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 67-**Privy Purses and Allowances of Indian Rulers.**

DEMAND NO. 39.

That a sum not exceeding Rs. 1,34,49,200 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 68-**Stationery and Printing.**

DEMAND NO. 40.

That a sum not exceeding Rs. 1,13,29,000 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 70-**Forests.**

DEMAND NO. 41.

That a sum not exceeding Rs. 13,19,25,300 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 71-**Miscellaneous.**

DEMAND NO. 42.

That a sum not exceeding Rs. 1,39,130 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 76-**Other Miscellaneous Compensation and Assignments.**

DEMAND NO. 43.

That a sum not exceeding Rs. 1,500 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 78-**Prepartition Payments.**

DEMAND NO. 46.

That a sum not exceeding Rs. 13,77,69,200 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 98-**Capital Outlay on Multipurpose River Schemes.**

DEMAND NO. 47.

That a sum not exceeding Rs. 1,13,68,700 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 99-**Capital Outlay on Irrigation, Navigation, Embankment and Drainage Works (Commercial).**

DEMAND NO. 48.

That a sum not exceeding Rs. 10,42,23,300 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 103-**Capital Outlay on Public Works.**

DEMAND NO. 49.

That a sum not exceeding Rs. 5,63,400 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 109-**Capital Outlay on other Works.**

DEMAND NO. 50.

That a sum not exceeding Rs. 2,52,000 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 114-**Capital Outlay on Road and Water Transport Schemes.**

DEMAND NO. 51.

That a sum not exeeding Rs. 2,25,000 be granted to the Governor to defray the charges that will come in the course of payment for the year 1972-73 (excluding the amout already voted on account) in respect of charges under head, 120-**Payment of Commuted Value of pension.**

DEMAND NO. 52.

That a sum not exceeding Rs. 42,52,59,400 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, 124-**Capital Oultay on Schemes of Government Trading.**

[Mr. Speaker]

DEMAND NO. 53.

That a sum not exceeding Rs. 33,23,25,900 be granted to the Governor to defray the charges that will come in the course of payment for the year 1972-73 (excluding the amount already voted on account) in respect of charges under head, **Loans to Local Funds-Private Parties etc. Loans to Government Servants.**

**Mr. Speaker :** The guillotine will be applied at 12.00 noon as required under sub-rule (4) of Rule 168 of the Rules of Procedure. Thereafter, the demands will be put from the Chair one by one.

———

## EXTENSION OF THE TIME OF THE SITTING OF THE HOUSE

ਕਾਮਰੇਡ ਸੱਤਪਾਲ ਡਾਂਗ : ਸਪੀਕਰ ਸਾਹਿਬ, ਜੇ 12 ਵਜੇ ਗਿਲੋਟੀਨ ਲਾਉਣੀ ਹੈ ਤਾਂ ਬੋਲਣ ਦਾ ਟਾਇਮ ਬਹੁਤ ਥੋੜ੍ਹਾ ਮਿਲੇਗਾ ।

ਸ੍ਰੀ ਸਪੀਕਰ : ਫਿਰ ਅੱਧਾ ਘੰਟਾ ਡਿਮਾਂਡਜ਼ ਲਈ ਐਕਸਟੈਂਡ ਕਰ ਦਿੰਦੇ ਹਾ । (We may extend the sitting by half an hour to dispose of the demands for grants )

ਸਿਖਿਆ ਮੰਤਰੀ : ਸਪੀਕਰ ਸਾਹਿਬ, ਸਾਢੇ 12 ਵਜੇ ਕਰ ਦਿਓ ਜੀ ।

ਸ੍ਰੀ ਸਪੀਕਰ : ਹਾਊਸ ਦੋ ਵਜੇ ਤਕ ਕਰ ਦਿੰਦੇ ਹਾਂ । (The time of the sitting of the House may be extended upto 2.0 P.M.)

ਕਾਮਰੇਡ ਸੱਤਪਾਲ ਡਾਂਗ : ਗਿਲੋਟੀਨ ਇਕ ਵਜੇ ਕਰ ਦਿਓ ਜੀ ।

ਸ੍ਰੀ ਸਪੀਕਰ : ਡਾਂਗ ਸਾਹਿਬ, ਜੇ ਲੋੜ ਪਈ ਤਾਂ ਕਰ ਦਿਆਂਗੇ । (*Addressing Comrade Satya Pal Dang* : That will be done if needed.)

Is it the pleasure of the House that the time of the sitting of the House be extended upto 2.00 P.M. ?

Voices : Yes.

Mr. Speaker : The sitting of the House is extended upto 2.00 P.M.

———

## DEMANDS FOR GRANTS (RESUMPTION)

ਸਰਦਾਰ ਸੁਰਜੀਤ ਸਿੰਘ (ਬਰਨਾਲਾ) : ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 16 ਤੇ ਕੁਝ ਅਰਜ਼ ਕਰਨਾ ਚਾਹੁੰਦਾ ਹਾਂ । ਸੱਭ ਤੋਂ ਪਹਿਲਾਂ ਮੈਂ ਪ੍ਰਾਈਵੇਟ ਸਕੂਲਾਂ ਦਾ ਮਸਲਾ ਆਪ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਜੋ ਕਿ ਅੱਜ ਦਾ ਇਕ ਬਰਨਿੰਗ ਟਾਪਿਕ ਹੈ । ਇਸ ਲਈ ਅੱਜ ਪਾਈਵੇਟ ਸਕੂਲ

ਤਕਰੀਬਨ ਸਾਰੇ ਬੰਦ ਪਏ ਹਨ ਕਿਉਂਕਿ ਸੂਬੇ ਦੇ ਸਾਰੇ ਪ੍ਰਾਈਵੇਟ ਸਕੂਲਾਂ ਦੇ ਉਸਤਾਦ ਤਾਂ ਛੁਟੀ ਲੈ ਕੇ ਚੰਡੀਗੜ੍ਹ ਵਿਚ ਪਹੁੰਚੇ ਹਨ ਆਪਣੀਆਂ ਔਖਿਆਇਆਂ ਦਾ ਮੁਜ਼ਾਹਰਾ ਕਰਨ ਲਈ ਅਤੇ ਸਰਕਾਰ ਨੂੰ ਦਸਣ ਲਈ ਕਿ ਉਨ੍ਹਾਂ ਦੀਆਂ ਕੀ ਮੁਸ਼ਕਲਾਂ ਹਨ। ਉਨ੍ਹਾਂ ਦੀਆਂ ਕਈ ਮੁਸ਼ਕਲਾਂ ਹਨ। ਉਨ੍ਹਾਂ ਨੂੰ ਕਿਸ ਤਰ੍ਹਾਂ ਦੂਰ ਕਰਨਾ ਹੈ ਉਹ ਕਾਫ਼ੀ ਸਮੇਂ ਤੋਂ ਇਹ ਗਲ ਦਸ ਰਹੇ ਹਨ ਅਤੇ ਉਨ੍ਹਾਂ ਨੇ ਇਸ ਬਾਰੇ ਇਕ ਮੈਮੋਰੈਂਡਮ ਵੀ ਚੀਫ਼ ਮਨਿਸਟਰ ਸਾਹਿਬ ਨੂੰ ਦਿਤਾ ਸੀ। ਜਦੋਂ 24 ਮਾਰਚ ਨੂੰ ਉਨ੍ਹਾਂ ਨੇ ਇਕ ਵੱਡੀ ਰੈਲੀ ਕੀਤੀ ਸੀ ਅਤੇ ਉਸ ਰੈਲੀ ਵਿਚ ਚੀਫ਼ ਮਨਿਸਟਰ ਸਾਹਿਬ ਨੇ ਕਈ ਗਲਾਂ ਆਖੀਆਂ ਸਨ ਅਤੇ ਉਨ੍ਹਾਂ ਨੇ ਕਿਹਾ ਸੀ ਕਿ 15 ਦਿਨਾਂ ਦੇ ਅੰਦਰ ਅੰਦਰ ਕੋਈ ਨਾ ਕੋਈ ਹੱਲ ਲਭਿਆ ਜਾਵੇਗਾ, ਲੇਕਿਨ ਹੁਣ ਤਕ ਐਸਾ ਨਹੀਂ ਹੋ ਸਕਿਆ, ਜਿਸ ਦੇ ਕਾਰਨ ਉਨ੍ਹਾਂ ਦੇ 5, 5 ਆਦਮੀਆਂ ਨੂੰ ਭੁਖ ਹੜਤਾਲ ਤੇ ਬੈਠਣਾ ਪਿਆ ਅਤੇ ਉਨ੍ਹਾਂ ਵਿਚ ਕਾਫ਼ੀ ਬੇਚੈਨੀ ਹੈ।

ਉਨ੍ਹਾਂ ਦੀਆਂ ਮੁਸ਼ਕਲਾਂ ਨੂੰ ਅਕਾਲੀ ਸਰਕਾਰ ਦੇ ਸਮੇਂ ਕੁਝ ਨਿਜਿਠੱਣ ਦੀ ਕੋਸ਼ਿਸ਼ ਕੀਤੀ ਗਈ ਸੀ ਅਤੇ ਉਨ੍ਹਾਂ ਦੀਆਂ ਕਈ ਮੁਸ਼ਕਲਾਂ ਦੂਰ ਕੀਤੀਆਂ ਗਈਆਂ ਸਨ। ਉਨ੍ਹਾਂ ਦੀ ਸਰਵਿਸ ਦੀ ਸਿਕਿਉਰਟੀ ਵਾਸਤੇ ਇਕ ਐਕਟ ਵੀ ਬਣਾਇਆ ਗਿਆ ਸੀ। ਜਦੋਂ ਤਕ ਕੋਈ ਐਮਪਲਾਈ ਭਾਵੇਂ ਉਹ ਕਿਸੇ ਥਾਂ ਤੇ ਨੌਕਰ ਕਿਉਂ ਨਾ ਹੋਵੇ, ਉਸ ਨੂੰ ਇਹ ਵਿਸ਼ਵਾਸ ਨਾ ਹੋਵੇ ਕਿ ਮੇਰੀ ਨੌਕਰੀ ਸਿਕਿਉਰ ਹੈ, ਮੈਂ ਕੁਝ ਦਿਨ ਉਥੇ ਰਹਿ ਸਕਾਂਗਾ ਜਦ ਤਕ ਕਿ ਮੇਰੀ ਗਲਤੀ ਨਾ ਹੋਵੇ ਅਤੇ ਜਦ ਤਕ ਮੈਂ ਕੋਈ ਐਸਾ ਕਦਮ ਨਹੀਂ ਉਠਾਵਾਂਗਾ ਮੈਨੂੰ ਨੌਕਰੀ ਤੋਂ ਬਾਹਰ ਨਹੀਂ ਕਢਿਆ ਜਾ ਸਕਦਾ। ਜਦ ਤਕ ਉਸ ਦੀ ਨੌਕਰੀ ਸੁਰੱਖਿਅਤ ਨਾ ਹੋਵੇ ਉਸ ਦਾ ਮਨ ਕੰਮ ਵਿਚ ਨਹੀਂ ਲਗਦਾ। ਉਨ੍ਹਾਂ ਦੀਆਂ ਮੁਸ਼ਕਲਾਂ ਨੂੰ ਅਕਾਲੀ ਸਰਕਾਰ ਨੇ ਮਹਿਸੂਸ ਕੀਤਾ ਸੀ ਅਤੇ ਪਹਿਲੋਂ ਇਕ ਆਰਡੀਨੈਂਸ ਜਾਰੀ ਕਰਾਇਆ ਸੀ ਅਤੇ ਬਾਦ ਵਿਚ ਉਸ ਨੂੰ ਬਿਲ ਦੀ ਸ਼ਕਲ ਦੇ ਕੇ ਅਸੈਂਬਲੀ ਵਿਚ ਲਿਆ ਕੇ ਕਾਨੂੰਨ ਦੀ ਸ਼ਕਲ ਦਿਤੀ ਗਈ ਸੀ। ਬਿਲ ਬਣ ਕੇ ਜਦੋਂ ਸਦਨ ਵਿਚ ਆਇਆ ਸੀ ਤਾਂ ਸਦਨ ਵਿਚ ਕੁਝ ਤਰੁੱਟੀਆਂ ਪੁਆਇੰਟ ਆਊਟ ਕੀਤੀਆਂ ਗਈਆਂ ਸਨ ਅਤੇ ਉਨ੍ਹਾਂ ਨੂੰ ਕੱਢ ਕੇ ਇਕ ਚੰਗਾ ਬਿਲ ਸਦਨ ਦੇ ਸਾਮ੍ਹਣੇ ਲਿਆਂਦਾ ਸੀ ਅਤੇ ਕਾਨੂੰਨ ਬਣਾਇਆ ਸੀ। ਲੇਕਿਨ ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਬਹੁਤ ਦਫ਼ਾ ਐਸਾ ਹੁੰਦਾ ਹੈ ਕਿ ਜਦੋਂ ਕਾਨੂੰਨ ਬਣਦਾ ਹੈ ਉਸ ਵੇਲੇ ਪਤਾ ਨਹੀਂ ਲਗਦਾ ਕਿ ਇਸ ਦੀ ਵਰਕਿੰਗ ਵਿਚ ਕੀ ਖਾਮੀਆਂ ਹਨ। ਇਨ੍ਹਾਂ ਖਾਮੀਆਂ ਦਾ ਉਦੋਂ ਪਤਾ ਲਗਦਾ ਹੈ ਜਦੋਂ ਇਸ ਨੂੰ ਅਮਲ ਵਿਚ ਲਿਆਂਦਿਆ ਜਾਂਦਾ ਹੈ। ਇਸੇ ਤਰ੍ਹਾਂ ਇਸ ਕਾਨੂਨ ਨੂੰ ਜਦੋਂ ਵਰਕਿੰਗ ਵਿਚ ਲਿਆਂਦਾ ਗਿਆ ਤਾਂ ਇਸ ਦੀਆਂ ਕਈ ਹੋਰ ਖਾਮੀਆਂ ਦਾ ਪਤਾ ਲਗਾ। ਜਿਸ ਤਰ੍ਹਾਂ ਤੁਸੀਂ ਵੇਖਿਆ ਸੀ ਕਿ ਟੇਨੈਂਸੀ ਲੈਜਿਸਲੇਸ਼ਨ ਬੜਾ ਸੋਚ ਵਿਚਾਰ ਕੇ ਲਿਆਂਦਾ ਗਿਆ ਸੀ, ਪੰਜਾਬ ਵਿਚ ਵੀ ਅਤੇ ਪੈਪਸੂ ਵਿਚ ਵੀ ਲੇਕਿਨ ਜਦੋਂ ਉਸ ਦੀ ਵਰਕਿੰਗ ਹੋਣ ਲਗੀ ਤਾਂ ਉਸ ਦੇ ਵਿਚ ਕਈ ਅੜਚਨਾਂ ਆਈਆਂ ਅਤੇ ਉਨ੍ਹਾਂ ਨੂੰ ਫਿਰ ਠੀਕ ਕੀਤਾ ਗਿਆ। ਇਸੇ ਤਰ੍ਹਾਂ ਹਰ ਕਾਨੂੰਨ ਵਿਚ ਤਰੁਟੀਆਂ ਰਹਿ ਜਾਂਦੀਆਂ ਹਨ ਜਿਹੜੀਆਂ ਉਸ ਦੀ ਵਰਕਿੰਗ ਤੋਂ ਪਤਾ ਲਗ ਸਕਦੀਆਂ ਹਨ। ਜਦੋਂ ਟੀਚਰਜ਼ ਸਿਕਿਉਰਟੀ ਦਾ ਕਾਨੂੰਨ ਅਮਲ ਵਿਚ ਲਿਆਂਦਾ ਤਾਂ ਉਸ ਵਿਚ ਕਈ ਤਰੁਟੀਆਂ ਸਾਮ੍ਹਣੇ ਆਈਆਂ। (ਵਿਘਨ) ਮੈਂ ਇਸ ਦੀ ਬਹੁਤ ਡਿਟੇਲ ਵਿਚ ਨਹੀਂ ਜਾਵਾਂਗਾ ਕਿਉਂਕਿ ਸਾਰੇ ਸਜਣਾਂ ਨੇ ਬੋਲਣਾ ਹੈ ਅਤੇ ਸਮਾਂ ਬਹੁਤ ਘੱਟ ਹੈ। ਮੈਂ ਕਹਿੰਦਾ ਹਾਂ ਕਿ ਜਿਹੜੀਆਂ ਤੁਰਟੀਆਂ ਨਜ਼ਰ ਆ ਰਹੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੇ ਉਸ ਬਾਰੇ ਹੁਣ ਹਾਊਸ ਵਿਚ ਬਿਲ ਲਿਆਂਦਾ ਜਾਵੇ ਤਾਂ ਬੜੀ ਅੱਛੀ ਗੱਲ ਹੈ, ਕਿਉਂਕਿ ਸੈਸ਼ਨ ਚਲ ਰਿਹਾ ਹੈ ਅਤੇ ਹਾਲੇ ਲੇਜਿਸਲੇਟਿਵ ਬਿਜ਼ਨਸ ਵੀ ਆ ਰਿਹਾ ਹੈ। ਚੰਗਾ ਹੋਵੇਗਾ ਕਿ ਜੇ

[ਸਰਦਾਰ ਸੁਰਜੀਤ ਸਿੰਘ]

12 ਨੂੰ ਇਹ ਬਿਲ ਵੀ ਆ ਜਾਵੇ, ਕਿਉਂਕਿ ਇਹ ਬਹੁਤ ਵੱਡਾ ਮਸਲਾ ਹੈ ਅਤੇ ਬਹੁਤ ਸਾਰੇ ਇਮਪਲਾਈਜ਼ ਨੂੰ ਇਫ਼ੈਕਟ ਕਰਦਾ ਹੈ। ਜੇਕਰ ਬਿਲ ਲੈ ਆਂਦਾ ਜਾਵੇ ਤਾਂ ਬਹੁਤ ਹੀ ਅੱਛਾ ਹੈ ਨਹੀਂ ਤਾਂ ਅਸੈਂਬਲੀ ਤੋਂ ਬਾਦ ਤੁਰੰਤ ਆਰਡੀਨੈਂਸ ਲਿਆਉਣਾ ਚਾਹੀਦਾ ਹੈ। ਇਸ ਤੋਂ ਬਿਨਾਂ ਇਨ੍ਹਾਂ ਦੀਆਂ ਮੁਸ਼ਕਲਾਤ ਦੂਰ ਨਹੀਂ ਹੋ ਸਕਦੀਆਂ। ਇੱਕ ਉਨ੍ਹਾਂ ਦੀ ਵਰਕਿੰਗ ਵਿਚ ਖਾਸ ਤਰੁਟੀ ਨਜ਼ਰ ਆਈ ਹੈ ਕਿ ਇਨ੍ਹਾਂ ਦੇ ਮੁਕਦਮੇ ਕਈ ਕਈ ਮਹੀਨੇ ਤਕ ਚਲਦੇ ਹਨ। ਐਸੇ ਕੇਸ ਹਨ ਜਿਹੜੇ ਸਾਲਾਂ ਬੱਧੀ ਚਲਦੇ ਰਹਿੰਦੇ ਹਨ। ਉਸ ਦੇ ਨਾਲ ਸਕੂਲ ਦਾ ਨੁਕਸਾਨ ਹੁੰਦਾ ਹੈ, ਉਸਤਾਦ ਦਾ ਅਤੇ ਬਚਿਆਂ ਦਾ ਨੁਕਸਾਨ ਹੁੰਦਾ ਹੈ। ਸਾਰੀਆਂ ਸਾਈਡਜ਼ ਸਫ਼ਰ ਕਰਦੀਆਂ ਹਨ। ਇਸ ਤਰੁਟੀ ਨੂੰ ਦੂਰ ਕਰਨ ਲਈ ਛੇਤੀ ਕਦਮ ਚੁਕਣੇ ਚਾਹੀਦੇ ਹਨ।

ਇਕ ਮੰਗ, ਸਪੀਕਰ ਸਾਹਿਬ, ਇਨ੍ਹਾਂ ਦੀ ਜਾਇਜ਼ ਇਹ ਹੈ ਕਿ ਟੀਚਰਜ਼ ਨੂੰ ਵੇਲੇ ਸਿਰ ਤਨਖਾਹ ਨਹੀਂ ਮਿਲਦੀ। ਜਦੋਂ ਕੰਮ ਸਾਰਾ ਮਹੀਨਾ ਕੀਤਾ ਹੋਵੇ ਤੇ ਤਨਖਾਹ ਨਾ ਮਿਲੇ ਤਾਂ ਉਸ ਦੇ ਮਨ ਤੇ ਕੀ ਅਸਰ ਪੈਂਦਾ ਹੈ। ਇਹ ਜਿਹੜਾ ਮੈਮੋਰੈਂਡਮ ਸਰਕਾਰ ਨੂੰ ਦਿੱਤਾ ਗਿਆ ਹੈ ਇਸ ਵਿਚ ਲਿਖਿਆ ਗਿਆ ਹੈ ਕਿ ਦਿਸੰਬਰ ਤੋਂ ਤਨਖਾਹ ਬਹੁਤ ਸਾਰਿਆਂ ਨੂੰ ਨਹੀਂ ਮਿਲੀ। ਅੱਜਕਲ ਦੇ ਮਹਿੰਗਾਈ ਦੇ ਜ਼ਮਾਨੇ ਵਿਚ ਗੁਜ਼ਾਰਾ ਕਰਨਾ ਕਿੰਨਾ ਮੁਸ਼ਕਲ ਹੈ ਕਿ ਤਨਖਾਹ ਵੀ ਨਾ ਮਿਲੇ। ਉਹ ਜੇ ਇਥੇ ਮੁਜ਼ਾਰੇ ਨਾ ਕਰਨ, ਭੁਖ ਹੜਤਾਲਾਂ ਨਾ ਕਰਨ ਤਾਂ ਹੋਰ ਕੋਈ ਚਾਰਾ ਉਨ੍ਹਾਂ ਲਈ ਨਹੀਂ ਰਹਿ ਜਾਂਦਾ। ਇਹ ਕਾਨੂੰਨ ਬਣਾਉਣ ਕਿ ਪੇਮੈਂਟ ਪ੍ਰਾਮਪਟ ਹੋਣੀਆਂ ਚਾਹੀਦੀਆਂ ਹਨ। ਮਹਿਕਮੇ ਨੂੰ 1970 ਵਿਚ ਬੜੀਆਂ ਸਖਤ ਹਿਦਾਇਤਾਂ ਦਿੱਤੀਆਂ ਗਈਆਂ ਸਨ ਤਾਂ ਕਿ ਉਸਤਾਦਾਂ ਨੂੰ ਤਨਖਾਹਾਂ ਠੀਕ ਸਮੇਂ ਤੇ ਮਿਲਦੀਆਂ ਰਹਿਣ। ਕੁਝ ਸਮੇਂ ਤਕ ਇਹ ਠੀਕ ਸਮੇਂ ਸਿਰ ਮਿਲਦੀਆਂ ਰਹੀਆਂ ਹਨ। ਲੇਕਿਨ ਉਸ ਤੋਂ ਬਾਅਦ ਵੇਖਣ ਵਿਚ ਆਇਆ ਹੈ ਕਿ ਜੇ ਕਿਸੇ ਦੀ ਤਨਖਾਹ 200/- ਰੁਪਏ ਹੈ ਤਾਂ ਮਹਿਜ਼ 150/- ਰੁਪਏ ਦੇ ਕੇ ਪੂਰੀ ਤਨਖਾਹ ਤੇ ਦਸਖਤ ਕਰਵਾ ਲਏ ਜਾਂਦੇ ਹਨ। ਕੁਝ ਪ੍ਰਾਈਵੇਟ ਸਕੂਲਾਂ ਵਿਚ ਇਕ ਚੰਦਾ ਇੱਕਠਾ ਕਰਨ ਦੀ ਨੀਤੀ ਹੈ। ਕੁਝ ਘੱਟ ਤਨਖਾਹ ਦੇ ਕੇ ਅਤੇ ਕਈ ਕੇਸਿਜ਼ ਵਿਚ ਅੱਧੀ ਤਨਖਾਹ ਦਿੱਤੀ ਜਾਂਦੀ ਹੈ ਅਤੇ ਪੂਰੀ ਤਨਖਾਹ ਤੇ ਦਸਖਤ ਕਰਵਾ ਲਏ ਜਾਂਦੇ ਹਨ। ਇਸ ਲਈ ਚਾਹੀਦਾ ਹੈ ਕਿ ਜਾਂ ਤਾਂ ਤਨਖਾਹ ਟਰੇਜ਼ਰੀ ਰਾਹੀਂ ਉਨ੍ਹਾਂ ਨੂੰ ਦਿੱਤੀ ਜਾਵੇ ਜਾਂ ਡਿਸਟ੍ਰਿਕਟ ਐਜੂਕੇਸ਼ਨ ਅਫਸਰ ਦੇ ਰਾਹੀਂ ਦਿੱਤੀ ਜਾਵੇ ਤਾਕਿ ਜਿਹੜੀ ਲੁਟ ਉਨ੍ਹਾਂ ਦੇ ਨਾਲ ਹੁੰਦੀ ਹੈ ਕਿ ਮਹੀਨਾ ਪੂਰਾ ਕੰਮ ਕਰਨ ਤੋਂ ਬਾਅਦ, ਬਚਿਆਂ ਨੂੰ ਪੜ੍ਹਾਉਣ ਤੋਂ ਬਾਅਦ ਜਦੋਂ ਤਨਖਾਹ ਲੈਣ ਜਾਂਦੇ ਹਨ ਤਾਂ ਅੱਧੀ ਤਨਖਾਹ ਦੇ ਕੇ ਪੂਰੀ ਤਨਖਾਹ ਤੇ ਦਸਖਤ ਕਰਵਾਏ ਜਾਣ, ਉਹ ਬੰਦ ਹੋਣੀ ਚਾਹੀਦੀ ਹੈ। ਪ੍ਰਾਈਵੇਟ ਸਕੂਲਾਂ ਅਤੇ ਸਰਕਾਰੀ ਸਕੂਲਾਂ ਦੇ ਕਰਮਚਾਰੀਆਂ ਵਿਚ ਜਿਹੜੀ ਗਲੇਰਿੰਗ ਡਿਸਪੈਰਿਟੀ ਹੈ ਉਹ ਦੂਰ ਹੋਣੀ ਚਾਹੀਦੀ ਹੈ। ਜੇ ਸਰਕਾਰ ਚਾਹੁੰਦੀ ਹੈ ਕਿ ਮਹਿੰਗਾਈ ਦੇ ਜ਼ਮਾਨੇ ਵਿਚ ਥੋੜ੍ਹਾ ਬਹੁਤ ਰੀਲੀਫ ਸਰਕਾਰੀ ਸਕੂਲਾਂ ਵਿਚ ਕੰਮ ਕਰਨ ਵਾਲੇ ਅਧਿਆਪਕਾਂ ਨੂੰ ਦੇਣਾ ਹੈ ਤਾਂ ਉਹ ਪ੍ਰਾਈਵੇਟ ਸਕੂਲ ਦੇ ਵਿਚ ਕੰਮ ਕਰਦੇ ਉਸਤਾਦਾਂ ਨੂੰ ਵੀ ਮਿਲਣਾ ਚਾਹੀਦਾ ਹੈ। ਇਸੇ ਤਰ੍ਹਾਂ ਵੇਖਣ ਵਿਚ ਆਇਆ ਹੈ ਕਿ ਵਰਨੈਕੂਲਰ ਅਤੇ ਕਲਾਸੀਕਲ ਟੀਚਰਜ਼ ਦੀਆਂ ਤਨਖਾਹਾਂ ਸਰਕਾਰੀ ਸਕੂਲਾਂ ਵਿਚ ਵਧੀਆਂ ਹਨ ਲੇਕਿਨ ਪ੍ਰਾਈਵੇਟ ਸਕੂਲ ਵਿਚ ਜਿਹੜੇ ਪਹਿਲੇ ਗਰੇਡ ਸਨ ਉਹ ਚਲ ਰਹੇ ਹਨ। ਹੁਣ ਜੋ ਰੀਲੀਫ ਦਿੱਤਾ ਗਿਆ ਹੈ ਉਹ ਪ੍ਰਾਈਵੇਟ ਸਕੂਲਾਂ ਵਿਚ ਕੰਮ ਕਰਦੇ ਮੁਲਾਜ਼ਮਾਂ ਨੂੰ ਨਹੀਂ ਮਿਲਿਆ। ਜਦੋਂ ਤਕ ਦਿਲੀ ਪੈਟਰਨ ਦੇ ਅਧਾਰ ਤੇ ਕੋਈ ਪ੍ਰੋਵੀਜ਼ਨ ਨਹੀਂ ਬਣਾਉਂਦੇ ਉਦੋਂ ਤਕ ਇਨ੍ਹਾਂ ਉਸਤਾਦਾਂ ਨੂੰ ਇਹ ਰੀਲੀਫ ਨਹੀਂ ਮਿਲ ਸਕੇਗਾ।

ਇਸ ਲਈ ਮੈਂ ਆਪ ਦੇ ਰਾਹੀਂ ਸਰਕਾਰ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਮਸਲਿਆਂ ਨੂੰ ਛੇਤੀ ਹਲ ਕਰਨਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਦੀਆਂ ਜੋ ਦਿਕਤਾਂ ਹਨ, ਉਹ ਦੂਰ ਹੋ ਸਕਣ। ਮੈਂ ਅਰਜ਼ ਕਰਦਾ ਹਾਂ ਕਿ ਜੇ ਅੱਜ ਹੀ ਕੋਈ ਅਸ਼ੋਰੈਂਸ ਦੇ ਦੇਣ ਤਾਂ ਜੋ ਬੇਚੈਨੀ ਟੀਚਰਜ਼ ਵਿਚ ਹੈ ਉਹ ਦੂਰ ਹੋ ਜਾਵੇਗੀ। ਉਹ ਆਪਣੇ ਘਰ ਨੂੰ ਚਲੇ ਜਾਣਗੇ ਅਤੇ ਬਚਿਆਂ ਨੂੰ ਪੜ੍ਹਾਉਣ ਵਲ ਧਿਆਨ ਦੇਣਗੇ ਅਤੇ ਭੁਖ ਹੜਤਾਲ ਵੀ ਖਤਮ ਹੋ ਜਾਵੇਗੀ।

ਇਸ ਤੋਂ ਬਾਅਦ ਸਪੀਕਰ ਸਾਹਿਬ ਮੈਂ ਇਹ ਕਹਾਂਗਾ ਕਿ ਐਜੂਕੇਸ਼ਨ ਬਾਰੇ ਇਕ ਦੋ ਗਲਾਂ ਸੋਚਣੀਆਂ ਬਹੁਤ ਜ਼ਰੂਰੀ ਹਨ। ਇੱਕ ਵਿਦਿਆ ਦਾ ਵਿਕਾਸ ਅਤੇ ਦੂਸਰਾ ਹੈ ਇੰਪਰੂਵਮੈਂਟ ਇਨ ਸਟੈਂਡਰਡਜ਼ ਆਫ ਐਜੂਕੇਸ਼ਨ। ਦੋਨੋਂ ਪਾਸੇ ਧਿਆਨ ਦੇਣ ਦੀ ਲੋੜ ਹੈ ਜਿਥੋਂ ਤਕ ਵਿਦਿਆ ਦੇ ਵਿਕਾਸ ਦੀ ਲੋੜ ਹੈ, ਮਨਿਸਟਰ ਸਾਹਿਬ ਖੁਦ ਸਮਝਦੇ ਹਨ। ਫਾਈਨਾਂਸ ਮਨਿਸਟਰ ਸਾਹਿਬ ਨੇ ਬਜਟ ਸਪੀਚ ਕਰਦਿਆਂ ਹੋਇਆ ਕਿਹਾ ਕਿ 5,000 ਨਵੇਂ ਪ੍ਰਾਇਮਰੀ ਸਕੂਲ ਬਣਾਉਣੇ ਹਨ। ਉਨ੍ਹਾਂ ਨੇ ਕਿਹਾ ਹੈ ਕਿ ਸੈਂਟ ਪਰਸੈਂਟ ਪ੍ਰਾਇਮਰੀ ਐਜੂਕੇਸ਼ਨ ਕਰ ਦੇਣੀ ਹੈ। ਇਸ ਦੀ ਬੜੀ ਕੋਸ਼ਿਸ਼ ਪਿਛੇ ਵੀ ਕੀਤੀ ਗਈ ਸੀ। ਮਹਿਕਮੇ ਵਾਲਿਆਂ ਨੇ ਬਚਿਆਂ ਨੂੰ ਸਕੂਲਾਂ ਵਿਚ ਖਿੱਚਣ ਵਾਸਤੇ ਕਈ ਇਨਸੈਂਟਿਵ ਦਿੱਤੇ। ਬੜੀ ਕੋਸ਼ਿਸ਼ ਕੀਤੀ ਗਈ ਸਕੂਲ ਟੀਚਰਾਂ ਦੇ ਰਾਹੀਂ ਅਤੇ ਮਹਿਕਮੇ ਦੇ ਕਰਮਚਾਰੀਆਂ ਦੇ ਰਾਹੀਂ। ਲੇਕਿਨ ਸੈਂਟ ਪਰਸੈਂਟ ਕਾਮਯਾਬੀ ਨਹੀਂ ਹੋਈ। 80 ਫੀ ਸਦੀ ਤਕ ਵੀ ਅਸੀਂ ਐਨਰੋਲਮੈਂਟ ਪ੍ਰਾਇਮਰੀ ਸਕੂਲਾਂ ਦੇ ਵਿਚ ਨਹੀਂ ਕਰ ਸਕੇ। ਇਸ ਲਈ ਇਹ ਜ਼ਰੂਰੀ ਹੋ ਗਿਆ ਹੈ ਕਿ ਸਕੂਲਾਂ ਦੀ ਜਿਤਨੀ ਲੋੜ ਹੈ ਉਤਨੀ ਪੂਰੀ ਕਰ ਦਿੱਤੀ ਜਾਵੇ। ਮੈਨੂੰ ਯਾਦ ਹੈ ਕਿ ਮੇਰੇ ਸਮੇਂ ਵਿਚ ਇਕ ਫੈਸਲਾ ਅਕਾਲੀ ਸਰਕਾਰ ਨੇ ਕੀਤਾ ਸੀ ਕਿ ਜਿਸ ਪਿੰਡ ਵਿਚ ਜਾਂ ਜਿਸ ਜਗ੍ਹਾ 40 ਵਿਦਿਆਰਥੀ ਮਿਲ ਸਕਣ ਉਥੇ ਪ੍ਰਾਇਮਰੀ ਸਕੂਲ ਬਣਾਇਆ ਜਾਵੇ। ਨਤੀਜਾ ਇਹ ਹੋਇਆ ਕਿ ਐਸੀਆਂ ਥਾਵਾਂ ਜਿਨ੍ਹਾਂ ਨੂੰ ਪਿੰਡ ਨਹੀਂ ਕਿਹਾ ਜਾ ਸਕਦਾ, ਜਿਵੇਂ ਕਿ ਬਾਜ਼ੀਗਰਾਂ ਦੀਆਂ ਬਸਤੀਆਂ ਹਨ। ਝੁਗੀਆਂ ਹਨ, ਉਥੇ ਸਕੂਲ ਬਣਾ ਦਿੱਤੇ ਗਏ। ਪਛੜੀਆਂ ਸ਼ਰੇਣੀਆਂ ਦੇ ਬੱਚੇ ਜਿਹੜੇ ਕਿ ਪਿੰਡ ਤੋਂ ਵੱਖ ਰਹਿੰਦੇ ਹਨ ਉਥੇ ਵੀ ਸਕੂਲ ਬਣਾ ਦਿੱਤੇ ਗਏ। ਇੱਥੇ ਸੈਚੂਰੇਸ਼ਨ ਪੁਆਇੰਟ ਆ ਗਿਆ ਸੀ। ਅਸੀਂ ਅਵਾਜ਼ਾਂ ਦੇ ਕੇ ਕਹਿੰਦੇ ਸੀ ਕਿ ਜੇ ਪ੍ਰਾਇਮਰੀ ਸਕੂਲ ਦੀ ਲੋੜ ਹੈ ਤਾਂ ਖੋਲ੍ਹ ਦਿੰਦੇ ਹਾਂ। ਮੈਂ ਕਹਿੰਦਾ ਹਾਂ ਕਿ ਜਿਥੇ ਪਹਿਲੇ 40 ਬੱਚਿਆਂ ਦੇ ਸਕੂਲ ਲਈ ਸਟੈਂਡਰਡ ਰਖਿਆ ਸੀ ਉਸ ਨੂੰ ਲੋਅਰ ਕਰਨਾ ਪਵੇਗਾ। ਹੁਣ ਹੋ ਸਕਦਾ ਹੈ ਕਿ 20 ਤਕ ਜਾਣਾ ਪਵੇ। ਜਿਥੇ 15, 20 ਬੱਚੇ ਵੀ ਹੋਣ ਉਥੇ ਪ੍ਰਾਇਮਰੀ ਸਕੂਲ ਬਣਾਏ ਜਾਣ। ਕਈ ਥਾਂਵਾਂ ਤੇ ਸਕੂਲ ਦੀ ਬਿਲਡਿੰਗ ਲੋਕੀਂ ਆਪ ਨਹੀਂ ਬਣਾ ਸਕਦੇ। ਜੋ ਕੁਝ ਮੈਂ ਇਨ੍ਹਾਂ ਦੇ ਬਜਟ ਦੇ ਕਾਗਜ਼ਾਤ ਵਿਚ ਪੜ੍ਹਿਆ ਹੈ ਅਤੇ ਜੋ ਇਨ੍ਹਾਂ ਦੀ ਪਾਲਿਸੀ ਹੈ ਉਹ ਇਹ ਹੈ ਕਿ ਪਿੰਡ ਵਾਲੇ ਸਕੂਲ ਬਣਾ ਕੇ ਦੇਣ ਤਾਂ ਇਹ ਮਾਸਟਰ ਭੇਜ ਦੇਣਗੇ। ਹੁਣ ਐਸੀਆਂ ਥਾਵਾਂ ਰਹਿ ਗਈਆਂ ਹਨ ਜਿਥੇ ਲੋਕੀਂ ਇੱਕ ਕਮਰਾ ਤਕ ਨਹੀਂ ਬਣਾ ਸਕਦੇ, ਸਕੂਲ ਦੀ ਗਲ ਦੂਰ ਹੈ। ਕਿਉਂਕਿ ਇਕ ਕਮਰਾ ਬਣਾਉਣ ਲਈ 1,500/- ਰੁਪਏ ਦੇ ਕਰੀਬ ਖਰਚ ਆਉਂਦਾ ਹੈ। ਉਨ੍ਹਾਂ ਦੀ ਖਾਤਰ ਇਹ ਸਮਸਿਆ ਵੀ ਹਲ ਕਰਨੀ ਪਵੇਗੀ। ਉਨ੍ਹਾਂ ਵਾਸਤੇ ਸਕੂਲ ਮੁਹਈਆ ਕਰਨੇ ਪੈਣਗੇ। ਭਾਵੇਂ ਜ਼ਿਕਰ 5,000 ਸਕੂਲਾਂ ਦਾ ਆਇਆ ਹੈ ਪਰ ਇਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਇਸ ਸਾਲ 1,000 ਸਕੂਲ ਬਣਾਉਣੇ ਹਨ। ਜਦੋਂ ਵੀ ਕੋਈ ਇਨ੍ਹਾਂ ਬੈਂਚਾਂ ਤੋਂ ਬੋਲਦਾ ਹੈ ਤਾਂ ਪੂਰੇ ਤੌਰ ਤੇ ਟਰੈਜ਼ਰੀ ਬੈਂਚਿਜ਼ ਤੇ ਬੈਠਣ ਵਾਲਿਆਂ ਤੇ ਕਰੜੀ ਨੁਕਤਾਚੀਨੀ ਕਰਦਾ ਹੈ ਉਨ੍ਹਾਂ ਦੇ ਕੰਮਾਂ ਨੂੰ ਮਾੜਾ ਦਸਦਾ ਹੈ। ਜੋ ਚੰਗੇ ਕੰਮ ਵੀ ਕੀਤੇ ਹੁੰਦੇ ਹਨ ਉਨ੍ਹਾਂ ਦੀ ਖਾਤਰ ਵੀ ਉਨ੍ਹਾਂ ਨੂੰ ਕਰੀਟੀਸਾਇਜ਼ ਕਰਦਾ ਹੈ। ਪਰ ਚੰਗੇ ਕੰਮ ਕਰਨ ਦੀ ਖਾਤਰ ਉਨ੍ਹਾਂ ਦੀ ਸ਼ਲਾਘਾ ਕਰਨੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਦਾ ਉਤਸ਼ਾਹ ਵੱਧ ਸਕੇ। ਇਨ੍ਹਾਂ ਦਾ ਇਹ

[ਸਰਦਾਰ ਸੁਰਜੀਤ ਸਿੰਘ]

ਫੈਸਲਾ ਬੜਾ ਸ਼ਲਾਘਾਯੋਗ ਹੈ ਲੇਕਿਨ ਜੇ ਇਹ ਫੈਸਲੇ ਤੇ ਕਾਇਮ ਰਹੇ ਅਤੇ ਸਾਲ ਦੇ ਅੰਤ ਤਕ 1,000 ਸਕੂਲ ਬਣਾ ਸਕਣਗੇ, ਤਾਂ ਮੈਨੂੰ ਇੰਜ ਜਾਪਦਾ ਹੈ ਕਿ ਇਹ 1,000 ਸਕੂਲ ਨਹੀਂ ਬਣਾ ਸਕਣਗੇ। ਜੇ 1,000 ਨਹੀਂ ਤਾਂ 700, ਜਾਂ 500 ਹੀ ਬਣਾ ਦੇਣ ਉਹ ਵੀ ਕਰੈਡੀਟੇਬਲ ਹੋਵੇਗਾ ।

ਜਦੋਂ ਪ੍ਰਾਇਮਰੀ ਵਿਦਿਆ ਦਾ ਵਿਕਾਸ ਹੁੰਦਾ ਹੈ ਤਾਂ ਲੋੜ ਪੈਂਦੀ ਹੈ ਕਿ ਮਿਡਲ ਸਕੂਲਾਂ ਦਾ ਹਾਈ ਸਕੂਲਾਂ ਦਾ ਵਿਕਾਸ ਵੀ ਹੋਵੇ। ਮਿਡਲ ਸਕੂਲਾਂ ਤੇ ਹਾਈ ਸਕੂਲਾਂ ਦਾ ਵਿਕਾਸ ਤਾਂ ਕਰ ਸਕਦੇ ਹਨ ਜੇ ਇਸ ਲਈ ਕੋਈ ਪ੍ਰੋਵੀਜ਼ਨ ਰਖਿਆ ਹੋਵੇ। ਪਹਿਲਾਂ ਇਨ੍ਹਾਂ ਨੇ ਬਜਟ ਵਿਚ ਕੋਈ ਪ੍ਰੋਵੀਜ਼ਨ ਨਹੀਂ ਰਖਿਆ ਸੀ ਲੇਕਿਨ ਹੁਣ ਸਪਲੀਮੈਂਟਰੀ ਬਜਟ ਲੈ ਆਏ ਹਨ। ਇਸ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲ ਬਣਾਵਾਂਗੇ ਅਤੇ ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾਵਾਗੇ ਲੋੜ ਇਸ ਚੀਜ਼ ਦੀ ਹੈ ਕਿ ਐਸੀਆਂ ਥਾਵਾਂ ਦੇਖੋ ਜਿਥੇ ਬੱਚਿਆਂ ਨੂੰ ਪੰਜ ਸਤ ਮੀਲ ਜਾਣਾ ਪਵੇ ਉਥੇ ਸਕੂਲ ਖੋਲਣ। ਐਜੂਕੇਸ਼ਨਲੀ ਬੈਕਵਰਡ ਕਲਾਸ ਵਲ ਹੀ ਧਿਆਨ ਨਾ ਦਿੱਤਾ ਜਾਵੇ ਬਲਕਿ ਐਜੂਕੇਸ਼ਨਲੀ ਬੈਕਵਰਡ ਏਰੀਆਜ਼ ਵਲ ਵੀ ਧਿਆਨ ਦਿੱਤਾ ਜਾਵੇ। ਪਿਛਲੇ ਦੋ ਸਾਲਾਂ ਵਿਚ ਪੰਜ ਸੌ ਸਕੂਲ ਬਣਾਏ ਗਏ। ਜਿਹੜੇ ਬੈਕਵਰਡ ਏਰੀਆਜ਼ ਦਾ ਧਿਆਨ ਰੱਖ ਕੇ ਬਣਾਏ ਗਏ ਸਨ ਕੁਲ ਪਿਛੜੇ ਇਲਾਕੇ ਸਨ ਉਨ੍ਹਾਂ ਵਲ ਖਾਸ ਤਵਜੋ ਦੇਣ ਤਾਂ ਕਿ ਡਿਸਪੈਰਿਟੀ ਦੂਰ ਹੋਵੇ। ਸਾਰੇ ਇਲਾਕੇ ਇਕੋ ਜਿਹੇ ਰਹਿਣ। ਇਹ ਨਾ ਕੋਈ ਮਹਿਸੂਸ ਕਰੇ ਕਿ ਸਾਡਾ ਇਲਾਕਾ ਪਛੜਿਆ ਹੋਇਆ ਹੈ । ਇਸ ਨੂੰ ਡਿਵੈਲਪ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਜਾ ਰਹੀ। ਇਸ ਲਈ ਇਨ੍ਹਾਂ ਸਕੂਲਾਂ ਦੀ ਅਪਗ੍ਰੇਡੇਸ਼ਨ ਦੀ ਲੋੜ ਹੈ। ਕੁਝ ਸਕੂਲ ਐਸੇ ਵੀ ਹਨ ਜਿਹੜੇ ਪ੍ਰਾਈਵੇਟ ਹਨ ਪਰ ਉਹ ਸਕੂਲ ਕਹੇ ਜਾ ਸਕਦੇ ਹਨ। ਉਹ ਤਰੱਕੀ ਨਹੀਂ ਕਰ ਸਕਦੇ। ਕੁਝ ਸਮੇਂ ਬਾਅਦ ਉਸ ਇਲਾਕੇ ਵਿਚ ਇਹੋ ਜਿਹੇ ਸਕੂਲ ਖ਼ਤਮ ਹੋ ਜਾਂਦੇ ਹਨ। ਇਸ ਤਰ੍ਹਾਂ ਦੇ ਵਾਕਿਆਤ ਇਨ੍ਹਾਂ ਦੇ ਸਾਹਮਣੇ ਆਉਣਗੇ। ਮੇਰੇ ਪਾਸ 10 ਸਕੂਲ ਐਸੇ ਆਏ। ਉਨ੍ਹਾਂ ਨੂੰ ਸਟੇਟ ਨੇ ਟੇਕ-ਓਵਰ ਕੀਤਾ ਸੀ। ਲੇਕਿਨ ਇਸ ਬਾਰੇ ਇਨ੍ਹਾਂ ਨੇ ਕੋਈ ਪ੍ਰੋਵੀਜ਼ਨ ਨਹੀਂ ਕੀਤੀ। ਇਸ ਬਾਰੇ ਪ੍ਰੋਵੀਜ਼ਨ ਰਖਣਾ ਚਾਹੀਦਾ ਹੈ। ਜਿਹੜੇ ਸਕੂਲ ਠੀਕ ਨਾ ਚਲਦੇ ਹੋਣ ਅਤੇ ਲੋਕ ਪੁਕਾਰ ਪੁਕਾਰ ਕੇ ਕਹਿਣ ਕਿ ਇਸ ਸਕੂਲ ਨੂੰ ਟੇਕ-ਓਵਰ ਕਰ ਲਓ ਤਾਂ ਉਸ ਨੂੰ ਟੇਕ-ਓਵਰ ਕਰ ਲੈਣਾ ਚਾਹੀਦਾ ਹੈ। ਤੁਸੀਂ ਕਹਿੰਦੇ ਹੋ ਕਿ ਕੰਸਟੀਚਿਊਸ਼ਨ ਸਾਡੇ ਰਾਹ ਵਿਚ ਆਉਂਦਾ ਹੈ। ਅਸੀਂ ਟੇਕ-ਓਵਰ ਨਹੀਂ ਕਰ ਸਕਦੇ। ਜੇ ਤੁਸੀਂ ਸਮਾਜਵਾਦ ਲਿਆਉਣਾ ਹੈ ਤਾਂ ਨੈਸ਼ਨੇਲਾਈਜ਼ੇਸ਼ਨ ਵਲ ਇਸ ਤਰੀਕੇ ਨਾਲ ਕੁਝ ਨਾ ਕੁਝ ਕਦਮ ਚੁਕੇ ਜਾ ਸਕਦੇ ਹਨ। ਉਨ੍ਹਾਂ ਸਕੂਲਾਂ ਨੂੰ ਸਰਕਾਰੀ ਕਰ ਦਿਉ। ਇਸ ਲਈ ਕੁਝ ਪ੍ਰੋਵੀਜ਼ਨ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਸਰਕਾਰ ਨੂੰ ਚਾਹੀਦਾ ਹੈ ਕਿ ਇਹ ਹਰ ਸਾਲ ਦਸ ਪੰਦਰਾਂ ਸਕੂਲ ਟੇਕ-ਓਵਰ ਕਰ ਲਿਆ ਕਰਨ। ਇਸ ਤਰ੍ਹਾਂ ਹੀ ਮੈਂ ਕਾਲਜਾਂ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸਾਲਾਂ ਵਿਚ ਤਿੰਨ ਸਰਕਾਰੀ ਕਾਲਜ ਬਣਾਏ ਗਏ ਸਨ।

ਸ੍ਰੀ ਸਪੀਕਰ : ਤੁਸੀਂ ਕਿਤਨਾ ਸਮਾਂ ਹੋਰ ਲਵੋਗੇ ? ਪੰਦਰਾਂ ਮਿੰਟ ਹੋ ਗਏ ਹਨ। (How much more time the hon. Member will take ? He has already taken fifteen minutes.)

ਸਰਦਾਰ ਸੁਰਜੀਤ ਸਿੰਘ : ਸਪੀਕਰ ਸਾਹਿਬ, ਸਾਡਾ ਇਕ ਸਪੀਕਰ ਹੋਰ ਹੈ । ਵੈਸੇ I will try to wind up. ਸੋ ਮੈਂ ਅਰਜ਼ ਕਰ ਰਿਹਾ ਸੀ ਕਿ ਜਿਸ ਜਿਸ ਇਲਾਕੇ ਵਿਚ ਸਰਕਾਰੀ ਕਾਲਿਜ ਨਹੀਂ ਹਨ ਉਥੇ ਸਰਕਾਰੀ ਕਾਲਿਜ ਖੋਲ੍ਹਣੇ ਚਾਹੀਦੇ ਹਨ । ਜੇਕਰ ਸਰਕਾਰ ਇਹ ਹੀ ਫੈਸਲਾ ਕਰ ਲਵੇ ਕਿ ਹਰ ਸਾਲ ਇਕ ਸਰਕਾਰੀ ਕਾਲਿਜ ਨਵਾਂ ਖੋਲ੍ਹਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਵੀ ਸ਼ਲਾਘਾਯੋਗ ਗਲ ਹੋਵੇਗੀ ।

ਫਿਰ ਸਪੋਰਟਸ ਕਾਲਜ ਫਾਰ ਵੋਮਿਨ ਦੀ ਗੱਲ ਹੈ । ਪਹਿਲਾਂ ਪਤਾ ਲਗਾ ਸੀ ਕਿ ਇਹ ਅੰਮ੍ਰਿਤਸਰ ਵਿਚ ਖੁਲ੍ਹੇਗਾ ਔਰ ਫਿਰ ਇਹ ਪਤਾ ਲਗਾ ਸੀ ਕਿ ਇਹ ਪਟਿਆਲੇ ਵਿਚ ਖੁਲ੍ਹੇਗਾ । ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਲੋਕਾਂ ਵਿਚ ਬੇਚੈਨੀ ਵਧਦੀ ਹੈ । ਹਰ ਇਲਾਕੇ ਦੇ ਲੋਕ ਇਹ ਮੰਗ ਕਰਨਗੇ ਕਿ ਉਨ੍ਹਾਂ ਦੇ ਇਲਾਕੇ ਵਿਚ ਇਹ ਕਾਲਜ ਖੁਲ੍ਹਣਾ ਚਾਹੀਦਾ ਹੈ । ਇਸ ਲਈ ਮੇਰਾ ਸੁਝਾਓ ਇਹ ਹੈ ਕਿ ਸਰਕਾਰ ਲਈ ਇਹ ਬੜਾ ਹੀ ਚੰਗਾ ਕਦਮ ਹੋਵੇਗਾ ਜੇਕਰ ਉਹ ਹਰ ਕਾਲਿਜ ਵਿਚ ਸਪੋਰਟਸ ਵਿੰਗ ਖੋਲ੍ਹ ਦੇਣ । ਕਿਉਂਕਿ ਸਪੋਰਟਸ ਕਾਲਿਜ ਤਾਂ ਸ਼ਾਇਦ ਇਹ ਸਰਕਾਰ ਹਰ ਥਾਂ ਨਾ ਖੋਲ੍ਹ ਸਕੇ ਲੇਕਿਨ ਜਿਥੇ ਇਹ ਮੁਨਾਸਿਬ ਸਮਝਣ ਉਥੇ ਸਰਕਾਰੀ ਕਾਲਿਜ ਵਿਚ ਹੀ ਇਕ ਇਸ ਤਰ੍ਹਾਂ ਦਾ ਵਿੰਗ ਖੁਲ੍ਹਣਾ ਚਾਹੀਦਾ ਹੈ । ਮੇਰੀ, ਸਪੀਕਰ ਸਾਹਿਬ, ਇਹ ਬੇਨਤੀ ਹੈ ਕਿ ਇਸ ਦਾ ਜਲਦੀ ਫੈਸਲਾ ਹੋਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਦੇ ਅਸੀਂ ਫੈਸਲੇ ਦੀ ਸ਼ਲਾਘਾ ਕਰਾਂਗੇ ।

ਸਰਕਾਰ ਨੇ, ਸਪੀਕਰ ਸਾਹਿਬ, ਹੋਰ ਵੀ ਇਕ ਸ਼ਲਾਘਾਯੋਗ ਫੈਸਲਾ ਕੀਤਾ ਹੈ ਕਿ ਪੋਸਟ ਗਰੈਜੂਏਟ ਸੈਂਟਰ ਜਲੰਧਰ ਵਿਚ ਖੋਲ੍ਹਿਆ ਜਾਵੇਗਾ । ਇਹ ਬੜੀ ਹੀ ਦੇਰ ਦੀ ਮੰਗ ਸੀ । ਗੁਰੂ ਨਾਨਕ ਯੂਨੀਵਰਸਿਟੀ ਦਾ ਇਹ ਫੈਸਲਾ ਹੋ ਗਿਆ ਹੈ ਔਰ ਇਸ ਵਿਚ ਇਨ੍ਹਾਂ ਦਾ ਵੀ ਹੱਥ ਹੈ । ਮੈਂ ਸਮਝਦਾ ਹਾਂ ਕਿ ਜਲੰਧਰ ਦੇ ਸਾਰੇ ਹਲਕੇ ਨੂੰ ਇਸ ਦਾ ਫਾਇਦਾ ਹੋਵੇਗਾ ।

ਇਸ ਤੋਂ ਅੱਗੇ ਇੰਪਰੂਵਮੈਂਟ ਆਫ਼ ਐਜੂਕੇਸ਼ਨ ਦੀ ਗੱਲ ਹੈ । ਐਜੂਕੇਸ਼ਨ ਦਾ ਜਿਤਨਾ ਮਰਜ਼ੀ ਹੈ ਵਿਕਾਸ ਕੀਤਾ ਜਾਵੇ ਲੇਕਿਨ ਉਹ ਬੇਮਾਅਨੇ ਹੈ ਜਦ ਤਕ ਕਿ ਉਸ ਐਜੂਕੇਸ਼ਨ ਦਾ ਸਟੈਂਡਰਡ ਉੱਚਾ ਨਹੀ ਹੁੰਦਾ । ਇਨ੍ਹਾਂ ਦੇ ਐਜੂਕੇਸ਼ਨ ਦੇ ਡੀਪਾਰਟਮੈਂਟ ਵਿਚ ਐਸੇ ਸੈਲਜ਼ ਵੀ ਖੁਲ੍ਹੇ ਹੋਏ ਹਨ ਜਿਹੜੇ ਕਿ ਚੰਗੀਆਂ ਚੰਗੀਆਂ ਸਕੀਮਾਂ ਦਸਦੇ ਹਨ ਪਰ ਡੀਪਾਰਟਮੈਂਟ ਬਹੁਤ ਵੱਡਾ ਹੋਣ ਕਾਰਨ ਉਨ੍ਹਾਂ ਸਕੀਮਾਂ ਤੇ ਅਮਲ ਨਹੀਂ ਹੁੰਦਾ । ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਹ ਚਾਹੀਦਾ ਹੈ ਕਿ ਜਿਤਨੀਆਂ ਚੰਗੀਆਂ ਸਕੀਮਾਂ ਉਨ੍ਹਾਂ ਵਲੋਂ ਆਉਣ ਉਨ੍ਹਾਂ ਤੇ ਅਮਲ ਕਰਨ ਦਾ ਯਤਨ ਕਰਨ ਤਾਕਿ ਐਜੂਕੇਸ਼ਨ ਵਿਚ ਇੰਪਰੂਵਮੈਂਟ ਹੋ ਸਕੇ ਉਸ ਦਾ ਮਿਆਰ ਉੱਚਾ ਹੋ ਸਕੇ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਟੀਚਰਜ਼ ਟਰੇਨਿੰਗ ਵਿਚ ਵੀ ਇੰਪਰੂਵਮੈਂਟ ਦੀ ਲੋੜ ਹੈ । ਟੀਚਰਜ਼ ਨੂੰ ਵਕਤ ਦੇ ਮੁਤਾਬਿਕ ਬਦਲਣਾ ਚਾਹੀਦਾ ਹੈ । ਜਿਸ ਜੇ. ਬੀ. ਟੀ. ਟੀਚਰ ਨੇ ਅੱਜ ਤੋਂ ਦਸ ਸਾਲ ਪਹਿਲਾਂ ਟ੍ਰੇਨਿੰਗ ਲਈ ਸੀ ਉਹ ਅੱਜ ਦੇ ਹਾਲਾਤ ਦੇ ਮੁਤਾਬਿਕ ਠੀਕ ਟੀਚਰ ਨਹੀਂ ਗਿਣਿਆ ਜਾ ਸਕਦਾ । ਜਦ ਤਕ ਉਸ ਨੂੰ ਮੌਜੂਦਾ ਹਾਲਾਤ ਵਿਚ ਨਹੀਂ ਢਾਲਿਆ ਜਾਂਦਾ, ਵਿਦਿਅਕ ਸਿਸਟਮ ਵਿਚ ਤਬਦੀਲੀ ਨਹੀਂ ਹੋ ਸਕਦੀ । ਇਨ੍ਹਾਂ ਦੇ ਵਾਸਤੇ ਕੋਈ ਰੀਫਰੇਸ਼ਰ ਕੋਰਸ ਹੋਣਾ ਚਾਹੀਦਾ ਹੈ ।

ਇਸ ਤੋਂ ਅਗੇ ਸਟੂਡੈਂਟਸ ਇਨਡਸਿਪਲਿਨ ਦਾ ਮਸਲਾ ਹੈ । ਸਪੀਕਰ ਸਾਹਿਬ, ਸਟੂਡੈਂਟਸ ਵਿਚ ਇਨਡਸਿਪਲਿਨ ਦਿਨ ਬਦਿਨ ਵੱਧਦਾ ਜਾ ਰਿਹਾ ਹੈ । ਅੱਜ ਤੁਸੀਂ ਅਖਬਾਰਾਂ ਵਿਚ ਗੁਰਦਾਸਪੁਰ ਦੇ ਕਾਲਿਜ ਬਾਰੇ ਪੜ੍ਹਿਆ ਹੋਵੇਗਾ । ਅੱਜ ਬਹੁਤ ਜ਼ਿਆਦਾ ਤਾਦਾਦ ਵਿਚ ਸਟੂਡੈਂਟਸ ਨੂੰ ਬੁਰੀਆਂ ਆਦਤਾਂ

[ਸਰਦਾਰ ਸੁਰਜੀਤ ਸਿੰਘ]

ਪੈ ਰਹੀਆਂ ਹਨ । ਉਨ੍ਹਾਂ ਨੂੰ ਸ਼ਰਾਬ ਪੀਣ ਦੀ ਭੈੜੀ ਵਾਦੀ ਪੈ ਗਈ ਹੈ । ਅੱਜ ਸਰਕਾਰ ਨੇ ਇਕ ਇਕ ਚੌਕ ਵਿਚ ਛੇ ਛੇ ਦੁਕਾਨਾਂ ਸ਼ਰਾਬ ਦੀਆਂ ਖੋਲ੍ਹੀਆਂ ਹੋਈਆਂ ਹਨ । ਇਸ ਲਈ ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ । ਜੇਕਰ ਸਟੂਡੈਂਟਸ ਦੀਆਂ ਇਹ ਆਦਤਾਂ ਨਾ ਰੋਕੀਆਂ ਗਈਆਂ ਤਾਂ ਮੈਨੂੰ ਡਰ ਹੈ ਕਿ ਕਿਧਰੇ ਇਥੇ ਵੀ ਅਮਰੀਕਾ ਵਾਲੀ ਪੁਜ਼ੀਸ਼ਨ ਨਾ ਹੋ ਜਾਵੇ । ਅਮਰੀਕਾ ਦੇ ਬਹੁਤ ਸਾਰੇ ਵਿਦਿਅਕ ਸੈਂਟਰਜ਼ ਵਿਚ ਹਿਪੀ ਪਾਪੂਲੇਸ਼ਨ ਹੀ ਨਜ਼ਰ ਆਉਂਦੀ ਹੈ । ਇਸ ਲਈ ਸਰਕਾਰ ਨੂੰ ਇਸ ਪਾਸੇ ਖਾਸ ਧਿਆਨ ਦੇਣ ਦੀ ਲੋੜ ਹੈ । ਇਥੇ ਮੈਂ ਇਹ ਵੀ ਰੇਫਰੈਂਸ ਦੇਣਾ ਚਾਹੁੰਦਾ ਹਾਂ ਕਿ ਜਿਹੜਾ ਨਕਲ ਦਾ ਰਿਵਾਜ ਵਧਦਾ ਜਾਂਦਾ ਹੈ ਇਸ ਵਲ ਵੀ ਸਰਕਾਰ ਨੂੰ ਕਾਨਸਟੈਂਟਲੀ ਵਰਕ ਕਰਨਾ ਚਾਹੀਦਾ ਹੈ । ਹੁਣੇ ਹੀ ਇਮਤਹਾਨ ਹੋ ਕੇ ਹਟੇ ਹਨ ਅਤੇ ਜਿਸ ਤਰ੍ਹਾਂ ਸਟੂਡੈਂਟਸ ਨੇ ਕੀਤਾ ਹੈ ਉਸ ਬਾਰੇ ਸਾਰੇ ਹੀ ਜਾਣਦੇ ਹਨ । ਮੇਰੀ ਬੇਨਤੀ ਹੈ ਕਿ ਇਸ ਪਾਸੇ ਕਾਨਸਟੈਂਟਲੀ ਧਿਆਨ ਦੇਣ ਦੀ ਲੋੜ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਸਬੰਧ ਵਿਚ ਨਵੇਂ ਨਵੇਂ ਮੈਥਡ ਐਡਾਪਟ ਕਰਦੀ ਰਹੇ ਅਤੇ ਮੈਨੂੰ ਆਸ ਹੈ ਕਿ ਇਸ ਤਰ੍ਹਾਂ ਇਹ ਆਦਤ ਵੀ ਹਟ ਸਕਦੀ ਹੈ ।

ਕਦੇ ਟੈਕਸਟ-ਬੁਕਸ ਵਿਚ ਬਲੈਕ ਹੋਣ ਲਗ ਜਾਂਦੀ ਹੈ । ਹੋਰ ਗੱਲਾਂ ਵਿਚ ਹੋ ਜਾਵੇ ਤਾਂ ਠੀਕ ਹੈ । ਲੋਹੇ ਵਿਚ ਬਲੈਕ ਹੋ ਜਾਵੇ ਤਾਂ ਮੰਨ ਸਕਦੇ ਹਾਂ । ਲੇਕਿਨ ਸਰਕਾਰ ਦੀਆਂ ਨੈਸ਼ਨਲਾਈਜ਼ਡ ਟੈਕਸਟ ਬੁਕਸ ਵਿਚ ਹੀ ਬਲੈਕ ਹੋਵੇ ਤਾਂ ਬਹੁਤ ਮਾੜੀ ਗੱਲ ਹੈ । ਇਸ ਸਬੰਧ ਵਿਚ ਸਵਾਲ ਵੀ ਆਇਆ ਹੈ ਕਿ ਟੈਕਸਟ ਬੁਕਸ ਦੀ ਬਲੈਕ ਹੋ ਰਹੀ ਹੈ । ਸਰਕਾਰ ਦੇ ਡਿਪੋਜ਼ ਤੇ ਇਹ ਕਿਤਾਬਾਂ ਮਿਲਦੀਆਂ ਨਹੀਂ ਹਨ । ਕੁਝ ਸਮਾਂ ਪਹਿਲਾਂ ਕਿਤਾਬਾਂ ਆਊਟ ਆਫ਼ ਪ੍ਰਿੰਟ ਹੋ ਗਈਆਂ ਸਨ । ਸਪੀਕਰ ਸਾਹਿਬ, ਜੇਕਰ ਜਨਤਾ ਇਹ ਸੋਚੇ ਕਿ ਸਰਕਾਰ ਤਾਂ ਸਾਨੂੰ ਕਿਤਾਬਾਂ ਵੀ ਸਮੇਂ ਸਿਰ ਨਹੀਂ ਦੇ ਸਕਦੀ ਤਾਂ ਕਿਤਨੀ ਮਾੜੀ ਗੱਲ ਹੈ । ਕਈ ਵਾਰ ਦੋ ਚਾਰ ਏਜੰਟ ਰਲ ਜਾਂਦੇ ਹਨ ਅਤੇ ਉਹ ਕਿਤਾਬਾਂ ਸਰਕਾਰ ਪਾਸੋਂ ਸਾਰੀਆਂ ਖਰੀਦ ਕੇ ਸਟੋਰ ਕਰ ਲੈਂਦੇ ਹਨ ਅਤੇ ਆਰਟੀਫੀਸ਼ੀਅਲ ਸਕੇਅਰਸਟੀ ਸ਼ੋ ਕਰਕੇ ਬਲੈਕ ਕਰਦੇ ਹਨ । ਅੱਜ ਸਰਕਾਰ ਦੇ ਸਾਹਮਣੇ ਇਕ ਪਾਸੇ ਸਕੂਲ ਐਜੂਕੇਸ਼ਨ ਬੋਰਡ ਹੈ ਔਰ ਦੂਜਾ ਐਜੂਕੇਸ਼ਨ ਡੀਪਾਰਟਮੈਂਟ ਦਾ ਕਿਤਾਬਾਂ ਦਾ ਪ੍ਰਬੰਧ ਹੈ ਇਨ੍ਹਾਂ ਵਿਚੋਂ ਜਿਹੜਾ ਚੰਗਾ ਹੈ ਉਹ ਪ੍ਰਬੰਧ ਦੋਹੀਂ ਪਾਸੀਂ ਲਾਗੂ ਕਰ ਦਿਓ । ਬੋਰਡ ਦੀਆਂ ਕਿਤਾਬਾਂ ਦੀ ਕਿਸੇ ਸਮੇਂ ਵੀ ਕੋਈ ਕਿੱਲਤ ਨਹੀਂ ਆਉਂਦੀ । ਇਸ ਲਈ ਸਰਕਾਰ ਨੂੰ ਇਸ ਪਾਸੇ ਵੀ ਸੰਜੀਦਗੀ ਨਾਲ ਸੋਚਣਾ ਚਾਹੀਦਾ ਹੈ ।

ਮੈਂ ਇਨਸਪੈਕਸ਼ਨ ਸਾਈਡ ਵਲ ਵੀ ਸਰਕਾਰ ਦਾ ਥੋੜ੍ਹਾ ਜਿਹਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਅੱਜ ਇ ਸਪੈਕਸ਼ਨ ਸਾਈਡ ਨੂੰ ਮਜ਼ਬੂਤ ਕਰਨ ਦੀ ਲੋੜ ਹੈ । ਜਦੋਂ ਤਕ ਸਰਕਾਰ ਇਸ ਪੱਖ ਨੂੰ ਮਜ਼ਬੂਤ ਨਹੀਂ ਕਰੇਗੀ ਐਜੂਕੇਸ਼ਨ ਤੇ ਲਾਇਆ ਹੋਇਆ ਰੁਪਿਆ ਸਫ਼ਲ ਨਹੀਂ ਹੋਵੇਗਾ । ਇਸ ਸਬੰਧ ਵਿਚ ਮੇਰਾ ਸੁਝਾਓ ਹੈ ਕਿ ਡੀ. ਈ. ਓਜ਼. ਕਲਾਸ ਵਨ ਹੋਣੇ ਚਾਹੀਦੇ ਹਨ ਕਿਉਂਕਿ ਕਈ ਵਾਰ ਉਨ੍ਹਾਂ ਨੂੰ ਆਪਣੇ ਤੋਂ ਸੀਨੀਅਰ ਅਫਸਰਾਂ ਨਾਲ ਡੀਲ ਕਰਨਾ ਪੈਂਦਾ ਹੈ । ਇਸ ਤਰ੍ਹਾਂ ਹੀ ਬੀ. ਈ. ਓਜ਼. ਵੀ ਸਪੈਸ਼ਲ ਸਟੈਂਡਰਡ ਦੇ ਹੋਣੇ ਚਾਹੀਦੇ ਹਨ । ਉਨ੍ਹਾਂ ਨੇ ਟੀਚਰਜ਼ ਦੀ ਇਨਸਪੈਕਸ਼ਨ ਕਰਨੀ ਹੁੰਦੀ ਹੈ ਇਸ ਲਈ ਮੇਰਾ ਸੁਝਾਓ ਹੈ ਕਿ ਉਹ ਸੀਨੀਅਰ ਅਫਸਰ ਹੋਣੇ ਚਾਹੀਦੇ ਹਨ ਤਾਕਿ ਚੈਕਿੰਗ ਠੀਕ ਤਰ੍ਹਾਂ ਕਰ ਸਕਣ । (ਘੰਟੀ) ਬੱਸ ਮੈਂ ਖਤਮ ਕਰਦਾ ਹਾਂ ਜੀ । ਕੇਵਲ ਦੋ ਮਿੰਟ ਹੀ ਹੋਰ ਲਵਾਂਗਾ । ਅਸੀਂ ਕੁਠਾਰੀ ਕਮਿਸ਼ਨ ਦੀਆਂ ਸਫਾਰਸ਼ਾਂ ਨੂੰ ਲਾਗੂ ਕੀਤਾ । ਫਿਰ ਉਨ੍ਹਾਂ ਦਾ ਸਪੈਨ ਘਟਾਉਣ ਬਾਰੇ ਮੰਗ ਸੀ ।

ਉਸ ਦੇ ਵੀ ਅਸੀਂ ਆਰਡਰ ਕਰ ਦਿੱਤੇ ਸਨ । ਮੈਂ ਸਮਝਦਾ ਹਾਂ ਕਿ ਉਸ ਤੇ ਅਮਲ ਕਰਨ ਨਾਲ ਬੀ. ਐਡ. ਅਤੇ ਜੇ. ਬੀ. ਟੀ. ਕਾਡਰ ਦੇ ਬਹੁ ਗਿਣਤੀ ਵਿਚ ਟੀਚਰਜ਼ ਸੰਤੁਸ਼ਟ ਹੋ ਜਾਣਗੇ ।

ਸਪੀਕਰ ਸਾਹਿਬ, ਪੰਜਾਬ ਯੂਨੀਵਰਸਿਟੀ ਨੂੰ ਅਸੀਂ 59 ਲਖ ਰੁਪਿਆ ਦਿੰਦੇ ਹਾਂ ਲੇਕਿਨ ਅਸੀਂ ਇਸ ਨੂੰ ਆਪਣੇ ਮਾਤਹਿਤ ਨਹੀਂ ਸਮਝ ਸਕਦੇ । ਹਿਮਾਚਲ ਤਾਂ ਨਿਕਲ ਗਿਆ ਹੈ ਪਰ ਹੁਣ ਯੂ. ਟੀ. ਦਾ ਝਗੜਾ ਹੈ । ਮੇਰਾ ਸੁਝਾਓ ਹੈ ਕਿ ਇਸ ਦਾ ਪੂਰਾ ਖਰਚ ਅਸੀਂ ਬਰਦਾਸ਼ਤ ਕਰੀਏ ਅਤੇ ਇਸ ਨੂੰ ਪੋਸਟ ਗਰੈਜੂਏਟ ਇਨਸਟੀਚਿਊਸ਼ਨ ਹੀ ਭਾਵੇਂ ਬਣਾ ਦਿਓ । ਲੇਕਿਨ ਇਤਨਾ ਪੈਸਾ ਖਰਚ ਕਰਨ ਦੇ ਬਾਵਜੂਦ ਵੀ ਅਸੀਂ ਇਸ ਨੂੰ ਆਪਣੀ ਯੂਨੀਵਰਸਿਟੀ ਨਹੀਂ ਕਹਿ ਸਕਦੇ, ਇਹ ਗੱਲ ਠੀਕ ਨਹੀਂ ਹੈ । ਇਸ ਵਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਸਾਡੇ ਸੂਬੇ ਵਿਚ ਸਪੇਸ ਸਾਇੰਸ ਐਜੂਕੇਸ਼ਨ ਵੀ ਸ਼ੁਰੂ ਹੋਣੀ ਚਾਹੀਦੀ ਹੈ । ਸਾਡਾ ਸੂਬਾ ਜਿਥੇ ਹੋਰ ਗੱਲਾਂ ਵਿਚ ਅਗਾਂਹ ਵਧਿਆ ਹੈ ਮੈਂ ਸਮਝਦਾ ਹਾਂ ਕਿ ਇਸ ਸਾਇੰਸ ਵਲ ਵੀ ਧਿਆਨ ਦੇਣਾ ਚਾਹੀਦਾ ਹੈ । ਮੈਂ ਇਸ ਸਬੰਧ ਵਿਚ ਅਤੇ ਨਿਊਕਲੀਅਰ ਫਿਜ਼ਿਕਸ ਵਾਸਤੇ ਵੀ ਕੋਸ਼ਿਸ਼ ਕੀਤੀ ਸੀ । ਹੁਣ ਇਨ੍ਹਾਂ ਪਾਸ ਮੌਕਾ ਹੈ । ਇਸ ਲਈ ਇਨ੍ਹਾਂ ਨੂੰ ਇਸ ਪਾਸੇ ਤਵੱਜੋ ਦੇਣੀ ਚਾਹੀਦੀ ਹੈ ਔਰ ਸਪੇਸ ਸਾਇੰਸ ਅਤੇ ਨਿਊਕਲੀਅਰ ਫਿਜ਼ਿਕਸ ਸ਼ੁਰੂ ਕਰਨੀ ਚਾਹੀਦੀ ਹੈ ।

ਅੰਤ ਵਿਚ ਮੈਂ, ਸਪੀਕਰ ਸਾਹਿਬ, ਕੇਵਲ ਇਤਨੀ ਹੀ ਬੇਨਤੀ ਕਰਦਾ ਹਾਂ ਕਿ ਬੀ. ਟੀ. ਅਤੇ ਬੀ. ਐਡ. ਦੀਆਂ ਅਸਾਮੀਆਂ ਪੁਰ ਕਰਨ ਲਈ ਇਨ੍ਹਾਂ ਨੇ ਕਿਹਾ ਹੈ ਕਿ 30 ਜੂਨ ਤਕ ਜਿਤਨੀਆਂ ਅਸਾਮੀਆਂ ਖਾਲੀ ਹੋਣਗੀਆਂ ਉਹ ਸਿਲੈਕਸ਼ਨ ਦੀ ਲਿਸਟ ਵਿਚੋਂ ਹੀ ਪੁਰ ਕੀਤੀਆਂ ਜਾਣਗੀਆਂ । ਮੇਰੀ ਮੰਗ ਹੈ ਕਿ ਇਹ ਟਾਈਮ ਐਕਸਟੈਂਡ ਹੋਣਾ ਚਾਹੀਦਾ ਹੈ ਤਾਕਿ ਉਸ ਲਿਸਟ ਵਿਚੋਂ ਹੋਰ ਵੀ ਉਮੀਦਵਾਰ ਐਪੁਆਇੰਟ ਹੋ ਸਕਣ । ਇਨ੍ਹਾਂ ਸ਼ਬਦਾਂ ਨਾਲ ਸਪੀਕਰ ਸਾਹਿਬ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ ਇਹ ਬੜੀ ਚੰਗੀ ਗਲ ਹੈ ਕਿ ਸਰਕਾਰ ਇਕ ਹਜ਼ਾਰ ਨਵੇਂ ਸਕੂਲ ਖੋਲ੍ਹ ਰਹੀ ਹੈ । ਇਸ ਦਾ ਮੈਂ ਸਵਾਗਤ ਕਰਦਾ ਹਾਂ ਪਰ ਨਾਲ ਹੀ ਇਹ ਕਹਿਣਾ ਚਾਹੁੰਦਾ ਹਾਂ ਕਿ ਵਿਦਿਆ ਵਲ ਬਹੁਤ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ । ਸੰਨ 1971 ਦੀ ਮਰਦਮਸ਼ਮਾਰੀ ਦੇ ਅਨੁਸਾਰ ਦੇਸ਼ ਵਿਚ ਅੱਜ ਕੀ ਪਰਸੈਂਟੇਜ ਹੈ ਲਿਟ੍ਰੇਸੀ ਦੀ ਇਸ ਲਿਹਾਜ਼ ਨਾਲ ਸਾਡਾ ਸੂਬਾ ਅਗੇ ਨਹੀਂ । ਇਹ ਪਰਸੈਂਟੇਜ 29% ਹੈ ਪਰ ਇਸ ਦੇ ਮੁਕਾਬਲੇ ਵਿਚ ਕੇਰਲ ਵਿਚ 60%, ਤਾਮਲ ਵਿਚ 40 ਪਰਸੈਂਟ, ਮਹਾਰਾਸ਼ਟ੍ਰ ਵਿਚ 40 ਪਰਸੈਂਟ, ਗੁਜਰਾਤ ਵਿਚ 36 ਪਰਸੈਂਟ ਅਤੇ ਪੰਜਾਬ ਵਿਚ ਇਹ 23% ਹੈ । ਇਸ ਲਈ ਇਹ ਜ਼ਰੂਰੀ ਹੈ ਕਿ ਬੁਨਿਆਦੀ ਤਾਲੀਮ ਵਲ ਧਿਆਨ ਦਿਤਾ ਜਾਵੇ । ਅਡਲਟ ਐਜੂਕੇਸ਼ਨ ਵਲ ਧਿਆਨ ਦਿਤਾ ਜਾਵੇ । ਇਨ੍ਹਾਂ ਇਹ ਗਲ ਤਾਂ ਕਰ ਦਿਤੀ ਕਿ ਜਿਥੇ ਪਿੰਡ ਵਿਚ ਸਰਵ ਸੰਮਤੀ ਨਾਲ ਪੰਚਾਇਤ ਚੁਣੀ ਜਾਵੇ ਅਤੇ ਉਥੇ ਸਹੂਲਤਾਂ ਵਿਸ਼ੇਸ਼ ਤੌਰ ਤੇ ਦਿਤੀਆਂ ਜਾਣਗੀਆਂ ਪਰ ਉਥੇ ਤਾਂ ਲੈਂਡਿਡ ਇਨਟ੍ਰਸਟ ਹੁੰਦਾ ਹੈ । ਇਸ ਲਈ ਕਿਉਂ ਨਹੀਂ ਇਹ ਕਰ ਦਿਤਾ ਜਾਂਦਾ ਕਿ ਜਿਹੜਾ ਪਿੰਡ ਜਾਂ ਪੰਚਾਇਤ ਇਲੀਟ੍ਰੇਸੀ ਨੂੰ ਕਢੇਗਾ ਉਸ ਨੂੰ ਵੱਧ ਤੋਂ ਵੱਧ ਸਹੂਲਤਾਂ ਦਿਤੀਆਂ ਜਾਣਗੀਆਂ ਤਾਂ ਕਿ ਲਿਟ੍ਰੇਸੀ ਦੀ ਪਰਸੈਂਟੇਜ ਨੂੰ ਅਸੀਂ ਪੰਜਾਬ ਵਿਚ ਵਧਾ ਸਕੀਏ ।

ਸਪੀਕਰ ਸਾਹਿਬ, ਇਥੇ ਸਕੂਲਾਂ ਨੂੰ ਅਪਗਰੇਡ ਕਰਨ ਦੇ ਬਾਰੇ ਵਿਚ ਜ਼ਿਕਰ ਆਇਆ ਹੈ ਕਿ ਇਹ ਹਰ ਹਲਕੇ ਨੂੰ ਮਿਲਣੇ ਚਾਹੀਦੇ ਹਨ । ਇਹ ਠੀਕ ਹੈ, ਅਤੇ ਮੈਂ ਸਰਦਾਰ ਸੁਰਜੀਤ ਸਿੰਘ ਹੋਰਾਂ ਨਾਲ ਸਹਿਮਤ ਹਾਂ ਕਿ ਇਹ ਸਕੂਲ ਬੈਕਵਰਡ ਇਲਾਕੇ ਵਿਚ ਉਚੇਚੇ ਤੌਰ ਤੇ ਮਿਲਣੇ ਚਾਹੀਦੇ ਹਨ । ਇਸ

[ਕਾਮਰੇਡ ਸੱਤ ਪਾਲ ਡਾਂਗ]

ਸਬੰਧ ਵਿਚ, ਸਪੀਕਰ ਸਾਹਿਬ, ਤੁਸੀਂ ਅੰਕੜੇ ਵੇਖੋ ਕਿ ਕਿੰਨੇ ਲਿਟ੍ਰੇਟ ਅਤੇ ਪੜ੍ਹੇ ਲਿਖੇ ਦੀ ਪਰਸੈਂਟੇਜ ਹਰ ਜ਼ਿਲੇ ਵਿਚ ਅਸਾਡੇ ਪੰਜਾਬ ਵਿਚ ਹੈ ਜਲੰਧਰ ਵਿਚ 41% ਲੁਧਿਆਣਾ ਵਿਚ 42% ਬਠਿੰਡਾ ਵਿਚ 23% ਸੰਗਰੂਰ ਵਿਚ 23% ਅਤੇ ਫਿਰੋਜ਼ਪੁਰ ਵਿਚ 27% ਹੈ। ਇਸ ਕਰਕੇ ਜਿਹੜੇ ਪਛੜੇ ਹੋਏ ਇਲਾਕੇ ਹਨ ਉਨ੍ਹਾਂ ਨੂੰ ਇਨ੍ਹਾਂ ਸਕੂਲਾਂ ਦਾ ਵੱਧ ਕੋਟਾ ਦਿਤਾ ਜਾਣਾ ਚਾਹੀਦਾ ਹੈ ਤਾ ਕਿ ਇਨ੍ਹਾਂ ਇਲਾਕਿਆਂ ਵਿਚੋਂ ਅਨਪੜ੍ਹਤਾ ਦੂਰ ਕੀਤੀ ਜਾ ਸਕੇ।

ਇਥੇ ਸਰਦਾਰ ਸੁਰਜੀਤ ਸਿੰਘ ਹੋਰਾਂ ਇਨਡਿਸਿਪਲਿਨ ਦਾ ਜ਼ਿਕਰ ਕੀਤਾ ਹੈ। ਇਹ ਠੀਕ ਹੈ ਕਿ ਇਨਡਿਸਿਪਲਿਨ ਹੈ ਅਤੇ ਜਦ ਤਕ ਇਸ ਦੀ ਬੁਨਿਆਦੀ ਵਜਹ ਨਹੀਂ ਵੇਖਾਂਗਾ ਇਹ ਮਸਲਾ ਹਲ ਨਹੀਂ ਹੋਵੇਗਾ। ਅਤੇ ਇਸ ਇਨਡਿਸਿਪਲਿਨ ਲਈ ਅਸੀਂ ਵਿਦਿਆਰਥੀਆਂ ਨੂੰ ਕਨਡੈਂਮ ਕਰਦੇ ਰਹਾਂਗੇ। ਇਸ ਇਨਡਿਸਿਪਲਿਨ ਦੀਆਂ ਦੋ ਵਜਹ ਹਨ-ਇਕ ਤਾਂ ਇਹ ਹੈ ਕਿ ਸਮਾਜਵਾਦ ਵਿਚ ਕੁੱਝ ਆਦਮੀ ਹਰ ਤਰ੍ਹਾਂ ਦੇ ਹਰਬੇ ਵਰਤ ਕੇ ਛੇਤੀ ਤੋਂ ਛੇਤੀ ਅਮੀਰ ਬਣਨਾ ਚਾਹੁੰਦੇ ਹਨ ਅਤੇ ਗੈਰਵਾਜਬ ਤਰੀਕੇ ਇਸਤੇਮਾਲ ਕਰਦੇ ਹਨ। ਸ਼ਰਾਬਾਂ ਪੀਂਦੇ ਹਨ ਅਤੇ ਪੈਸਾ ਇਸ ਤਰ੍ਹਾਂ ਇਕੱਠਾ ਕਰਕੇ ਪਰੋਡਕਟਿਵ ਕੰਮ ਵਿਚ ਨਹੀਂ ਵਰਤਦੇ ਅਤੇ ਫਿਰ ਜਦ ਉਨ੍ਹਾਂ ਦੇ ਪੁਤ ਯੂਨੀਵਰਸਟੀਆਂ ਵਿਚ ਜਾਂਦੇ ਹਨ ਤਾਂ ਉਹ ਵੀ ਉਸੇ ਤਰ੍ਹਾਂ ਦੇ ਹੀ ਕੰਮ ਕਰਨ ਲੱਗ ਪੈਂਦੇ ਹਨ ਅਤੇ ਇਨਡਿਸਿਪਲਿਨ ਕਰੀਏਟ ਕਰਦੇ ਹਨ।

ਇਸ ਦੀ ਦੂਜੀ ਵਜ੍ਹਾ ਇਹ ਹੈ ਕਿ ਵਿਦਿਆਰਥੀਆਂ ਵਿਚ ਫ਼ਰੱਸਟ੍ਰੇਸ਼ਨ ਹੈ, ਇਹ ਕਿਉਂ ਹੈ ? ਇਸ ਦੀ ਖਾਸ ਵਜ੍ਹਾ ਹੈ ਕਿ ਘਰ ਵਿਚ ਉਸ ਨੂੰ ਪੜ੍ਹਨ ਨੂੰ ਥਾਂ ਨਹੀਂ, ਹੋਸਟਲ ਵਿਚ ਜਗਹ ਨਹੀਂ ਮਿਲਦੀ ਅਤੇ ਇਸ ਤਰ੍ਹਾਂ ਉਸ ਦੇ ਮਨ ਵਿਚ ਬੇਚੈਨੀ ਰਹਿੰਦੀ ਹੈ, ਜਿਸ ਕਾਰਨ ਕੋਈ ਹਿਪੀ ਬਣ ਜਾਦਾ ਹੈ ਕੋਈ ਨੈਕਸੇਲਾਇਟ ਬਣ ਜਾਂਦਾ ਹੈ। ਇਸ ਲਈ, ਸਪੀਕਰ ਸਾਹਿਬ ਇਸ ਮਸਲੇ ਨੂੰ ਹੱਲ ਕਰਨਾ ਹੈ ਮੁਲਕ ਨੇ ਅਤੇ ਸਮਾਜ ਨੇ ਅਤੇ ਇਹ ਤਾਂ ਹੋ ਸਕਦਾ ਹੈ ਜੇਕਰ ਉਨ੍ਹਾਂ ਨੂੰ ਅਸੀਂ ਕਾਨਫੀਡੈਂਸ ਵਿਚ ਲਈਏ। ਸਕੂਲਾਂ ਕਾਲਜਾਂ ਅਤੇ ਯੂਨੀਵਰਸਟੀਆਂ ਵਿਚ ਹਰ ਪੱਧਰ ਤੇ ਉਨ੍ਹਾਂ ਦਾ ਹਿੱਸਾ ਪਾਈਏ ਤਾਂ ਕਿ ਉਹ ਇਸ ਪਾਸੇ ਇਨਟ੍ਰਸਟਿਡ ਹੋ ਜਾਣ ਅਤੇ ਉਨ੍ਹਾਂ ਨੂੰ ਨੈਕਸੇਲਾਇਟ ਬਣਨ ਦਾ ਮੌਕਾ ਨਾ ਮਿਲੇ। ਜਿਹੜੀ ਨਕਲ ਕਰਨ ਦੀ ਆਦਤ ਹੈ ਇਹ ਤਾਂ ਨਕਲ ਥੋੜ੍ਹੀ ਬਹੁਤ ਤਾਂ ਤੁਹਾਡੇ ਵੇਲੇ ਵੀ, ਸਪੀਕਰ ਸਾਹਿਬ, ਚਲਦੀ ਹੀ ਸੀ (ਹਾਸਾ) ਪਰ ਹੁਣ ਕੀ ਹੁੰਦਾ ਹੈ ਕਿ ਪੁਲਿਸ ਨਕਲ ਚਲਾਂਦੀ ਹੈ। ਐਸ. ਐਚ. ਓ. ਆਪ ਜਾਕੇ ਆਪਣੇ ਮੁੰਡੇ ਨੂੰ ਤਾਂ ਨਕਲ ਕਰਵਾ ਦਿੰਦਾ ਹੈ ਅਤੇ ਬਾਕੀਆਂ ਨੂੰ ਰੋਕਦਾ ਹੈ ਤਾਂ ਇਸ ਦਾ ਕੀ ਅਸਰ ਪੈ ਸਕਦਾ ਹੈ। ਮੈਂ ਇਹ ਕਹਿ ਸਕਦਾ ਹਾਂ ਕਿ ਇਕ ਵਾਇਸ ਚਾਂਸਲਰ ਦੇ ਪੁਤ ਨੂੰ ਇਸ ਤਰ੍ਹਾਂ ਦੇ ਹਰਬੇ ਵਰਤ ਕੇ ਹਰ ਪਰੋਫੈਸਰ ਨੂੰ ਕਹਿ ਕੇ ਫਸਟ ਕਲਾਸ ਦਿਵਾ ਦਿਤੀ ਜਾਂਦੀ ਹੈ। ਬਾਕੀ ਦੇ ਲਾਇਕ ਮੁੰਡੇ ਰਹਿ ਜਾਂਦੇ ਹਨ ਇਸ ਲਈ ਉਨ੍ਹਾਂ ਵਿਚ ਫਰੱਸਟ੍ਰੇਸ਼ਨ ਪੈਦਾ ਹੋ ਜਾਂਦੀ ਹੈ। ਇਹ ਇਕ ਬੁਨਿਆਦੀ ਗਲ ਹੈ ਜਿਸ ਵਲ ਧਿਆਨ ਦੇਣ ਦੀ ਲੋੜ ਹੈ। ਅਤੇ ਇਸ ਦਾ ਹੱਲ ਇਨ੍ਹਾਂ ਗੱਲਾਂ ਵਿਚ ਹੈ ਕਿ ਵਿਦਿਆ ਸਸਤੀ ਕੀਤੀ ਜਾਵੇ, ਸੈਕੰਡਰੀ ਐਜੂਕੇਸ਼ਨ ਫ਼ਰੀ ਹੋਵੇ, ਨੌਵੀਂ ਅਤੇ ਦਸਵੀਂ ਵਿਚ ਕੋਈ ਫੀਸ ਨਾ ਚਾਰਜ ਕੀਤੀ ਜਾਵੇ, ਮੈਡੀਕਲ ਕਾਲਜਾਂ ਵਿਚ ਜਿਹੜੀ ਫੀਸ ਨੂੰ ਡਬਲ ਕਰਨ ਦੇ ਆਰਡਰ ਗਵਰਨਰੀ ਰਾਜ ਵਿਚ ਦਿਤੇ ਗਏ ਸਨ, ਉਨ੍ਹਾਂ ਨੂੰ ਮਨਸੂਖ ਕੀਤਾ ਜਾਵੇ। ਇਸ ਦੇ ਨਾਲ ਹੀ ਬਚਿਆਂ ਨੂੰ ਲਾਂਗ ਰੂਟਸ ਤੇ ਹੀ ਨਹੀਂ ਲੋਕਲ ਬੱਸਾਂ ਵਿਚ ਵੀ ਮੁਫਤ ਲਿਜਾਣ ਦੀ ਆਗਿਆ ਦਿਤੀ ਜਾਵੇ। ਇਸ ਤਰ੍ਹਾਂ ਦੀਆਂ ਠੋਸ ਕਾਰਵਾਈਆਂ ਕਰਨ ਦੀ ਲੋੜ ਹੈ। ਕਾਲਜਾਂ ਵਿਚ, ਯੂਨੀਵਰਸਟੀਆਂ ਵਿਚ ਡੈਮੋਕਰੇਟਿਕ ਢੰਗ ਦੀਆਂ

ਵਿਦਿਆਰਥੀਆਂ ਦੀ ਯੂਨੀਅਨ ਬਨਾਉਣ ਦੀ ਆਗਿਆ ਹੋਵੇ । ਫਿਰ ਯੂਨੀਵਰਸਿਟੀ ਪੱਧਰ ਤੇ ਸਟੂਡੈਂਟ ਕੌਂਸਲਾਂ ਹੋਣ, ਇਸ ਦੇ ਨਾਲ ਹੀ ਸੈਨੇਟ ਵਿਚ ਵਿਦਿਆਰਥੀਆਂ ਨੂੰ ਨੁਮਾਇੰਦਗੀ ਦਿਤੀ ਜਾਵੇ । ਜੇਕਰ ਕੇਰਲ ਵਿਚ ਸੈਨੇਟ ਵਿਚ ਵਿਦਿਆਰਥੀਆਂ ਨੂੰ ਨੁਮਾਇੰਦਗੀ ਦਿਤੀ ਜਾ ਸਕਦੀ ਹੈ ਤਾਂ ਪੰਜਾਬ ਵਿਚ ਕਿਉਂ ਨਹੀਂ ਮਿਲ ਸਕਦੀ ।

ਫਿਰ, ਸਪੀਕਰ ਸਾਹਿਬ, ਇਹ ਜਿਹੜਾ ਐਗਜ਼ਾਮੀਨੇਸ਼ਨ ਦਾ ਸਿਸਟਮ ਹੈ, ਇਸ ਨੂੰ ਓਵਰਹਾਲ, ਕਰਨ ਦੀ ਲੋੜ ਹੈ ਇਹ ਥੋਦਾ ਹੈ । ਇਸ ਦੇ ਨਾਲ ਹੀ 18 ਸਾਲ ਤੋਂ ਉਤੇ ਦੇ ਵਿਦਿਆਰਥੀਆਂ ਨੂੰ ਵੋਟ ਦੇਣ ਦਾ ਹੱਕ ਦੇਣਾ ਚਾਹੀਦਾ ਹੈ । ਇਸ ਸਬੰਧ ਵਿਚ ਪੰਜਾਬ ਸਰਕਾਰ ਕੇਂਦਰ ਦੀ ਸਰਕਾਰ ਨੂੰ ਕਹਿ ਸਕਦੀ ਹੈ ਅਤੇ ਜ਼ੋਰ ਦੇ ਸਕਦੀ ਹੈ । ਅਤੇ ਉਨ੍ਹਾਂ ਲਈ ਐਮਪਲਾਇਮੈਂਟ ਗਰੰਟੀ ਕਰਨੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਵਿਚ ਕੋਈ ਫਰੱਸਟ੍ਰੇਸ਼ਨ ਨਾ ਰਹੇ ।

ਅੱਜ ਸਮਾਜਵਾਦ ਵਿਚ ਵਿਦਿਆ ਅਤੇ ਵਿਦਿਆਰਥੀਆਂ ਦਾ ਬੁਰਾ ਹਾਲ ਹੈ । ਉਹ ਆਪਣੀ ਜਥੇਬੰਦੀ ਬਣਾ ਕੇ ਆਪਣੇ ਹੱਕਾਂ ਦੀ ਮੰਗ ਕਰਨ ਤਾਂ ਇਸ ਬਾਰੇ ਵਿਚਾਰ ਕਰਨ ਦੀ ਲੋੜ ਹੈ । ਅੱਜ ਕੀ ਹੋ ਰਿਹਾ ਹੈ ਪੁਲਿਸ ਉਨ੍ਹਾਂ ਤੇ ਜ਼ੁਲਮ ਕਰਦੀ ਹੈ ਕਿਸੇ ਨੂੰ ਵੀ ਪੁਲਿਸ ਨਕਸੇਲਾਇਟ ਕਹਿ ਕੇ ਅੰਦਰ ਸੁੱਟ ਲੈਂਦੀ ਹੈ । ਇਸ ਲਈ ਪੁਲਿਸ ਨੂੰ ਯੂਨੀਵਰਸਟੀ ਦੇ ਅੰਦਰ ਮੁਦਾਖਲਿਤ ਨਹੀਂ ਕਰਨੀ ਚਾਹੀਦੀ, ਇਸ ਨੂੰ ਬੰਦ ਕਰਨਾ ਚਾਹੀਦਾ ਹੈ ਤਾਂ ਕਿ ਉਹ ਨਕਸੇਲਾਇਟ ਅਤੇ ਹਿਪੀ ਨਾ ਬਣਨ । ਅੱਜ ਉਹ ਇਸ ਤਰ੍ਹਾਂ ਦੀ ਮੁਦਾਖਲਤ ਨੂੰ ਟਾਲਰੇਟ ਨਹੀਂ ਕਰਦੇ । ਉਨ੍ਹਾਂ ਨੂੰ ਸਹੀ ਰਸਤੇ ਤੇ ਜਾਣ ਲਈ ਐਨਕੋਰਜ ਕਰਨਾ ਚਾਹੀਦਾ ਹੈ । ਪਰ ਇਥੇ ਇਹ ਨਹੀਂ ਕੀਤਾ ਜਾਂਦਾ ।

ਸਪੀਕਰ ਸਾਹਿਬ, ਪੰਜਾਬ ਯੂਨੀਵਰਸਿਟੀ ਦੇ ਬਾਰੇ ਵਿਚ ਜ਼ਿਕਰ ਕਰਾਂ ਕਿ ਇਸ ਨੂੰ ਤਾਂ ਮੈਂ ਲੀਸਟ ਅਨਡੈਮੋਕਰੇਟਿਕ ਸਮਝਦਾ ਹਾਂ ਪਰ ਜਿਹੜੀਆਂ ਹੁਣ ਪਟਿਆਲੇ ਅਤੇ ਗੁਰੂ ਨਾਨਕ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਕਾਇਮ ਕੀਤੀਆਂ ਹਨ ਉਨ੍ਹਾਂ ਵਿਚ ਤਾਂ ਵਿਦਿਆਰਥੀਆਂ ਨੂੰ ਇਨ੍ਹਾਂ ਨੁਮਾਇੰਦਗੀ ਕੀ ਦੇਣੀ ਸੀ, ਉਥੇ ਮਾਸਟਰਾਂ ਦੇ ਚੁਣੇ ਹੋਏ ਨੁਮਾਇੰਦੇ ਵੀ ਸੈਨੇਟ ਵਿਚ ਨਹੀਂ ਜਾ ਸਕਦੇ । ਉਥੇ ਤਾਂ ਜਿਹੜਾ ਇਕ ਲੱਖ ਰੁਪਿਆ ਦੇਵੇ ਉਹ ਸੈਨਿਟ ਦਾ ਮੈਂਬਰ ਬਣ ਸਕਦਾ ਹੈ ਇਸ ਤਰ੍ਹਾਂ ਇਨ੍ਹਾਂ ਨੂੰ ਵੈਸਟਿਡ ਇਨਟ੍ਰੱਸਟਾਂ ਨਾਲ ਭਰ ਦਿਤਾ ਗਿਆ ਹੈ । ਇਹ ਮੋਸਟ ਅਨਡੈਮੋਕਰੇਟਿਕ ਹਨ, ਇਨ੍ਹਾਂ ਨੂੰ ਓਵਰਹਾਲ ਕੀਤਾ ਜਾਣਾ ਚਾਹੀਦਾ ਹੈ । ਐਗਰੀਕਲਚਰ ਯੂਨੀਵਰਸਟੀ ਦੇ ਬਾਰੇ ਵਿਚ ਪਾਂਡੇ ਸਾਹਿਬ ਨੇ ਇਹ ਗੱਲ ਕਹੀ ਹੈ ਅਤੇ ਲਿਖ ਕੇ ਵਾਇਦਾ ਕੀਤਾ ਹੈ ਕਿ ਇਸ ਦੇ ਕਾਨਸਟੀਚੂਸ਼ਨ ਨੂੰ ਓਵਰਹਾਲ ਕੀਤਾ ਜਾਵੇਗਾ । ਪਰ ਮੈਂ ਇਹ ਗਲ ਕਹਾਂਗਾ ਕਿ ਯੂਨੀਵਰਸਿਟੀਆਂ ਅਟਾਨੋਮਸ ਬਾਡੀਜ਼ ਬੇਸ਼ਕ ਹੋਣ ਪਰ ਵੈਸਟਿਡ ਇਨਟ੍ਰੱਸਟ ਦਾ ਅੱਡਾ ਨਹੀਂ ਬਣਾ ਦੇਣਾ ਚਾਹੀਦਾ । ਉਥੇ ਦੇ ਵਾਇਸ ਚਾਂਸਲਰ ਡਾਕਟਰ ਐਮ. ਐਸ. ਰੰਧਾਵਾ ਨੇ ਇਕ ਨਾਮ ਧਰੀਕ ਫਾਰਮਰਜ਼ ਫ਼ੋਰਮ ਕਾਇਮ ਕੀਤਾ ਹੈ, ਜਿਸ ਤੇ ਯੂਨੀਵਰਸਿਟੀ ਦਾ ਪੈਸਾ ਖਰਚ ਕੀਤਾ ਜਾਂਦਾ ਹੈ ਅਤੇ ਵੈਲਥ ਟੈਕਸ ਦੀ ਮੁਖਾਲਫਿਤ ਕਰਨ ਲਈ ਇਸ ਨੂੰ ਸੈਟ ਅੱਪ ਕਰ ਦਿਤਾ ਗਿਆ ਹੈ । ਯੂਨੀਵਰਸਿਟੀ ਦੀ ਅਟਾਨੋਮੀ ਹੋਣੀ ਚਾਹੀਦੀ ਹੈ ਪਰ ਇਸ ਰਾਹੀਂ ਅਤੇ ਇਸ ਦੇ ਪੈਸੇ ਤੇ ਲੈਂਡਲਾਰਡਜ਼ ਦੀ ਸੇਵਾ ਨਹੀਂ ਹੋਣੀ ਚਾਹੀਦੀ ਜਿਸ ਤਰ੍ਹਾਂ ਕਿ ਰੰਧਾਵਾ ਸਾਹਿਬ ਐਗਰੀਕਲਚਰ ਯੂਨੀਵਰਸਟੀ ਵਿਚ ਕਰ ਰਹੇ ਹਨ । ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਣ ਦੀ ਲੋੜ ਹੈ ।

ਇਕ ਹੋਰ ਗੱਲ ਵੱਲ, ਸਪੀਕਰ ਸਾਹਿਬ, ਆਪ ਦੀ ਰਾਹੀਂ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹਾਂਗਾ ਕਿ ਪੰਜਾਬ ਦੇ ਲੋਕ ਅੱਜ ਚਾਹੁੰਦੇ ਹਨ ਕਿ ਫਿਕਾਪਰਸਤੀ ਨੂੰ ਸ਼ਿਕਸਤ ਦਿਤੀ ਜਾਵੇ ਪਰ ਮੈਂ ਸਮਝਦਾ ਹਾਂ ਕਿ ਇਸ ਦੀ ਜੜ੍ਹ ਨੂੰ ਪਕੜਨਾ ਚਾਹੀਦਾ ਹੈ । ਇਹ ਜੜ ਹੈ ਟੈਕਸਟ ਬੁਕਾਂ, ਇਨ੍ਹਾਂ ਨੂੰ

[ਕਾਮਰੇਡ ਸੱਤ ਪਾਲ ਡਾਂਗ]

ਰਿਵਾਇਜ਼ ਕਰਨ ਦੀ ਲੋੜ ਹੈ। ਜਿਥੇ ਜਿਥੇ ਵੀ ਇਨ੍ਹਾਂ ਵਿਚ ਫਿਰਕਾਪਰਸਤੀ ਦਾ ਪਰਚਾਰ ਕੀਤਾ ਜਾਂਦਾ ਹੈ, ਉਸ ਨੂੰ ਇਸ ਤੋਂ ਕਢ ਦੇਣਾ ਚਾਹੀਦਾ ਹੈ। ਅਤੇ ਟੈਕਸਟ ਬੁਕ ਬੋਰਡ ਵਿਚ ਆਰ. ਐਸ. ਐਸ. ਦਾ ਕੋਈ ਆਦਮੀ ਨਹੀਂ ਹੋਣਾ ਚਾਹੀਦਾ, ਸਪੀਕਰ ਸਾਹਿਬ, ਪੰਜਾਬ ਸਰਕਾਰ ਨੂੰ ਸਬਕ ਸਿਖਣਾ ਚਾਹੀਦਾ ਹੈ ਭਾਰਤ ਦੀਆਂ ਦੂਜੀਆਂ ਯੂਨੀਵਰਸਿਟੀਆਂ ਤੋਂ। ਅੱਜ ਬਨਾਰਸ ਹਿੰਦੂ ਯੂਨੀਵਰਸਿਟੀ ਦਾ ਕੀ ਹਾਲ ਹੈ ਇਹ ਆਰ. ਐਸ. ਐਸ. ਦਾ ਅੱਡਾ ਬਣ ਗਿਆ ਅਤੇ ਇਥੇ ਆਏ ਦਿਨ ਕਤਲ ਹੁੰਦੇ ਰਹਿੰਦੇ ਹਨ। ਕਪੂਰੀਆ ਦਾ ਹੁਣ ਹੀ ਕਤਲ ਹੋਇਆ ਹੈ। ਪਿਛਲੇ ਦਸ ਦਿਨਾਂ ਵਿਚ ਇਸੇ ਤਰ੍ਹਾਂ ਉਸਮਾਨੀਆਂ ਮੁਸਲਿਮ ਯੂਨੀਵਰਸਿਟੀ ਦਾ ਕੀ ਹਾਲ ਹੈ ਕਿ ਉਥੇ ਆਰ. ਐਸ. ਐਸ. ਦੇ ਗੁੰਡਿਆਂ ਨੇ ਵਿਦਿਆਰਥੀ ਲੀਡਰਾਂ ਨੂੰ ਕਤਲ ਕਰ ਦਿਤਾ ਹੈ ਅਤੇ ਇਸੇ ਤਰ੍ਹਾਂ ਪੰਜਾਬ ਵਿਚ ਵੀ ਕਈ ਕਾਲਜ ਹਨ ਜਿਨ੍ਹਾਂ ਵਿਚ ਆਰ. ਐਸ. ਐਸ. ਦੀ ਸ਼ਾਖਾ ਕੰਮ ਕਰ ਰਹੀ ਹੈ, ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਜਿਥੇ ਪੈਸੇ ਤਾਂ ਸਰਕਾਰ 95% ਦੇਵੇ ਅਤੇ ਪਰਚਾਰ ਉਨ੍ਹਾਂ ਇਨਸਟੀਚੂਸ਼ਨਾਂ ਵਿਚ ਫਿਰਕਾਪਰਸਤੀ ਦਾ ਹੋਵੇ, ਇਹ ਠੀਕ ਨਹੀਂ। ਅੱਜ ਜੋ ਹਾਲ ਬਨਾਰਸ ਹਿੰਦੂ ਯੂਨੀਵਰਸਿਟੀ ਅਤੇ ਉਸਮਾਨੀਆਂ ਯੂਨੀਵਰਸਿਟੀ ਦਾ ਹੋ ਰਿਹਾ ਹੈ ਉਹੀ ਹਾਲ ਕਿਤੇ ਅਸਾਡੀਆਂ ਯੂਨੀਵਰਸਿਟੀਆਂ ਵਿਚ ਨਾ ਹੋ ਜਾਵੇ ਇਸ ਲਈ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਆਰ. ਐਸ. ਐਸ. ਦੇ ਪਰਚਾਰ ਦੀ ਸਕੂਲਾਂ ਅਤੇ ਕਾਲਜਾਂ ਵਿਚ ਇਜਾਜ਼ਤ ਨਹੀਂ ਹੋਣੀ ਚਾਹੀਦੀ ਅਤੇ ਕਿਸੇ ਕਿਸਮ ਦੀ ਫਿਰਕਾਪਰਸਤੀ ਦਾ ਪਰਚਾਰ ਨਹੀਂ ਹੋਣ ਦੇਣਾ ਚਾਹੀਦਾ।

ਸ੍ਰੀ ਸਪੀਕਰ : ਤੁਹਾਡੀ ਪਾਰਟੀ ਦਾ ਟਾਈਮ 5 ਮਿੰਟ ਹੋਰ ਰਹਿ ਗਿਆ ਹੈ, ਤੁਸੀਂ ਹੁਣ ਵਾਈਂਡ ਅਪ ਕਰਨ ਦੀ ਖੇਚਲ ਕਰੋ। (The hon'ble Member may please wind up. Only 5 minutes more remain at the credit of his party).

ਕਾਮਰੇਡ ਸੱਤ ਪਾਲ ਡਾਂਗ : ਮੈਂ ਪ੍ਰਾਈਵੇਟ ਸਕੂਲਾਂ ਦੇ ਬਾਰੇ ਵਿਚ ਜ਼ਿਕਰ ਕਰਨਾ ਚਾਹੁੰਦਾ ਹਾਂ ਅਤੇ ਸਰਦਾਰ ਸੁਰਜੀਤ ਸਿੰਘ ਹੋਰਾਂ ਨਾਲ ਸਹਿਮਤ ਹਾਂ ਕਿ ਜਿਹੜੇ ਸਿਕ ਇਨਸਟੀਚੂਸ਼ਨ ਹਨ, ਸਰਕਾਰ ਆਪਣੇ ਤਹਵੀਲ ਵਿਚ ਲੈ ਲਏ। ਪਰਾਈਵੇਟ ਸਕੂਲਾਂ ਦੀ ਇਹ ਹਾਲਤ ਹੈ ਕਿ 556 ਸਕੂਲ ਏਡਿਡ ਹਨ ਜਿਨ੍ਹਾਂ ਨੂੰ 95% ਗਰਾਂਟ ਦਿਤੀ ਜਾਂਦੀ ਹੈ। ਇਨ੍ਹਾਂ ਵਿਚੋਂ 80 ਲਈ ਡੀ. ਈ. ਓ. ਨੇ ਸਿਫਾਰਸ਼ ਕੀਤੀ ਹੈ ਕਿ ਇਹ ਸਕੂਲ ਸਰਕਾਰ ਲੈ ਲਏ ਪਰ ਸਰਕਾਰ ਲੈ ਨਹੀਂ ਸਕਦੀ ਕਿਉਂਕਿ ਮੈਨੇਜਮੈਂਟ ਦੇਣਾ ਨਹੀਂ ਚਾਹੁੰਦੀ। ਇਸ ਲਈ ਸਰਕਾਰ ਨੂੰ ਇਸ ਪਖ ਵਲ ਕਦਮ ਚੁਕਣੇ ਚਾਹੀਦੇ ਹਨ ਕਿ ਜਿੰਨੇ ਵੀ ਸਿਕ ਸਕੂਲ ਅਤੇ ਕਾਲਜ ਹਨ ਉਨ੍ਹਾਂ ਨੂੰ ਸਰਕਾਰ ਆਪ ਲੈ ਲਏ। ਸਪੀਕਰ ਸਾਹਿਬ, ਇਹ ਡਿਸਪੈਰਿਟੀ ਦੂਰ ਹੋਣੀ ਚਾਹੀਦੀ ਹੈ। ਬੈਟਰ ਵਰਕਿੰਗ ਦੇ ਲਈ ਇਹ ਚੀਜ਼ਾਂ ਨਹੀਂ ਹੋਣੀਆਂ ਚਾਹੀਦੀਆਂ, ਬੈਟਰ ਸਟਾਫ ਕਹਿਕੇ ਇਸ ਤਰ੍ਹਾਂ ਜਿਸ ਨੂੰ ਚਾਹੋ ਰੀਲੀਫ ਦਿਉ, ਚਾਹੋ ਤਾਂ ਗਰੇਡਜ਼ ਦੇ ਦਿਉ ਅਤੇ ਚਾਹੋ ਤਾਂ ਲਾਈਸੈਂਸ ਦੇ ਦਿਉ। ਜਦੋਂ ਇਨ੍ਹਾਂ ਪਰਾਈਵੇਟ ਅਦਾਰਿਆਂ ਨੇ ਮਹਿਜ਼ 50% ਅਮਾਊਂਟ ਹੀ ਦੇਣਾ ਹੈ ਅਤੇ 95% ਗਰਾਂਟ ਸਰਕਾਰ ਨੇ ਦੇਣੀ ਹੈ ਫੇਰ ਸਰਵਿਸਿਜ਼ ਦੇ ਵਿਚ ਇਸ ਤਰ੍ਹਾਂ ਦੀ ਡਿਸਪੈਰਿਟੀ ਦਾ ਕੀ ਸਵਾਲ, ਸਰਕਾਰ ਨੂੰ ਸੀਨੀਆਰਟੀ ਤੋਂ ਲੈਕੇ ਹਰ ਤਰ੍ਹਾਂ ਦੀ ਸੇਫਗਾਰਡ ਆਪਣੇ ਹੱਥ ਵਿਚ ਲੈਣੀ ਚਾਹੀਦੀ ਹੈ। ਇਹ ਠੀਕ ਹੈ ਕਿ ਸਰਕਾਰ ਨੇ ਸਾਰੇ ਇਨਸਟੀਚੂਸ਼ਨ ਦਾ ਬੋਝ ਨੈਸ਼ਨੇਲਾਈਜ਼ੇਸ਼ਨ ਤੇ ਤੌਰ ਤੇ ਆਪਣੇ ਸਿਰ ਤੇ ਲੈ ਲਿਆ ਪਰ ਬਹੁਤ ਸਾਰੇ ਛੋਟੇ ਛੋਟੇ ਕੰਮ ਅਜੇ ਵੀ ਹਨ ਜਿਹੜੇ ਕਰਨੇ ਬਾਕੀ ਹਨ। ਜਿਨ੍ਹਾਂ ਪ੍ਰਾਈਵੇਟ ਬਿਲਡਿੰਗਾਂ ਵਿਚ ਇਨਸਟੀਚਿਊਸ਼ਨਜ਼ ਖੋਲ੍ਹੇ ਹੋਏ ਹਨ

ਸਰਕਾਰ ਨੂੰ ਟੀਚਰਜ਼ ਦੇ, ਸਟੂਡੈਂਟਸ ਦੇ ਇੰਟਰੈਸਟ ਵਾਚ ਕਰਨੇ ਚਾਹੀਦੇ ਹਨ, ਪਰ ਇਹ ਕਹਿੰਦੇ ਹਨ ਕਿ ਇਕ ਵਿਧਾਨਕ ਰੁਕਾਵਟ ਹੈ ਅਸੀਂ ਇਸ ਤਰ੍ਹਾਂ ਕਰ ਨਹੀਂ ਸਕਦੇ । ਜੇ ਉਨ੍ਹਾਂ ਨੇ ਅਜ ਦਾ ਪੇਪਰ ਪੜ੍ਹਿਆ ਹੋਵੇ ਕਿ ਕੇਰਾਲਾ ਦੇ ਸਟੂਡੈਂਟਸ ਨੇ ਇਕ ਮਤਾ ਪਾਸ ਕੀਤਾ ਹੈ, ਜਿਹੜਾ ਇਸ ਤਰ੍ਹਾਂ ਹੈ :

'The pro-Congress Kerala Students Union has urged Prime Minister Indira Gandhi to take immediate steps to amend Article 30 (1) of the Constitution so as to curtail the unfettered freedom given to the minority communities to run and administer educational institutions. In a memorandum submitted to the Prime Minister they have alleged that the minority rights "adumbrated" in the Constitution were being urged by the monoplists and the vested interests in the minority community for their selfish and nefarious ends against the majority of the minority community.'

ਇਸ ਤੋਂ ਅਗਲੀ ਬੇਨਤੀ ਜਿਹੜੀ ਮੈਂ ਕਰਨੀ ਹੈ ਉਹ ਇਹ ਹੈ ਕਿ ਗਵਰਨਮੈਂਟ ਸਕੂਲਾਂ ਦੇ ਵਿਚ ਇਤਨੀ ਫੇਵਰੇਟਿਜ਼ਮ ਹੁੰਦੀ ਹੈ ਜਿਸ ਦੀ ਕੋਈ ਹੱਦ ਨਹੀਂ । ਮੈਂ ਇਸ ਦੇ ਮੁਤਲਿਕ ਸੈਂਕੜੇ ਮਿਸਾਲਾਂ ਦੇ ਸਕਦਾ ਹਾਂ । ਖਾਸ ਤੌਰ ਤੇ ਜਦੋਂ ਐਜੂਕੇਸ਼ਨਲ ਇਨਸਟੀਚਿਊਸ਼ਨਜ਼ ਲਈ ਭਰਤੀ ਵਾਸਤੇ ਇੰਟਰਵਿਊ ਲਿਆ ਜਾਂਦਾ ਹੈ ਤਾਂ ਉਸ ਵਿਚ ਕੋਈ ਕਰਾਈਟੇਰੀਆ ਰਖਿਆ ਹੀ ਨਹੀਂ ਜਾਂਦਾ । ਇਕ ਸ਼ਖਸ਼ ਜਿਹੜਾ ਮੈਟਰਿਕ ਤੋਂ ਬੀ. ਏ. ਤੱਕ ਫਸਟ ਕਲਾਸ ਫਸਟ ਲੈਂਦਾ ਰਿਹਾ ਹੋਵੇ ਉਸ ਨੂੰ ਛੱਡ ਕੇ ਥਰਡ ਕਲਾਸ ਨੂੰ ਇੰਟਰਵਿਊ ਦੇ ਵਿਚ ਸਲੈਕਟ ਕਰ ਲਿਆ ਜਾਂਦਾ ਹੈ । ਪਹਿਲਾਂ ਜੋ ਨੰਬਰ ਇੰਟਰਵਿਊ ਦੇ ਹੁੰਦੇ ਸੀ ਅਕਾਲੀ ਰੀਜੀਮ ਵਿਚ ਹੋਰ 10 ਗੁਣਾ ਵਧਾ ਦਿੱਤਾ, ਇਹ ਸਰਕਾਰ ਪਤਾ ਨਹੀਂ ਇਸ ਕਰਾਈਟੇਰੀਏ ਨੂੰ ਰਖੇ ਜਾਂ ਇਸ ਤੋਂ ਵੀ ਅਗੇ ਜਾਵੇ, ਪਰ ਜਿਹੜਾ ਫਾਰਮੂਲਾ ਇੰਟਰਵਿਊ ਦੇ ਵਿਚ ਨੰਬਰ ਦੇਣ ਦਾ ਅਪਣਾਇਆ ਹੈ ਇਹ ਅਮੈਂਡ ਹੋਣ ਵਾਲਾ ਹੈ । ਮੈਂ ਇਸ ਫਾਰਮੂਲੇ ਦੇ ਮੁਤਲਿਕ ਇਕ ਕੁਐਸ਼ਚਨ ਨੰ: 11 ਕੀਤਾ ਸੀ ਪਰ ਮੈਨੂੰ ਇਸ ਦਾ ਇਹ ਜਵਾਬ ਦਿੱਤਾ ਗਿਆ ਕਿ :

It is not advisable in public interest to supply this information.

ਇਸ ਤਰ੍ਹਾਂ ਦਾ ਜਵਾਬ ਉਹੀ ਸਰਕਾਰ ਦੇ ਸਕਦੀ ਹੈ ਜਿਸ ਨੇ ਇਸ ਤਰ੍ਹਾਂ ਦੀਆਂ ਗਲਾਂ ਕਰਨੀਆਂ ਹੋਣ ਨਹੀਂ ਤਾਂ ਕਿਉਂ ਨਹੀਂ ਇਹ ਫਾਰਮੂਲਾ ਪਬਲਿਕ ਕੀਤਾ ਜਾਂਦਾ । ਅਸੀਂ ਮੰਗ ਕਰਦੇ ਹਾਂ ਕਿ ਇੰਟਰਵਿਉ ਦਾ ਫਾਰਮੂਲਾ ਅਬੱਵ ਬੋਰਡ ਹੋਵੇ ਕਿਸੇ ਦੇ ਨਾਲ ਕੋਈ ਲਿਹਾਜ਼ ਬਾਜ਼ੀ ਜਾਂ ਫੇਵਰਿਟਿਜ਼ਮ ਨਹੀਂ ਹੋਣਾ ਚਾਹੀਦਾ । ਇਨ੍ਹਾਂ ਨੇ ਇਤਨੇ ਡੀ. ਈ. ਓ. ਬਣਾਏ ਹੋਏ ਹਨ ਉਹ ਕਿਸ ਲਈ ਹਨ, ਆਮ ਪ੍ਰਾਈਵੇਟ ਇਨਸਟੀਚਿਊਸ਼ਨਾਂ ਦੇ ਵਿਚ ਇਹ ਹੁੰਦਾ ਹੈ ਕਿ ਅਪੁਆਇੰਟਮੈਂਟਸ 6–6 ਮਹੀਨਿਆਂ ਲਈ ਕੀਤੀਆਂ ਜਾਂਦੀਆਂ ਹਨ, ਕੋਈ ਰੈਗੂਲਰ ਭਰਤੀ ਕਰਦਾ ਹੀ ਨਹੀਂ 6 ਮਹੀਨੇ ਰਖ ਕੇ ਵੇਕੇਸ਼ਨ ਦੀ ਪੇ ਬਚਾ ਲੈਂਦੇ ਹਨ ਅਤੇ ਛੁੱਟੀਆਂ ਤੋਂ ਬਾਅਦ ਫੇਰ ਲੈਂਦੇ ਹਨ । ਇਹ ਇਕ ਇਨਫੇਮ ਪ੍ਰੈਕਟਿਸ ਹੈ ਜਿਹੜੀ ਕਿ ਬੰਦ ਹੋਣੀ ਚਾਹੀਦੀ ਹੈ । (ਘੰਟੀ ਦੀ ਆਵਾਜ਼) ਮੈਂ ਦੋ ਮਿੰਟ ਦੇ ਵਿਚ ਹੀ ਆਪਣੀ ਗਲ ਖਤਮ ਕਰਦਾ ਹਾਂ । ਇਕ ਗਲ ਤਾਂ ਇਹ ਕਿ ਮੁਲਾਜ਼ਮਤ ਲਈ, ਭਰਤੀ ਕਰਨ ਲਈ ਇਸ ਤਰ੍ਹਾਂ ਦਾ ਫਾਰਮੂਲਾ ਬਣਾਇਆ ਜਾਵੇ ਜਿਸ ਦੇ ਨਾਲ ਐਂਪਲਾਇਮੈਂਟ ਮੈਨੇਜਮੈਂਟ ਤੇ ਹਾਵੀ ਰਹੇ । ਇਮਪਲਾਇਮੈਂਟ ਲਈ ਲਿਮਿਟ ਵੀ ਵਧਾਈ ਜਾਣੀ ਚਾਹੀਦੀ ਹੈ । ਜਿਥੇ ਜਿਥੇ ਸਕੂਲਾਂ ਦੀਆਂ ਬਿਲਡਿੰਗਾਂ ਮਾੜੀਆਂ ਹਨ ਜੇ ਉਨ੍ਹਾਂ ਦੀ ਮੈਨੇਜਮੈਂਟ ਰੀਪੇਅਰ ਨਹੀਂ ਕਰਾਉਂਦੀ ਤਾਂ ਉਸੇ ਤਰ੍ਹਾਂ ਰਖਣ ਦੀ ਕੋਤਾਹੀ ਨਾ ਕੀਤੀ ਜਾਵੇ ਜਿਸ ਤਰ੍ਹਾਂ ਕਿ ਪਿਛੇ ਜਿਹੇ ਕੁਝ ਬੱਚੇ ਛੱਤ ਹੇਠ ਆਕੇ ਮਾਰੇ ਗਏ ਸੀ । ਐਸੀਆਂ ਬਿਲਡਿੰਗਾਂ ਦੀ ਰੀਪੇਅਰ

[ਕਾਮਰੇਡ ਸੱਤ ਪਾਲ ਡਾਂਗ]

ਸਰਕਾਰ ਨੂੰ ਪੀ. ਡਬਲਊ. ਡੀ. ਰਾਹੀਂ ਕਰਵਾਕੇ ਕਰਾਇਆ ਵਿਚੋਂ ਇਹ ਖਰਚਾ ਕੱਢ ਲੈਣਾ ਚਾਹੀਦਾ ਹੈ ।

ਜਿਥੋਂ ਤੱਕ ਐਜੂਕੇਸ਼ਨ ਦੇ ਮਹਿਕਮੇ ਦਾ ਸਵਾਲ ਹੈ ਇਹ ਐਡਮਨਿਸਟ੍ਰੇਸ਼ਨ ਦੇ ਲਿਹਾਜ਼ ਨਾਲ ਇਕ ਜੰਗਲ ਹੈ । ਭਾਵੇਂ ਪ੍ਰਾਇਮਰੀ ਸਕੂਲ ਦੇ ਟੀਚਰ ਲੈ ਲਓ, ਭਾਵੇਂ ਹਾਈ ਸਕੂਲਾਂ ਦੇ ਟੀਚਰ ਲੈ ਲਓ ਭਾਵੇਂ ਕਾਲਜਾਂ ਦੇ ਟੀਚਰ ਦੀ ਗਲ ਲੈ ਲਓ, ਸਭ ਲਗੇ ਕਿਤੇ ਹੋਣ, ਕੰਮ ਕਿਤੇ ਕਰ ਰਹੇ ਹਨ, 6-6 ਸਾਲ ਕੰਮ ਕਰਦਿਆਂ ਨੂੰ ਹੋ ਗਏ ਹਨ ਪਰ ਅਜੇ ਤੱਕ ਉਹ ਐਡਹਾਕ ਬੇਸਿਜ਼ ਤੇ ਹੀ ਅਪ੍ਰਾਇੰਟਿਡ ਚਲੇ ਆ ਰਹੇ ਹਨ । ਉਨ੍ਹਾਂ ਦੀਆਂ ਸਰਵਿਸ ਬੁਕਸ ਦੇ ਵਿਚ ਦਰਜ ਕੁਝ ਹੈ ਅਤੇ ਉਹ ਕੰਮ ਕਿਤੇ ਕਰਦੇ ਹਨ । ਇਸ ਲਿਹਾਜ਼ ਨਾਲ ਮੈਂ ਕਹਿ ਸਕਦਾ ਹਾਂ ਕਿ ਇਹ ਸਾਰਿਆਂ ਮਹਿਕਮਿਆਂ ਦੇ ਵਿਚੋਂ ਇਕ ਵਰਸਟ ਡੀਪਾਰਟਮੈਂਟ ਹੈ । ਇਸ ਦੇ ਲਈ ਮੈਂ ਇਕ ਸੁਜੈਸ਼ਨ ਦੇਵਾਂਗਾ ਕਿ ਇਕ ਸਬ-ਕਮੇਟੀ ਬਣਾਈ ਜਾਵੇ ਜਿਸ ਵਿਚ ਪ੍ਰਾਇਮਰੀ ਟੀਚਰਜ਼, ਸਕੂਲ ਟੀਚਰਜ਼ ਅਤੇ ਕਾਲਜ ਟੀਚਰਜ਼ ਦੇ ਨੁਮਾਇੰਦੇ ਹੋਣ । ਉਹ ਸਾਰੇ ਬੈਠ ਕੇ ਉਹ ਇਹ ਸਾਰੀਆਂ ਤਕਲੀਫਾਂ ਨੂੰ ਹਲ ਕਰਨ ਬਾਰੇ ਆਪਣੀ ਰਿਪੋਰਟ ਮਹਿਕਮੇ ਨੂੰ ਦੇਣ । ਮੈਂ ਅਰਜ਼ ਕਰਾਂ ਕਿ ਪਾਰਕਿਨਸਨ ਦਾ ਇਕ ਫਾਰਮੂਲਾ ਹੈ ਕਿ ਜਿਤਨਾ ਵੱਡਾ ਮਹਿਕਮਾ ਹੋਵੇਗਾ ਉਤਨਾ ਉਸ ਦੇ ਵਿਚ ਕੰਮ ਘਟ ਹੋਵੇਗਾ, ਉਤਨਾ ਹੀ ਕੰਮ ਦੇਰੀ ਨਾਲ ਹੋਵੇਗਾ । ਇਸ ਦੀ ਇਕ ਨਹੀਂ ਮੈਂ ਹਜ਼ਾਰਾਂ ਮਿਸਾਲਾਂ ਦੇ ਸਕਦਾ ਹਾਂ । ਅੱਜ ਸਾਨੂੰ ਐਜੂਕੇਸ਼ਨ ਦੇ ਬੁਨਿਆਦੀ ਤਰੀਕਿਆਂ ਦੇ ਵਿਚ ਤਬਦੀਲੀ ਲਿਆਉਣ ਦੀ ਲੋੜ ਹੈ । ਜਦੋਂ ਤਕ ਵਿਦਿਆ ਦਾ ਇਹ ਮਸਲਾ ਹਲ ਨਹੀਂ ਹੁੰਦਾ ਉਤਨੀ ਦੇਰ ਤੱਕ ਅਸੀਂ ਤਰੱਕੀ ਨਹੀਂ ਕਰ ਸਕਦੇ ।

ਸ੍ਰੀ ਪਰੇਮ ਗੁਪਤਾ (ਪਟਿਆਲਾ) : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਕੁਝ ਕਹਾਂ ਆਪ ਨੂੰ ਦਰਖਾਸਤ ਕਰਾਂਗਾ ਕਿ ਜਿਤਨਾ ਵੀ ਟਾਈਮ ਤੁਸੀਂ ਮੈਨੂੰ ਦੇਣ ਲਈ ਆਪਣੇ ਦਿਮਾਗ਼ ਵਿਚ ਰਖਿਆ ਹੈ ਉਸ ਤੋਂ ਕੁਝ ਵੱਧ ਵਕਤ ਮੈਨੂੰ ਦੇਣ ਦੀ ਕਿਰਪਾ ਕਰੋਗੇ । ਇਹ ਮੇਰੀ ਬੇਨਤੀ ਤੁਸੀਂ ਸਪੈਸ਼ਲ ਤੌਰ ਤੇ ਕਨਸਿਡਰ ਕਰੋਗੇ ਕਿਉਂਕਿ ਮੈਂ ਬਤੌਰ ਮਾਸਟਰ ਹੁਣ ਤਕ ਕੰਮ ਕਰਦਾ ਆਇਆ ਹਾਂ ਅਤੇ ਇਹ ਐਜੂਕੇਸ਼ਨ ਦੇ ਮੁਤਲਿਕ ਹੀ ਡੀਮਾਂਡ ਹੈ । ਸਪੀਕਰ ਸਾਹਿਬ, ਇਸ ਡੀਮਾਂਡ ਤੇ ਬੋਲਣ ਤੋਂ ਪਹਿਲਾਂ ਮੈਂ ਸਰਦਾਰ ਉਮਰਾਓ ਸਿੰਘ ਸਿਖਿਆ ਮੰਤਰੀ ਅਤੇ ਮਿਸ ਸਰਲਾ ਪ੍ਰਾਸ਼ਰ ਡਿਪਟੀ ਮਨਿਸਟਰ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਐਜੂਕੇਸ਼ਨ ਦੇ ਮਹਿਕਮੇ ਲਈ ਇਤਨਾ ਪ੍ਰੋਗਰੈਸਿਵ ਬਿਲ ਲਿਆਂਦਾ ਹੈ । ਅੱਜ ਤੱਕ ਟੀਚਰਜ਼ ਨੂੰ ਇਹੋ ਇਤਰਾਜ਼ ਰਿਹਾ ਹੈ ਕਿ ਉਨ੍ਹਾਂ ਦੀਆਂ ਸਮਸਿਆਵਾਂ ਨੂੰ ਸੁਣਨ ਵਾਸਤੇ ਕੋਈ ਵੀ ਸਮੇਂ ਦੀ ਸਰਕਾਰ ਅਗੇ ਨਹੀਂ ਆਈ । ਪਰ ਐਜੂਕੇਸ਼ਨ ਮਨਿਸਟਰ ਦੇ ਇਸ ਆਰਡਰ ਨੇ ਇਹ ਗਲ ਸਿੱਧ ਕਰ ਦਿੱਤੀ ਹੈ ਕਿ ਹਰ ਕੋਈ ਐਜੂਕੇਸ਼ਨ ਦੇ ਮਹਿਕਮੇ ਦਾ ਕਰਮਚਾਰੀ ਆਪਣੀਆਂ ਮੁਸ਼ਕਲਾਂ ਬਾਰੇ ਆਪਣੇ ਵਿਚਾਰ ਸਰਕਾਰ ਨੂੰ ਦੇ ਸਕਦਾ ਹੈ । ਇਹ ਹੁਕਮ ਇਸ ਤਰ੍ਹਾਂ ਹੈ ਕਿ ਮਹੀਨੇ ਦੇ ਵਿਚ ਹਰ ਇਨਸਟੀਚਿਊਸ਼ਨ ਵਿਚ ਸਟਾਫ ਦੀ ਮੀਟਿੰਗ ਹੋਵੇਗੀ ਜਿਥੇ ਹਰ ਕੋਈ ਆਪਣੀ ਦੁਖ ਤਕਲੀਫ ਦੂਰ ਕਰਾਉਣ ਵਾਸਤੇ ਰਖ ਸਕਦਾ ਹੈ ।

ਸਪੀਕਰ ਸਾਹਿਬ, ਇਸ ਚੀਜ਼ ਤੇ ਜ਼ਿਆਦਾ ਨਾ ਬੋਲਦਿਆਂ ਹੋਇਆਂ ਮੈਂ ਜਨਰਲ ਐਜੂਕੇਸ਼ਨ ਬਾਰੇ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ ਉਸ ਬਾਰੇ ਕੀ ਅਪਰੋਚ ਹੋਣੀ ਚਾਹੀਦੀ ਹੈ । ਡਾਂਗ ਸਾਹਿਬ ਨੇ ਵੀ ਇਸ ਬਾਰੇ ਨੈਸ਼ਨੇਲਾਈਜ਼ੇਸ਼ਨ ਦੀ ਗਲ ਕੀਤੀ ਹੈ । ਇਸ ਸਬੰਧੀ ਮੈਂ ਕੰਸਟੀਚਿਊਸ਼ਨ ਦਾ ਆਰਟੀਕਲ 30 ਪੜ੍ਹ ਦਿੰਦਾ ਹਾਂ । ਇਸ ਵਿਚ ਸਰਕਾਰ ਤੇ ਅਜਿਹੀ ਕੋਈ ਪਾਬੰਦੀ ਨਹੀਂ ਕਿ ਉਹ ਮਨਾਰਿਟੀ ਦੇ ਐਜੂਕੇਸ਼ਨਲ ਇਨਸਟੀਚਯੂਸ਼ਨਜ਼ ਨੂੰ ਟੇਕ ਓਵਰ ਨਹੀਂ ਕਰ ਸਕਦੀ :

## ARTICLE 30 OF THE CONSTITUTION

**All the minorities whether based on religion or language shall have the right to establish and administer educational institutions of their own choice.**

"of their own choice" qualifying words ਹਨ ।

ਇਸ ਨਾਲ ਸਾਨੂੰ ਹੱਕ ਮਿਲਦਾ ਹੈ ਕਿ ਅਸੀਂ ਸਟੂਡੈਂਟਸ ਨੂੰ, ਲੋਕਾਂ ਨੂੰ ਜਸਟਿਸ ਦੇਣ ਲਈ ਉਨ੍ਹਾਂ ਸਕੂਲਾਂ ਨੂੰ ਟੇਕ ਓਵਰ ਕਰ ਸਕਦੇ ਹਾਂ । ਅਗੇ ਵੀ ਕਈ ਸਕੂਲ 1957 ਤੋਂ ਲੈਂਦੇ ਰਹੇ ਹਾਂ । ਜੇ ਨੇਸ਼ਨੇਲਾਈਜੇਸ਼ਨ ਵਰਡ ਇਸ ਵਿਚ ਨਹੀਂ ਆਉਂਦਾ ਤਾਂ ਨਾ ਸਹੀ । ਸਾਡਾ ਪਰਪਜ਼ ਤਾਂ ਹੱਲ ਹੋ ਜਾਂਦਾ ਹੈ । ਜੇ ਕਾਨੂੰਨ ਇਸ ਵਿਚ ਕੋਈ ਅੜਚਨ ਪੈਦਾ ਕਰਦਾ ਹੈ ਤਾਂ ਕਿਸੇ ਕਾਨੂੰਨ ਦੇ ਮਾਹਿਰ ਤੋਂ ਇਹ ਕੰਸਟੀਚਿਊਸ਼ਨ ਦਾ ਆਰਟੀਕਲ ਐਗਜ਼ਾਮਿਨ ਕਰਵਾ ਲੈਣਾ ਚਾਹੀਦਾ ਹੈ ਅਤੇ ਅੜਚਨ ਦੂਰ ਕਰਕੇ ਸਕੂਲ ਟੇਕ ਓਵਰ ਕਰ ਲੈਣੇ ਚਾਹੀਦੇ ਹਨ ਕਿਉਂਕਿ ਉਹ ਸਕੂਲ ਸਾਡੇ ਤੇ ਕੋਈ ਲਾਇਬਿਲਟੀ ਨਹੀਂ ਪਾਂਦੇ । ਅਸੀਂ ਤਾਂ ਅਗੇ ਹੀ ਉਨ੍ਹਾਂ ਨੂੰ ਐਕਸਪੈਂਡੀਚਰ ਦਾ 95% ਦੇ ਰਹੇ ਹਾਂ (ਵਿਘਨ) ਪ੍ਰਾਪਰਟੀ ਦਾ ਕਮਪੇਨਸੇਸ਼ਨ ਦਿਤਾ ਜਾ ਸਕਦਾ ਹੈ । ਸਪੀਕਰ ਸਾਹਿਬ, ਤੁਸੀਂ ਕਿਸੇ ਵੀ ਸਕੂਲ ਵਿਚ, ਕਾਲਜ ਵਿਚ, ਮਹਿਕਮਾ ਤਾਲੀਮ ਵਲੋਂ ਬੁਲਾਈ ਹੋਈ ਕਾਨਫਰੰਸ ਵਿਚ ਚਲੇ ਜਾਓ ਉਥੇ ਇਕ ਕੰਨਟੈਂਸ਼ਨ ਪੈਦਾ ਕੀਤੀ ਜਾਂਦੀ ਹੈ, ਫਰੀ ਐਜੂਕੇਸ਼ਨ ਦੀ । ਇਕ ਕੰਸਿਡਰਡ ਤਰੀਕੇ ਦੇ ਨਾਲ ਇਕ ਥਾਟ ਆਫ ਫਰੀ ਐਜੂਕੇਸ਼ਨ ਫੈਲਾਇਆ ਜਾ ਰਿਹਾ ਹੈ । ਇਹ ਅਮਰੀਕਨ ਥਾਟ ਹੈ । ਜੋ ਡਾਇਰੈਕਟ ਅਤੇ ਇਨਡਾਇਰੈਕਟ ਤਰੀਕੇ ਦੇ ਨਾਲ ਫੈਲਾਇਆ ਜਾ ਰਿਹਾ ਹੈ ਪਰ ਸਾਡਾ ਤਾਂ ਨਿਸ਼ਾਨਾ ਹੈ ਸੋਸ਼ਲਿਜ਼ਮ । ਇਹ ਫਰੀ ਐਜੂਕੇਸ਼ਨ ਇਕ ਕੰਟਰਾਡਿਕਸ਼ਨ ਹੈ ਇਸ ਸਮਾਜਵਾਦ ਦੀ ਮੈਂ ਤਾਂ ਸਰਕਾਰ ਨੂੰ ਇਹ ਵੀ ਕਹਾਂਗਾ ਕਿ ਹਰ ਇਕ ਯੂਨੀਵਰਸਿਟੀ ਵਿਚ ਅਤੇ ਸਕੂਲ ਬੋਰਡ ਦੇ ਵਿਦਿਆਰਥੀਆਂ ਲਈ ਇਕ ਸਬਜੈਕਟ ਰਖ ਦੇਵੇ ਸੋਸ਼ਲਿਜ਼ਮ ਦਾ । ਕਿਉਂਕਿ ਇਹ ਵਿਦਿਆਰਥੀ ਹੀ ਕਲ ਆਉਣ ਵਾਲੀ ਜਨਰੇਸ਼ਨ ਹੈ ਅਤੇ ਇਸ ਨੇ ਹੀ ਸੋਸ਼ਲਿਜ਼ਮ ਨੂੰ ਸੰਭਾਲਣਾ ਹੈ । ਇਸ ਲਈ ਉਸ ਨੂੰ ਇਸ ਚੀਜ਼ ਦੀ ਸੋਝੀ ਹੋਣੀ ਚਾਹੀਦੀ ਹੈ । ਫਰੀ ਐਜੂਕੇਸ਼ਨ ਕੈਪਿਟੇਲਿਸਟਿਕ ਢੰਗ ਦੀ ਐਜੂਕੇਸ਼ਨ ਹੈ । ਇਥੇ, ਸਪੀਕਰ ਸਾਹਿਬ, ਪਿਛਲੇ ਸਾਲ ਇਕ ਗੁਰੂ ਨਾਨਕ ਯੂਨੀਵਰਸਿਟੀ ਬਣਾਈ ਗਈ, ਇਸ ਤੋਂ ਪਹਿਲਾਂ ਇਕ ਪੰਜਾਬੀ ਯੂਨੀਵਰਸਿਟੀ ਸੀ ਅਤੇ ਇਥੇ ਇਕ ਹੋਰ ਸਕੂਲ ਐਜੂਕੇਸ਼ਨ ਬੋਰਡ ਬਣਾਇਆ ਗਿਆ । ਇਨ੍ਹਾਂ ਬਾਰੇ ਜੋ ਐਕਟ ਪਾਸ ਕੀਤੇ ਗਏ ਹਨ ਉਨ੍ਹਾਂ ਵਿਚ ਬਹੁਤ ਹੀ ਖਾਮੀਆਂ ਹਨ । ਇਸ ਬਾਰੇ ਸਰਦਾਰ ਸੁਰਜੀਤ ਸਿੰਘ ਜੋ ਕਿ ਪਹਿਲਾਂ ਐਜੂਕੇਸ਼ਨ ਮਨਿਸਟਰ ਹੁੰਦੇ ਸੀ, ਵੀ ਜਾਣਦੇ ਹਨ । ਇਨ੍ਹਾਂ ਐਕਟਾਂ ਵਿਚ ਬਹੁਤ ਆਟੋਕ੍ਰੇਸੀ ਹੈ ਡੈਮੋਕ੍ਰੇਸੀ ਨੂੰ ਇਹ ਨੇੜੇ ਵੀ ਨਹੀਂ ਲਗਣ ਦਿੰਦੇ । ਇਸ ਨਾਲ ਲੋਕਾਂ ਨੂੰ ਇਨਸਾਫ ਨਹੀਂ ਮਿਲ ਸਕਦਾ । ਸਪੀਕਰ ਸਾਹਿਬ, ਮੈਂ ਮਿਸਾਲ ਦਿੰਦਾ ਹਾਂ ਕਿ ਇਥੇ ਪੰਜਾਬ ਯੂਨੀਵਰਸਿਟੀ ਵੀ ਸੀ ਅਤੇ ਉਸ ਵਿਚ ਸਾਡੇ ਐਮ. ਐਲ. ਏਜ਼ ਸਹਿਬਾਨ ਵੀ ਮੈਂਬਰ ਬਣਦੇ ਸੀ ਪਰ ਉਹ ਇਥੋਂ ਚੁਣ ਕੇ ਭੇਜੇ ਜਾਂਦੇ ਸੀ । (ਘੰਟੀ) ਮੈਂ ਅਰਜ਼ ਕਰਦਾ ਹਾਂ ਕਿ ਉਹ ਮੈਂਬਰ ਇਥੋਂ ਚੁਣੇ ਜਾਂਦੇ ਸੀ ਪਰ ਇਨ੍ਹਾਂ ਯੂਨੀਵਰਸਿਟੀਆਂ ਵਿਚ ਅਤੇ ਸਕੂਲ ਬੋਰਡ ਵਿਚ ਜੋ ਮੈਂਬਰ ਜਾਂਦੇ ਹਨ ਉਹ ਸਰਕਾਰ ਆਪ ਨਾਮੀਨੇਟ ਕਰਦੀ ਹੈ । ਵਿਦਿਆਰ-ਥੀਆਂ ਨੂੰ ਜਾਂ ਹੋਰ ਲੋਕਾਂ ਨੂੰ ਤਾਂ ਕੀ ਰੀਪ੍ਰਿਜ਼ੇਂਟੇਸ਼ਨ ਦੇਣੀ ਹੈ ਮੈਂਬਰ ਵੀ ਚੁਣ ਕੇ ਨਹੀਂ ਭੇਜੇ ਜਾ ਸਕਦੇ । ਪੰਜਾਬ ਯੂਨੀਵਰਸਿਟੀ ਅਤੇ ਕੁਰੂਕਸ਼ੇਤਰ ਯੂਨੀਵਰਸਿਟੀ ਵਿਚ ਮੈਂਬਰ ਚੁਣ ਕੇ ਭੇਜੇ ਜਾਂਦੇ ਸਨ । ਮੈਂ ਸਪੀਕਰ ਸਾਹਿਬ, ਆਪ ਦੁਆਰਾ ਸਰਕਾਰ ਨੂੰ ਕਹਾਂਗਾ ਕਿ ਉਹ ਇਨ੍ਹਾਂ ਐਕਟਾਂ ਨੂੰ ਅਮੈਂਡ ਕਰੇ ਅਤੇ ਮੈਂਬਰ ਚੁਣ ਕੇ ਉਨ੍ਹਾਂ ਵਿਚ ਜਾਣ ।

[ਸ੍ਰੀ ਪਰੇਮ ਗੁਪਤਾ]

ਫਿਰ, ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਐਜੂਕੇਸ਼ਨ ਡਿਪਾਰਟਮੈਂਟ ਨੂੰ ਮੁੜ ਰੀ-ਆਰਗੇ-ਨਾਈਜ਼ ਕੀਤਾ ਜਾਵੇ । ਅਜ ਤੋਂ 10 ਸਾਲ ਪਹਿਲਾਂ ਇਹ ਡਿਪਾਰਟਮੈਂਟ ਰੀ-ਆਰਗੇਨਾਈਜ਼ ਹੋਇਆ ਸੀ ਪਰ ਉਸ ਸਮੇਂ ਤੋਂ ਲੈ ਕੇ ਕਈ ਡਿਵੈਲਪਮੈਂਟਸ ਹੋ ਚੁਕੀਆਂ ਹਨ । ਹੁਣ ਇਹ ਡਿਪਾਰਟਮੈਂਟ ਨਾ ਤਾਂ ਹੋਰੀਜ਼ੈਂਟਲ ਹੈ ਅਤੇ ਨਾ ਹੀ ਵਰਟੀਕਲ । ਮੈਂ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਪ੍ਰਾਇਮਰੀ ਸਕੂਲਾ ਵਿਚ ਤਾਦਾਦ ਘਟੀ ਹੈ ਇਹ 78% ਤੋਂ ਘੱਟ ਕੇ 75% ਤਕ ਆ ਗਈ ਹੈ । ਇਸ ਦਾ ਕਾਰਨ ਕੀ ਹੈ । ਪਲਾਨ ਦੀ ਆਊਟਲੇ ਵਿਚ ਐਜੂਕੇਸਨ ਤੇ 21 ਕਰੋੜ ਰੁਪਏ ਖਰਚ ਹੋਣੇ ਸੀ ਪਰ ਪਹਿਲੇ 3 ਸਾਲਾਂ ਵਿਚ ਸਿਰਫ 6-7 ਕਰੋੜ ਰੁਪਏ ਹੀ ਖਰਚ ਕੀਤੇ ਗਏ ਹਨ, ਬਾਕੀ ਪੈਸੇ ਪਏ ਹਨ। ਇਹ ਗਲ ਬਜਟ ਵਿਚ ਬੜੀ ਉਘੜ ਕੇ ਸਾਹਮਣੇ ਆਈ ਹੈ । ਮੈਂ ਸਰਕਾਰ ਨੂੰ ਕਹਾਂਗਾ ਕਿ ਓਹ ਬਾਕੀ ਦੇ ਪੈਸੇ ਨੂੰ ਐਜੂਕੇਸ਼ਨ ਦੀ ਡਿਵੈਲਪਮੈਂਟ ਵਾਸਤੇ ਖਰਚ ਕਰੇ । ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਡਿਪਾਰਟਮੈਂਟ ਦੀ ਰੀ-ਆਰਗੇ-ਨਾਈਜ਼ੇਸ਼ਨ ਬਾਰੇ ਕਹਿ ਰਿਹਾ ਸੀ । ਮੈਨੂੰ ਇਸ ਗਲ ਨਾਲ ਕੋਈ ਮਤਲਬ ਨਹੀਂ ਕਿ ਡਿਸਟ੍ਰਿਕਟ ਲੈਵਲ ਤੇ ਕਲਾਸ ਵਨ ਦੀਆਂ ਪੋਸਟਾਂ ਕ੍ਰੀਏਟ ਕੀਤੀਆਂ ਜਾਂਦੀਆ ਹਨ ਜਾਂ ਨਹੀਂ ਕੀਤੀਆਂ ਜਾਂਦੀਆਂ । ਮੈਂ ਤਾਂ ਇਹ ਕਹਿੰਦਾ ਹਾਂ ਕਿ ਜੋ ਆਰਗੇਨਾਈਜ਼ੇਸ਼ਨ ਦਾ ਸਿਸਟਮ ਹੈ ਉਹ ਇੰਪਰੂਵ ਕੀਤਾ ਜਾਵੇ । ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਥੇ ਇਕ ਐਡੀਸ਼ਨਲ ਡੀ ਪੀ. ਆਈ. ਸੀ ਜਿਹੜਾ ਕਿ ਸਰਕਾਰ ਦੇ ਖਜ਼ਾਨੇ ਵਿਚੋਂ ਡੇਢ ਸਾਲ ਤਕ ਤਨਖਾਹ ਲੈਂਦਾ ਰਿਹਾ ਪਰ ਇਕ ਵੀ ਫਾਈਲ ਉਸ ਦੀ ਮੇਜ਼ ਤੇ ਕਦੇ ਨਹੀਂ ਆਈ । ਫਿਰ ਇਕ ਹੋਰ ਘਟਨਾ 26 ਜਨਵਰੀ, 1970 ਨੂੰ ਹੋਈ । ਉਸ ਦਿਨ ਸਕੂਲਾਂ ਦੇ ਬਚੇ ਆਪਣੇ ਝੰਡੇ ਨੂੰ ਸਲਾਮੀ ਦੇਣ ਲਈ ਪਹੁੰਚੇ ਪਰ ਉਸ ਵੇਲੇ ਦੀ ਵਜ਼ਾਰਤ ਦੇ ਵਜ਼ੀਰ ਭਾਵੇਂ ਉਹ ਅਕਾਲੀ ਸੀ ਜਾਂ ਜਨਸੰਘੀ ਉਹ ਸਲਾਮੀ ਲੈਣ ਹੀ ਨਾ ਪਹੁੰਚੇ । ਮੈਂ ਨਹੀਂ ਜਾਣਦਾ ਕਿ ਇਹ ਗਵਰਨਰ ਦੀ ਕਮਜ਼ੋਰੀ ਸੀ ਕਿ ਨਹੀਂ, ਜਿਸ ਨੇ ਕੋਈ ਐਕਸ਼ਨ ਨਹੀਂ ਲਿਆ । ਫਿਰ, ਸਪੀਕਰ ਸਾਹਿਬ, ਸਰਕਾਰੀ ਸਕੂਲਾਂ ਅਤੇ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਦੇ ਵਿਚ ਪੈਰਿਟੀ ਹੋਣੀ ਚਾਹੀਦੀ ਹੈ । ਇਥੇ ਡਾਂਗ ਸਾਹਿਬ ਵੀ ਵਜ਼ੀਰ ਰਹੇ ਹਨ । ਜਦੋਂ ਸਰਦਾਰ ਲਛਮਣ ਸਿੰਘ ਗਿਲ ਦੀ ਸਰਕਾਰ ਹੁੰਦੀ ਸੀ ਤਾਂ 1-12-67 ਨੂੰ ਇਹ ਫੈਸਲਾ ਕੀਤਾ ਗਿਆ ਸੀ ਕਿ ਇਥੇ ਦਿਲੀ ਪੈਟਰਨ ਲਾਗੂ ਕੀਤਾ ਜਾਵੇਗਾ । ਇਹ ਫੈਸਲਾ ਕੀਤਾ ਗਿਆ ਸੀ ਕਿ ਕਿਉਂਕਿ ਟੀਚਰਾਂ ਦੀ ਵਰਕਿੰਗ ਵਿਚ ਪੈਰਿਟੀ ਹੈ ਇਸ ਲਈ ਰੈਕਰਿੰਗ ਐਕਸਪੈਂਡੀਚਰ ਸਰਕਾਰ ਦੇਵੇਗੀ । ਜੇ ਪਿਛਲੇ 5 ਸਾਲਾਂ ਵਿਚ ਇਸ ਫੈਸਲੇ ਤੇ ਕਿਸੇ ਸਰਕਾਰ ਨੇ ਅਮਲ ਨਹੀਂ ਕੀਤਾ ਤਾਂ ਮੈਂ ਆਪਣੀ ਹੁਣ ਦੀ ਕਾਂਗਰਸ ਸਰਕਾਰ ਨੂੰ ਕਹਾਂਗਾ ਕਿ ਇਹ ਫੈਸਲਾ ਛੇਤੀ ਤੋਂ ਛੇਤੀ ਲਾਗੂ ਕਰਕੇ ਸਰਕਾਰੀ ਅਤੇ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਵਿਚ ਜਿਹੜੀ ਡਿਸਪੈਰਿਟੀ ਹੈ ਉਹ ਛੇਤੀ ਤੋਂ ਛੇਤੀ ਦੂਰ ਕਰੇ ।

ਫਿਰ, ਸਪੀਕਰ ਸਾਹਿਬ, ਸਿਲੈਕਸ਼ਨ ਦੀ ਗੱਲ ਹੈ । ਪਿਛਲੀ ਸਰਕਾਰ ਵੇਲੇ ਇਸ ਤਰ੍ਹਾਂ ਸਲਕਸ਼ਨ ਹੋਈ ਉਸ ਦੀ ਇਨਕੁਆਇਰੀ ਕਰਵਾਉਣੀ ਵਜ਼ੀਰ ਸਾਹਿਬ ਦਾ ਆਪਣਾ ਕੰਮ ਹੈ ਮੇਰਾ ਉਸ ਨਾਲ ਕੋਈ ਤਲਕ ਨਹੀਂ ਹੈ । ਮੈਂ ਤਾਂ ਇਹ ਕਹਾਂਗਾ ਕਿ ਸਲੈਕਸ਼ਨਾਂ ਵਿਚ ਬਹੁਤ ਦੇਰ ਹੋ ਜਾਂਦੀ ਹੈ । ਇਹ ਇਤਨੀ ਦੇਰ ਨਹੀਂ ਹੋਣੀ ਚਾਹੀਦੀ ਭਾਵੇਂ ਉਹ ਜੇ. ਬੀ. ਟੀ. ਟੀਚਰ ਹੋਣ ਜਾਂ ਬੀ. ਟੀ. ਟੀਚਰ ਹੋਣ । ਫਿਰ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਇੰਮਪਲਾਇਮੈਂਟ ਲਈ ਏਜ ਲਿਮਟ ਵਧਾ ਦਿਤੀ ਜਾਵੇ ਕਿਉਂਕਿ ਬੇਰੁਜ਼ਗਾਰੀ ਬਹੁਤ ਹੈ । (ਘੰਟੀ) ਹਰ ਇਕ ਨੂੰ ਨੌਕਰੀ ਕਰਨ ਦਾ ਚਾਂਸ ਮਿਲਣਾ ਚਾਹੀਦਾ ਹੈ ।

ਇਹ ਪੰਜਾਬ ਅਤੇ ਹਿੰਦੁਸਤਾਨ ਦੀ ਬਦਕਿਸਮਤੀ ਹੈ ਕਿ ਇਥੇ ਹਜ਼ਾਰਾਂ ਟੈਕਨੀਕਲ ਟੀਚਰ ਵੇਹਲੇ ਫਿਰ ਰਹੇ ਹਨ। ਇਸ ਗਲ ਦਾ ਵੀ ਧਿਆਨ ਸਰਕਾਰ ਨੂੰ ਰਖਣਾ ਚਾਹੀਦਾ ਹੈ। (ਘੰਟੀ) ਬਸ ਸਪੀਕਰ ਸਾਹਿਬ, ਮੈਂ ਇਕ ਦੋ ਮਿੰਟ ਹੀ ਹੋਰ ਬੋਲਾਂਗਾ। ਫਿਰ ਮੈਂ ਅਰਜ਼ ਕਰਦਾ ਹਾਂ ਕਿ 8ਵੀਂ ਜਮਾਤ ਦੇ ਇਮਤਿਹਾਨਾਂ ਦੀ ਕੋਈ ਲੋੜ ਨਹੀਂ ਹੈ। ਸਕੂਲ ਐਜੂਕੇਸਨ ਬੋਰਡ ਨੂੰ ਇਨ੍ਹਾਂ ਨੇ ਪਿੰਗਲਵਾੜਾ ਬਣਾ ਦਿਤਾ ਹੈ। ਸਾਰੇ 60 ਸਾਲ ਤੋਂ ਉਪਰ ਦੇ ਬੁਢੇ ਉਥੇ ਇਕਠੇ ਕਰ ਦਿਤੇ ਹਨ। ਮੈਂ ਆਈ. ਏ. ਐਸ. ਅਫਸਰਾਂ ਦੇ ਖਿਲਾਫ ਨਹੀਂ ਪਰ ਉਥੇ ਤਾਂ ਉਨ੍ਹਾਂ ਨੂੰ ਕਿਸੇ ਨੂੰ ਨਾ ਐਜੂਕੇਸ਼ਨ ਦਾ ਤਜਰਬਾ ਹੈ ਅਤੇ ਨਾ ਇਮਤਿਹਾਨਾਂ ਦਾ। ਉਸ ਬੋਰਡ ਨੂੰ ਪਿੰਗਲਵਾੜਾ ਨਹੀਂ ਰਹਿਣ ਦੇਣਾ ਚਾਹੀਦਾ ਜਿਥੇ ਕਿ 60 ਸਾਲ ਤੋਂ ਉਪਰ ਦੇ ਬੰਦਿਆਂ ਨੂੰ ਖਾਹਮਖਾਹ ਪੈਨਸ਼ਨ ਦਿਤੀ ਜਾ ਰਹੀ ਹੈ। ਫਿਰ ਮੈਂ ਸਪੀਕਰ ਸਾਹਿਬ, ਇਨ-ਐਫੀਸ਼ੈਂਸੀ ਦੀ ਗਲ ਕਰਦਾ ਹਾਂ। ਕਈ ਕੇਸ 5-5 ਸਾਲਾਂ ਤੋਂ ਪੈਂਡਿਗ ਪਏ ਹਨ। ਕੋਈ ਸਪੈਸ਼ਲ ਸੈਲ ਬਣਾਉਣਾ ਚਾਹੀਦਾ ਹੈ ਜੋ ਕਿ ਟੀਚਰਾਂ ਦੇ ਏਰੀਅਰਜ਼ ਦੇ ਕੰਮ ਨੂੰ ਇਨ੍ਹਾਂ ਦੀਆਂ ਪੈਨਸ਼ਨਜ਼ ਅਤੇ ਸਰਵਿਸ ਬੁਕਸ ਨੂੰ ਕੰਪਲੀਟ ਕਰਨ ਬਾਰੇ ਇਹ ਸਾਰਾ ਕੰਮ ਮੁਕੰਮਲ ਤੌਰ ਤੇ ਕਰੇ। ਗਰੇਡਾਂ ਦੀਆਂ ਤਰੁੱਟੀਆਂ ਦਾ ਜੋ ਫ਼ੈਸਲਾ ਹੋਇਆ ਸੀ ਉਹ ਹਾਲੇ ਤਕ ਲਾਗੂ ਨਹੀਂ ਹੋਇਆ। ਮੈਨੂੰ ਪਤਾ ਹੈ ਕਿ ਐਜੂਕੇਸ਼ਨ ਦੇ ਮਹਿਕਮੇ ਵਾਲਿਆਂ ਨੇ ਸਰਦਾਰ ਸੁਰਜੀਤ ਸਿੰਘ ਤੋਂ ਇਕ ਫੈਸਲਾ ਕਰਾਇਆ ਸੀ ਕਿ ਜੇ. ਬੀ. ਟੀ. 150 ਰੁਪਏ ਮਿਤੀ 1-11-1971 ਤੋਂ ਤਨਖਾਹ ਲਿਆ ਕਰੇਗਾ। ਉਹ ਕਾਗਜ਼ ਹਾਲੇ ਤਕ ਨਹੀਂ ਲਭੇ। ਪਤਾ ਨਹੀਂ ਉਹ ਪਿਛਲੀ ਸਰਕਾਰ ਇਨ੍ਹਾਂ ਕਾਗਜ਼ਾਂ ਨੂੰ ਆਪਣੇ ਨਾਲ ਹੀ ਲੈ ਗਈ। ਜੋ ਅਧਿਆਪਕਾਂ ਦੇ ਹੱਕ ਵਿਚ ਫ਼ੈਸਲੇ ਹੁੰਦੇ ਹਨ ਉਨ੍ਹਾਂ ਨੂੰ ਲਾਗੂ ਕਰਨਾ ਚਾਹੀਦਾ ਹੈ। ਸਰਕਾਰ ਨੇ ਇਕ ਹਜ਼ਾਰ ਪ੍ਰਾਇਮਰੀ ਸਕੂਲ ਖੋਲ੍ਹਣ ਦਾ ਫੈਸਲਾ ਕੀਤਾ ਹੈ, ਕਈ ਅਪਗਰੇਡ ਵੀ ਕਰਨੇ ਹਨ। ਇਹ ਬੜਾ ਅੱਛਾ ਕੰਮ ਹੈ। ਪਰ ਮੈਂ ਤਾਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਵਿਚ ਕੋਈ ਸਕੂਲ ਸ਼ਹਿਰਾਂ ਵਿਚ ਨਹੀਂ ਖੁਲ੍ਹਾ ਹੈ। ਸ਼ਹਿਰਾਂ ਦੇ ਸਕੂਲਾਂ ਵਿਚ ਓਵਰ-ਕਰਾਊਡਿੰਗ ਨੂੰ ਘੱਟ ਕਰਨ ਲਈ ਇਹ ਜ਼ਰੂਰੀ ਹੈ ਕਿ ਸ਼ਹਿਰਾਂ ਵਿਚ ਵੀ ਸਕੂਲ ਖੋਲੇ ਜਾਣ ਅਤੇ ਉਥੇ ਸਕੂਲਾਂ ਨੂੰ ਅਪਗਰੇਡ ਵੀ ਕੀਤਾ ਜਾਵੇ। ਡਬਲ ਸ਼ਿਫਟ ਸਕੂਲਾਂ ਨੂੰ ਸਿੰਗਲ ਸ਼ਿਫਟ ਕਰਨਾ ਚਾਹੀਦਾ ਹੈ। ਪਟਿਆਲਾ ਵਿਚ ਬਾਰਾਂਦਰੀ ਵਿਚ ਬਹੁਤ ਕੋਠੀਆਂ ਹਨ ਉਥੇ ਸਕੂਲ ਖੋਲ ਦਿਤੇ ਜਾਣੇ ਚਾਹੀਦੇ ਹਨ ਅਤੇ ਅਫਸਰ ਕਿਤੇ ਹੋਰ ਰਹਿ ਸਕਦੇ ਹਨ।

**Mr. Speaker :** Please resume your seat.

ਸ਼੍ਰੀ ਪ੍ਰੇਮ ਗੁਪਤਾ : ਫੀ ਕਨਸੈਸ਼ਨ ਦੇ ਬਾਰੇ ਵਿਚ, ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਕਲਾਸ ਫੋਰਥ ਦੇ ਬੱਚਿਆਂ ਨੂੰ ਮੁਫਤ ਤਾਲੀਮ ਮਿਲਣੀ ਚਾਹੀਦੀ ਹੈ। ਸਰਕਾਰੀ ਐਂਪਲਾਈ ਹੋਣ ਕਰਕੇ ਇਹ ਵਿਚਾਰੇ ਆਪਣੀ ਤਨਖਾਹ 150/- ਰੁਪਏ ਤੋਂ ਘਟ ਨਹੀਂ ਦਸ ਸਕਦੇ ਅਤੇ ਇਸ ਨਾਲ ਇਨ੍ਹਾਂ ਦੇ ਬੱਚਿਆਂ ਦੀ ਤਾਲੀਮ ਮੁਫਤ ਨਹੀਂ ਹੋ ਸਕਦੀ। ਜਿਹੜੇ ਗੈਰ-ਸਰਕਾਰੀ ਬੰਦੇ ਹਨ ਉਹ ਆਪਣੀ ਇਨਕਮ 150/- ਰੁਪਏ ਤੋਂ ਘੱਟ ਦੱਸ ਸਕਦੇ ਹਨ ਅਤੇ ਇਸ ਚੀਜ਼ ਦਾ ਫਾਇਦਾ ਉਠਾ ਰਹੇ ਹਨ। ਇਸ ਵਲ ਸਰਕਾਰ ਨੂੰ ਧਿਆਣ ਦੇਣਾ ਚਾਹੀਦਾ ਹੈ। (ਵਿਘਨ)

ਸਕੂਲਾਂ ਵਿਚ ਓਵਰਕਰਾਊਡਿੰਗ ਹੈ, ਇਸ ਨੂੰ ਘਟਾਉਣਾ ਚਾਹੀਦਾ ਹੈ। ਇਸ ਨਾਲ ਟੀਚਰਾਂ ਦੀ ਅਨ-ਐਂਪਲਾਇਮੈਂਟ ਵੀ ਦੂਰ ਹੋ ਸਕੇਗੀ।

ਐਜੂਕੇਸ਼ਨ ਡਿਪਾਰਟਮੈਂਟ ਦੇ ਬਾਰੇ ਰਿਟਾਂ ਵੀ ਬਹੁਤ ਜ਼ਿਆਦਾ ਹਨ। ਪਿਛੇ ਜਿਹੇ ਬਦਲੀਆਂ

[ਸ੍ਰੀ ਪਰੇਮ ਗੁਪਤਾ]

ਹੋਈਆਂ ਪੁਲੀਟੀਕਲ ਕਾਰਨਾਂ ਕਰਕੇ, ਸਟੇ ਆਰਡਰਜ਼ ਹੋਏ, ਪਰ ਇਹ ਸਟੇ ਆਰਡਰਜ਼ ਇੰਪਲੀਮੈਂਟ ਨਹੀਂ ਹੋਏ। ਇਹ ਸਰਕਾਰ ਤਾਂ ਅਜਿਹੇ ਕੰਮ ਨਹੀਂ ਕਰੇਗੀ। ਜਿੰਨੀਆਂ ਰਿਟਾਂ ਐਜੂਕੇਸ਼ਨ ਡਿਪਾਰਟਮੈਂਟ ਵਿਚ ਆਈਆਂ ਹਨ ਉਨੀਆਂ ਤਾਂ ਹੋਰ ਕਿਸੇ ਡਿਪਾਰਟਮੈਂਟ ਵਿਚ ਨਹੀਂ ਆਉਂਦੀਆਂ। (ਵਿਘਨ) ਧੰਨਵਾਦ।

ਸ੍ਰੀ ਬ੍ਰਿਜ ਲਾਲ ਗੋਇਲ (ਰਾਜਪੁਰਾ) : ਮੈਂ, ਸਪੀਕਰ ਸਾਹਿਬ, ਤੁਹਾਡਾ ਬੜਾ ਮਸ਼ਕੂਰ ਹਾਂ ਤੁਸੀਂ ਮੇਰਾ ਲਿਹਾਜ਼ ਕਰਕੇ ਮੈਨੂੰ ਟਾਈਮ ਦਿਤਾ ਹੈ (ਵਿਘਨ)

ਸ੍ਰੀ ਸਪੀਕਰ : ਇਹ ਤੁਹਾਡਾ ਰਾਈਟ ਹੈ। (This is your right).

ਸ੍ਰੀ ਬ੍ਰਿਜ ਲਾਲ ਗੋਇਲ : ਮੈਂ ਪੰਜਾਬ ਦੀ ਨਵੀਂ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿਉਂਕਿ ਇਨ੍ਹਾਂ ਨੇ ਐਜੂਕੇਸ਼ਨ ਦੇ ਸਬੰਧ ਵਿਚ ਨਵੀਂ ਪਾਲਿਸੀ ਲਾਗੂ ਕੀਤੀ ਹੈ। ਕਾਮਰੇਡ ਸੱਤ ਪਾਲ ਡਾਂਗ ਨੂੰ ਵੀ ਮੁਬਾਰਕਬਾਦ ਦੇਣੀ ਚਾਹੀਦੀ ਹੈ ਕਿਉਂਕਿ ਇਨ੍ਹਾਂ ਨੇ ਸਹੀ ਤਰੀਕੇ ਨਾਲ ਪੰਜਾਬ ਦੇ ਵਿਦਿਆਰਥੀਆਂ ਬਾਰੇ ਜੋ ਕੁਝ ਇਸ ਵੇਲੇ ਮਹਿਕਮਾਂ ਐਜੂਕੇਸ਼ਨ ਵਿਚ ਇਨ੍ਹਾਂ ਨਾਲ ਹੋ ਰਿਹਾ ਹੈ, ਜੋ ਕੁਝ ਕਹਿਣਾ ਚਾਹੀਦਾ ਸੀ ਉਹ ਇਨ੍ਹਾਂ ਨੇ ਕਿਹਾ ਹੈ। ਇਨ੍ਹਾਂ ਨੂੰ ਵੀ ਮੁਬਾਰਕਬਾਦ ਦਿੰਦਾ ਹਾਂ।

ਸਪੀਕਰ ਸਾਹਿਬ, ਪੰਜਾਬ ਦੇ ਐਜੂਕੇਸ਼ਨ ਦੇ ਬਾਰੇ ਵਿਚ ਬਹੁਤ ਗਲਾਂ ਕਹੀਆਂ ਗਈਆਂ ਹਨ। ਮੈਨੂੰ ਸ਼ਰਮ ਆਉਂਦੀ ਹੈ ਕਿ ਇਸ ਵਿਚ ਕਿਹੜੇ ਕਿਹੜੇ ਨੁਕਸ ਦਸੇ ਜਾਣ। ਮੈਂ ਤਾਂ ਇਹ ਮਹਿਸੂਸ ਕਰਦਾ ਹਾਂ ਕਿ ਇਹ ਚੀਜ਼ ਪਾਸੀਬਲ ਨਹੀਂ ਕਿ ਸਰਕਾਰ ਇਸ ਵਿਚ ਸੁਧਾਰ ਕਰ ਸਕੇ। ਇਸ ਦੀ ਸੁਧਾਰ ਕਰਨ ਦੀ ਕੋਈ ਗੁੰਜਾਇਸ਼ ਨਹੀਂ ਬੁਨਿਆਦੀ ਤੌਰ ਤੇ ਐਜੂਕੇਸ਼ਨ ਡਿਫੈਕਟਿਵ ਹੈ। ਇਸ ਦਾ ਕੋਈ ਸੁਧਾਰ ਨਹੀਂ ਹੋ ਸਕਦਾ ਜਦ ਤਕ ਕਿ ਬੁਨਿਆਦੀ ਤੌਰ ਤੇ ਐਜੂਕੇਸ਼ਨ ਡਿਪਾਰਟਮੈਂਟ ਨੂੰ, ਇਸ ਦੇ ਐਗਜ਼ਾਮੀਨੇਸ਼ਨ ਸਿਸਟਮ ਨੂੰ ਨਾ ਬਦਲਿਆਂ ਜਾਵੇ ਇਸ ਵੇਲੇ ਦੀ ਕਾਸਟਲੀ ਐਜੂਕੇਸ਼ਨ ਨੂੰ ਸਸਤਾ ਨਾ ਕੀਤਾ ਜਾਵੇ, ਹੋਸਟਲਾਂ ਦੀ ਹਾਲਤ ਠੀਕ ਨਾ ਕੀਤੀ ਜਾਵੇ, ਅਨਆਥੋਰਾਈਜ਼ਡ ਕੁਲੈਕਸ਼ਨ ਰੋਕੀ ਨਾ ਜਾਵੇ, ਅਮੈਲਗਾਮੇਟਿਡ ਫੰਡ ਵਿਚ ਜੋ ਇਸ ਵੇਲੇ ਹੇਰਾ ਫੇਰੀ ਹੋ ਰਹੀ ਹੈ, ਇਸ ਨੂੰ ਬੰਦ ਨਾ ਕੀਤਾ ਜਾਵੇ, ਜਿਹੜੀ ਇਸ ਵੇਲੇ ਬਿਉਰੋਕ੍ਰੈਟਿਕ ਅਫਸਰ-ਸ਼ਾਹੀ ਦੀ ਵਿਦਿਆਰਥੀਆਂ ਨਾਲ ਅਪ੍ਰੋਚ ਹੈ, ਉਸ ਨੂੰ ਰੋਕਿਆ ਨਾਂ ਜਾਵੇ। ਮੈ ਤਾਂ ਇਹ ਸਮਝਦਾ ਹਾਂ ਕਿ ਚਾਹੇ ਐਜੂਕੇਸ਼ਨ ਦਾ ਬਜਟ ਜਿੰਨਾਂ ਮਰਜ਼ੀ ਬਣਾ ਲਵੋ ਇਹਦੇ ਨਾਲ ਇਸ ਵਿਚ ਸੁਧਾਰ ਨਹੀਂ ਆ ਸਕਦਾ। ਇਥੇ ਵਿਦਿਆਰਥੀਆਂ ਵਿਚ ਬੜੀ ਰਿਜ਼ੈਂਟਮੈਂਟ ਹੈ ਬੜਾ ਇਨਡਿਸਪਲਿਨ ਹੈ। ਭਾਵੇਂ ਐਜੀਟੇਸ਼ਨ ਕਰਨੀ ਹੋਵੇ ਟੀਚਰਾਂ ਨੇ ਪਰ ਉਹ ਵੀ ਵਿਦਿਆਰਥੀਆਂ ਨੂੰ ਅੱਗੇ ਲਾ ਲੈਂਦੇ ਹਨ। ਪੁਲੀਟੀਕਲ ਪਾਰਟੀਆਂ ਨੇ ਐਜੀਟੇਸ਼ਨ ਕਰਨੀ ਹੋਵੇ ਉਹ ਵੀ ਵਿਦਿਆਰਥੀਆਂ ਨੂੰ ਅੱਗੇ ਲਾ ਲੈਂਦੇ ਹਨ, ਜੇ ਬਾਹਰਲਾ ਮੁਲਕ ਹਮਲਾ ਕਰੇ ਤਾਂ ਵੀ ਵਿਦਿਆਰਥੀ ਨੂੰ ਅੱਗੇ ਲਾਇਆ ਜਾਂਦਾ ਹੈ, ਜੇ ਲੀਡਰਾਂ ਦਾ ਸਵਾਗਤ ਕਰਨਾ ਹੋਵੇ ਤਾਂ ਵੀ ਵਿਦਿਆਰਥੀਆਂ ਨੂੰ ਅੱਗੇ ਲਾਇਆ ਜਾਂਦਾ ਹੈ। ਸੋ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਦੋਂ ਤਾਂ ਕੋਈ ਕੰਮ ਲੈਣਾ ਹੈ ਉਦੋਂ ਤਾਂ ਵਿਦਿਆਰਥੀਆਂ ਨੂੰ ਅੱਗੇ ਲਾਇਆ ਜਾਂਦਾ ਹੈ ਪਰ ਜਦੋਂ ਕੰਮ ਨਿਕਲ ਜਾਵੇ ਤਾਂ ਉਹੀ ਵਿਦਿਆਰਥੀਆਂ ਨੂੰ ਦੇਸ਼ ਦਾ ਦੁਸ਼ਮਣ ਸਮਝਿਆ ਜਾਂਦਾ ਹੈ। ਜਿਹੜੇ ਲੋਕ ਵਿਦਿਆਰਥੀਆਂ ਨੂੰ ਇਨਡਿਸਪਲਿਨਡ ਕਹਿੰਦੇ ਹਨ ਉਹ ਵਿਦਿਆਰਥੀਆਂ ਨਾਲ ਬੜਾ ਧੱਕਾ ਕਰਦੇ ਹਨ। ਕਈ ਪੁਲੀਟੀਕਲ ਲੀਡਰਾਂ ਨੂੰ ਇਨ੍ਹਾਂ ਵਿਦਿਆਰਥੀਆਂ ਦੀ ਸਮਸਿਆਵਾਂ ਦਾ ਪਤਾ ਨਹੀਂ ਹੁੰਦਾ ਅਤੇ ਉਹ ਅਜਿਹੀਆਂ ਗਲਾਂ ਕਰਦੇ ਹਨ।

ਜਦੋਂ ਵੀ ਵਿਦਿਆਰਥੀਆਂ ਨੂੰ ਬੁਲਾਇਆ ਗਿਆ ਹੈ, ਇਹਨਾਂ ਨੇ ਕਹਿਣਾ ਮੰਨਿਆ ਹੈ ਅਤੇ ਮੈਦਾਨ ਵਿਚ ਆਏ ਹਨ। ਗਾਂਧੀ ਜੀ ਨੇ ਦੇਸ਼ ਨੂੰ ਅਜ਼ਾਦ ਕਰਾਉਣ ਸਬੰਧੀ ਵਿਦਿਆਰਥੀਆਂ ਨੂੰ ਬੁਲਾਇਆ ਅਤੇ ਵਿਦਿਆਰਥੀਆਂ ਨੇ ਉਨ੍ਹਾਂ ਦੇ ਕਹੇ ਤੇ ਫੁਲ ਚੜ੍ਹਾਏ ਅਤੇ ਮੈਦਾਨ ਵਿਚ ਆਏ। ਫੇਰ ਨਹਿਰੂ ਜੀ ਨੇ ਕਿਹਾ ਕਿ ਦੇਸ਼ ਦਾ ਸੁਧਾਰ ਕਰਨ ਵਾਸਤੇ ਵਿਦਿਆਰਥੀਆਂ ਦਾ ਫਰਜ਼ ਹੈ ਅਤੇ ਉਨ੍ਹਾਂ ਨੂੰ ਇਸ ਵਲ ਕੰਮ ਕਰਨਾ ਚਾਹੀਦਾ ਹੈ। ਇਸ ਉਤੇ ਵਿਦਿਆਰਥੀਆਂ ਨੇ ਅਮਲ ਕੀਤਾ। ਦੇਸ਼ ਦੀ ਰਕਸ਼ਾ ਵਾਸਤੇ ਸ੍ਰੀ ਲਾਲ ਬਹਾਦਰ ਸ਼ਾਸਤਰੀ ਨੇ ਵਿਦਿਆਰਥੀਆਂ ਨੂੰ ਬੁਲਾਇਆ ਅਤੇ ਇਹਨਾਂ ਨੇ ਉਸੇ ਤਰ੍ਹਾਂ ਕੀਤਾ। ਹੁਣ ਇੰਦਰਾ ਜੀ ਨੇ ਸਮਾਜਵਾਦ ਲਿਆਉਣ ਵਾਸਤੇ ਵਿਦਿਆਰਥੀਆਂ ਨੂੰ ਕਿਹਾ ਹੈ ਅਤੇ ਸਾਰੇ ਵਿਦਿਆਰਥੀ ਇੰਦਰਾ ਜੀ ਦੇ ਨਾਲ ਹਨ। ਇਹ ਸਾਰੀਆਂ ਗੱਲਾਂ ਹੁੰਦੇ ਹੋਏ ਵੀ ਇਸ ਤਰ੍ਹਾਂ ਨਾਲ ਵਿਦਿਆਰਥੀਆਂ ਨੂੰ ਕ੍ਰਿਟੇਸਾਈਜ਼ ਕੀਤਾ ਜਾਂਦਾ ਹੈ, ਜੋ ਇਨ੍ਹਾਂ ਨਾਲ ਸਲੂਕ ਕੀਤਾ ਜਾਂਦਾ ਹੈ, ਇਹ ਸਭ ਕੁਝ ਦੇਖ ਕੇ ਮੈਨੂੰ ਅਫਸੋਸ ਆਉਂਦਾ ਹੈ।

ਸਪੀਕਰ ਸਾਹਿਬ, ਪੰਜਾਬ ਦੇ ਵਿਚ ਐਜੂਕੇਸ਼ਨ ਦੇ ਸਿਲਸਿਲੇ ਨੂੰ ਕਿਸ ਤਰ੍ਹਾਂ ਨਾਲ ਠੀਕ ਕੀਤਾ ਜਾ ਸਕਦਾ ਹੈ, ਇਸ ਬਾਰੇ ਮੈਂ ਕੁਝ ਸੁਜੈਸ਼ਨਜ਼ ਦੇਣੀਆਂ ਚਾਹੁੰਦਾ ਹਾਂ। ਐਜੂਕੇਸ਼ਨ ਵਿਚ ਕਈ ਖਾਮੀਆਂ ਹਨ। ਐਡਮਿਸ਼ਨ ਵੇਲੇ ਹੈਡਮਾਸਟਰਜ਼ ਅਤੇ ਪ੍ਰਿੰਸੀਪਲਜ਼ ਵਿਦਿਆਰਥੀਆਂ ਨਾਲ ਧੱਕਾ ਕਰਦੇ ਹਨ। ਐਡਮਿਸ਼ਨਜ਼ ਵੇਲੇ ਉਨ੍ਹਾਂ ਨਾਲ ਸਲੂਕ ਠੀਕ ਤਰ੍ਹਾਂ ਨਾਲ ਨਹੀਂ ਕੀਤਾ ਜਾਂਦਾ। ਉਹ ਚਾਹੁੰਦੇ ਹਨ ਕਿ ਵਿਦਿਆਰਥੀ ਕਿਸੇ ਐਮ. ਐਲ. ਏ. ਨੂੰ ਨਾਲ ਲੈਕੇ ਆਵੇ ਤਾਂ ਕਿ ਉਹ ਬਾਅਦ ਵਿਚ ਆਪਣਾ ਕੋਈ ਕੰਮ ਉਸ ਤੋਂ ਲੈ ਸਕਣ। ਇਹ ਜੋ ਧੱਕਿਆਂ ਬਾਰੇ ਮੈਂ ਖੋਲ੍ਹ ਕੇ ਦਸਣ ਲਗਾਂ ਤਾਂ ਇਥੇ ਮੈਨੂੰ ਸਾਰਾ ਦਿਨ ਲਗ ਜਾਵੇ। ਇਸ ਲਈ ਮੈਂ ਬਰੀਫ ਕਰਕੇ ਹੀ ਅਰਜ਼ ਕਰਦਾ ਹਾਂ ਕਿ ਅਜ ਕਲ ਨੌਕਰੀ ਲੈਣੀ ਤਾਂ ਸੌਖੀ ਹੈ ਪਰ ਸਕੂਲ ਵਿਚ ਐਡਮਿਸ਼ਨ ਲੈਣੀ ਬੜੀ ਔਖੀ ਗਲ ਹੈ। ਜਿੰਨੇ ਮਰਜ਼ੀ ਸਕੂਲ ਖੋਲ੍ਹ ਦਿਤੇ ਜਾਣ, ਇਸਦਾ ਸੁਧਾਰ ਨਹੀਂ ਹੋ ਸਕਦਾ। ਮੈਂ ਸਮਝਦਾ ਹਾਂ ਕਿ ਸਕੂਲਾਂ ਵਿਚੋਂ ਡਿਗਰੀਆਂ ਮਿਲ ਸਕਦੀਆਂ ਹਨ ਪਰ ਸਕੂਲਾਂ ਵਿਚੋਂ ਵਿਦਿਆਰਥੀ ਚੰਗੇ ਸ਼ਹਿਰੀ ਬਣਕੇ ਨਹੀਂ ਨਿਕਲ ਸਕਦੇ ਜਦ ਤਕ ਕਿ ਇਨ੍ਹਾਂ ਨੂੰ ਪੂਰੀਆਂ ਫੈਸਿਲਟੀਜ਼ ਨਹੀਂ ਮਿਲਣਗੀਆਂ।

ਸਟਾਈਪੈਂਡਜ਼ ਇਨ੍ਹਾਂ ਵਿਦਿਆਰਥੀਆਂ ਨੂੰ ਉਸ ਵੇਲੇ ਮਿਲਦੇ ਹਨ ਜਦ ਕਿ ਇਹ ਸਕੂਲ ਛੱਡ ਕੇ ਚਲੇ ਜਾਂਦੇ ਹਨ। ਪਹਿਲਾਂ ਤਾਂ ਇਹ ਗ਼ਰੀਬ ਕਰਜ਼ਾ ਚੁਕ ਕੇ ਪੜ੍ਹਦੇ ਹਨ ਅਤੇ ਜੇ ਬਾਅਦ ਵਿਚ ਸਟਾਈਪੈਂਡ ਮਿਲ ਵੀ ਜਾਵੇ ਤਾਂ ਇਸ ਦਾ ਇਨ੍ਹਾਂ ਨੂੰ ਸਹੀ ਸਹੀ ਫਾਇਦਾ ਨਹੀਂ ਮਿਲ ਸਕਦਾ। ਸਟਾਈਪੈਂਡ ਇਨ੍ਹਾਂ ਨੂੰ ਮੌਕੇ ਤੇ ਮਿਲਣੇ ਚਾਹੀਦੇ ਹਨ।

ਯੂਨੀਵਰਸਿਟੀ ਦੇ ਵਾਈਸ ਚਾਂਸਲਰਜ਼ ਪੁਲੀਟੀਕਲ ਤੌਰ ਤੇ ਲਗਾਏ ਜਾਂਦੇ ਹਨ। ਇਹ ਲੋਕ ਐਜੂਕੇਸ਼ਨਿਸਟਸ ਨਹੀਂ ਹੁੰਦੇ। ਇਹ ਲੋਕ ਹਰ ਸਰਕਾਰ ਦਾ ਚਾਹ ਰੋਟੀ ਖਲਾ ਕੇ ਸਵਾਗਤ ਕਰਕੇ ਵਾਈਸ ਚਾਂਸਲਰੀਆਂ ਲੈ ਲੈਂਦੇ ਹਨ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। (ਘੰਟੀ)

ਅਮਲਗਾਮੇਟਿਡ ਫੰਡ ਕਾਲਜਾਂ ਵਿਚ ਇਕਠੇ ਕੀਤੇ ਜਾਂਦੇ ਹਨ। ਇਹ ਫੰਡ ਇਸ ਲਈ ਹੁੰਦਾ ਹੈ ਕਿ ਬਚਿਆਂ ਨੂੰ ਟੂਰ ਤੇ ਲਿਜਾਇਆ ਜਾ ਸਕੇ, ਖਲਾੜੀਆਂ ਵਾਸਤੇ ਇਸ ਵਿਚੋਂ ਖਰਚ ਕੀਤਾ ਜਾਵੇ ਅਤੇ ਪੜ੍ਹਨ ਵਾਲਿਆਂ ਨੂੰ ਵਜ਼ੀਫ਼ੇ ਦਿਤੇ ਜਾਣ ਪਰ ਹੁੰਦਾ ਕੀ ਹੈ? ਇਸ ਰਕਮ ਨਾਲ ਕਾਲਜ ਵਿਚ ਸਫੇਦੀ ਕਰਾਈ ਜਾਂਦੀ ਹੈ। ਇਹ ਰੁਪਿਆ ਬੜੇ ਬੜੇ ਅਫਸਰਾਂ ਨੂੰ ਪਾਰਟੀਆਂ ਦੇਣ ਤੇ ਖਰਚ ਕੀਤਾ ਜਾਂਦਾ ਹੈ। ਜਿਸ ਢੰਗ ਨਾਲ ਇਹ ਰੁਪਿਆ ਇਕਠਾ ਕੀਤਾ ਜਾਂਦਾ ਹੈ ਉਸੇ ਢੰਗ ਨਾਲ ਖਰਚ ਵੀ ਕਰਨਾ ਚਾਹੀਦਾ

[ਸ਼੍ਰੀ ਬ੍ਰਿਜ ਲਾਲ ਗੋਇਲ]

ਹੈ। ਇਹ ਫੰਡ ਬਚਿਆਂ ਦੇ ਭਲੇ ਲਈ ਇਕਠਾ ਕੀਤਾ ਜਾਂਦਾ ਹੈ ਅਤੇ ਉਨ੍ਹਾਂ ਦੇ ਭਲੇ ਲਈ ਹੀ ਖਰਚਿਆ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਤੁਸੀਂ ਵੀ ਆਪਣੇ ਹਲਕੇ ਤੋਂ ਚੁਣ ਕੇ ਆਏ ਹੋ, ਤੁਹਾਨੂੰ ਵੀ ਉਥੇ ਦੀ ਜਨਤਾ ਨੇ ਦਸਿਆ ਹੋਣਾ ਹੈ ਕਿ ਇਸ ਫੰਡ ਨੂੰ ਕਿਸ ਤਰੀਕੇ ਨਾਲ ਖਰਚਿਆਂ ਜਾਂਦਾ ਹੈ। (ਵਿਘਨ)

ਸ੍ਰੀ ਸਪੀਕਰ : ਵਾਈਂਡ ਅਪ ਕਰੋ। (Please wind up).

ਸ੍ਰੀ ਬ੍ਰਿਜ ਲਾਲ ਗੋਇਲ : ਅਨ ਐਂਮਪਲਾਇਮੈਂਟ ਦੇ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਅਨ-ਐਂਮਪਲਾਇਮੈਂਟ ਪੜ੍ਹੇ-ਲਿਖੇ ਲੋਕਾਂ ਵਿਚ ਅਜ ਕਲ ਬਹੁਤ ਜ਼ਿਆਦਾ ਹੈ। ਮੇਰੇ ਅਕਾਲੀ ਵੀਰ ਅਨ-ਐਂਮਪਲਾਇਮੈਂਟ ਦੇ ਬਾਰੇ ਵਿਚ ਇਸ ਲਈ ਕਹਿੰਦੇ ਹਨ ਕਿਉਂਕਿ (ਵਿਘਨ) ਜਿਹੜੇ ਇਨ੍ਹਾਂ ਦੇ ਐਮ. ਐਲ. ਏ. ਅਨ ਐਂਮਪਲਾਇਡ ਹੋ ਗਏ ਹਨ ਉਨ੍ਹਾਂ ਦਾ ਇਲਾਜ ਸੋਚਣਾ ਚਾਹੀਦਾ ਹੈ। (ਵਿਘਨ) ਇਨ੍ਹਾਂ ਦੇ ਕਾਫੀ ਐਮ. ਐਲ. ਏ. ਜਨਤਾ ਰਾਹੀਂ ਚੁਣ ਕੇ ਅਸੈਂਬਲੀ ਵਿਚ ਆ ਨਹੀਂ ਸਕੇ। ਇਨ੍ਹਾਂ ਦਾ ਖਿਆਲ ਕਰਨਾ ਚਾਹੀਦਾ ਹੈ।

ਹਸਪਤਾਲਾਂ ਦੇ ਵਾਰਡਾਂ ਬਾਰੇ ਮੈਂ ਅਰਜ਼ ਕਰਾਂ ਕਿ ਬੜੇ ਬੜੇ ਅਫਸਰਾਂ ਜਾਂ ਅਮੀਰਾਂ ਦੇ ਬੱਚੇ ਜੋ ਬੀਮਾਰ ਹੁੰਦੇ ਹਨ ਤਾਂ ਉਨ੍ਹਾਂ ਨੂੰ ਤਾਂ ਹਸਪਤਾਲ ਵਿਚ ਸਪੈਸ਼ਲ ਵਾਰਡ ਮਿਲ ਜਾਂਦਾ ਹੈ ਅਤੇ ਜੇਕਰ ਗ਼ਰੀਬ ਦਾ ਕੋਈ ਬੱਚਾ ਬੀਮਾਰ ਹੋ ਜਾਵੇ, ਅਤੇ ਚਾਹੇ ਉਹਨੇ ਇਮਤਿਹਾਨ ਹੀ ਕਿਉਂ ਨਾ ਦੇਣਾ ਹੋਵੇ, ਉਸ ਗ਼ਰੀਬ ਨੂੰ ਕੋਈ ਸਪੈਸ਼ਲ ਵਾਰਡ ਨਹੀਂ ਮਿਲਦਾ ਜਿਸ ਦੀ ਵਜ੍ਹਾ ਕਰਕੇ ਉਹ ਵਿਚਾਰਾ ਆਪਣਾ ਇਮਤਿਹਾਨ ਵੀ ਨਹੀਂ ਦੇ ਸਕਦਾ। ਗਰੀਬਾਂ ਦੇ ਬਚਿਆਂ ਨੂੰ ਵੀ ਹਸਪਤਾਲ ਵਿਚ ਸਪੈਸ਼ਲ ਵਾਰਡ ਮਿਲਣੇ ਚਾਹੀਦੇ ਹਨ।

(ਵਿਘਨ) ਗ਼ਰੀਬ ਬੱਚੇ, ਸਟੂਡੈਂਟਸ ਜਿਹੜੇ ਹਨ ਉਨ੍ਹਾਂ ਨੂੰ ਹਸਪਤਾਲ ਵਿਚ ਸਪੈਸ਼ਲ ਵਾਰਡ ਮਿਲਣੇ ਚਾਹੀਦੇ ਹਨ ਤਾਂਕਿ ਉਹ ਉਥੇ ਆਪਣਾ ਇਲਾਜ ਅੱਛੀ ਤਰ੍ਹਾਂ ਕਰਾ ਸਕਣ। (ਘੰਟੀ) ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡੇ ਤੋਂ ਮੁਆਫੀ ਮੰਗਦਾ ਹਾਂ।

ਸ੍ਰੀ ਸਪੀਕਰ : ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ। ਮਾਸਟਰ ਜੀ ਤੁਹਾਡੇ ਹਿੱਸੇ ਡੇਢ ਮਿੰਟ ਆਉਂਦਾ ਹੈ। (ਵਿਘਨ) ਤੁਸੀਂ 5 ਮਿੰਟ ਲਈ ਬੋਲੋ। (*Addressing Comrade Chand Singh Chopra Master.* There are only $1\frac{1}{2}$ minutes at the credit of your party. (*Interruption*) You may speak for five minutes).

ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ (ਸ਼ੇਰਪੁਰ ਐਸ. ਸੀ) : ਸਪੀਕਰ ਸਾਹਿਬ, ਉਹ ਪੁਰਾਣੇ ਟੀਚਰ ਹਨ ਮੈਂ ਨਵਾਂ ਟੀਚਰ ਹਾਂ। ਫਰਕ ਸਿਰਫ ਇਤਨਾ ਹੀ ਹੈ। ਇਸ ਲਈ ਮੈਨੂੰ ਵੀ ਟਾਈਮ ਜ਼ਿਆਦਾ ਮਿਲਣਾ ਚਾਹੀਦਾ ਹੈ।

ਕਾਂਗਰਸ ਸਰਕਾਰ ਦੀ ਵਿਦਿਆ ਦੀ ਨੀਤੀ ਇਹ ਹੈ ਕਿ ਇਸ ਦੀ ਨੀਤੀ ਨਾਲ ਬੇਰੁਜ਼ਗਾਰੀ ਵਿਚ ਵਾਧਾ ਹੋਇਆ ਹੈ। ਉਹ ਕਿਸ ਤਰ੍ਹਾਂ ? ਇਹ ਮੈਂ ਦੱਸਦਾ ਹਾਂ। ਜਿਵੇਂ ਸਾਡੇ ਪੰਜਾਬ ਵਿਚ ਬਹੁਤ ਬੇਰੁਜ਼ਗਾਰ ਫਿਰਦੇ ਹਨ। ਉਹ ਕਈ ਨੌਕਰੀਆਂ ਵਿਚ ਅਪਲਾਈ ਕਰਦੇ ਹਨ ਪਰ ਉਹ ਸਿਲੈਕਟ ਨਹੀਂ ਹੁੰਦੇ। ਓਵਰਏਜ ਹੋ ਜਾਂਦੇ ਹਨ। ਜਦ ਉਹ 25

ਸਾਲ ਦੇ ਹੋ ਜਾਂਦੇ ਹਨ ਤਾਂ ਓਵਰਏਜ ਹੋ ਜਾਂਦੇ ਹਨ । (ਵਿਘਨ) ਓਵਰਏਜ ਹੋਣ ਕਰਕੇ ਉਨ੍ਹਾਂ ਨੂੰ ਕੋਈ ਸਰਵਿਸ ਨਹੀਂ ਮਿਲਦੀ ਜਿਸ ਕਰਕੇ ਉਹ ਬੇਰੁਜ਼ਗਾਰਾਂ ਵਿਚ ਸ਼ਾਮਿਲ ਹੋ ਜਾਂਦੇ ਹਨ । ਨਾਲ ਹੀ ਮੈਂ ਇਹ ਵੀ ਦੱਸਦਾ ਹਾਂ ਜਿਹੜੇ ਸਿਲੈਕਟ ਕੀਤੇ ਜਾਂਦੇ ਹਨ ਅਤੇ ਉਨ੍ਹਾਂ ਸਿਲੈਕਟ ਕੀਤਿਆਂ ਦੀਆਂ ਜਿਹੜੀਆਂ ਲਿਸਟਾਂ ਬਣਦੀਆਂ ਹਨ ਉਨ੍ਹਾਂ ਨੂੰ ਕੈਂਸਲ ਕਰਕੇ ਦੁਬਾਰਾ ਤਜਵੀਜ਼ ਲਈ ਰੱਖਿਆ ਜਾਂਦਾ ਹੈ । ਜਿਸ ਤਰ੍ਹਾਂ ਜੇ. ਬੀ. ਟੀ. ਜਿਹੜੇ ਸਿਲੈਕਟ ਹੋਏ ਹਨ ਉਨ੍ਹਾਂ ਨੂੰ 30 ਤਰੀਕ ਤੱਕ ਐਕਸਟੈਂਡ ਕੀਤਾ ਗਿਆ ਹੈ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਬੇਰੁਜ਼ਗਾਰੀ ਖ਼ਤਮ ਨਹੀਂ ਹੁੰਦੀ । ਮੈਂ ਕਹਿੰਦਾ ਹਾਂ ਕਿ ਇਹ ਜਿਹੜੀਆਂ ਸਿਲੈਕਟ ਕੀਤਿਆਂ ਦੀਆਂ ਲਿਸਟਾਂ ਬਣਦੀਆਂ ਹਨ, ਇਨ੍ਹਾਂ ਲਿਸਟਾਂ ਨੂੰ ਉਦੋਂ ਤਕ ਜਾਰੀ ਰਹਿਣਾ ਚਾਹੀਦਾ ਹੈ ਜਦੋਂ ਤੱਕ ਕਿ ਉਹ ਸਾਰੇ ਟੀਚਰ ਲੱਗ ਨਾ ਜਾਣ । ਅਤੇ ਇਸ ਬੇਰੁਜ਼ਗਾਰੀ ਨੂੰ ਖਤਮ ਕਰਨ ਦੀ ਖਾਤਰ ਮੈਂ ਦੱਸਦਾ ਹਾਂ ਕਿ ਜਿਹੜੇ ਟੀਚਰ ਕੋਲ ਬੱਚੇ ਪੜ੍ਹਦੇ ਹਨ, ਉਨ੍ਹਾਂ ਬੱਚਿਆਂ ਅਤੇ ਟੀਚਰਜ਼ ਦੀ ਰੇਸ਼ੋ 1 : 30 ਦੀ ਹੋਣੀ ਚਾਹੀਦੀ ਹੈ ਭਾਵ ਕਿ ਇਕ ਟੀਚਰ ਕੋਲ 30 ਬੱਚੇ ਚਾਹੀਦੇ ਹਨ। ਇਸੇ ਤਰ੍ਹਾਂ ਹੀ ਰਿਟਾਇਰਮੈਂਟ ਦੀ ਏਜ ਵੀ 58 ਤੋਂ ਘਟਾ ਕੇ 55 ਸਾਲ ਹੋਣੀ ਚਾਹੀਦੀ ਹੈ ਤਾਂ ਕਿ ਜਿਹੜੇ ਬੇਰੁਜ਼ਗਾਰ ਟੀਚਰ ਹਨ ਉਨ੍ਹਾਂ ਨੂੰ ਰੁਜ਼ਗਾਰ ਮਿਲ ਸਕੇ ।

ਸ੍ਰੀ ਪ੍ਰੇਮ ਗੁਪਤਾ : ਪੁਆਇੰਟ ਆਫ਼ ਆਰਡਰ, ਸਰ । ਮੈਂ ਜਾਨਣਾ ਚਾਹੁੰਦਾ ਹਾਂ ਕਿ ਏਜ ਆਫ ਰਿਟਾਇਰਮੈਂਟ ਕਿਸੇ ਸਿੰਗਲ ਕੈਟੇਗਰੀ ਦੀ ਰਿਡਿਊਸ ਕੀਤੀ ਜਾ ਸਕਦੀ ਹੈ ?

ਕਾਮਰੇਡ ਚਂਦ ਸਿੰਘ ਚੋਪੜਾ ਮਾਸਟਰ : ਇਹ ਸਾਰਿਆਂ ਵਾਸਤੇ ਹੈ । ਮੈਂ ਇਸ ਲਈ ਕਹਿੰਦਾ ਹਾਂ ਤਾਂਕਿ ਟੀਚਰਾਂ ਤੇ ਲਾਗੂ ਹੋ ਸਕੇ । ਪ੍ਰਾਈਵੇਟ ਟੀਚਰ, ਜਿਹੜੇ ਕਿ ਸਾਡੇ ਵਿਧਾਨ ਭਵਨ ਦੇ ਸਾਹਮਣੇ ਭੁੱਖ ਹੜਤਾਲ ਤੇ ਬੈਠੇ ਹਨ, ਉਨ੍ਹਾਂ ਦੀਆਂ ਮੰਗਾਂ ਜਾਇਜ਼ ਹਨ । ਕਿਉਂਕਿ ਜਦੋਂ ਵੀ ਸਕੂਲਜ਼ ਦੇ ਪ੍ਰਬੰਧਕ ਚਾਹੁਣ ਉਨ੍ਹਾਂ ਨੂੰ ਨੌਕਰੀ ਤੋਂ ਵੱਖ ਕੀਤਾ ਜਾਂਦਾ ਹੈ ਅਤੇ ਉਨ੍ਹਾਂ ਦੀ ਨੌਕਰੀ ਦੀ ਕੋਈ ਗਰੰਟੀ ਨਹੀਂ ਹੈ । ਉਨ੍ਹਾਂ ਦੀ ਸੇਵਾ ਸੁਰੱਖਿਅਤ ਨਹੀਂ ਹੈ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਸਬੰਧੀ ਨਿਯਮ ਬਣਾਏ ਜਾਣ ਤਾਂਕਿ ਉਨ੍ਹਾਂ ਨੂੰ ਪ੍ਰਬੰਧਕ ਕਢ ਨਾ ਸਕਣ । ਇਸ ਲਈ ਨਿਯਮ ਬਣਾਉਣੇ ਚਾਹੀਦੇ ਹਨ । ਪ੍ਰਾਈਵੇਟ ਅਦਾਰਿਆਂ ਨੂੰ ਕੌਮੀਕਰਣ ਕਰਨਾ ਚਾਹੀਦਾ ਹੈ । ਅਤੇ ਇਸ ਕੌਮੀਕਰਣ ਦਾ ਬਿੱਲ ਇਸ ਸੈਸ਼ਨ ਵਿਚ ਲਿਆਉਣਾ ਚਾਹੀਦਾ ਹੈ ਤਾਂਕਿ ਪ੍ਰਾਈਵੇਟ ਟੀਚਰ ਜਿਹੜੇ ਪ੍ਰਾਈਵੇਟ ਅਦਾਰਿਆਂ ਵਿਚ ਕੰਮ ਕਰਦੇ ਹਨ ਉਨ੍ਹਾਂ ਦੀ ਨੌਕਰੀ ਸੁਰੱਖਿਅਤ ਰਹਿ ਸਕੇ ਅਤੇ ਦੂਸਰੇ ਸਰਕਾਰੀ ਟੀਚਰਾਂ ਵਾਂਗ ਉਹ ਵੀ ਪੂਰੀਆਂ ਪੂਰੀਆਂ ਸਹੂਲਤਾਂ ਪ੍ਰਾਪਤ ਕਰ ਸਕਣ ।

ਇਸ ਤੋਂ ਅੱਗੇ ਮੈਂ ਅਨਐਡਜਸਟਿਡ ਟੀਚਰਜ਼ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਦੋ ਤਰੀਕ ਦੀ ਟਰੀਬਿਊਨ ਵਿਚ ਹਾਈਕੋਰਟ ਦਾ ਫੈਸਲਾ ਆਇਆ ਸੀ ਕਿ ਜਿਹੜੇ ਅਨਐਡਜਸਟਿਡ ਟੀਚਰਜ਼ ਹਨ ਉਨ੍ਹਾਂ ਨੂੰ ਐਡਜਸਟ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਐਡਜਸਟ ਉਸ ਦਿਨ ਤੋਂ ਕੀਤਾ ਜਾਵੇ ਜਿਸ ਦਿਨ ਤੋਂ ਉਨ੍ਹਾਂ ਨੇ ਕੋਰਸ ਪਾਸ ਕੀਤਾ । ਇਸ ਲਈ ਮੇਰੀ ਮੰਗ ਇਹ ਹੈ ਕਿ ਇਹ ਜਿਹੜਾ ਫੈਸਲਾ ਹੈ ਕਿ ਇਹ ਅਨਐਡਜਸਟਿਡ ਟੀਚਰਜ਼ ਤੇ ਲਾਗੂ ਕੀਤਾ ਜਾਵੇ ਅਤੇ ਨਾਲ ਹੀ ਪਿਛੇ ਜਿਹੜੀ ਇਨ੍ਹਾਂ ਟੀਚਰਜ਼ ਦੀ ਚੋਣ ਹੋਈ ਸੀ ਅਨਐਡਜਸਟਿਡ ਟੀਚਰਜ਼ ਦੀ, ਉਸ ਦੇ ਵਿਚ 25% ਉਨ੍ਹਾਂ ਦੀਆਂ ਪੋਸਟਾਂ ਸਨ । ਪਰ ਇਹ ਪੋਸਟਾਂ ਅਨਐਡਜਸਟਿਡ ਟੀਚਰਜ਼ ਨੂੰ ਨਹੀਂ ਦਿੱਤੀਆਂ ਗਈਆਂ । ਇਸ ਲਈ ਇਨ੍ਹਾਂ ਦਾ ਕੋਟਾ ਪੂਰਾ ਕੀਤਾ ਜਾਵੇ । 25% ਬੀ. ਐਡ. ਨੂੰ ਕੋਟਾ ਦੇਣਾ ਸੀ, ਇਹ ਸਬਜੈਕਟ ਵਾਈਜ਼ ਦਿੱਤਾ ਗਿਆ ਹੈ । ਅਨਐਡਜਸਟਿਡ ਟੀਚਰਜ਼ ਵਿਚ ਸਾਇੰਸ ਆਦਿ ਦੇ ਟੀਚਰ ਨਹੀਂ ਹੁੰਦੇ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸਮੁੱਚੀ ਗਿਣਤੀ ਵਿਚੋਂ 25% ਇਨ੍ਹਾਂ ਨੂੰ ਦਿੱਤੀ ਜਾਵੇ । ਜਿਹੜੀ ਸਿਲੈਕਸ਼ਨ ਹੋਈ ਹੈ

[ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ]

ਉਸ ਦੇ ਵਿਚ 1965 ਵਾਲਿਆ ਨੂੰ ਛੱਡਕੇ 1970-71 ਦੇ ਜਿਹੜੇ ਨਵੇਂ ਟੀਚਰ ਸਨ, ਉਹ ਸਿਲੈਕਟ ਕੀਤੇ ਗਏ ਅਤੇ ਨਾਲ ਹੀ ਜਿਹੜੇ 1960 ਦੇ ਜਿਹੜੇ ਬੀ. ਐਡ. ਟੀਚਰਾਂ ਨੂੰ ਜਿਹੜੇ ਸਪੈਸ਼ਲ ਸਰਟੀਫੀਕੇਟ ਮਿਲੇ ਸੀ ਉਨ੍ਹਾਂ ਦੇ ਕੇਸਾਂ ਉਤੇ ਕੋਈ ਗੌਰ ਨਹੀਂ ਕੀਤਾ ਗਿਆ। ਇਸ ਲਈ ਉਨ੍ਹਾਂ ਦੇ ਕੇਸਿਜ਼ ਤੇ ਗੌਰ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਫਿਰ ਆਪਣੀ ਪੋਸਟ ਤੇ ਲਾਇਆ ਜਾਵੇ। ਹਾਲਾਂ ਕਿ ਉਨ੍ਹਾਂ ਦੇ ਸਰਟੀਫੀਕੇਟ ਬੜੇ ਪੁਰਾਣੇ ਹਨ। ਉਨ੍ਹਾਂ ਦੇ ਕੇਸਿਜ਼ ਨੂੰ ਕਨਸਿਡਰ ਨਹੀ ਕੀਤਾ ਗਿਆ। ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਦੇ ਕੇਸਿਜ਼ ਕਨਸਿਡਰ ਕੀਤੇ ਜਾਣ ਤਾਂਕਿ ਉਹ ਨੌਕਰੀ ਵਿਚ ਪੂਰਾ ਹੱਕ ਲੈ ਸਕਣ।

ਸ੍ਰੀ ਸਪੀਕਰ : ਤੁਹਾਡਾ ਸਮਾਂ ਖਤਮ ਹੋਣ ਵਾਲਾ ਹੈ। Please wind up. (Your time is nearly over. Please wind up).

ਕਾਮਰੇਡ ਚੰਦ ਸਿੰਘ ਚੋਪੜਾ ਮਾਸਟਰ : ਬੱਸ ਜੀ ਮੈਂ ਇਕ ਮਿੰਟ ਹੋਰ ਲੈਣਾ ਹੈ। ਸਾਡੇ ਸਰਕਾਰੀ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਮਾਸਟਰਾਂ ਅਤੇ ਲੈਕਚਰਰਜ਼ ਦੀਆਂ ਪੋਸਟਾਂ ਬਹੁਤ ਖਾਲੀ ਪਈਆਂ ਹਨ। ਇਹ ਪੋਸਟਾਂ ਮਾਸਟਰਾਂ ਨੂੰ ਤਰੱਕੀ ਦੇ ਕੇ ਲੈਕਚਰਰ ਕੇਡਰ ਵਿਚ ਭਰਤੀ ਕੀਤੇ ਜਾਣ। ਪਰ ਇਥੇ ਕੀ ਹੁੰਦਾ ਹੈ ਕਿ ਬੋਗਸ ਭਰਤੀਆਂ ਕੀਤੀਆਂ ਜਾਂਦੀਆਂ ਹਨ। ਅਤੇ ਐਵੇਂ ਤਰੱਕੀ ਦੇ ਕੇ ਲੈਕਚਰਰ ਬਣਾ ਦਿਤਾ ਜਾਂਦਾ ਹੈ। ਪਰ ਜਿਸ ਦੀ ਤਰੱਕੀ ਚਾਹੀਦੀ ਹੈ ਉਸ ਦੀ ਹੁੰਦੀ ਨਹੀਂ। ਮੈਂ ਤੁਹਾਨੂੰ ਸਰਦਾਰ ਗੁਰਚਰਨ ਸਿੰਘ ਦੇ ਪਿੰਡ ਨਿਹਾਲ ਸਿੰਘ ਵਾਲਾ ਦੀ ਗੱਲ ਦੱਸਦਾ ਹਾਂ। ਉਥੇ ਇਕ ਪ੍ਰਾਇਮਰੀ ਸਕੂਲ ਹੈ ਪਰ ਉਥੋਂ ਮਾਸਟਰ ਕੇਡਰ ਦੇ ਨੂੰ ਤਰੱਕੀ ਦੇ ਕੇ ਲੈਕਚਰਰ ਬਣਾ ਕੇ ਭੇਜ ਦਿੱਤਾ। ਹਾਲਾਂ ਕਿ ਉਥੇ ਨਾ ਹਾਈ ਅਤੇ ਨਾ ਹਾਇਰ ਸੈਕੰਡਰੀ ਸਕੂਲ ਹੈ। ਇਸ ਚੀਜ਼ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਇਸ ਤਰ੍ਹਾਂ ਦੀਆਂ ਬੋਗਸ ਤਰੱਕੀਆਂ ਬੰਦ ਕੀਤੀਆਂ ਜਾਣੀਆਂ ਚਾਹੀਦੀਆਂ ਹਨ। (ਘੰਟੀ) ਇਕ ਹੋਰ ਮੰਗ ਹੈ। ਪਿਛਲੀ ਸਰਕਾਰ ਨੇ 1-11-1970 ਨੂੰ, ਯਾਨੀ ਕਿ ਅਕਾਲੀ ਸਰਕਾਰ ਨੇ ਟੀਚਰਜ਼ ਨਾਲ ਇਕ ਸਮਝੌਤਾ ਕੀਤਾ ਸੀ ਜਿਸ ਦੇ ਵਿਚ ਇਹ ਮੰਨਿਆ ਸੀ ਕਿ 1-11-1971 ਤੋਂ ਜੇ. ਬੀ. ਟੀ. ਨੂੰ 150-300 ਦਾ ਗਰੇਡ ਦਿਤਾ ਜਾਵੇਗਾ। ਇਸ ਲਈ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਇਹ ਗਰੇਡ ਦਿਤਾ ਜਾਵੇ। ਨਾਲ ਹੀ ਉਸ ਵੇਲੇ ਦੀ ਸਰਕਾਰ ਨੇ ਉਸ ਦੇ ਬਾਅਦ 3 ਕਰੋੜ ਰੁਪਿਆ ਟੀਚਰਾਂ ਦੀਆਂ ਐਨਾਮਲੀਜ਼ ਨੂੰ ਦੂਰ ਕਰਨ ਲਈ ਰੱਖਿਆ ਸੀ ਜਿਹੜਾ ਕਿ ਰਾਜਪਾਲ ਦੇ ਰਾਜ ਵਿਚ ਲੋਕ ਸਭਾ ਨੇ ਪਾਸ ਕੀਤਾ ਸੀ। ਇਸ ਲਈ ਉਹ ਜਿਹੜਾ 3 ਕਰੋੜ ਰੁਪਿਆ ਉਨ੍ਹਾਂ ਲਈ ਰੱਖਿਆ ਸੀ, ਉਹ ਵੀ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ। ਇਸ ਲਈ ਜਿਹੜੇ ਪਿਛਲੀ ਸਰਕਾਰ ਨੇ ਕੰਮ ਨੇਪਰੇ ਨਹੀਂ ਚਾੜ੍ਹੇ ਉਹ ਇਸ ਸਰਕਾਰ ਨੂੰ ਨੇਪਰੇ ਚਾੜ੍ਹਨੇ ਚਾਹੀਦੇ ਹਨ। ਇਸ ਲਈ ਮੈਂ ਕਹਾਂਗਾ ਕਿ ਜਿਹੜਾ ਟੀਚਰਾਂ ਵਾਸਤੇ 3 ਕਰੋੜ ਰੁਪਿਆ ਲੋਕ ਸਭਾ ਵਿਚ ਪਾਸ ਕੀਤਾ ਗਿਆ ਉਹ ਉਨ੍ਹਾਂ ਨੂੰ ਦਿਤਾ ਜਾਵੇ ਤਾਂਕਿ ਉਨ੍ਹਾਂ ਦੀਆਂ ਐਨਾਮਲੀਜ਼ ਦੂਰ ਹੋ ਜਾਣ। (ਵਿਘਨ) ਇਸ ਤੋਂ ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਫਿਰੋਜ਼ਪੁਰ ਵਿਚ ਹਾਈ ਸਕੂਲਾਂ ਦੇ ਹੈਡਮਾਸਟਰ ਜਿਹੜੇ ਹਨ ਉਹ ਡੀ ਈ. ਓ. ਦੇ ਹੁਕਮ ਨਹੀਂ ਮੰਨਦੇ। ਮੈਂ ਦੱਸਦਾ ਹਾਂ ਕਿ ਜ਼ਿਲ੍ਹਾ ਫਿਰੋਜ਼ਪੁਰ ਵਿਚ ਸਰਕਾਰੀ ਸਕੂਲ ਦੇ ਹੈਡਮਾਸਟਰ ਨੇ ਡੀ. ਈ. ਓ. ਦੇ ਹੁਕਮ ਨਹੀਂ ਮੰਨੇ। ਉਹ ਟੀਚਰਾਂ ਨੂੰ ਕਦੇ ਕਿਧਰ ਭਜਾਉਂਦੇ ਹਨ ਅਤੇ ਕਦੇ ਕਿਧਰ ਭਜਾਉਂਦੇ ਹਨ। ਟੀਚਰਾਂ ਨੇ ਭੁੱਖ ਹੜਤਾਲ ਕੀਤੀ। (ਵਿਘਨ) ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਘੱਟੋ ਘੱਟ ਡੀ. ਈ. ਓ. ਦੇ ਆਰਡਰ ਹੈਡਮਾਸਟਰ ਨੂੰ ਮੰਨਣੇ ਚਾਹੀਦੇ ਹਨ ਤਾਂਕਿ ਪ੍ਰਬੰਧ ਚੰਗੀ ਤਰ੍ਹਾਂ ਚੱਲ ਸਕੇ। (ਘੰਟੀ)

ਸਿਖਿਆ ਮੰਤਰੀ : ਸਪੀਕਰ ਸਾਹਿਬ, ਮੈਂ 45 ਮਿੰਟ ਲਵਾਂਗਾ ।

ਮਿਸਿਜ਼ ਗੁਰਬ੍ਰਿੰਦਰ ਕੌਰ ਬਰਾੜ (ਮਲੋਟ) : ਸਪੀਕਰ ਸਾਹਿਬ, ਮੈਂ ਡੀਮਾਂਡ ਨੰ: 26 ਸੋਸ਼ਲ ਵੈਲਫੇਅਰ ਐਂਡ ਡੀਵੈਲਪਮੈਂਟਲ ਆਰਗੇਨਾਈਜ਼ੇਸ਼ਨ ਦੇ ਉਤੇ ਬੋਲਾਂਗੀ ।

ਸ੍ਰੀ ਸਪੀਕਰ : ਤੁਹਾਨੂੰ 10 ਮਿੰਟ ਮਿਲਣਗੇ । (The hon. lady Member will get ten minutes only.)

ਮਿਸਿਜ ਗੁਰਬ੍ਰਿੰਦਰ ਕੌਰ ਬਰਾੜ : ਸਪੀਕਰ ਸਾਹਿਬ, 10 ਮਿੰਟ ਵਿਚ ਸਾਰਾ ਬੋਲਿਆ ਨਹੀਂ ਜਾਣਾ । (ਵਿਘਨ) ਸਪੀਕਰ ਸਾਹਿਬ, ਮੈਂ ਕੁਝ ਸੁਝਾਉ ਰੱਖਣਾ ਚਾਹੁੰਦੀ ਹਾਂ । ਇਹ ਸਾਡੇ ਸਮਾਜਵਾਦ ਨਿਜ਼ਾਮ ਦੇ ਵਿਚ ਸਮਾਜ ਭਲਾਈ ਬਹੁਤ ਮਹਤੱਤਾ ਰੱਖਦੀ ਹੈ । 1955 ਦੇ ਵਿਚ ਸੋਸ਼ਿਲ ਵੈਲਫੇਅਰ ਡੀਪਾਰਟਮੈਂਟ ਖੋਲ੍ਹਿਆ ਗਿਆ ਅਤੇ ਇਸ ਦੇ ਅੰਦਰ ਕਈ ਸਕੀਮਾਂ ਚਲਾਈਆਂ ਗਈਆਂ । ਮੈਂ ਇਸ ਹਾਊਸ ਵਿਚ ਇਨ੍ਹਾਂ ਨੂੰ ਚੌਹਾਂ ਪਹਿਲੂਆਂ ਤੋਂ ਰਖਦੀ ਹਾਂ ਇਸ ਤਰ੍ਹਾਂ ਚਾਈਲਡ ਵੈਲਫੇਅਰ ਸਕੀਮ, ਵੂਮੈਨ ਵੈਲਫੇਅਰ ਸਕੀਮ, ਸੋਸ਼ਿਲ ਵੈਲਫੇਅਰ ਸਕੀਮ ਅਤੇ ਜਨਰਲ ਹਰੀਜਨ ਵੈਲਫੇਅਰ ਸਕੀਮ ਦਾ ਸਾਡੇ ਹਾਊਸ ਵਿਚ ਬੜਾ ਚਰਚਾ ਹੋਇਆ ਹੈ । ਹਰੀਜਨ ਵੈਲਫੇਅਰ ਦੇ ਉਤੇ ਅਤੇ ਦੂਜੀਆਂ ਸਕੀਮਾਂ ਦੇ ਉਤੇ ਵੀ ਮੈਂ ਰੋਸ਼ਨੀ ਪਾਉਣੀ ਚਾਹੁੰਦੀ ਹਾਂ ।

ਸਭ ਤੋਂ ਪਹਿਲਾਂ ਮੈਂ ਚਾਈਲਡ ਵੈਲਫੇਅਰ ਪ੍ਰੋਗਰਾਮ ਲਵਾਂਗੀ । ਮੈਂ ਆਪਣੀਆਂ ਪਹਿਲੀਆਂ ਸਪੀਚਿਜ਼ ਵਿਚ ਵੀ ਕਿਹਾ ਸੀ ਕਿ ਜਿਹੜਾ ਸਾਡਾ ਨਿਊਟਰੀਸ਼ਨ ਪ੍ਰੋਗਰਾਮ ਹੈ ਉਸ ਨੂੰ ਖਾਸ ਮਹੱਤਤਾ ਦਿਤੀ ਗਈ ਹੈ । ਫ਼ਿਫਥ ਫਾਈਵ ਏਅਰ ਪਲਾਨ ਵਿਚ ਵੀ ਇਸ ਨੂੰ ਪ੍ਰਿਆਰਟੀ ਦਿਤੀ ਗਈ ਹੈ ਅਤੇ ਇਸ ਦੇ ਲਈ ਸਾਢੇ 22 ਕਰੋੜ ਰੁਪਈਆ ਰਖਿਆ ਗਿਆ ਹੈ । ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਦੇ ਵਿਚ ਵੱਧ ਤੋਂ ਵੱਧ ਹਿੱਸਾ ਪਾਏ ਅਤੇ ਵੱਧ ਤੋਂ ਵੱਧ ਫੰਡਜ਼ ਲਿਆ ਕੇ ਆਪਣੇ ਸਟੇਟ ਦੇ ਬੱਚਿਆਂ ਨੂੰ ਖੁਸ਼ਹਾਲ ਕਰੇ । ਬਚੇ ਵੀ ਦੋ ਕਿਸਮ ਦੇ ਹੁੰਦੇ ਹਨ । ਜਿਨ੍ਹਾਂ ਵਿਚ ਇਕ ਨਾਰਮਲ ਅਤੇ ਕੁਝ ਐਬਨਾਰਮਲ ਬਚੇ । ਇਹ ਨਾਰਮਲ ਬਚਿਆਂ ਦੇ ਲਈ ਸਕੀਮ ਹੈ ਜਿਨ੍ਹਾਂ ਦੀ ਉਮਰ 3 ਸਾਲ ਤੋਂ 6 ਸਾਲ ਤਕ ਦੀ ਹੈ । ਇਸ ਤਰ੍ਹਾਂ ਅਸੀਂ ਆਪਣੇ ਬਚਿਆਂ ਨੂੰ ਜਿਸਮਾਨੀ ਤੌਰ ਤੇ, ਦਿਮਾਗੀ ਤੌਰ ਤੇ ਵੱਧਣ ਫੁਲਣ ਦਾ ਮੌਕਾ ਦੇ ਸਕਦੇ ਹਾਂ । ਤਾਂਕਿ ਇਹੋ ਜਿਹੇ ਬੱਚੇ ਗੰਦੀਆਂ ਬਸਤੀਆਂ ਅਤੇ ਗਲੀਆਂ ਵਿਚ ਰੁਲਣ ਤੋਂ ਬਚ ਸਕਣ ਅਤੇ ਖੁਰਾਕ ਦੀ ਕਮੀ ਵੀ ਪੂਰੀ ਹੋ ਸਕੇ, ਕਿਉਂਕਿ ਉਨ੍ਹਾਂ ਦੇ ਮਾਂ ਬਾਪ ਦੋਨੋਂ ਕੰਮਾਂ ਵਿਚ ਹੀ ਰੁਝੇ ਹੁੰਦੇ ਹਨ ।

(ਇਸ ਸਮੇਂ ਡਿਪਟੀ ਸਪੀਕਰ ਸਾਹਿਬ ਸਿੰਘਾਸਨ ਤੇ ਬਿਰਾਜਮਾਨ ਹੋਏ)

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਸਰਕਾਰ ਨੂੰ ਕਹਾਂਗੀ ਕਿ ਹਰ ਪਿੰਡ ਵਿਚ ਬਾਲਵਾੜੀਆਂ ਖੋਲ੍ਹਣੀਆਂ ਚਾਹੀਦੀਆਂ ਹਨ ਤਾਂਕਿ 3 ਤੋਂ 6 ਸਾਲ ਤਕ ਦੇ ਜਿਹੜੇ ਬਚੇ ਹਨ ਉਨ੍ਹਾਂ ਵਾਸਤੇ ਅਸੀਂ ਕੁਝ ਪ੍ਰਬੰਧ ਕਰ ਸਕੀਏ । ਉਨ੍ਹਾਂ ਨੂੰ ਅਸੀਂ ਖਿਲੌਣਿਆਂ ਰਾਹੀਂ ਅਤੇ ਕੁਝ ਚਿਲਡਰਨ ਪਾਰਕ ਬਣਾ ਕੇ ਉਨ੍ਹਾਂ ਦੇ ਦਿਮਾਗ ਅਤੇ ਜਿਸਮ ਨੂੰ ਤਰੱਕੀ ਦੇ ਸਕਦੇ ਹਾਂ । ਜਿਹੜੇ ਬਚੇ ਸਕੂਲਾਂ ਵਿਚ ਹਨ ਉਨ੍ਹਾਂ ਦੇ ਹੈਲਥ ਚੈਕ ਅੱਪ ਦਾ ਕਾਰਡ ਹੋਣਾ ਚਾਹੀਦਾ ਹੈ । ਕਈ ਬਿਮਾਰੀਆਂ, ਡਿਪਟੀ ਸਪੀਕਰ ਸਾਹਿਬ, ਕੁਝ ਬਚਿਆਂ ਨੂੰ ਐਸੀਆਂ ਲਗੀਆਂ ਹੋਈਆਂ ਹਨ ਜਿਹੜੀਆਂ ਉਨ੍ਹਾਂ ਨੂੰ ਬਾਕੀ ਦੀ ਸਾਰੀ ਉਮਰ ਲਈ ਨਾਕਾਰਾ ਬਣਾ ਦਿੰਦੀਆਂ ਹਨ । ਜਿਸ ਤਰ੍ਹਾਂ ਕਿ ਪੋਲਿਓ ਦੀ ਬਿਮਾਰੀ ਹੈ । ਇਸ ਦੀ ਰੋਕਥਾਮ

[ਮਿਸਿਜ਼ ਗੁਰਬ੍ਰਿੰਦਰ ਕੌਰ ਬਰਾੜ]

ਵਾਸਤੇ ਹੁਣ ਕੁਝ ਕਦਮ ਵੀ ਚੁਕੇ ਹਨ। ਇਨ੍ਹਾਂ ਚੀਜ਼ਾਂ ਨੂੰ ਜੇ ਕਰ ਅਸੀਂ ਪਹਿਲੋਂ ਚੈਕ ਅੱਪ ਕਰ ਲਈਏ ਅਤੇ ਇਨ੍ਹਾਂ ਨੂੰ ਅਗੇ ਵੱਧਣ ਦਾ ਮੌਕਾ ਨਾ ਦਈਏ ਤਾਂ ਚੰਗਾ ਹੋਵੇਗਾ। ਜਿਸ ਤਰ੍ਹਾਂ ਡਿਪਥੀਰੀਆਂ ਦੀ ਬਿਮਾਰੀ ਹੈ। ਟਰਿਪਲ ਵੈਕਸੀਨੇਸ਼ਨ ਜਿਸ ਤਰ੍ਹਾਂ ਹੁਣ ਹੋ ਰਿਹਾ ਹੈ। ਇਸੇ ਤਰ੍ਹਾਂ ਕੁਕਰਿਆਂ ਦੀ ਬੀਮਾਰੀ ਹੈ ਜਿਹੜੀ ਸਾਰੇ ਪੰਜਾਬ ਵਿਚ ਫੈਲੀ ਹੋਈ ਹੈ। ਇਹ ਭਾਵੇਂ ਇਕ ਮਾਮੂਲੀ ਬਿਮਾਰੀ ਹੈ ਪਰ ਇਸ ਦੇ ਅੰਜਾਮ ਬੜੇ ਗੰਭੀਰ ਹਨ। ਇਸ ਚੀਜ਼ ਬਾਰੇ ਹੈਲਥ ਡਿਪਾਰਟਮੈਂਟ ਨੂੰ ਸਾਰੇ ਬੱਚਿਆਂ ਦਾ ਚੈਕ ਅੱਪ ਕਰਨਾ ਚਾਹੀਦਾ ਹੈ। ਨਾ ਕੇਵਲ ਸਕੂਲਾਂ ਦੇ ਬਚਿਆਂ ਦਾ ਬਲਕਿ ਬਾਲਵਾੜੀਆਂ ਦੇ ਬਚਿਆਂ ਦਾ ਜਿਸ ਦਾ ਮੈਂ ਪਹਿਲੋਂ ਜ਼ਿਕਰ ਕੀਤਾ ਹੈ, ਉਨ੍ਹਾਂ ਦਾ ਵੀ ਚੈਕ ਅੱਪ ਹੋਣਾ ਚਾਹੀਦਾ ਹੈ।

ਹੁਣ ਮੈਂ ਕੁਝ ਅਬਨਾਰਮਲ ਬਚਿਆਂ ਦੇ ਬਾਰੇ ਅਰਜ਼ ਕਰਾਂਗੀ। ਤੁਸੀਂ ਵੇਖਿਆ ਹੋਣਾ ਹੈ ਕਿ ਕੁਝ ਬਚੇ ਚੋਰੀਆਂ ਕਰਦੇ ਹਨ ਅਤੇ ਉਨ੍ਹਾਂ ਵਿਚੋਂ ਕੁਝ ਫੜੇ ਜਾਂਦੇ ਹਨ। ਉਨ੍ਹਾਂ ਦੇ ਵਿਚ ਮੈਂਟਲੀ ਨੁਕਸ ਹੁੰਦਾ ਹੈ। ਉਨ੍ਹਾਂ ਤੇ ਕਚਿਹਰੀਆਂ ਵਿਚ ਮੁਕਦਮੇ ਚਲਾਏ ਜਾਂਦੇ ਸਨ ਅਤੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਰਖਿਆ ਜਾਂਦਾ ਸੀ। ਇਹ ਕੋਈ ਅੱਛੀ ਗਲ ਨਹੀਂ ਸੀ ਅਤੇ ਇਹ ਬਹੁਤ ਹਾਨੀਕਾਰਕ ਸੀ। ਮੈਨੂੰ ਬੜੀ ਖੁਸ਼ੀ ਨਾਲ ਕਹਿਣਾ ਪੈਂਦਾ ਹੈ ਕਿ ਹੁਸ਼ਿਆਰਪੁਰ ਵਿਚ ਇਸ ਤਰ੍ਹਾਂ ਦੇ ਬਚਿਆਂ ਲਈ ਇਕ ਸਕੂਲ ਖੋਲ੍ਹਿਆ ਗਿਆ ਹੈ ਅਤੇ ਇਹ ਅੰਤਰ ਜ਼ਿਵਨਾਈਲ ਡਿਲਿਕੁਐਂਸੀ ਭੇਜੇ ਜਾਂਦੇ ਹਨ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਸਾਡੀ ਸਾਰੀ ਸਟੇਟ ਵਿਚ ਕੋਈ ਵੀ ਮੈਂਟਲੀ ਰਿਟਾਰਟਿਡ ਚਿਲਡਰਨ ਵਾਸਤੇ ਕੋਈ ਇੰਸਟੀਚਿਊਸ਼ਨ ਨਹੀਂ। ਰਿਟਾਰਟਿਡ ਚਿਲਡਰਨ ਜਿਹੜੇ ਜਿਸਮਾਨੀ ਤੌਰ ਤੇ ਵੱਧ ਫੁਲ ਜਾਂਦੇ ਹਨ, ਲੇਕਿਨ ਦਿਮਾਗੀ ਤੌਰ ਤੇ 4 : 5 ਸਾਲ ਦੇ ਬਚੇ ਦੀ ਉਮਰ ਤਕ ਰਹਿੰਦੇ ਹਨ। ਉਹ ਬਚੇ ਆਵਾਰਾ ਫਿਰਦੇ ਹਨ ਅਤੇ ਬਹੁਤ ਸਾਰੇ ਲੋਕ ਉਨ੍ਹਾਂ ਦਾ ਬਹੁਤ ਫਾਇਦਾ ਉਠਾਉਂਦੇ ਹਨ। ਕਈ ਜੇਬ ਕੁਤਰੇ ਬਣ ਜਾਂਦੇ ਹਨ। ਕਈ ਲੋਕ ਉਨ੍ਹਾਂ ਤੋਂ ਆਪਣੇ ਕੰਮ ਵਾਸਤੇ ਗੰਦੇ ਕੰਮ ਲੈਂਦੇ ਹਨ। ਇਸ ਲਈ ਮੈਂ ਕਹਾਂਗੀ ਕਿ ਮੈਂਟਲੀ ਰਿਟਾਰਟਿਡ ਬਚਿਆਂ ਵਾਸਤੇ ਹੋਮ ਬਣਾਉਣੇ ਜ਼ਰੂਰੀ ਹਨ।

ਇਸੇ ਤਰ੍ਹਾਂ ਕੁਝ ਬਚੇ ਲਾਵਾਰਸ ਹਨ, ਜਿਨ੍ਹਾਂ ਦਾ ਕੋਈ ਵਾਲੀ ਵਾਰਸ ਨਹੀਂ ਹੁੰਦਾ, ਜਾਂ ਉਹ ਯਤੀਮ ਹੁੰਦੇ ਹਨ। ਉਨ੍ਹਾਂ ਵਾਸਤੇ ਵੀ ਕੁਝ ਕਰਨਾ ਚਾਹੀਦਾ ਹੈ। ਉਨ੍ਹਾਂ ਵਾਸਤੇ ਵੀ ਹੋਮ ਬਣਾਏ ਜਾਣ ਅਤੇ ਉਨ੍ਹਾਂ ਯਤੀਮ ਬਚਿਆਂ ਨੂੰ ਉਥੇ ਰਖਿਆ ਜਾਵੇ। ਉਨ੍ਹਾਂ ਨੂੰ ਕੁਝ ਨਾ ਕੁਝ ਨਵੇਂ ਹਾਲਾਤ ਬਾਰੇ ਦਸਿਆ ਜਾਵੇ ਅਤੇ ਜਿੰਨਾ ਚਿਰ ਉਹ ਕਮਾਈ ਦੇ ਯੋਗ ਨਾ ਹੋ ਜਾਏ, ਨਵੇਂ ਖਿਆਲ ਅਨੁਸਾਰ, ਸਾਇੰਸ ਅਨੁਸਾਰ ਮਹਿਸੂਸ ਨਾ ਕਰਨ ਲਗ ਜਾਣ ਉਨ੍ਹਾਂ ਨੂੰ ਉਨ੍ਹਾਂ ਇਸਟੀਚਿਊਸ਼ਨਜ਼ ਵਿਚ ਰਖਿਆ ਜਾਵੇ। ਉਨ੍ਹਾਂ ਵਿਚੋਂ ਕੁਝ ਨੂੰ ਫੈਮਲੀਜ਼ ਅਡਾਪਟ ਕਰ ਲੈਣ ਤਾਂ ਕਿ ਉਨ੍ਹਾਂ ਨੂੰ ਫੈਮਲੀ ਐਟਮਾਸਫੀਅਰ ਮਿਲ ਸਕੇ ਅਤੇ ਉਸ ਨੂੰ ਉਹ ਮਹਿਸੂਸ ਕਰ ਸਕਣ। ਅਸੀਂ ਪੰਜਾਬ ਵਿਚ ਇਕ ਫਾਸਟਰ ਕੇਅੱਰ ਸਕੀਮ ਚਲਾਈ ਸੀ, ਪਰ ਉਹ ਕੋਈ ਜ਼ਿਆਦਾ ਜ਼ੋਰ ਨਹੀਂ ਪਕੜ ਸਕੀ। ਉਸ ਬਾਰੇ ਡਿਪਟੀ ਸਪੀਕਰ ਸਾਹਿਬ, ਸਾਨੂੰ ਪਬਲਿਸਿਟੀ ਰਾਹੀਂ, ਅਫਸਰਾਂ ਰਾਹੀਂ, ਆਪਣੇ ਹਾਊਸ ਦੇ ਮੈਂਬਰਾਂ ਰਾਹੀਂ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਅਸੀਂ ਉਸ ਸਕੀਮ ਨੂੰ ਕਾਮਯਾਬ ਕਰ ਸਕੀਏ।

ਹੁਣ ਕੁਝ ਬਚੇ ਅਜਿਹੇ ਹਨ ਜਿਹੜੇ ਆਰਥੋਪੀਡੀਕਲੀ ਹੈਂਡੀਕੈਪਡ ਹਨ। ਉਨ੍ਹਾਂ ਦੇ ਲਈ 'ਸਾਕੇਤ' ਇਕ ਹੋਮ ਚਲਾਇਆ ਸੀ, ਲੇਕਿਨ ਵੰਡ ਹੋਣ ਕਰਕੇ ਉਹ ਹਰਿਆਣਾ ਵਿਚ ਚਲਾ ਗਿਆ। ਪਿਛੇ ਜਿਹੇ ਹਰਿਆਣਾ ਗਵਰਨਰ ਸਾਹਿਬ ਨਾਲ ਇਕ ਮੀਟਿੰਗ ਹੋਈ ਸੀ। ਉਸ ਮੀਟਿੰਗ ਵਿਚ ਇਹ ਮਹਿਸੂਸ ਕੀਤਾ

ਗਿਆ ਕਿ ਉਸ ਦੀ ਵੰਡ ਕਰ ਦਿਓ 60 : 40 ਦੀ ਰੇਸ਼ੋ ਨਾਲ ਅਤੇ ਪੰਜਾਬ ਔਰ ਹਰਿਆਣਾ ਨੂੰ ਪੈਸੇ ਦੇ ਦਿਓ। ਉਸ ਮੀਟਿੰਗ ਵਿਚ ਸਾਡੇ ਅਫਸਰ ਵੀ ਮੌਜੂਦ ਸਨ। ਉਨ੍ਹਾਂ ਨੇ ਯਕੀਨ ਦਿਵਾਇਆ ਕਿ ਅਸੀਂ ਇਹੋ ਜਿਹਾ ਹੋਮ ਪਟਿਆਲਾ ਵਿਚ ਖ਼ੋਲ੍ਹਾਂਗੇ, ਲੇਕਿਨ ਇਸ ਬਾਰੇ ਬਜਟ ਵਿਚ ਕੋਈ ਪ੍ਰੋਵੀਜ਼ਨ ਨਹੀਂ ਰਖਿਆ ਗਿਆ (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਤੇ ਹਾਲੇ ਕਾਫੀ ਗਲਾਂ ਕਰਨੀਆਂ ਹਨ। (ਵਿਘਨ) ਮੈਂ ਆਪਣੇ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗੀ ਕਿ ਇਸ ਗੱਲ ਵੱਲ ਬੜਾ ਧਿਆਨ ਦੇਣਾ ਪਏਗਾ। ਇਹ ਜਿਹੜੇ ਹੈਂਡੀਕੈਪਡ ਚਿਲਡਰਨ ਹਨ ਇਨ੍ਹਾਂ ਨੂੰ ਕਿਸੇ ਵੱਕਤ ਸਮਾਜ ਉਤੇ ਬੋਝ ਸਮਝਿਆ ਜਾਂਦਾ ਸੀ ਲੇਕਿਨ ਮੈਂ ਕਹਾਂਗੀ ਕਿ ਅੱਜ ਕਲ ਦੇ ਹਾਲਾਤ ਅਨੁਸਾਰ ਇਨ੍ਹਾਂ ਨੂੰ ਵੋਕੇਸ਼ਨਲ ਟਰੇਨਿੰਗ ਦੇ ਕੇ ਇਨ੍ਹਾਂ ਨੂੰ ਉਸ ਤਰ੍ਹਾਂ ਬਣਾਇਆ ਜਾਏ ਜਿਸ ਤਰ੍ਹਾਂ ਬਾਕੀ ਦੇ ਬਚੇ ਕੰਮ ਕਰ ਸਕਦੇ ਹਨ। ਮੇਰੀ ਰਾਏ ਹੈ ਕਿ ਸਾਨੂੰ ਐਸਾ ਕੋਈ ਹੋਮ ਪਟਿਆਲਾ ਵਿਚ ਜ਼ਰੂਰ ਬਣਾਉਣਾ ਚਾਹੀਦਾ ਹੈ।

ਇਕ ਗਲ ਮੈਂ ਬੈਗਰੀ ਦੇ ਮੁਤੱਲਕ ਕਹਿਣੀ ਚਾਹੁੰਦੀ ਹਾਂ। ਭਿਖ ਮੰਗੇ ਤੁਸੀਂ ਵੇਖਿਆ ਹੈ ਕਿ ਸ਼ਹਿਰਾਂ ਵਿਚ ਕਿਸ ਤਰ੍ਹਾਂ ਬਚੇ ਤੁਹਾਡੇ ਅੱਗੇ ਹੱਥ ਅੱਡ ਕੇ ਮੰਗਦੇ ਹਨ। ਜਦੋਂ ਤੋਂ ਇਸ ਨੂੰ ਦਿਲੀ ਵਿਚ ਗੈਰ ਕਾਨੂੰਨੀ ਕਰਾਰ ਦਿਤਾ ਗਿਆ ਹੈ ਤਾਂ ਸਾਡਾ ਪੰਜਾਬ ਦਾ ਮਸਲਾ ਵੱਧ ਗਿਆ ਹੈ। ਵੈਸੇ ਤਾਂ ਅਸੀਂ ਕਿਸੇ ਨੂੰ ਸਟੇਟ ਵਿਚ ਆਉਣ ਵਾਸਤੇ ਮਨ੍ਹਾਂ ਨਹੀਂ ਕਰ ਸਕਦੇ ਪਰ ਉਹ ਸਾਰੀਆਂ ਸਟੇਟਾਂ ਦੇ ਰਲ ਕੇ ਇਥੇ ਆ ਜਾਂਦੇ ਹਨ। ਮੈਂ, ਡਿਪਟੀ ਸਪੀਕਰ ਸਾਹਿਬ ਤੁਹਾਡੇ ਰਾਹੀਂ ਸਰਕਾਰ ਨੂੰ ਅਰਜ਼ ਕਰਨਾ ਚਾਹੁੰਦੀ ਹਾਂ ਕਿ ਸਾਨੂੰ ਇਸ ਨੂੰ ਅਮਲੀ ਰੂਪ ਦੇਣਾ ਚਾਹੀਦਾ ਹੈ ਅਤੇ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਨਾ ਸਿਰਫ ਭੀਖ ਮੰਗਣ ਨੂੰ ਬੰਦ ਕੀਤਾ ਜਾਏ ਬਲਕਿ ਬਚਿਆਂ ਨੂੰ ਔਰਤਾਂ ਨੂੰ ਇਨ੍ਹਾਂ ਚੀਜ਼ਾਂ ਨੂੰ ਅਪਨਾਉਣ ਤੋਂ ਵਰਜਣਾ ਚਾਹੀਦਾ ਹੈ। (ਵਿਘਨ)

ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਆਪਣੇ ਐਡਮਨਿਸਟਰੇਟਿਵ ਕੰਟਰੋਲ ਦੇ ਅਧੀਨ ਇਕ ਕਸਤੂਰਬਾ ਸੇਵਾ ਆਸ਼ਰਮ ਰਾਜਪੁਰਾ ਵਿਚ ਲਿਆ ਹੈ। ਉਸ ਦੇ ਵਿਚ 6 ਤੋਂ ਲੈ ਕੇ 16 ਸਾਲ ਤਕ ਦੀਆਂ ਲਾਵਾਰਸ ਲੜਕੀਆਂ ਦੀ ਦੇਖ ਭਾਲ ਕੀਤੀ ਜਾਂਦੀ ਹੈ। ਇਸ ਤਰ੍ਹਾਂ ਦਾ ਕੋਈ ਆਸ਼ਰਮ ਲੜਕਿਆਂ ਵਾਸਤੇ ਵੀ ਖੋਲ੍ਹਣਾ ਚਾਹੀਦਾ ਹੈ।

ਇਕ ਗਲ ਮੈਂ ਔਰਤਾਂ ਦੀ ਵੈਲਫੇਅਰ ਦੇ ਵਾਸਤੇ ਕਹਾਂਗੀ ਕਿ ਉਹ ਔਰਤਾਂ ਜਿਹੜੀਆਂ ਵਿਚਾਰੀਆਂ ਵਿਧਵਾ ਹਨ, ਨਿਰਆਸਰਾ ਹਨ ਅਤੇ ਯੰਗ ਹਨ ਉਨ੍ਹਾਂ ਲਈ ਸਾਡਾ ਫ਼ਰਜ਼ ਬਣਦਾ ਹੈ ਕਿ ਉਨ੍ਹਾਂ ਨੂੰ ਬੁਰੇ ਪਾਸੇ ਪੈਣ ਤੋਂ ਬਚਾਉਣ ਲਈ ਕੋਈ ਨਾ ਕੋਈ ਸਕੀਮ ਚਾਲੂ ਕਰਨੀ ਚਾਹੀਦੀ ਹੈ ਤਾਂ ਕਿ ਉਹ ਔਰਤਾਂ ਇੱਜ਼ਤ ਦੀ ਜ਼ਿੰਦਗੀ ਬਸਰ ਕਰ ਸਕਣ। ਇਸ ਬਾਰੇ ਮੇਰੀ ਤੁਹਾਨੂੰ ਖਾਸ ਬੇਨਤੀ ਹੈ ਕਿ ਇਸ ਚੀਜ਼ ਦਾ ਜ਼ਰੂਰ ਕੋਈ ਪ੍ਰਬੰਧ ਕੀਤਾ ਜਾਏ।

ਇਕ ਗਲ ਮੈਂ ਹੋਰ ਅਰਜ਼ ਕਰ ਦਿਆਂ ਕਿ ਸੋਸ਼ਲ ਵੈਲਫੇਅੱਰ ਬੋਰਡ 1954 ਵਿਚ ਆਲ ਇੰਡੀਆ ਲੈਵਲ ਤੇ ਸ਼ੁਰੂ ਹੋਇਆ ਸੀ ਦੁਰਗਾਬਾਈ ਦੇਸ਼ਮੁਖ ਦੀ ਚੇਅਰਮੈਨਸ਼ਿਪ ਹੇਠ। ਉਨ੍ਹਾਂ ਨੇ ਅਪੀਲ ਕੀਤੀ ਸੀ ਸਾਰੇ ਹਿੰਦੁਸਤਾਨ ਨੂੰ ਕਿ ਜਿਹੜੀਆਂ ਪੜ੍ਹੀਆਂ ਲਿਖੀਆਂ ਅਤੇ ਉੱਦਮ ਵਾਲੀਆਂ ਔਰਤਾਂ ਹਨ ਉਹ ਬਾਹਰ ਨਿੰਕਲਣ ਅਤੇ ਜਿਹੜੀਆਂ ਔਰਤਾਂ ਆਪਣੀ ਮਦਦ ਆਪ ਨਹੀਂ ਕਰ ਸਕਦੀਆਂ ਉਨ੍ਹਾਂ ਦੀ ਮਦਦ ਕਰਨ। ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਯਾਦ ਹੋਵੇਗਾ ਕਿ ਹਜ਼ਾਰਾਂ ਔਰਤਾਂ ਬਾਹਰ ਆਈਆਂ ਅਤੇ ਉਨ੍ਹਾਂ ਨੇ ਟਰੇਨਿੰਗ ਲਈ ਅਤੇ ਕੰਮ ਕੀਤਾ। ਅੱਜ ਕਲ ਵੀ ਪੰਜਾਬ ਸਟੇਟ ਬੋਰਡ ਨੂੰ 11 ਲੱਖ

[ਮਿਸਿਜ਼ ਗੁਰਬਰਿੰਦਰ ਕੌਰ ਬਰਾੜ]

ਰੁਪਏ ਸੈਂਟਰ ਦੇ ਰਹੀ ਹੈ, ਜਿਸ ਦੇ ਵਿਚ ਪੰਜਾਬ ਸਰਕਾਰ ਦਾ ਹਿੱਸਾ 36, 37 ਹਜ਼ਾਰ ਹੈ । ਮੈਂ ਅਰਜ਼ ਕਰਾਂ ਕਿ ਜਿਹੜੇ ਬਚੇ ਅਤੇ ਔਰਤਾਂ ਗਰੀਬ ਹਨ ਉਨ੍ਹਾਂ ਵਲ ਸਾਨੂੰ ਬਹੁਤ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਹੀ ਪ੍ਰੋਗਰਾਮ ਤੇ ਜ਼ਿਆਦਾ ਤੋਂ ਜ਼ਿਆਦਾ ਖਰਚ ਕਰਨਾ ਚਾਹੀਦਾ ਹੈ। ਮੈਂ ਅਰਜ਼ ਕਰਾਂ ਕਿ ਇਕ ਕੰਡੈਂਸਡ ਕੋਰਸ ਖੋਲ੍ਹਿਆ ਹੋਇਆ ਹੈ ਅਜਿਹੀਆਂ ਔਰਤਾਂ ਵਾਸਤੇ ਅਤੇ ਮੈਂ ਸਦਨ ਦੇ ਸਾਰੇ ਮੈਂਬਰਾਂ ਨੂੰ ਡਿਪਟੀ ਸਪੀਕਰ ਸਾਹਿਬ, ਅਰਜ਼ ਕਰਾਂਗੀ ਕਿ ਅਗਰ ਉਨ੍ਹਾਂ ਦੇ ਇਲਾਕੇ ਵਿਚ ਕੋਈ ਐਸੀ ਔਰਤ ਹੈ ਉਥੇ ਭਿਜਵਾ ਦੇਣ । ਉਥੇ 45 ਰੁਪਏ ਵਜ਼ੀਫਾ ਮਿਲਦਾ ਹੈ ਅਤੇ ਉਸ ਤੋਂ ਬਾਅਦ ਜਦੋਂ ਉਹ ਪੂਰਾ ਕੋਰਸ ਕਰ ਲੈਂਦੀਆਂ ਹਨ ਉਹ ਦੋ ਢਾਈ ਸੌ ਰੁਪਏ ਮਹੀਨਾ ਕਮਾਉਣ ਦੇ ਯੋਗ ਹੋ ਜਾਂਦੀਆਂ ਹਨ (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਹਰੀਜਨ ਵੈਲਫੇਅਰ ਤੇ ਬਹੁਤ ਕੁਝ ਬੋਲਣਾ ਸੀ । ਮੇਰੇ ਕੋਲ ਕੋਈ 15 ਦੇ ਕਰੀਬ ਸਕੀਮਾਂ ਹਨ ਜਿਨ੍ਹਾਂ ਨੂੰ ਮੈਂ ਇਸ ਹਾਊਸ ਵਿਚ ਰਖਣਾ ਹੈ, ਪਰ ਤੁਸੀਂ ਮੈਨੂੰ ਟਾਈਮ ਹੀ ਬਹੁਤ ਥੋੜ੍ਹਾ ਅਲਾਟ ਕੀਤਾ ਹੈ । (ਘੰਟੀ)

ਸ਼੍ਰੀ ਡਿਪਟੀ ਸਪੀਕਰ : ਤੁਹਾਡਾ ਟਾਈਮ ਖ਼ਤਮ ਹੋ ਗਿਆ ਹੈ । (The time of the hon. lady Member is over.)

ਮਿਸਿਜ ਗੁਰਬ੍ਰਿੰਦਰ ਕੌਰ ਬਰਾੜ : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿਤਾ ਹੈ । ਲੇਕਿਨ ਮੇਰੀ ਅਰਜ਼ ਹੈ ਕਿ ਮੈਨੂੰ ਆਪਣੇ ਖਿਆਲਾਤ ਜ਼ਾਹਰ ਕਰਨ ਲਈ ਟਾਈਮ ਜ਼ਿਆਦਾ ਤੋਂ ਜ਼ਿਆਦਾ ਦਿਆ ਕਰੋ ।

ਸਰਦਾਰ ਬੇਅੰਤ ਸਿੰਘ (ਪਾਇਲ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ 26 ਕਰੋੜ 71 ਲੱਖ 79 ਹਜ਼ਾਰ 600 ਰੁਪਏ ਦੀ ਡਿਮਾਂਡ ਐਜੂਕੇਸ਼ਨ ਦੇ ਮਹਿਕਮੇ ਦੀ ਰਖੀ ਗਈ ਹੈ ਮੈਂ ਇਸ ਤੇ ਬੋਲਣਾ ਹੈ । ਮੈਂ ਸਮਝਦਾ ਹਾਂ ਕਿ ਐਜੂਕੇਸ਼ਨ ਡਿਪਾਰਟਮੈਂਟ ਇੱਕ ਬਹੁਤ ਵੱਡਾ ਡਿਪਾਰਟਮੈਂਟ ਬਣ ਗਿਆ ਹੈ ਜਿਸ ਤੇ 23% ਬਜਟ ਦਾ ਖਰਚ ਹੁੰਦਾ ਹੈ । ਤੁਸੀਂ ਮੈਨੂੰ ਬਹੁਤ ਥੋੜ੍ਹਾ ਸਮਾਂ ਦਿੱਤਾ ਹੈ ਇਸ ਲਈ ਮੈਂ ਇੱਕ ਦੋ ਗਲਾਂ ਹੀ ਕਹਿਣੀਆਂ ਹਨ । ਇਹ ਸਾਰਾ ਡਿਪਾਰਟਮੈਂਟ ਰਿਆਰਗੇਨਾਈਜ਼ ਹੋਣ ਵਾਲਾ ਹੈ । ਇਸ ਵਿਚ ਪ੍ਰਾਇਮਰੀ ਐਜੂਕੇਸ਼ਨ ਦਾ ਇਤਨਾ ਸਤਿਆਨਾਸ ਹੋਇਆ ਹੈ ਕਿ ਬਿਆਨ ਨਹੀਂ ਕੀਤਾ ਜਾ ਸਕਦਾ । ਬੇਸ਼ਕ ਸਰਦਾਰ ਉਮਰਾਓ ਸਿੰਘ ਨੇ ਇਸ ਪਾਸੇ ਵਲ ਧਿਆਨ ਦਿੱਤਾ ਹੈ ਕਿ ਹੋਰ ਜ਼ਿਆਦਾ ਬੱਚੇ ਸਕੂਲਾਂ ਵਿਚ ਪੜ੍ਹਨ, ਲਿਟਰੇਸੀ ਦੀ ਪਰਸੈਂਟੇਜ ਵੱਧੇ । ਪਰ ਸਾਡੇ ਪਿੰਡਾਂ ਵਿਚ ਪ੍ਰਾਇਮਰੀ ਸਕੂਲਾਂ ਦੀ ਇਹ ਹਾਲਤ ਹੈ ਕਿ ਜੇ ਸਰਦਾਰ ਉਮਰਾਓ ਸਿੰਘ ਨੂੰ ਕਹੀਏ ਕਿ ਆਪਣੇ ਬੱਚੇ ਉਥੇ ਪੜ੍ਹਨ ਲਈ ਭੇਜੇ ਤਾਂ ਇਹ ਆਪਣੇ ਬੱਚੇ ਉਥੇ ਭੇਜਣ ਨੂੰ ਤਿਆਰ ਨਹੀਂ ਹੋਣਗੇ । ਮੈਂ ਸਮਝਦਾ ਹਾਂ ਕਿ ਮਾਡਲ ਸਕੂਲਜ਼ ਜਿਹੜੇ ਕਿ ਸ਼ਹਿਰਾਂ ਵਿਚ ਬਣੇ ਹੋਏ ਹਨ, ਜਿਥੇ ਕਿ ਬੱਚੇ ਸਾਫ ਸੁਥਰੇ ਕਪੜੇ ਪਾ ਕੇ ਟਾਂਗਿਆਂ ਵਿਚ ਸਕੂਲ ਜਾਂਦੇ ਹਨ, ਉਨ੍ਹਾਂ ਨੂੰ ਵੇਖ ਕੇ ਸਾਨੂੰ ਦੁਖ ਹੁੰਦਾ ਹੈ । ਸਾਡੇ ਬੱਚੇ ਨੰਗੇ ਪੈਰ, ਨੰਗੇ ਸਿਰ ਉਨ੍ਹਾਂ ਸਕੂਲਾਂ ਵਿਚ ਜਾਂਦੇ ਹਨ । ਮੈਂ ਸੁਝਾਵ ਦਿਆਂਗਾ ਕਿ ਹਰ ਇੱਕ ਜ਼ਿਲ੍ਹੇ ਵਿਚ ਕਿਸੇ ਥਾਂ ਇਕ ਬਹੁਤ ਵੱਡਾ ਮਾਡਲ ਸਕੂਲ ਬਣਾ ਦੇਣ ਅਤੇ ਪੰਜ ਛੇ ਪਿੰਡਾਂ ਦੇ ਬੱਚੇ ਇਕੱਠੇ ਕਰਕੇ ਬੱਸਾਂ ਵਿਚ ਉਥੇ ਲੈ ਆਉਣ । ਉਥੇ 60, 70 ਟੀਚਰਜ਼ ਹੋਣ, ਦੁਪਹਿਰ ਦਾ ਖਾਣਾ ਉਥੇ ਮਿਲੇ । ਉਥੇ ਉਨ੍ਹਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਸਫਾਈ ਨਾਲ ਰਖਣ ਦੀ ਕੋਸ਼ਿਸ਼ ਕੀਤੀ ਜਾਏ ।

ਸ੍ਰੀ ਪ੍ਰੇਮ ਗੁਪਤਾ : ਡਿਪਟੀ ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਸੁਝਾਉ ਤਾਂ ਬੜੇ ਚੰਗੇ ਦੇ ਰਹੇ ਹਨ ਕਿ ਪਿੰਡਾਂ ਵਿਚ ਮਾਡਲ ਸਕੂਲ ਹੋਣੇ ਚਾਹੀਦੇ ਹਨ। ਮੈਂ ਸਰਕਾਰ ਤੋਂ ਇੱਕ ਗਲ ਜਾਣਨਾ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ ਮਾਡਲ ਸਕੂਲਾਂ ਵਿਚ ਬੜੀ ਉਵਰ-ਕਰਾਊਡਡਨੈਸ ਹੈ। ਕੀ ਸਰਕਾਰ ਉਥੇ ਹੋਰ ਜ਼ਿਆਦਾ ਮਾਡਲ ਸਕੂਲ ਖੋਲੇਗੀ ?

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਤੁਸੀਂ ਤਾਂ ਪੜ੍ਹੇ ਲਿਖੇ ਹੋ। ਪੁਆਇੰਟ ਆਫ਼ ਆਰਡਰ ਦਾ ਮਿਸਯੂਜ਼ ਨਾ ਕਰਿਆ ਕਰੋ। (This is no point of order. The hon. Member is an educated person; he should not misuse the right to raise a point of order.)

ਸਰਦਾਰ ਬੇਅੰਤ ਸਿੰਘ : ਸਕੂਲਾਂ ਦੀ ਐਜੂਕੇਸ਼ਨ ਵਾਲੇ ਪਾਸੇ ਧਿਆਨ ਦੇਣਾ ਚਾਹੀਦਾ ਹੈ। ਉਥੇ ਉਵਰ-ਕਰਾਊਡਿਡ ਸਕੂਲ ਹਨ। ਜੇ ਉਥੇ ਜਾ ਕੇ ਵੇਖਿਆ ਜਾਵੇ ਤਾਂ ਪਤਾ ਲਗੇਗਾ ਕਿ ਜਦੋਂ ਕੋਈ ਲੜਕਾ ਜਾਂ ਲੜਕੀ 10ਵੀਂ ਪਾਸ ਕਰ ਲੈਂਦਾ ਹੈ ਤਾਂ ਉਹ ਬਿਲਕੁਲ ਨਕਾਰਾ ਹੋ ਜਾਂਦਾ ਹੈ। ਮੈਂ ਇਹ ਸੁਝਾਉ ਦਿਆਂਗਾ ਕਿ ਹਰ ਇੱਕ ਸਕੂਲ ਵਿਚ ਇਕ ਸਾਈਕਾਲੋਜਿਸਟ ਰਖਣਾ ਚਾਹੀਦਾ ਹੈ। ਉਹ ਦੇਖੇ ਕਿ ਬੱਚਿਆਂ ਦੀ ਰੁਚੀ ਕਿਸ ਪਾਸੇ ਵਲ ਹੈ, ਕਿਹੜੇ ਸਫ਼ੀਅਰ ਵਿਚ ਬੱਚਾ ਜਾਣਾ ਚਾਹੁੰਦਾ ਹੈ। ਇਨ੍ਹਾਂ ਨੇ 60 ਸਕੂਲਾਂ ਵਿਚ ਐਗਰੀਕਲਚਰਲ ਸਬਜੈਕਟ ਇੰਟਰੋਡਿਊਸ ਕੀਤਾ ਹੈ ਅਤੇ ਹੋਰ 250 ਸਕੂਲਾਂ ਵਿਚ ਇੰਟਰੋਡਿਊਸ ਕਰਨ ਦਾ ਖਿਆਲ ਹੈ। ਜਿਸ ਤਰ੍ਹਾਂ ਮਿਲਟਰੀ ਟਰੇਨਿੰਗ, ਆਰਟੀਜ਼ਨਸ਼ਿਪ, ਤਰਖਾਣਾ ਅਤੇ ਲੋਹਾਰਾ ਕੰਮ ਸਿਖਾਉਣਾ ਚਾਹੀਦਾ ਹੈ। ਇਹ ਦੇਖਣਾ ਚਾਹੀਦਾ ਹੈ ਕਿ ਛੇਵੀਂ ਤੋਂ ਬਾਅਦ ਕਿਸ ਲਾਈਨ ਵਿਚ ਬੱਚਾ ਚਲ ਸਕਦਾ ਹੈ। ਇਸ ਤਰੀਕੇ ਨਾਲ ਜੇ ਅਸੀਂ ਨਹੀਂ ਚਲਾਂਗੇ ਤਾਂ ਸਾਡੀ ਐਜੂਕੇਸ਼ਨ ਬੜੀ ਹੈਪਹੈਜ਼ਰਡ ਤਰੀਕੇ ਨਾਲ ਚਲੇਗੀ। ਅੱਜ ਜਿਨ੍ਹਾਂ ਕੋਲ ਪੈਸੇ ਹਨ ਉਹ ਆਪਣੇ ਬੱਚਿਆਂ ਨੂੰ ਕਾਲਜਾਂ ਵਿਚ ਭੇਜ ਦਿੰਦੇ ਹਨ। ਮੈਂ ਸਮਝਦਾ ਹਾਂ ਕਿ ਕਾਲਜਾਂ ਵਿਚ ਉਹ ਬੱਚੇ ਜਾਣੇ ਚਾਹੀਦੇ ਹਨ ਜਿਨ੍ਹਾਂ ਦਾ ਦਿਮਾਗ ਪੜ੍ਹਾਈ ਵਿਚ ਕੰਮ ਕਰਦਾ ਹੋਵੇ।

ਐਗਜ਼ਾਮੀਨੇਸ਼ਨ ਦਾ ਸਿਸਟਮ ਮੈਂ ਸਮਝਦਾ ਹਾਂ ਕਿ ਬੜਾ ਨਾਕਸ ਹੈ। ਐਗਰੀਕਲਚਰਲ ਯੂਨੀਵਰਸਿਟੀ ਸਾਡੇ ਨੇੜੇ ਹੈ। ਉਥੇ ਰੋਜ਼ ਟੈਸਟ ਹੁੰਦੇ ਹਨ। ਉਸ ਟੈਸਟ ਦੇ ਮੁਤਾਬਿਕ ਉਨ੍ਹਾਂ ਦਾ ਮੈਰਿਟ ਹੁੰਦਾ ਹੈ। ਸਲਾਨਾ ਇਮਤਿਹਾਨ ਦੀ ਕੋਈ ਲੋੜ ਨਹੀਂ। ਅਗਰ ਸਲਾਨਾ ਇਮਤਿਹਾਨ ਨਾਂ ਹੋਵੇ ਤਾਂ ਫਿਰ ਨਕਲ ਮਾਰਨ ਦੀ ਲੋੜ ਹੀ ਕੋਈ ਨਾਂ ਪਵੇ ਖਾਲਸਾ ਕਾਲਜ ਅੰਮ੍ਰਿਤਸਰ ਇੱਕ ਪੁਲਿਸ ਦਾ ਕੈਂਪ ਬਣਿਆ ਹੋਇਆ ਹੈ। ਪੁਲਿਸ, ਹੋਮਗਾਰਡ ਉਥੇ ਮੰਗਾਉਣੀ ਪੈਂਦੀ ਹੈ। ਮੈਂ ਸਮਝਦਾ ਹਾਂ ਕਿ ਇਹ ਐਜੂਕੇਸ਼ਨਿਸਟ ਕੀ ਕਰਦੇ ਹਨ, ਇਸ ਦੀ ਸੈਂਸ ਹੀ ਨਹੀਂ ਰਹਿ ਜਾਂਦੀ। ਤੁਸੀਂ ਅੱਜ ਦੀ ਅਖਬਾਰ ਪੜ੍ਹੀ ਹੋਣੀ ਹੈ। ਐਮ. ਏ. ਦੇ ਸਟੂਡੈਂਟ ਜਿਹੜੇ ਕਿ ਗਰੇਜੂਏਟ ਹੋ ਚੁਕੇ ਹਨ ਉਨ੍ਹਾਂ ਨੇ ਐਗਜ਼ਾਮੀਨਰ ਦੀ ਗਲ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਅਸੀਂ ਨਕਲ ਮਾਰਾਂਗੇ। ਇਹ ਕਿੰਨੀ ਹੈਰਾਨੀ ਦੀ ਗਲ ਹੈ। ਇਸ ਨਾਲੋਂ ਮਾੜੀ ਗਲ ਹੋਰ ਕੀ ਹੋ ਸਕਦੀ ਹੈ। ਇਸ ਪਾਸੇ ਵਲ ਸਾਨੂੰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਐਗਜ਼ਾਮੀਨੇਸ਼ਨ ਬੋਰਡ ਜਿਹੜਾ ਬਣਿਆ ਹੋਇਆ ਹੈ ਉਸ ਨੂੰ ਜ਼ਿਆਦਾ ਸਟ੍ਰਿਕਟਲੀ ਚਲਣਾ ਚਾਹੀਦਾ ਹੈ। ਇਹ ਵਾਰ ਫ਼ਲਾਇੰਗ ਸਕੁਐਡਜ਼ ਸਕੂਲਾਂ ਨੂੰ ਚੈਕ ਕਰਨ ਵਾਸਤੇ ਭੇਜੇ ਹਨ। ਐਗਜ਼ਾਮੀ-ਨੇਸ਼ਨ ਬੋਰਡ ਦਾ ਹੈਡ ਇੱਕ ਬੜਾ ਵੱਡਾ ਅਤੇ ਚੰਗਾ ਐਜੂਕੇਸ਼ਨਿਸਟ ਹੋਣਾ ਚਾਹੀਦਾ ਹੈ। ਇਹ ਸੁਪਰਵਿਜ਼ਨ ਸਿਰਫ ਐਗਜ਼ਾਮੀਨੇਸ਼ਨ ਤੇ ਹੀ ਨਹੀਂ ਚਲਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਸਕੂਲਾਂ ਦੀ ਇਨਸ-ਪਕਸ਼ਨ ਵੀ ਬੜੇ ਜ਼ੋਰ ਸ਼ੋਰ ਨਾਲ ਸਾਡੇ ਡੀ. ਈ. ਓਜ਼. ਨੂੰ ਅਤੇ ਦੂਜੇ ਅਫ਼ਸਰਾਂ ਨੂੰ ਕਰਨੀ ਚਾਹੀਦੀ ਹੈ।

[ਸਰਦਾਰ ਬੇਅੰਤ ਸਿੰਘ]

ਡੀ. ਪੀ. ਆਈ. ਸਾਹਿਬ ਨੂੰ ਖੁਦ ਵੀ ਇਹ ਕੰਮ ਕਰਨਾ ਚਾਹੀਦਾ ਹੈ। ਪੁਰਾਣੇ ਸਮੇਂ ਦੀ ਗਲ ਹੈ ਕਿ ਜਦੋਂ ਡਿਵੀਜ਼ਨਲ ਇਨਸਪੈਕਟਰ ਆਫ਼ ਸਕੂਲਜ਼ ਆ ਜਾਂਦਾ ਸੀ ਤਾਂ ਇੱਕ ਕਿਸਮ ਦੀ ਤਰਥੱਲੀ ਮੱਚ ਜਾਂਦੀ ਸੀ। ਲੇਕਿਨ ਜੇ ਅੱਜ ਕੋਈ ਡੀ. ਈ. ਓ. ਜਾਂ ਹੋਰ ਕੋਈ ਅਫਸਰ ਸਕੂਲ ਦੀ ਚੈਕਿੰਗ ਵਾਸਤੇ ਜਾਂਦਾ ਹੈ ਤਾਂ ਸਕੂਲ ਦੇ ਟੀਚਰ ਮਹਿਸੂਸ ਹੀ ਨਹੀਂ ਕਰਦੇ ਕਿ ਉਨ੍ਹਾਂ ਦੀ ਕੋਈ ਇਨਸਪੈਕਸ਼ਨ ਕਰਨ ਵਾਸਤੇ ਆਇਆ ਹੋਇਆ ਹੈ। ਸਾਡੇ ਡੀ. ਈ. ਓਜ਼. ਨੂੰ ਹਿਦਾਇਤਾਂ ਇਸ਼ੂ ਹੋਣੀਆਂ ਚਾਹੀਦੀਆ ਹਨ ਕਿ ਉਹ ਖੁਦ ਜਾ ਕੇ ਸਕੂਲਾਂ ਦੀ ਇਨਸਪੈਕਸ਼ਨ ਕਰਨ। ਵਿਦ ਡਿਯੂ ਐਪੋਲੋਜ਼ੀਜ਼ ਟੂ ਦੀ ਲੇਡੀਜ਼, ਸੁਪਰਵਾਇਜ਼ਰੀ ਸਟਾਫ਼ ਅਤੇ ਇਨਸਪੈਕਸ਼ਨ ਕਰਨ ਵਾਲੇ ਸਟਾਫ ਵਿਚ ਜਿਹੜੀਆਂ ਲੇਡੀਜ਼ ਹਨ ਉਨ੍ਹਾਂ ਨੂੰ ਹਟਾਕੇ ਟੀਚਿੰਗ ਸਾਈਡ ਵਲ ਸਕੂਲਾਂ ਵਿਚ ਲਾਉਣਾ ਚਾਹੀਦਾ ਹੈ। ਮੈਂ ਆਪਣੇ ਅੱਖਾਂ ਨਾਲ ਵੇਖਿਆ ਹੈ ਕਿ ਜਿਹੜੀਆਂ ਡੀ.ਈ.ਓਜ਼. ਲੇਡੀਜ਼ ਹਨ ਉਹ ਸਕੂਲਾਂ ਵਿਚ ਇਨਸਪੈਕਸ਼ਨ ਕਰਨ ਜਾਂਦੀਆਂ ਹੀ ਨਹੀਂ। ਜੇ ਜਾਂਦੀਆਂ ਹਨ ਤਾਂ ਕਿਸੇ ਦੀ ਸਾਈਕਲ ਦੇ ਮਗਰ ਬੈਠ ਕੇ ਜਾਂਦੀਆਂ ਹਨ ਜਾਂ ਘਰੋਂ ਝੂਠ ਲਿਖ ਦਿੰਦੀਆਂ ਹਨ ਕਿ ਅਸੀਂ ਫਲਾਣੇ ਸਕੂਲ ਵਿਚ ਇਨਸਪੈਕਸ਼ਨ ਲਈ ਗਏ। ਮੈਂ ਮਸਝਦਾ ਹਾਂ ਕਿ ਉਨ੍ਹਾਂ ਨੂੰ ਟੀਚਿੰਗ ਸਟਾਫ਼ ਤੇ ਲ ਉਣਾ ਚਾਹੀਦਾ ਹੈ ਅਤੇ ਇਨਸਪੈਕਸ਼ਨ ਕਰਨ ਵਾਸਤੇ ਬੜੇ ਚੰਗੇ ਅਤੇ ਸਟਰੌਂਗ ਹੈਂਡਡ ਆਦਮੀ ਰਖਣੇ ਚਾਹੀਦੇ ਹਨ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਾਂਗਾ ਕਿ ਇਹ ਡਿਪਾਰਟਮੈਂਟ ਇਤਨਾ ਵੱਡਾ ਹੋ ਚੁਕਾ ਹੈ ਕਿ ਇੱਕ ਕਿਸਮ ਦਾ ਸਮੁੰਦਰ ਬਣ ਗਿਆ ਹੈ। ਇਥੇ ਜੇ ਕਿਸੇ ਦਾ ਕਾਗਜ਼ ਚਲਾ ਜਾਵੇ ਤਾਂ ਦੁਬਾਰਾ ਨਜ਼ਰ ਹੀ ਨਹੀਂ ਆਉਂਦਾ। ਇਹ ਜਿਹੜੀ ਰੈਡ-ਟੈਪੀਜ਼ਮ ਹੈ, ਲਾਲ ਫੀਤੇ ਸ਼ਾਹੀ ਹੈ ਇਹ ਖਤਮ ਹੋਈ ਚਾਹੀਦੀ ਹੈ। ਅਗਰ ਡਾਇਰੈਕਟੋਰੇਟ ਨੂੰ ਮਨਿਸਟਰ ਵਲੋਂ ਕਿਸੇ ਦੀ ਬਦਲੀ ਬਾਰੇ ਲਿਖਿਆ ਹੋਇਆ ਕਾਗਜ਼ ਆਉ ਦਾ ਹੈ ਤਾਂ ਉਸ ਤੋਂ ਬਾਅਦ ਉਹ ਸੀ. ਈ. ਓ. ਕੋਲ ਚਲਾ ਜਾਂਦਾ ਹੈ ਅਤੇ ਫਿਰ ਡੀ. ਈ. ਉ. ਕੋਲ ਚਲਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਸੀ. ਈ. ਉ. ਦੀ ਬਿਲਕੁਲ ਲੋੜ ਨਹੀਂ। ਲੁਧਿਆਣੇ ਜ਼ਿਲ੍ਹੇ ਦਾ ਜਲੰਧਰ ਵਿਚ ਸਰਕਲ ਐਜੂਕੇਸ਼ਨ ਅਫਸਰ ਹੁੰਦਾ ਸੀ ਉਹ ਹੁਣ ਨਾਭੇ ਵਿਚ ਹੈ। ਅਗਰ ਕੋਈ ਕੰਮ ਕਰਾਉਣਾ ਹੋਵੇ ਤਾਂ ਨਾਭੇ ਜਾਣਾ ਪੈਂਦਾ ਹੈ। ਸੈਕਟਰੀਐਟ ਤੋਂ ਕਾਗਜ਼ ਸਿੱਧਾ ਡੀ. ਈ. ਉ. ਨੂੰ ਜਾਣਾ ਚਾਹੀਦਾ ਹੈ। ਉਹ ਆਪਣਾ ਕੰਮ ਠੀਕ ਤਰ੍ਹਾਂ ਨਾਲ ਕਰ ਸਕਦਾ ਹੈ। ਜੇ ਇਸ ਦੀ ਰੀਆਰਗੇਨਾਈਜੇਸ਼ਨ ਹੋ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਡਿਪਾਰਟਮੈਂਟ ਦਾ ਕੰਮ ਬੜੇ ਚੰਗੇ ਢੰਗ ਨਾਲ ਚਲ ਸਕਦਾ ਹੈ।

ਡਿਪਟੀ ਸਪੀਕਰ ਸਾਹਿਬ, ਸਪੋਰਟਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹੈ, ਸਾਡੀ ਸਪੋਰਟਸ ਕੌਂਸਿਲ ਨੇ ਫੈਸਲਾ ਕੀਤਾ ਕਿ ਹਰ ਸਕੂਲ ਵਿਚ ਇੱਕ ਪੀਰਿਅਡ ਸਪੋਰਟਸ ਵਾਸਤੇ ਰਖਣਾ ਚਾਹੀਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਕ ਪਾਸੇ ਵਲ ਬਿਲਕੁਲ ਧਿਆਨ ਨਹੀਂ ਦਿੱਤਾ ਜਾਂਦਾ। ਪਿਛਲੀ ਵਾਰ ਸਾਡੇ ਦੋ ਡੀ. ਪੀ. ਆਈ. ਸਨ। ਇੱਕ ਸਪੋਰਟਸ ਦਾ ਡੀ. ਪੀ. ਆਈ. ਲਗਾ ਸੀ। ਮੈਨੂੰ ਨਹੀਂ ਪਤਾ ਕੀ ਕੰਮ ਉਨ੍ਹਾਂ ਨੇ ਸਪੋਰਟਸ ਦੇ ਕੀਤੇ ਸਨ। ਮੈਂ ਸਮਝਦਾ ਹਾਂ ਕਿ ਸਪੋਰਟਸ ਨਾਲ ਸਾਡਾ ਮਾਈਂਡ ਹੈਲਦੀ ਬਣਦਾ ਹੈ। ਮੈਂ ਸਰਦਾਰ ਉਮਰਾਓ ਸਿੰਘ ਨੂੰ ਇਸ ਗਲ ਦੀ ਵੱਧਾਈ ਦਿੰਦਾ ਹਾਂ ਕਿ ਸਪੋਰਟ ਦਾ ਇੱਕ ਸਬਜੈਕਟ ਬਣਾ ਕੇ ਦੇਣਾ ਹੈ। ਇਹ ਤਾਂ ਪਤਾ ਨਹੀਂ ਕਦੋਂ ਬਣੇਗਾ।

ਡਿਪਟੀ ਸਪੀਕਰ ਸਾਹਿਬ, ਅਗੇ ਇਕ ਰਵਾਜ ਹੁੰਦਾ ਸੀ ਕਿ ਸਕੂਲਾਂ ਵਿਚ ਚੰਗੀਆਂ ਚੰਗੀਆਂ

ਗਰਾਊਂਡਾਂ ਹੁੰਦੀਆਂ ਸਨ ਜਿਥੇ ਕਿ ਬੱਚੇ ਹਾਕੀ ਜਾਂ ਫੁਟਬਾਲ ਆਦਿ ਬੜੇ ਹੀ ਆਰਗੇਨਾਈਜ਼ਡ ਤਰੀਕੇ ਨਾਲ ਖੇਡਿਆ ਕਰਦੇ ਸਨ । ਇਸ ਲਈ ਮੇਰੀ ਬੇਨਤੀ ਹੈ ਕਿ ਜੇਕਰ ਸਰਕਾਰ ਕੋਈ ਵੀ ਸਕੂਲ ਨੂੰ ਅੱਪਗਰੇਡ ਕਰੇ ਤਾਂ ਇਹ ਜ਼ਰੂਰ ਵੇਖ ਲਵੇ ਕਿ ਉਸ ਇਨਸਟੀਚਿਊਸ਼ਨਜ਼ ਦੇ ਨਾਲ ਚੰਗੀਆਂ ਗਰਾਊਂਡਜ਼ ਹਨ । ਜੇਕਰ ਇਨ੍ਹਾਂ ਦੀ ਉਥੇ ਘਾਟ ਹੋਵੇ ਤਾਂ ਮੈਂ ਸੁਝਾਉ ਦੇਵਾਂਗਾ ਕਿ ਉਹ ਸਕੂਲ ਸਰਕਾਰ ਨੂੰ ਬਿਲਕੁਲ ਹੀ ਐਪਗਰੇਡ ਨਹੀਂ ਕਰਨਾ ਚਾਹੀਦਾ । (ਘੰਟੀ)

ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਰੇਵੇਨਿਊ ਦੇ ਬਾਰੇ ਵੀ ਕਰਨੀ ਹੈ । ਇਹ ਮਹਿਕਮਾ ਵੀ ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਪਾਸ ਹੀ ਹੈ । ਇਸ ਲਈ ਮੈਂ ਉਨ੍ਹਾਂ ਨੂੰ ਇਹ ਬੇਨਤੀ ਕਰਾਂਗਾ ਕਿ ਜਿਹੜਾ ਉਨ੍ਹਾਂ ਨੇ ਕਿਹਾ ਹੈ ਕਿ ਪੰਜ ਮੀਲ ਦੇ ਰੇਡੀਅਸ ਵਿਚ ਬਾਰਡਰ ਦੇ ਇਲਾਕੇ ਵਿਚ ਇਨ-ਫੀਰੀਅਰ ਇਵੈਕਿਊ ਲੈਂਡ ਰਾਅ ਸਿੱਖਾਂ ਨੂੰ ਦਿਤੀ ਗਈ ਹੈ, ਇਹ ਗਲਤ ਹੈ । ਰਾਅ ਸਿੱਖ ਤਾਂ ਹੁਣ ਉਸ ਜਗ੍ਹਾ ਤੋਂ ਆ ਚੁਕੇ ਹਨ ਔਰ ਇਹ ਲੈਂਡ ਹੇਰਾ ਫੇਰੀ ਨਾਲ ਜਗੀਰਦਾਰਾਂ ਨੂੰ ਦਿਤੀ ਗਈ ਹੈ । ਇਸ ਲਈ ਰੇਵੇਨਿਊ ਮਨਿਸਟਰ ਸਾਹਿਬ ਇਸ ਗਲਤ ਅਲਾਟਮੈਂਟ ਬਾਰੇ ਵੀ ਧਿਆਨ ਦੇਣ । ਔਰ ਜਿਸ ਕਿਸੇ ਆਦਮੀ ਨੂੰ ਵੀ ਇਹ ਜ਼ਮੀਨ ਅਲਾਟ ਕੀਤੀ ਜਾਵੇ ਠੀਕ ਤਰੀਕੇ ਨਾਲ ਕੀਤੀ ਜਾਵੇ ਔਰ ਇਸ ਸਬੰਧ ਵਿਚ ਜਿਹੜੇ ਤਹਿਸੀਲਦਾਰ ਜਾਂ ਹੋਰ ਅਫਸਰ ਗੋਲਮਾਲ ਕਰਦੇ ਹਨ ਉਨ੍ਹਾਂ ਨੂੰ ਰੋਕਿਆ ਜਾਵੇ । ਇਨ੍ਹਾਂ ਸ਼ਬਦਾਂ ਨਾਲ. ਡਿਪਟੀ ਸਪੀਕਰ ਸਾਹਿਬ, ਮੈਂ ਆਪਦਾ ਧੰਨਵਾਦ ਕਰਦਾ ਹਾਂ ।

ਮਿਸਿਜ਼ ਗੁਰਬਿੰਦਰ ਕੌਰ ਬਰਾੜ : ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ, ਸਰਦਾਰ ਬੇਅੰਤ ਸਿੰਘ ਨੇ ਹੁਣੇ ਹੁਣੇ ਕਿਹਾ ਹੈ ਕਿ ਸੁਪਰਵਾਈਜ਼ਰੀ ਪੋਸਟਾਂ ਤੇ ਔਰਤਾਂ ਨੂੰ ਨਹੀਂ ਲਗਾਉਣਾ ਚਾਹੀਦਾ । ਇਹ ਇਨ੍ਹਾਂ ਨੇ ਗਲਤ ਗਲ ਕਹੀ ਹੈ । (ਵਿਘਨ)

ਸ੍ਰੀ ਡਿਪਟੀ ਸਪੀਕਰ : ਇਹ ਉਨ੍ਹਾਂ ਦਾ ਸੁਜੈਸ਼ਨ ਹੈ । (This is the suggestion of the hon. Member).

ਆਵਾਜ਼ਾਂ : ਇਹ ਲਫਜ਼ ਉਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ ।

ਸ੍ਰੀ ਡਿਪਟੀ ਸਪੀਕਰ : ਇਹ ਆਨਰੇਬਲ ਮੈਂਬਰ ਦਾ ਸੁਜੈਸ਼ਨ ਹੈ । ਇਸ ਵਿਚ ਵਾਪਸ ਲੈਣ ਵਾਲੀ ਕੋਈ ਗਲ ਨਹੀਂ ਹੈ । (ਵਿਘਨ) (This is the suggestion of the hon. Member. There is nothing to withdraw) (Interruption).

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਬੀਬੀ ਜੀ ਨੇ ਠੀਕ ਕਿਹਾ ਹੈ ਕਿਉਂਕਿ ਸਰਦਾਰ ਬੇਅੰਤ ਸਿੰਘ ਜੀ ਨੇ ਇਨ੍ਹਾਂ ਵਲ ਇਸ਼ਾਰਾ ਕਰਕੇ ਕਿਹਾ ਸੀ । ਇਹ ਔਰਤਾਂ ਨਾਲ ਇਕ ਡਿਸਕਰੀਮੀਨੇਸ਼ਨ ਹੈ । ਇਹ ਨਹੀਂ ਹੋਣਾ ਚਾਹੀਦਾ । ਇਹ ਤਾਂ ਸਾਡੇ ਵਿਧਾਨ ਦੇ ਵੀ ਖਿਲਾਫ ਹੈ । ਇਸ ਲਈ ਇਨ੍ਹਾਂ ਨੂੰ ਕਹੋ ਕਿ ਇਹ ਲਫਜ਼ ਵਾਪਸ ਲੈਣ ।

ਸਰਦਾਰ ਬੇਅੰਤ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਸੁਝਾਓ ਦਿਤਾ ਹੈ । ਮੈਂ ਤਾਂ ਕਿਹਾ ਸੀ ਕਿ ਜੇਕਰ ਇਨ੍ਹਾਂ ਨੂੰ ਲਗਾਓ ਤਾਂ ਇਨ੍ਹਾਂ ਨੂੰ ਕੰਮ ਵੀ ਕਰਨਾ ਚਾਹੀਦਾ ਹੈ । ਮੈਂ ਇਹ ਸ਼ਬਦ ਕਹਿਣ ਤੋਂ ਪਹਿਲਾਂ ਕਿਹਾ ਸੀ ਕਿ ਇਹ ਮੈਨੂੰ ਮੁਆਫ ਕਰਨ......(ਵਿਘਨ)

---

**Mr. Deputy Speaker :** Order please.

ਚੌਧਰੀ ਰਾਮ ਸਿੰਘ (ਪਠਾਨਕੋਟ) : ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਸਾਡੇ ਸਾਹਮਣੇਂ ਐਜੂਕੇਸ਼ਨ ਦੀ ਡੀਮਾਂਡ ਪੇਸ਼ ਹੈ ।

ਸ੍ਰੀ ਡਿਪਟੀ ਸਪੀਕਰ : ਚੌਧਰੀ ਸਾਹਿਬ, ਸਿਰਫ ਦਸ ਮਿੰਟ ਹੀ ਲੈਣਾ । (The hon. Member may please take ten minutes only).

ਚੌਧਰੀ ਦਰਸ਼ਨ ਸਿੰਘ : ਡਿਪਟੀ ਸਪੀਕਰ ਸਾਹਿਬ ਤੁਸੀਂ ਇਸ ਨੂੰ ਬੁਲਾ ਤਾਂ ਲਿਆ ਹੈ ਪਰ ਇਸ ਨੂੰ ਬੰਦ ਕੌਣ ਕਰੇਗਾ । ਹੁਣ ਹੀ ਆਰਡਰ ਦੇ ਦਿਓ । ਇਸ ਬਿਮਾਰੀ ਨੂੰ ਕਿਉਂ ਛੇੜ ਬੈਠੇ ਹੋ ? (ਵਿਘਨ)

ਚੌਧਰੀ ਰਾਮ ਸਿੰਘ : ਸੋ ਡਿਪਟੀ ਸਪੀਕਰ ਸਾਹਿਬ, ਇਸ ਬਜਟ ਦੇ ਵਿਚ 37-38 ਕਰੋੜ ਰੁਪਿਆ ਦਿਖਾਇਆ ਗਿਆ ਹੈ । ਅਕਾਲੀ ਸਰਕਾਰ ਨੇ ਜੋ ਕੁੱਝ ਕੀਤਾ ਹੈ । (ਵਿਘਨ) (ਸ਼ੋਰ) । ਸੁਣੋ ਮਹਾਰਾਜ ਜੀ, ਤੁਸੀਂ ਤਾਂ ਹੁਣੇ ਹੀ ਘਬਰਾ ਗਏ ਹੋ । (ਵਿਘਨ)

**Mr. Deputy Speaker :** Order please.

(ਇਸ ਸਮੇਂ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋ ਗਏ) (ਸ਼ੋਰ)

**Mr. Deputy Speaker :** Order please.

ਵਿਕਾਸ ਮੰਤਰੀ : ਡਿਪਟੀ ਸਪੀਕਰ ਸਾਹਿਬ, ਇਕ ਆਨਰੇਬਲ ਮੈਂਬਰ ਨੇ ਦੂਸਰੇ ਆਨਰੇਬਲ ਮੈਂਬਰ ਨੂੰ ਬਿਮਾਰੀ ਕਿਹਾ ਹੈ । ਇਹ ਲਫਜ਼ ਵਾਪਸ ਹੋਣੇ ਚਾਹੀਦੇ ਹਨ ।

ਸ੍ਰੀ ਡਿਪਟੀ ਸਪੀਕਰ : ਚੌਧਰੀ ਸਾਹਿਬ, ਤੁਸੀਂ ਇਹ ਲਫਜ਼ ਵਾਪਸ ਲਉ । (Chaudhri Sahib, please withdraw these words.)

ਚੌਧਰੀ ਦਰਸ਼ਨ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ ।

ਸਰਦਾਰ ਧੰਨਾ ਸਿੰਘ ਗੁਲਸ਼ਨ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੌਧਰੀ ਰਾਮ ਸਿੰਘ ਜੀ ਨੂੰ ਅਜੇ ਤਕ ਅਕਾਲੀ ਸਰਕਾਰ ਦਾ ਭੂਤ ਉਤਰਿਆ ਨਹੀਂ ਹੈ । ਇਨ੍ਹਾਂ ਨੂੰ ਸਰਦੀ ਦੇ ਟੀਕੇ ਲਗਾਉਣੇ ਚਾਹੀਦੇ ਹਨ ।... ..(ਵਿਘਨ)

**Mr. Deputy Speaker :** This is no point of order.

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੌਧਰੀ ਰਾਮ ਸਿੰਘ ਜੀ ਨੇ ਹੁਣੇ ਹੀ ਅਕਾਲੀ ਸਰਕਾਰ ਦੀ ਜਗ੍ਹਾ ਕਾਲੀ ਸਰਕਾਰ ਦਾ ਲਫਜ਼ ਵਰਤਿਆ ਹੈ।

ਆਵਾਜ਼ਾਂ : X X X X ਇਨ੍ਹਾਂ ਨੂੰ ਕਹੋ ਇਹ ਲਫਜ਼ ਵਾਪਸ ਲੈਣ ।

ਸਰਦਾਰ ਅਜਾਇਬ ਸਿੰਘ ਸੰਧੂ : ਮੈਂ ਨਹੀਂ ਕਹਿੰਦਾ ਕਿ ਇਹ ਲਫਜ਼ ਵਾਪਸ ਲੈਣ ਇਹ ਤਾਂ ਲਫਜ਼ ਇਨ੍ਹਾਂ ਦਾ ਸਟੈਂਡਰਡ ਦਸਦੇ ਹਨ । ਲੇਕਿਨ ਮੈਂ ਇਕ ਗਲ ਦਸਦਾ ਹਾਂ ਕਿ ਇਨ੍ਹਾਂ ਦੇ ਸਿਰ ਤੇ ਅਕਾਲੀਆਂ ਦਾ ਭੂਤ ਸਵਾਰ ਹੈ । ਇਨ੍ਹਾਂ ਨੂੰ ਇਹ ਬੀਮਾਰੀ ਵਧਦੀ ਜਾ ਰਹੀ ਹੈ ਅਤੇ ਕਿਧਰੇ ਐਸਾ ਨਾ ਹੋਵੇ ਕਿ ਇਨ੍ਹਾਂ ਨੂੰ ਪੀ. ਜੀ. ਆਈ. ਹੀ ਭੇਜਣਾ ਪਵੇ । (ਵਿਘਨ)

*Expunged as ordered by the Chair.

ਚੌਧਰੀ ਰਾਮ ਸਿੰਘ : ਸੋ ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਹ ਵੇਖਦੇ ਰਹਿਣ ਕਿ ਭੂਤ ਕਿਸ ਤਰ੍ਹਾਂ ਨਿਕਲਦਾ ਹੈ । ਡਿਪਟੀ ਸਪੀਕਰ ਸਾਹਿਬ, ਕਾਲੀ ਰਾਜ ਵਿਚ ਕਿਸ ਤਰ੍ਹਾਂ ਹੋਇਆ ਸੀ ਤਾਲੀਮ ਦੇ ਬਾਰੇ ਵਿਚ .....(ਵਿਘਨ) ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਪੰਜਾਬ ਵਿਚ ਕਾਲੀ ਰਾਜ ਸੀ ।

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਇਹ ਫਿਰ ਕਾਲੀ ਰਾਜ ਕਹਿੰਦੇ ਹਨ ।...(ਵਿਘਨ)

ਚੌਧਰੀ ਰਾਮ ਸਿੰਘ : ਸੋ ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਪੰਜਾਬ ਵਿਚ ਅਕਾਲੀ ਰਾਜ ਸੀ ਤਾਂ ਉਸ ਵੇਲੇ ਇਨ੍ਹਾਂ ਨੇ 20 ਹਜ਼ਾਰ ਟੀਚਰਜ਼ ਨੂੰ ਬਦਲ ਦਿਤਾ । ਉਨ੍ਹਾਂ ਨੂੰ ਆਪਣੇ ਘਰਾਂ ਤੋਂ ਕਿਉਂ ਬਦਲਿਆ ਗਿਆ । ਡਿਪਟੀ ਸਪੀਕਰ ਸਾਹਿਬ, ਇਸ ਦੇ ਪਿਛੇ ਪੁਲੀਟੀਕਲ ਮੋਟਿਵ ਸੀ । ਕਿਉਂਕਿ ਇਹ ਪਾਰਲੀਮੈਂਟ ਦੀਆਂ ਚੋਣਾਂ ਵਿਚ ਹਾਰੇ ਸਨ ਔਰ ਕੁਝ ਟੀਚਰਾਂ ਨਾਲ ਸੌਦੇਬਾਜ਼ੀ ਚਲਦੀ ਸੀ । ਉਹ ਸੌਦੇਬਾਜ਼ੀ ਸਿਰੇ ਨਾ ਚੜ੍ਹਨ ਕਾਰਨ ਉਨ੍ਹਾਂ ਨੂੰ ਬਦਲ ਦਿਤਾ ਗਿਆ । ਲੱਖਾਂ ਰੁਪਏ ਸਰਕਾਰ ਦੇ ਟੀ. ਏ. ਤੇ ਖਰਚ ਕਰ ਦਿਤੇ ਗਏ । ਇਨ੍ਹਾਂ ਨੇ ਜ਼ਾਤੀ ਮੁਫਾਦ ਵਾਸਤੇ ਐਜੂਕੇਸ਼ਨ ਨੂੰ ਤਬਾਹ ਕਰ ਦਿਤਾ ਹੈ । ਇਨ੍ਹਾਂ ਨੇ ਵਿਦਿਆਰਥੀਆਂ ਦੇ ਇਮਤਹਾਨਾਂ ਦੀ ਵੀ ਪਰਵਾਹ ਨਹੀਂ ਕੀਤੀ ਅਤੇ ਪੈਸੇ ਕਮਾਉਣ ਵਿਚ ਰੁਝੇ ਰਹੇ । (ਵਿਘਨ)

ਇਨ੍ਹਾਂ ਨੂੰ ਤਾਂ ਇਹ ਵੀ ਪਤਾ ਨਹੀਂ ਕਿ ਤਾਲੀਮ ਕੀ ਹੁੰਦੀ ਹੈ ਦੇਣੀ ਤਾਂ ਇਕ ਪਾਸੇ । ਫਿਰ ਇਨ੍ਹਾਂ ਦੇ ਬਜਟ ਨੂੰ ਆਪ ਵੇਖੋ ਕਿ 10% ਬਜਟ ਤਾਲੀਮ ਲਈ ਰਖਿਆ ਗਿਆ ਸੀ ਜਦ ਕਿ ਅਜ ਇਸ ਤੇ 33% ਖਰਚ ਕੀਤਾ ਜਾ ਰਿਹਾ ਹੈ । ਇਨ੍ਹਾਂ ਨੇ ਪਤਾ ਨਹੀਂ ਕਿਉਂ ਇਹ ਨਾ ਸੋਚਿਆ ਕਿ ਇਸ ਖਰਚ ਨੂੰ 20% ਹੀ ਕਰ ਦਿਤਾ ਜਾਵੇ । ਅੱਜ ਪੰਜਾਬ ਦੀ ਸਰਕਾਰ ਨੇ ਇਹ ਰਕਮ ਵਧਾ ਕੇ 26 ਕਰੋੜ ਕਰ ਦਿਤੀ ਹੈ । ਇਸ ਕਦਮ ਨੂੰ ਇਨ੍ਹਾਂ ਨੇ ਨਹੀਂ ਸਰਾਹਿਆ । ਇਨ੍ਹਾਂ ਨੇ ਤਾਂ ਤਾਲੀਮ ਦੇ ਮਿਆਰ ਨੂੰ ਹੇਠਾ ਲਿਆ ਕੇ ਰਖ ਦਿਤਾ ਹੈ । (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਤਾਲੀਮ ਦਾ ਸਟੈਂਡਰਡ ਅਸਾਡੀ ਸਰਕਾਰ ਦੇ ਵੇਲੇ ਵਿਚ ਨੀਵਾਂ ਹੋਇਆ ਹੈ ਇਹ ਤਾਂ ਸਾਰੇ ਜਾਣਦੇ ਹੀ ਹਨ ਅਤੇ ਅਫਸਰ ਸਾਹਿਬਾਨ ਵੀ ਬੈਠੇ ਹਨ, ਜਾਣਦੇ ਹਨ, ਪਰ ਮੇਰੇ ਫਾਜ਼ਲ ਦੋਸਤ ਚੌਧਰੀ ਰਾਮ ਸਿੰਘ ਦਾ ਕਦ ਜ਼ਰੂਰ ਹੇਠਾਂ ਨੂੰ ਜਾ ਰਿਹਾ ਹੈ (ਹਾਸਾ) (ਵਿਘਨ) (ਸ਼ੋਰ)

ਵਿਕਾਸ ਮੰਤਰੀ (ਕੈਪਟਨ ਰਤਨ ਸਿੰਘ) : ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੈਂ ਤਾਂ ਕੇਵਲ ਇੰਨੀ ਹੀ ਬੇਨਤੀ ਕਰਨੀ ਹੈ ਕਿ ਜਿਹੜਾ ਵੀ ਕੋਈ ਮੈਂਬਰ ਸਾਹਿਬ ਪੁਆਇੰਟ ਆਫ ਆਰਡਰ ਉਠਾਏ ਉਸ ਨੂੰ ਰੂਲਜ਼ ਦੀ ਰੈਫਰੈਂਸ ਦੇਣੀ ਚਾਹੀਦੀ ਹੈ ਜੇਕਰ ਉਹ ਨਹੀਂ ਦੇ ਸਕਦਾ ਤਾਂ ਤੁਸੀ ਡਿਪਟੀ ਸਪੀਕਰ ਸਾਹਿਬ, ਆਪ ਖੇਚਲ ਕਰਕੇ ਉਸ ਨੂੰ ਰੂਲ ਪੜ੍ਹ ਕੇ ਦਸ ਦਿਉ ਤਾਂ ਕਿ ਉਨ੍ਹਾਂ ਨੂੰ ਪਤਾ ਲਗ ਸਕੇ ਕਿ ਕਿਸ ਗਲ ਤੇ ਪੁਆਇੰਟ ਆਫ ਆਰਡਰ ਉਠਾਇਆ ਜਾ ਸਕਦਾ ਹੈ । ਇਹ ਤਾਂ ਆਪ ਵਕੀਲ ਹਨ । (ਵਿਘਨ)

ਸ਼੍ਰੀ ਡਿਪਟੀ ਸਪੀਕਰ : ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਰੂਲ ਦਾ ਹਵਾਲਾ ਦੇ ਕੇ ਪੁਆਇੰਟ ਆਫ ਆਰਡਰ ਕਰਿਆ ਕਰਨ । ਮੈਂ ਸਮਝਦਾ ਹਾਂ ਕਿ ਕਈ ਮੈਂਬਰ ਸਾਹਿਬਾਨ ਇਸ ਦਾ ਮਿਸਯੂਜ਼ ਕਰਦੇ ਹਨ ਜਿਸ ਨਾਲ ਕਾਰਵਾਈ ਵਿਚ ਰੁਕਾਵਟ ਪੈਂਦੀ ਹੈ । (I would request the hon. Members to refer to the rule before raising any point of order. I feel that some hon. Members make a misuse of the point of order and thus interrupt the proceedings of the House).

ਸਰਦਾਰ ਸੁਰਜੀਤ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਤੁਹਾਡੇ ਰਾਹੀਂ ਇਹ ਦਸਣਾ ਚਾਹੁੰਦਾ ਹਾਂ ਆਨਰੇਬਲ ਮੈਂਬਰ ਨੂੰ ਕਿ ਜੇਕਰ ਉਨ੍ਹਾਂ ਨੇ ਬੋਲਣਾ ਹੋਵੇ ਤਾਂ ਕੁਝ ਤਿਆਰੀ ਕਰਕੇ ਆਉਣਾ ਚਾਹੀਦਾ ਹੈ । ਇਨ੍ਹਾਂ ਨੇ ਕਿਹਾ ਹੈ ਕਿ 10% ਬਜਟ ਦਾ ਖਰਚ ਕੀਤਾ ਗਿਆ ਹੈ ਐਜੂਕੇਸ਼ਨ ਤੇ ਅਕਾਲੀ ਸਰਕਾਰ ਵੇਲੇ, ਪਰ ਇਹ ਠੀਕ ਨਹੀਂ 1970-71 ਵਿਚ ਇਹ 23.5% ਸੀ ਇਹ ਫਿਗਰ ਮਾਨਯੋਗ ਮੈਂਬਰ ਗਲਤ ਦਸ ਰਹੇ ਹਨ । (ਵਿਘਨ)

ਸ਼੍ਰੀ ਡਿਪਟੀ ਸਪੀਕਰ : ਚੌਧਰੀ ਸਾਹਿਬ ਤੁਸੀਂ ਦੋ ਮਿੰਟਾਂ ਵਿਚ ਹੀ ਆਪਣੀ ਗਲ ਕਹਿ ਲਓ। (Chaudhri Ram Singh may please wind up within two minutes.)

ਚੌਧਰੀ ਰਾਮ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਇਹ ਜ਼ਿਕਰ ਕਰ ਰਿਹਾ ਸੀ ਕਿ ਤਾਲੀਮ ਦਾ ਮਿਆਰ ਇਨ੍ਹਾਂ ਨੇ ਬਹੁਤ ਗਿੱਰਾ ਦਿਤਾ ਹੈ । ਜਿਹੜੀ ਇਨ੍ਹਾਂ ਅਕਾਲੀ ਸਰਕਾਰ ਦੇ ਵੇਲੇ ਇਕ ਡੀਪਾਰਟਮੈਂਟਲ ਸੀਲੈਕਸ਼ਨ ਕਮੇਟੀ ਐਜੂਕੇਸ਼ਨ ਦੇ ਲਈ ਬਣਾਈ ਸੀ । ਉਸ ਦਾ ਚੇਅਰਮੈਨ X X X ਅਤੇ ਇਹ ਉਹ ਆਦਮੀ ਇਨ੍ਹਾਂ ਨੇ ਲਗਾਇਆ ਜਿਸ ਤੇ 15 ਹਜ਼ਾਰ ਰੁਪਏ ਦੇ ਗਬਨ ਦਾ ਕੇਸ ਸੀ ਅਤੇ ਇਹ ਰਕਮ ਅੱਜ ਤਕ ਇਨ੍ਹਾਂ ਨੇ ਅਦਾ ਨਹੀਂ ਕੀਤੀ, ਇਹ ਕੇਸ ਸਾਬਤ ਵੀ ਹੋ ਗਿਆ ਸੀ । ਇਸ ਤਰ੍ਹਾਂ ਦੇ ਆਦਮੀ ਨੂੰ ਇਨ੍ਹਾਂ ਨੇ ਸੀਲੈਕਸ਼ਨ ਦਾ ਚੇਅਰਮੈਨ ਲਗਾਇਆ, ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਇਨ੍ਹਾਂ ਨੇ ਐਜੂਕੇਸ਼ਨ ਦੇ ਬਾਰੇ ਵਿੱਚ ਕੀ ਤਰੱਕੀ ਕਰਨੀ ਸੀ ਅਤੇ ਮਿਆਰ ਕਿਸ ਤਰ੍ਹਾਂ ਉੱਚਾ ਲਿਜਾਣਾ ਸੀ । (ਵਿਘਨ)

ਸਰਦਾਰ ਸੁਰਜੀਤ ਸਿੰਘ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਨ੍ਹਾਂ ਨੇ X X X ਹੋਰਾਂ ਦਾ ਰੈਫਰੈਂਸ ਇਸ ਹਾਊਸ ਵਿਚ ਕੀਤਾ ਹੈ । ਇਨ੍ਹਾਂ ਦੇ ਬਾਰੇ ਵਿਚ ਪਿਛਲੇ ਅਸੈਂਬਲੀ ਸੈਸ਼ਨ ਵਿਚ ਸਵਾਲ ਆਇਆ ਸੀ ਅਤੇ ਉਸ ਦਾ ਜਵਾਬ ਵੀ ਆਇਆ ਸੀ ਅਤੇ ਇਸ ਦੇ ਬਾਰੇ ਵਿਚ ਬਿਆਨ ਵੀ ਦਿਤਾ ਗਿਆ ਸੀ ਤੇ ਗਲ ਵੀ ਸਾਫ਼ ਹੋ ਗਈ ਸੀ । ਇਸ ਲਈ ਜੋ ਕੁਝ ਮੈਂਬਰ ਸਾਹਿਬ ਕਹਿ ਰਹੇ ਹਨ ਇਸ ਦਾ ਸੀਰੀਅਸ ਨੋਟਿਸ ਲੈਣਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ ਕਿਹਾ ਜਾਵੇ ਕਿ ਜਿਹੜਾ ਸੱਜਣ ਹਾਊਸ ਵਿਚ ਹਾਜ਼ਰ ਨਹੀਂ ਉਸਦੇ ਬਾਰੇ ਵਿਚ ਰੈਫਰੈਂਸ ਨਾਮ ਲੈ ਕੇ ਨਾ ਕਰਨ । (ਵਿਘਨ)

ਚੌਧਰੀ ਰਾਮ ਸਿੰਘ : ਅੱਜ ਤਕ ਇਨ੍ਹਾਂ ਨੇ ਕੋਈ ਰਕਮ ਨਹੀਂ ਦਿਤੀ ਅਤੇ ਇਨ੍ਹਾਂ ਦੇ ਨਾਮ ਤੇ ਇਹ ਰਕਮ ਅੱਜ ਵੀ ਸਟੈਂਡ ਕਰਦੀ ਹੈ । (ਵਿਘਨ)

*Expunged as ordered by the Chair.

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਇਹ ਤਾਂ ਆਪ ਉਨ੍ਹਾਂ ਨੂੰ ਗਲਤ ਸਿਫਾਰਸ਼ਾਂ ਕਰਨ ਲਈ ਕਹਿੰਦੇ ਹੁੰਦੇ ਸਨ ਉਨ੍ਹਾਂ ਨੇ ਇਨ੍ਹਾਂ ਦੀ ਗੱਲ ਨਹੀਂ ਸੀ ਮੰਨੀ ਤਾਂ ਹੁਣ ਇਹ ਇਤਰਾਜ਼ ਕਰਦੇ ਹਨ। (ਵਿਘਨ) (ਸ਼ੋਰ)

ਚੌਧਰੀ ਰਾਮ ਸਿੰਘ : ਡਿਪਟੀ ਸਪੀਕਰ ਸਾਹਿਬ, ਇਥੇ ਤਕ ਹੀ ਬਸ ਨਹੀਂ X X ਨੇ ਆਪਣੇ ਸਟੈਨੋਗਰਾਫਰ ਦੀ ਬੀਵੀ ਜਿਹੜੀ ਕਿ ਜੇ. ਬੀ. ਟੀ. ਵੀ ਪਾਸ ਨਹੀਂ ਸੀ ਉਸ ਨੂੰ ਸਿਲੈਕਟ ਕਰ ਲਿਆ ਅਤੇ ਲਗਾ ਦਿਤਾ। (ਵਿਘਨ) (ਸ਼ੋਰ)

ਸ਼੍ਰੀ ਗੁਰਦਿਆਲ ਸੈਣੀ : ਆਨ ਏ ਪੁਆਇੰਟ ਆਫ਼ ਆਰਡਰ, ਸਰ। (ਵਿਘਨ)

ਸਰਦਾਰ ਧੰਨਾ ਸਿੰਘ ਗੁਲਸ਼ਨ : ਡਿਪਟੀ ਸਪੀਕਰ ਸਾਹਿਬ, ਚੌਧਰੀ ਸਾਹਿਬ ਇਹ ਕਹਿ ਰਹੇ ਹਨ ਕਿ ਅਕਾਲੀ ਸਰਕਾਰ ਨੇ ਰੋੜਾ ਅਟਕਾਇਆ ਹੈ। ਕੀ ਮੈਂ ਜਾਣ ਸਕਦਾ ਹਾਂ ਕਿ ਇਹ ਡਾਕਟਰ ਅੰਬੇਦਕਾਰ ਸਪੀਚ ਕਰ ਰਿਹਾ ਹੈ ? (ਵਿਘਨ)

ਸ਼੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। (This is no point of order).

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ਼ ਆਰਡਰ, ਸਰ। (ਵਿਘਨ)

**Mr Deputy Speaker** : Order please.

ਸ਼੍ਰੀ ਗੁਰਦਿਆਲ ਸੈਣੀ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਤੁਸੀਂ ਸਰਦਾਰ ਅਜਾਇਬ ਸਿੰਘ ਸੰਧੂ ਨੂੰ ਇਜਾਜ਼ਤ ਦੇ ਦਿੰਦੇ ਹੋ ਕਿ ਉਹੀ ਹਰ ਵੇਰ ਪੁਆਇੰਟ ਆਫ਼ ਆਰਡਰ ਤੇ ਖੜਾ ਹੋ ਕੇ ਜੋ ਮਰਜ਼ੀ ਕਹਿ ਜਾਵੇ। (ਵਿਘਨ) (ਸ਼ੋਰ)

ਸਰਦਾਰ ਅਜਾਇਬ ਸਿੰਘ ਸੰਧੂ : ਤੁਹਾਨੂੰ ਜਾਚ ਨਹੀਂ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਦੀ, ਨਾਚ ਨਾ ਜਾਣਾ ਫਿਟੇ ਮੂੰਹ ਗੋਡਿਆਂ ਦਾ। (ਵਿਘਨ) (ਸ਼ੋਰ) ਮੇਰਾ ਪੁਆਇੰਟ ਆਫ਼ ਆਰਡਰ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਇਥੇ ਜੇਕਰ ਕਿਸੇ ਅਫ਼ਸਰ ਦਾ ਨਾਮ ਅਸਾਡੇ ਵਲੋਂ ਲਿਆ ਜਾਵੇ ਤਾਂ ਤੁਸੀਂ ਇਹ ਕਹਿ ਦਿੰਦੇ ਹੋ ਕਿ ਕਿਉਂਕਿ ਅਫ਼ਸਰ ਇਥੇ ਹਾਜ਼ਰ ਨਹੀਂ ਅਤੇ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦਾ, ਇਸ ਲਈ ਉਸ ਦਾ ਨਾਮ ਵਾਪਸ ਲੈ ਲਿਆ ਜਾਵੇ ਤਾਂ ਤੁਸੀਂ ਆਪ ਹੀ ਇਸ ਗਲ ਨੂੰ ਰੀਕਾਰਡ ਵਿਚੋਂ ਹਦਫ ਕਰ ਦਿੰਦੇ ਹੋ। ਇਥੇ ਚੌਧਰੀ ਰਾਮ ਸਿੰਘ ਵਲੋਂ ਦੋ ਤਿੰਨ ਵੇਰ X X X X ਦਾ ਨਾਮ ਲਿਆ ਗਿਆ ਹੈ ਉਹ ਅਫ਼ਸਰ ਹਨ ਅਤੇ ਹਾਊਸ ਵਿਚ ਹਾਜ਼ਰ ਨਹੀਂ ਆਪਣੇ ਆਪ ਨੂੰ ਡੀਫੈਂਡ ਕਰਨ ਲਈ ਅਤੇ ਉਨ੍ਹਾਂ ਤੇ ਇਹ ਮੈਂਬਰ ਇਲਜ਼ਾਮ ਲਗਾ ਰਹੇ ਹਨ ਪਰ ਤੁਸੀਂ ਇਕ ਵੇਰ ਵੀ ਨਹੀਂ ਕਿਹਾ ਇਨ੍ਹਾਂ ਨੂੰ ਕਿ ਇਹ ਲਫਜ਼ ਵਾਪਸ ਲੈਣ ਜਾਂ ਤੁਸੀਂ ਇਨ੍ਹਾਂ ਲਫਜ਼ਾਂ ਨੂੰ ਹਦਫ ਕਰਨ ਦਾ ਹੁਕਮ ਨਹੀਂ ਦਿਤਾ। (ਵਿਘਨ) (ਸ਼ੋਰ)

---

*Expunged as ordered by the Chair.

ਸ੍ਰੀ ਡਿਪਟੀ ਸਪੀਕਰ : X X X ਦੇ ਨਾਮ ਦੀ ਜਿਹੜੀ ਰੈਫਰੈਂਸ ਹੈ ਇਹ ਐਕਸਪੰਜ ਕੀਤੀ ਜਾਵੇ । (ਵਿਰੋਧੀ ਦਲ ਵਲੋਂ ਪ੍ਰਸ਼ੰਸਾ) (The reference to the name of X X X X made by Chaudhri Ram Singh may be expunged) (Interruption) Order please.

ਸ੍ਰੀ ਪ੍ਰੇਮ ਗੁਪਤਾ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅੱਜ ਐਜੂਕੇਸ਼ਨ ਦੀ ਡੀਮਾਂਡ ਤੇ ਬਹਿਸ ਹੋ ਰਹੀ ਹੈ ਅਤੇ ਐਜੂਕੇਸ਼ਨ ਡੀਪਾਰਟਮੈਂਟ ਦੀ ਵਰਕਿੰਗ ਤੇ ਬਹਿਸ ਹੋ ਰਹੀ ਹੈ । ਜੇਕਰ ਟੀਚਰਾਂ ਦੀ ਸਿਲੈਕਸ਼ਨ ਲਈ ਕੋਈ ਕਮੇਟੀ ਬਣਾਈ ਗਈ ਹੈ ਤਾਂ ਉਸ ਦੀ ਰੈਫਰੈਂਸ ਨੂੰ ਕਿਵੇਂ ਰੋਕਿਆ ਜਾ ਸਕਦਾ ਹੈ । ਇਹ ਕਮੇਟੀ ਦਾ ਸਵਾਲ ਹੈ ਜਿਸ ਨੇ ਕਿ ਪੰਜਾਬ ਵਿਚ ਸਿਲੈਕਸ਼ਨ ਕੀਤੀ ਹੈ, ਇਸ ਲਈ ਇਹ ਰੈਫਰੈਂਸ ਆਉਣੀ ਚਾਹੀਦੀ ਹੈ । (ਵਿਘਨ) (ਸ਼ੋਰ)

**Mr. Deputy Speaker :** Please resume your seat.

ਸ੍ਰੀ ਪ੍ਰੇਮ ਗੁਪਤਾ : ਇਹ ਕਮੇਟੀ ਤਾਂ ਟੀਚਰਾਂ ਦੀ ਰਿਕਰੂਟਮੈਂਟ ਲਈ ਬਣੀ ਹੋਈ ਹੈ ।

**Mr. Deputy Speaker :** Please resume your seat. ਚੇਅਰ ਦੀ ਰੂਲਿੰਗ ਤੇ ਡਿਸਕਸ਼ਨ ਨਹੀਂ ਹੋ ਸਕਦੀ । (Please resume your seat. The Ruling of the Chair cannot be discussed).

ਵਿਕਾਸ ਮੰਤਰੀ (ਕੈਪਟਨ ਰਤਨ ਸਿੰਘ) : ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੈਂ ਇਹ ਸਬਮਿਟ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਰੂਲਿੰਗ ਆਪ ਨੇ ਦਿਤੀ ਹੈ ਮੈਂ ਇਸ ਨੂੰ ਚੈਲੇਂਜ ਤਾਂ ਨਹੀ ਕਰਦਾ ਪਰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਜੇਕਰ ਮੁਨਾਸਿਬ ਸਮਝੋ ਤਾ ਇਸ ਨੂੰ ਰੀਕਨਸਿਡਰ ਕਰ ਲਉ, ਕਿਉਂਕਿ ਇਸ ਰੂਲਿੰਗ ਦਾ ਅਸਰ ਉਲਟ ਹੋਵੇਗਾ । ਜੇਕਰ ਕਿਸੇ ਅਫ਼ਸਰ ਦੀ ਗਲ ਹੋਵੇ ਤਾਂ ਉਸ ਦੇ ਬਾਰੇ ਵਿਚ ਰੋਕਿਆ ਜਾ ਸਕਦਾ ਹੈ ਕਿਉਂਕਿ ਉਹ ਆਪ ਇਕ ਤਾਂ ਹਾਜ਼ਰ ਨਹੀਂ ਹੁੰਦਾ ਅਤੇ ਦੂਜਾ ਇਹ ਕਿ ਉਸ ਅਫ਼ਸਰ ਦੀ ਕਾਰਵਾਈ ਦੇ ਲਈ ਮਨਿਸਟਰ ਰਿਸਪਾਂਸੀਬਲ ਹੁੰਦੇ ਹਨ ਲੇਕਿਨ ਕੋਈ ਪਬਲਿਕਮੈਨ ਗਲਤ ਕੰਮ ਕਰਦਾ ਹੈ ਅਤੇ ਉਸ ਦਾ ਨਾਮ ਹਾਊਸ ਵਿਚ ਲੈਣ ਦੀ ਇਜਾਜ਼ਤ ਨਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਮੈਂਬਰ ਸਾਹਿਬਾਨ ਦੇ ਡੈਮੋਕਰੇਟਿਕ ਰਾਈਟਸ ਤੇ ਹਮਲਾ ਹੈ । X X X X ਹੋਰਾਂ ਦੇ ਬਾਰੇ ਵਿਚ ਮੈਨੂੰ ਪਤਾ ਹੈ ਕਿ ਆਨੈਸਟ ਆਦਮੀ ਸਨ ਅਤੇ ਹੁਣ ਵੀ ਹਨ ਇਸ ਲਈ ਇਸ ਗਲ ਨੂੰ ਜੈਨਰੇਲਾਈਜ਼ ਨਹੀਂ ਕਰਨਾ ਚਾਹੀਦਾ । ਸਪੈਸੇਫਿਕ ਗੱਲ ਵਿਚ ਤਾਂ ਕਿਹਾ ਜਾ ਸਕਦਾ ਹੈ ਕਿ ਰੈਫਰੈਂਸ ਨਾ ਆਵੇ ਅਤੇ ਇਸ ਦਾ ਅਪੋਜ਼ੀਸ਼ਨ ਨੂੰ ਵੀ ਲਾਭ ਹੋਵੇਗਾ । (ਵਿਘਨ)

ਸ੍ਰੀ ਡਿਪਟੀ ਸਪੀਕਰ : ਇਹ ਤਾਂ ਸਪੈਸੇਫਿਕ ਗਲ ਸੀ । (This was a specific case).

ਵਿਕਾਸ ਮੰਤਰੀ : ਆਨ ਏ ਪੁਆਇੰਟ ਆਫ ਆਰਡਰ, ਸਰ । (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ਼ ਆਰਡਰ, ਸਰ । (ਵਿਘਨ)

---

*Expunged as ordered by the Chair.

ਵਿਕਾਸ ਮੰਤਰੀ : ਮੈਂ ਵੀ ਪੁਆਇੰਟ ਆਫ ਆਰਡਰ ਤੇ ਹੀ ਖੜਾ ਹਾਂ ।

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇਟ ਆਫ ਆਰਡਰ ਇਹ ਹੈ ਕਿ ਇਸ ਗਲ ਤੇ ਕਈ ਵੇਰ ਪਹਿਲਾਂ ਵੀ ਰੂਲਿੰਗ ਆ ਚੁਕੀ ਹੈ ਅਤੇ ਜਦ ਅਸੀਂ ਆਈ. ਜੀ. ਦਾ ਨਾਮ ਲਿਆ ਸੀ ਤਾਂ ਵੀ ਉਸ ਨੂੰ ਹਦਫ ਕਰਵਾ ਦਿਤਾ ਗਿਆ ਸੀ । (ਵਿਘਨ)

ਵਿਕਾਸ ਮੰਤਰੀ : ਡਿਪਟੀ ਸਪੀਕਰ ਸਾਹਿਬ, ਇਸ ਸਦਨ ਵਿਚ ਆਈ. ਜੀ. ਦਾ ਨਾਮ ਲਿਆ ਗਿਆ ਅਤੇ ਅਸੀਂ ਇਤਰਾਜ਼ ਕੀਤਾ ਸੀ ਉਹ ਠੀਕ ਸੀ ਕਿਉਂਕਿ ਉਹ ਅਫਸਰ ਡੀਫੈਂਡ ਆਪਣੇ ਆਪ ਨੂੰ ਇਥੇ ਨਹੀਂ ਸੀ ਕਰ ਸਕਦਾ ਪਰ ਕਿਸੇ ਪਬਲਿਕ ਮੈਨ ਦਾ ਜ਼ਿਕਰ ਕਰਨ ਦੀ ਮਨਾਹੀ ਨਹੀਂ ਹੋਣੀ ਚਾਹੀਦੀ । (ਵਿਘਨ) (ਸ਼ੋਰ)

ਸ਼੍ਰੀ ਡਿਪਟੀ ਸਪੀਕਰ : ਮੈਂ ਆਨਰੇਬਲ ਮੈਂਬਰਾਂ ਪਾਸ ਬੇਨਤੀ ਕਰਾਂਗਾ ਕਿ ਜਿਹੜੀ ਰੂਲਿੰਗ ਚੇਅਰ ਵਲੋਂ ਆ ਜਾਵੇ ਉਸ ਤੇ ਡਿਸਕਸ਼ਨ ਨਹੀਂ ਹੋਣੀ ਚਾਹੀਦੀ । (I would request the hon. Member not to discuss the Ruling given by the Chair.)

ਚੌਧਰੀ ਰਾਮ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਸਾਂ ਕਿ (ਵਿਘਨ)

ਸ਼੍ਰੀ ਪ੍ਰੇਮ ਗੁਪਤਾ : ਆਨ ਏ ਪੁਆਇੰਟ ਆਫ ਆਰਡਰ, ਸਰ । (ਵਿਘਨ) (ਸ਼ੋਰ)

ਚੌਧਰੀ ਰਾਮ ਸਿੰਘ : ਗੁਪਤਾ ਸਾਹਿਬ ਬਹਿ ਜਾਉ, ਬਹਿ ਜਾਉ, ਮੈਨੂੰ ਗਲਾਂ ਕਹਿ ਲੈਣ ਦਿਉ । (ਵਿਘਨ) (ਸ਼ੋਰ)

ਸਰਦਾਰ ਜਸਦੇਵ ਸਿੰਘ ਸੰਧੂ : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਦੀ ਕਾਰਵਾਈ ਨੂੰ ਚਲਾਉਣ ਦੀ ਜ਼ਿਮੇਵਾਰੀ ਚੇਅਰ ਤੇ ਹੁੰਦੀ ਹੈ ਨਾ ਕਿ ਕਿਸੇ ਮੈਂਬਰ ਤੇ । ਚੌਧਰੀ ਰਾਮ ਸਿੰਘ ਜੀ ਸ਼੍ਰੀ ਗੁਪਤਾ ਨੂੰ ਝਾੜ ਕੇ ਬਿਠਾ ਰਹੇ ਹਨ ਅਤੇ ਕਹਿ ਰਹੇ ਹਨ ਬਹਿ ਜਾ, ਬਹਿ ਜਾ । ਇਨ੍ਹਾਂ ਦੇ ਇਸ ਐਕਸ਼ਨ ਨੂੰ ਡਿਸਅਪਰੂਵ ਕਰਨਾ ਚਾਹੀਦਾ ਹੈ । (ਵਿਘਨ) (ਸ਼ੋਰ)

ਸ਼੍ਰੀ ਡਿਪਟੀ ਸਪੀਕਰ : ਆਨਰੇਬਲ ਮੈਂਬਰ ਆਪਣੇ ਮਜ਼ਮੂਨ ਦਾ ਖਿਆਲ ਰਖਣ । ਚੌਧਰੀ ਸਾਹਿਬ, ਤੁਸੀਂ ਕੋਈ ਕੰਸਟਰਕਟਿਵ ਗਲ ਕਰੋ । (The hon. Member should confine himself to the business of the House. He should make some constructive suggestions).

ਚੌਧਰੀ ਰਾਮ ਸਿੰਘ : ਇਨ੍ਹਾਂ ਦੀ ਸਰਕਾਰ ਦੀ ਗਲ ਕਰਦਾ ਹਾਂ । ਇਨ੍ਹਾਂ ਨੇ ਨੈਸ਼ਨਲ ਅਵਾਰਡ ਆਪਣੇ ਬੰਦਿਆਂ ਨੂੰ ਦਿਵਾਏ......(ਸ਼ੋਰ)

ਸਰਦਾਰ ਕਰਨੈਲ ਸਿੰਘ ਮਰੜੀ : ਮੈਂਬਰ ਸਾਹਿਬ ਨੂੰ ਇਸ ਹਾਊਸ ਦੇ ਵਿਚ ਝੂਠ ਨਹੀਂ ਬੋਲਣਾ ਚਾਹੀਦਾ......(ਸ਼ੋਰ)

ਚੌਧਰੀ ਰਾਮ ਸਿੰਘ : ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਕਾਰਨ ਦਸੋ ਕਿਉਂ ਆਪਣੇ ਸਿਫ਼ਾਰਸ਼ੀ ਲੋਕਾਂ ਨੂੰ ਅਵਾਰਡ ਦਿਵਾਏ......(ਸ਼ੋਰ) ਅਕਾਲੀ ਪਾਰਟੀ ਦੀ.........

ਸਰਦਾਰ ਅਜਾਇਬ ਸਿੰਘ ਸੰਧੂ : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਇਥੇ ਇਕ ਪਾਰਟੀ ਦਾ ਪਰਚਾਰ ਕਰਦੇ ਹਨ। ਇਥੇ ਤਿੰਨ ਪਾਰਟੀਆਂ ਹਨ, ਇਹ ਇਕ ਪਾਰਟੀ ਦਾ ਗ਼ਲਤ ਨਾਉਂ ਕਿਉਂ ਲੈਂਦੇ ਹਨ, ਕਦੇ ਅਕਾਲੀ ਕਹਿੰਦੇ ਹਨ ਕਦੇ ਕਾਲੀ ਪਾਰਟੀ ਕਹਿੰਦੇ ਹਨ। ਕੀ ਇਨ੍ਹਾਂ ਦਾ ਦਿਲ ਕਾਲਾ ਹੈ ਤਾਂ ਇਹ ਸਾਨੂੰ ਕਾਲੀ ਕਹਿੰਦੇ ਹਨ........(ਸ਼ੋਰ)

ਚੌਧਰੀ ਰਾਮ ਸਿੰਘ : (ਸ਼ੋਰ) X X X X X

ਸ੍ਰੀ ਡਿਪਟੀ ਸਪੀਕਰ : ਜੋ ਕੁਝ ਵੀ ਚੌਧਰੀ ਰਾਮ ਸਿੰਘ ਜੀ ਕਹਿੰਦੇ ਹਨ ਇਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ। (Whatever is being said by Chaudhri Ram Singh that should not form part of the proceedings).

ਚੌਧਰੀ ਦਰਸ਼ਨ ਸਿੰਘ : (ਨੂਰਮਹਲ) ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦੀ ਡੀਮਾਂਡ ਤੇ ਮੈਂ ਆਪਣੇ ਵਿਚਾਰ ਰਖਣ ਲਈ ਖੜਾ ਹੋਇਆ ਹਾਂ। ਜਿਸ ਤਰ੍ਹਾਂ ਦੇ ਇਥੇ ਮੈਂਬਰ ਸਾਹਿਬਾਨ ਨੇ ਸੁਝਾਓ ਦਿੱਤੇ ਮੈਂ ਵੀ ਉਨ੍ਹਾਂ ਦੇ ਵਿਚ ਕੁਝ ਐਡ ਕਰਨ ਲਈ ਖੜ੍ਹਾ ਹੋਇਆ ਹਾਂ। ਸਭ ਤੋਂ ਵਡੀ ਗਲ ਇਹ ਹੈ ਕਿ ਐਜੂਕੇਸ਼ਨ ਦੇ ਜੋ ਮਨਿਸਟਰ ਲਾਏ ਗਏ ਹਨ ਉਹ ਹਾਈਲੀ ਐਜੂਕੇਟਿਡ ਹਨ, ਸਰਦਾਰ ਉਮਰਾਓ ਸਿੰਘ ਬੀ. ਏ. ਐਲ. ਐਲ. ਬੀ. ਹਨ ਅਤੇ ਉਨ੍ਹਾਂ ਦੀ ਉਪ-ਮੰਤਰੀ ਮਿਸ ਸਰਲਾ ਪਰਾਸ਼ਰ ਬੀ. ਏ. ਬੀ, ਟੀ. ਹਨ। ਇਥੇ ਇਕ ਆਨਰੇਬਲ ਮੈਂਬਰ ਨੇ ਆਖਿਆ ਸੀ ਕਿ ਐਜੂਕੇਸ਼ਨ ਦੇ ਮਹਿਕਮੇ ਦੀ ਬੜੀ ਹਿਊਜ ਐਸਟੈਬਲਿਸ਼ਮੈਂਟ ਹੈ, 50-60 ਹਜ਼ਾਰ ਦੇ ਕਰੀਬ ਇਮਪਲਾਈਜ਼ ਹਨ, ਇਸ ਦੇ ਵਿਚ ਰੈਡੀਕਲ ਚੇਂਜਿਜ਼ ਲਿਆਉਣ ਦੀ ਲੋੜ ਹੈ। (ਇਕ ਆਨਰੇਬਲ ਮੈਂਬਰ ਉਥੇ ਡਿਗਰੀਆ ਚੋਰੀ ਹੁੰਦੀਆਂ ਹਨ) ਜੇ ਉਹ ਚੋਰੀ ਹੋ ਸਕਦੀਆਂ ਹੁੰਦੀਆਂ ਤਾਂ ਉਹ ਤਾਂ ਦਿਨੇ ਹੀ ਹੋ ਜਾਂਦੀਆਂ।

ਡਿਪਟੀ ਸਪੀਕਰ ਸਾਹਿਬ, ਮੈਂ ਕੁਠਾਰੀ ਕਮਿਸ਼ਨ ਦੀ ਰਿਪੋਰਟ ਵੀ ਪੜ੍ਹੀ ਹੈ ਅਤੇ ਮੈਂ ਵਿਧਾਨ ਸਭਾ ਦੀਆਂ ਪਿਛਲੀਆਂ ਐਸਟੀਮੇਟਸ ਕਮੇਟੀ ਦੀਆਂ ਰਿਪੋਰਟਾਂ ਵੀ ਪੜ੍ਹੀਆਂ ਹਨ, ਜਿਨ੍ਹਾਂ ਵਿਚ ਕਿਸੇ ਵੇਲੇ ਦੀ ਸਰਕਾਰ ਨੂੰ ਬੜੇ ਵੈਲੀਊਏਬਲ ਸੁਝਾਓ ਵੀ ਦਿੱਤੇ ਗਏ ਸਨ। ਉਨ੍ਹਾਂ ਨੇ ਬੜੇ ਰੇਡੀਕਲ ਚੇਂਜਿਜ਼ ਲਿਆਉਣ ਵਾਸਤੇ ਪ੍ਰੋਪੋਜ਼ਲਜ਼ ਦਿੱਤੀਆਂ ਸਨ ਪਰ ਪਿਛਲੀ ਸਰਕਾਰ ਨੇ ਇਨ੍ਹਾਂ ਤੇ ਕੋਈ ਅਮਲ ਕਰਨ ਦੀ ਖੇਚਲ ਨਹੀਂ ਕੀਤੀ। ਇਹ ਗਲਾਂ ਆਮ ਅਖ਼ਬਾਰਾਂ ਦੇ ਵਿਚ ਛਪਦੀਆਂ ਹਨ ਕਿ ਜਿਸ ਵੇਲੇ ਸਟੂਡੈਂਟਸ ਨੂੰ ਡਿਗਰੀਆਂ ਦਿੱਤੀਆਂ ਜਾਂਦੀਆਂ ਹਨ ਤਾਂ ਉਹ ਕਹਿੰਦੇ ਹਨ ਕਿ ਸਾਨੂੰ ਤੁਹਾਡੀਆਂ ਇਹ ਡਿਗਰੀਆਂ ਨਹੀਂ ਚਾਹੀਦੀਆਂ, ਸਾਨੂੰ ਤਾਂ ਨੌਕਰੀਆਂ ਚਾਹੀਦੀਆਂ ਹਨ। ਹਿੰਦੁਸਤਾਨ ਦੇ ਵਿਚ ਕਿਤਨੀ ਅਨਇਮਪਲਾਇਮੈਂਟ ਹੈ ਇਸ ਦੇ ਬਾਰੇ ਫਿਗਰਜ਼ ਸਰਦਾਰ ਸੁਰਿੰਦਰ ਸਿੰਘ ਕੈਰੋਂ ਨੇ ਦਿੱਤੀਆਂ ਸਨ। 37-38 ਹਜ਼ਾਰ ਨੌਜਵਾਨ ਅਜ ਬੇਕਾਰ ਫਿਰ ਰਹੇ ਹਨ। ਉਨ੍ਹਾਂ ਨੇ ਇਕ ਸੁਝਾਓ ਦਿੱਤਾ ਸੀ ਕਿ ਬੇਕਾਰ ਲੋਕਾਂ ਨੂੰ ਅਨਐਂਪਲਾਇਮੈਂਟ ਅਲਾਊਂਸ ਦੇਣਾ ਚਾਹੀਦਾ ਹੈ, ਇਹ ਕੋਈ ਬਹੁਤ ਨਹੀਂ 7-8 ਕਰੋੜ ਵਧ ਤੋਂ ਵਧ ਹੋਵੇਗੀ। ਮੇਰੇ ਖਿਆਲ ਵਿਚ ਇਨ੍ਹਾਂ ਨੂੰ ਇਹ ਅਲਾਊਂਸ ਜ਼ਰੂਰ ਦੇਣਾ ਚਾਹੀਦਾ ਹੈ। (ਵਿਘਨ) ਮੈਂ ਅਰਜ਼ ਕਰ ਰਿਹਾ ਸੀ ਕਿ ਪੜ੍ਹੇ ਲਿਖੇ ਜਿਹੜੇ ਬੇਕਾਰ ਨੌਜਵਾਨ ਹਨ ਅਤੇ ਅਨਇਮਪਲਾਇਮੈਂਟ ਦਾ ਸ਼ਿਕਾਰ ਹਨ, ਉਨ੍ਹਾਂ ਦੇ ਮਾਂ ਬਾਪ ਨੇ ਆਪਣੇ ਪੇਟ ਤੇ ਪਟੀ ਬੰਨ੍ਹ ਕੇ ਇਨ੍ਹਾਂ ਨੂੰ ਪੜ੍ਹਾਇਆ ਹੈ, 5-4 ਰੁਪਏ ਤੱਕ ਦੀਆਂ ਦਿਹਾੜੀਆਂ ਕਰ ਕਰ ਇਨ੍ਹਾਂ ਨੂੰ ਪੜ੍ਹਾਇਆ ਹੈ। ਕਿਸੇ ਨੇ ਬੜੀ ਮੁਸ਼ਕਲ ਨਾਲ ਆਪਣੇ ਬਚੇ

---

*Expunged as ordered by the Chair.

ਨੂੰ ਦਸਵੀਂ ਪਾਸ ਕਰਾਈ ਹੈ (ਵਿਘਨ-ਸ਼ੋਰ) ਮੈਂ ਆਪਣੇ ਅਕਾਲੀ ਦੋਸਤਾਂ ਅਤੇ ਦੂਸਰੇ ਸਾਥੀਆਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਡੀਮਾਂਡ ਤੇ ਸੀਰੀਅਸ ਰਹਿਣ ਦੀ ਕਿਰਪਾ ਕਰਨ । ਜੇ ਕੋਈ ਰਿਕਰੀ-ਏਸ਼ਨ ਕਰਨ ਲਈ ਟਾਈਮ ਚਾਹੁੰਦੇ ਹਨ ਉਹ ਕੋਈ ਹੋਰ ਆਫੀਸ਼ੀਅਲ ਡੇ ਲੈ ਲੈਣ । (ਵਿਘਨ-ਸ਼ੋਰ)

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੇ ਸੂਬੇ ਵਿਚ 7133 ਪ੍ਰਾਈਮਰੀ ਸਕੂਲ ਹਨ । ਪੰਜ ਹਜ਼ਾਰ ਨਗਰ ਅਜਿਹੇ ਹਨ ਜਿਥੇ ਕਿ ਕੋਈ ਸਕੂਲ ਨਹੀਂ ਹੈ ਇਨ੍ਹਾਂ ਸਕੂਲਾਂ ਦੇ ਵਿਚ ਸਾਢੇ 14 ਲਖ ਵਿਦਿਆਰਥੀ ਪੜ੍ਹਦੇ ਹਨ ਜਿਹੜੇ ਕਿ ਟੋਟਲ ਬਚਿਆਂ ਦਾ 78% ਬਣਦੇ ਹਨ । ਇਸ ਦਾ ਮਤਲਬ ਇਹ ਹੈ ਕਿ ਬਾਵਜੂਦ ਕੰਪਲਸਰੀ ਐਜੂਕੇਸ਼ਨ ਹੋਣ ਦੇ ਅਜੇ ਵੀ 22-24% ਬਚੇ ਅਜਿਹੇ ਹਨ ਜਿਹੜੇ ਕਿ ਸਕੂਲਾਂ ਦੇ ਵਿਚ ਨਹੀਂ ਜਾਂਦੇ । ਮੈਂ ਵਿਦਿਆ ਮੰਤਰੀ ਜੀ ਨੂੰ ਕਹਾਂਗਾ ਕਿ ਉਹ ਇਸ ਕੰਪਲਸਰੀ ਐਜੂਕੇਸ਼ਨ ਨੂੰ ਇਨਫੋਰਸ ਕਰਨ ਤਾਂਕਿ ਬਾਕੀ ਜਿਹੜੇ 22-24% ਬਚੇ ਸਕੂਲਾਂ ਦੇ ਵਿਚ ਨਹੀਂ ਜਾ ਰਹੇ ਉਹ ਵੀ ਸਕੂਲਾਂ ਦੇ ਵਿਚ ਜਾਣ ।

ਪ੍ਰਾਇਮਰੀ ਸਕੂਲਾਂ ਬਾਰੇ ਇਕ ਹੋਰ ਗਲ ਮੈਂ ਇਹ ਕਰਨੀ ਹੈ ਕਿ ਜੋ ਸਿੰਗਲ ਟੀਚਰ ਸਕੂਲ ਹਨ ਇਹ ਬੰਦ ਕਰ ਦੇਣੇ ਚਾਹੀਦੇ ਹਨ । ਕਿਉਂਕਿ ਇਕ ਟੀਚਰ ਨੇ 5 ਕਲਾਸਾਂ ਨੂੰ ਪੜ੍ਹਾਉਣਾ ਹੁੰਦਾ ਹੈ ਅਤੇ ਹਰ ਇਕ ਕਲਾਸ ਦੇ ਵਿਚ 5 ਮਜ਼ਮੂਨ ਵੀ ਹੋਣ ਤਾਂ ਉਹ 25 ਮਜ਼ਮੂਨ ਬਣ ਜਾਂਦੇ ਹਨ । ਇਸ ਤੋਂ ਇਲਾਵਾ ਇਸ ਦਾ ਸਭ ਤੋਂ ਵਡਾ ਨੁਕਸ ਹੈ ਕਿ ਜੇ ਟੀਚਰ ਛੁਟੀ ਤੇ ਚਲਾ ਜਾਵੇ ਤਾਂ ਸਕੂਲ ਹੀ ਬੰਦ ਹੋ ਜਾਂਦਾ ਹੈ ਕਿਉਂਕਿ ਉਥੇ ਹੋਰ ਕੋਈ ਪ੍ਰਬੰਧ ਨਹੀਂ ਹੁੰਦਾ । ਇਸ ਲਈ ਜਾਂ ਤਾਂ 2 ਟੀਚਰਾਂ ਵਾਲਾ ਸਕੂਲ ਹੋਵੇ ਤੇ ਜਾਂ ਫਿਰ ਉਥੇ ਕਿਸੇ ਸਕੂਲ ਦੀ ਬ੍ਰਾਂਚ ਹੋਵੇ ।

ਇਥੇ, ਡਿਪਟੀ ਸਪੀਕਰ ਸਾਹਿਬ, ਇਕ ਸਵਾਲ ਅਜ ਆਇਆ ਕਿ 1967-68 ਦੇ ਹਰੀਜਨਾਂ ਨੂੰ ਮਿਲਣ ਵਾਲੇ ਵਜ਼ੀਫ਼ੇ ਹਰੀਜਨ ਮੁੰਡਿਆਂ ਨੂੰ ਪ੍ਰਾਈਵੇਟ ਸਕੂਲਾਂ ਦੇ ਵਿਚ ਅਜੇ ਤਕ ਨਹੀਂ ਮਿਲੇ ਤੇ ਇਨ੍ਹਾਂ ਨੇ ਡੀ. ਈ. ਉ. ਨੂੰ ਲਿਖਿਆ ਹੈ ਕਿ ਉਹ ਦਿਵਾਵੇ । ਮੈਂ ਇਸ ਸਬੰਧ ਵਿਚ ਸਰਕਾਰ ਨੂੰ ਇਕ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਇਹ ਡੀ. ਈ. ਉ. ਨੂੰ ਲਿਖਣ ਕਿ ਉਹ ਹਰ ਤਿੰਨ ਮਹੀਨੇ ਬਾਦ ਇਹ ਚੈਕਿੰਗ ਕਰੇ ਕਿ ਉਹ ਵਜ਼ੀਫੇ ਹਰੀਜਨ ਵਿਦਿਆਰਥੀਆਂ ਨੂੰ ਮਿਲੇ ਹਨ ਕਿ ਨਹੀਂ ਮਿਲੇ ।

ਫਿਰ, ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਪ੍ਰਾਇਮਰੀ ਸਕੂਲ ਟੀਚਰਾਂ ਬਾਰੇ ਕਰਨਾ ਚਾਹੁਦਾ ਹਾਂ । ਉਨ੍ਹਾਂ ਨੂੰ ਕੋਈ ਇਨੇਸੈਂਟਿਵ ਨਹੀਂ, ਕੋਈ ਤਰੱਕੀ ਨਹੀਂ ਹੈ । ਉਨ੍ਹਾਂ ਨੇ ਮਾਸਟਰ ਹੀ ਭਰਤੀ ਹੋਣਾ ਹੈ ਅਤੇ ਮਾਸਟਰ ਹੀ ਰਿਟਾਇਰ ਹੋ ਜਾਣਾ ਹੈ । ਇਸ ਲਈ ਮੈਂ ਇਹ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਜਿਹੜੇ ਟੀਚਰ ਕੁਆਲੀਫਾਈਡ ਹੋ ਜਾਣ, ਐਮ. ਏ. ਜਾਂ ਬੀ. ਐਡ. ਕਰ ਲੈਣ, ਉਨ੍ਹਾਂ ਨੂੰ ਬੀ. ਈ. ਉ. ਦਾ ਚਾਂਸ ਦੇਣਾ ਚਾਹੀਦਾ ਹੈ ਜਾਂ ਜੇ ਉਹ ਹੈਡਮਾਸਟਰ ਲਗ ਸਕਦੇ ਹੋਣ ਤਾਂ ਹੈਡਮਾਸਟਰ ਲਗਾ ਦੇਣਾ ਚਾਹੀਦਾ ਹੈ । ਅਜ ਵੀ ਅਖਬਾਰਾਂ ਦੇ ਵਿਚ ਆਇਆ ਹੈ ਕਿ ਪ੍ਰਾਇਮਰੀ ਸਕੂਲ ਦੇ ਟੀਚਰਾਂ ਨੇ ਇਹ ਮੰਗ ਕੀਤੀ ਹੈ ਕਿ ਸਾਡਾ ਡਾਇਰੈਕਟਰ ਵਖਰਾ ਬਣਾਇਆ ਜਾਵੇ, ਸਾਨੂੰ ਸਾਂਝੇ ਡਾਇਰੈਕਟਰ ਤੇ ਕਾਂਫੀਡੈਂਸ ਨਹੀਂ ਹੈ । ਉਨ੍ਹਾਂ ਵਿਚ ਕਾਂਫੀਡੈਂਸ ਪੈਦਾ ਕਰਨ ਲਈ ਉਨ੍ਹਾਂ ਨੇ ਵਖਰੇ ਡਾਇਰੈਕਟਰ ਦੀ ਮੰਗ ਕੀਤੀ ਹੈ ਜੋ ਕਿ ਉਨ੍ਹਾਂ ਦੀਆਂ ਤਕਲੀਫ਼ਾਂ ਨੂੰ ਧਿਆਨ ਨਾਲ ਦੂਰ ਕਰੇਗਾ ।

ਫਿਰ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਐਲਾਨ ਕੀਤਾ ਸੀ ਕਿ ਜਿਨ੍ਹਾਂ ਟੀਚਰਾਂ ਨੇ ਨੈਸ਼ਨਲ ਅਵਾਰਡ ਜਿੱਤੇ ਹਨ ਉਨ੍ਹਾਂ ਨੂੰ 2 ਸਾਲ ਦੀ ਐਕਸਟੈਨਸ਼ਨ ਦਿਤੀ ਜਾਵੇਗੀ । ਮੈਂ ਮਹਿਸੂਸ ਕਰਦਾ ਹਾਂ

[ਚੌਧਰੀ ਦਰਸ਼ਨ ਸਿੰਘ]

ਕਿ ਜਿਹੜੇ ਟੀਚਰਾਂ ਨੇ ਇਹ ਅਵਾਰਡ ਜਿਤ ਕੇ ਸੂਬੇ ਦਾ ਨਾਮ ਰੋਸ਼ਨ ਕੀਤਾ ਹੈ, ਉਨ੍ਹਾਂ ਲਈ ਇਹ ਐਕਸਟੈਨਸ਼ਨ 2 ਸਾਲ ਕਾਫ਼ੀ ਨਹੀਂ, ਇਹ ਘੱਟੋ ਘੱਟ 3 ਸਾਲ ਜਾਂ ਜੇ ਹੋ ਸਕੇ ਤਾਂ 4 ਸਾਲ ਕਰ ਦੇਣੀ ਚਾਹੀਦੀ ਹੈ। (ਘੰਟੀ) ਮੈਂ ਤਾਂ ਅਜੇ 2 ਮਿੰਟ ਹੀ ਬੋਲਿਆ ਹਾਂ ਜੀ।

ਸ਼੍ਰੀ ਡਿਪਟੀ ਸਪੀਕਰ : ਤੁਸੀਂ 8 ਮਿੰਟ ਬੋਲ ਚੁਕੇ ਹੋ, 2 ਮਿੰਟ ਹੋਰ ਬੋਲ ਲਵੋ। (The hon. Member has already taken eight minutes; he should wind up his speech within two minutes).

ਚੌਧਰੀ ਦਰਸ਼ਨ ਸਿੰਘ : ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਸਾਇੰਸ ਸਬਜੈਕਟਸ ਦੀ ਗਲ ਕਰਦਾ ਹਾਂ। ਉਸ ਦੇ ਕੋਰਸ ਵਿਚ ਕਾਫ਼ੀ ਚੇਂਜ ਆ ਗਈ ਹੈ। ਪੁਰਾਣੇ ਜਿਹੜੇ ਟੀਚਰ ਲਗੇ ਹੋਏ ਹਨ ਉਹ ਠੀਕ ਤਰੀਕੇ ਦੇ ਨਾਲ ਸਾਇੰਸ ਨਹੀਂ ਪੜ੍ਹਾ ਸਕਦੇ। ਇਸ ਲਈ ਉਨ੍ਹਾਂ ਨੂੰ ਰੀਫਰੈਸ਼ਰ ਕੋਰਸ ਅਤੇ ਸਿਖਲਾਈ ਕੈਂਪ ਲਗਾ ਕੇ ਟਰੇਨਿੰਗ ਦਿਤੀ ਜਾਵੇ ਤਾਂਕਿ ਉਹ ਅੱਜ ਦੇ ਹਾਲਾਤ ਮੁਤਾਬਿਕ ਸਾਇੰਸ ਪੜ੍ਹਾ ਸਕਣ।

ਇਕ ਗੱਲ ਮੈਂ ਮਾਡਲ ਸਕੂਲਾਂ ਦੇ ਬਾਰੇ ਵਿਚ ਕਹਿਣੀ ਹੈ ਕਿ ਇਹ ਸਿਰਫ ਸ਼ਹਿਰ ਤਕ ਹੀ ਮਹਿਦੂਦ ਨਾ ਰਖੋ ਸਗੋਂ ਪਿੰਡਾਂ ਵਿਚ ਵੀ ਇਹ ਖੋਲ੍ਹ ਦਿਓ।

ਇਸ ਤੋਂ ਅਗਲੀ ਗੱਲ ਮੈਂ ਪਟਿਆਲੇ ਦੇ ਯਾਦਵਿੰਦਰਾ ਪਬਲਿਕ ਸਕੂਲ ਬਾਰੇ ਕਰਨੀ ਹੈ। ਇਸ ਦੀ ਜਾਇਦਾਦ ਸਰਕਾਰ ਦੀ ਹੈ। ਇਥੇ ਇਸ ਵੇਲੇ ਸਿਰਫ਼ ਅਮੀਰਾਂ ਦੇ ਮੁੰਡੇ ਹੀ ਪੜ੍ਹਦੇ ਹਨ। ਕਿਉਂ ਨਹੀਂ ਇਸ ਨੂੰ ਆਪਣੇ ਹਥਾਂ ਵਿਚ ਲੈ ਕੇ ਸਰਕਾਰ ਚਲਾਉਂਦੀ ਤਾਕਿ ਇਥੇ ਕਾਮਨਮੈਨ ਦੇ ਬਚੇ ਵੀ ਪੜ ਸਕਣ!

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਮੈਂ ਮਿਡਲ ਸਕੂਲਾਂ ਬਾਰੇ ਅਰਜ਼ ਕਰਨੀ ਹੈ। ਪ੍ਰਾਇਮਰੀ ਸਕੂਲਾਂ ਵਿਚ 78% ਬਚੇ ਪੜ੍ਹਦੇ ਹਨ ਪਰ ਮਿਡਲ ਸਕੂਲਾਂ ਤਕ ਆਉਂਦੇ ਆਉਂਦੇ ਉਹ 48% ਰਹਿ ਜਾਂਦੇ ਹਨ ਅਤੇ 30% ਘੱਟ ਜਾਂਦੇ ਹਨ। ਇਸ ਲਈ ਮੈਂ ਇਹ ਬੇਨਤੀ ਕਰਦਾ ਹਾਂ ਕਿ ਪ੍ਰਾਇਮਰੀ ਤਕ ਕਮਪਲਸਰੀ ਐਜੂਕਸ਼ਨ ਦੀ ਥਾਂ ਤੇ ਮਿਡਲ ਤਕ ਐਜੂਕੇਸ਼ਨ ਕਮਪਲਸਰੀ ਕੀਤੀ ਜਾਵੇ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਹਾਈ ਸਕੂਲਾਂ ਦੀ ਗੱਲ ਕਰਦਾ ਹਾਂ। ਇਸ ਵੇਲੇ ਪੰਜਾਬ ਵਿਚ 1100 ਹਾਈ ਸਕੂਲ ਹਨ ਅਤੇ ਸਰਕਾਰ ਹੋਰ ਖੋਲਣ ਦਾ ਯਤਨ ਕਰ ਰਹੀ ਹੈ ਪਰ ਇਹ ਹੋਰ 10-12 ਤੋਂ ਵੱਧ ਨਹੀਂ ਖੋਲ੍ਹ ਸਕਦੀ। ਇਨ੍ਹਾਂ ਸਕੂਲਾਂ ਦੇ ਵਿਚ ਇਸ ਵੇਲੇ ਪੌਣੇ 2 ਲੱਖ ਸਟੂਡੈਂਟਸ ਪੜ੍ਹਦੇ ਹਨ। ਫਿਰ ਇਸ ਦੇ ਨਾਲ ਕਾਲਜਾਂ ਦੀ ਗਲ ਹੈ। ਇਸ ਵੇਲੇ ਰਾਜ ਵਿਚ 147 ਕਾਲਜ ਹਨ ਜਿਨ੍ਹਾਂ ਵਿਚੋਂ 21 ਸਰਕਾਰੀ ਕਾਲਜ ਹਨ ਅਤੇ 109 ਪ੍ਰਾਈਵੇਟ ਕਾਲਜ ਹਨ ਅਤੇ ਬਾਕੀ ਦੇ ਟੈਕਨੀਕਲ ਕਾਲਜ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਕਾਲਜ਼ ਵਿਚ ਐਡਮਿਸ਼ਨ ਨੂੰ ਕਰਟੇਲ ਕਰਨਾ ਚਾਹੀਦਾ ਹੈ। ਲੋਕਾਂ ਵਿਚ ਕਾਲਜ ਪੜ੍ਹਨ ਦਾ ਚਾਅ ਨਹੀਂ ਪੈਦਾ ਕਰਨਾ ਚਾਹੀਦਾ। 10ਵੀਂ ਪਾਸ ਕਰਨ ਤੋਂ ਬਾਦ ਸਾਈਕੇਟ੍ਰਿਸਟ ਬਿਠਾ ਕੇ ਬਚੇ ਦੇ ਬ੍ਰੇਨ ਨੂੰ ਜਜ ਕਰਨਾ ਚਾਹੀਦਾ ਹੈ ਕਿ ਉਹ ਕਿਧਰ ਜਾਂਦਾ ਹੈ। (ਵਿਘਨ) ਮੈਂ ਬ੍ਰੇਨ ਵਾਸ਼ਿੰਗ ਦੀ ਗਲ ਨਹੀਂ ਕੀਤੀ। ਬਾਹਰਲੇ ਮੁਲਕਾਂ ਦੇ ਵਿਚ ਤਾਂ

ਡਿਪਟੀ ਸਪੀਕਰ ਸਾਹਿਬ, 8ਵੀਂ ਤੋਂ ਬਾਦ ਹੀ ਬ੍ਰੇਨ ਦੀ ਜਜਮੈਂਟ ਕਰ ਲਈ ਜਾਂਦੀ ਹੈ ਕਿ ਬਚੇ ਦਾ ਰੁਝਾਨ ਕਿਧਰ ਹੈ ਅਤੇ ਉਸ ਪਾਸੇ ਹੀ ਉਸ ਨੂੰ ਸਿਖਲਾਈ ਦਿਤੀ ਜਾਂਦੀ ਹੈ। ਨਹੀਂ ਤਾਂ ਹੋ ਕੀ ਰਿਹਾ ਹੈ ਸਾਡੇ ਕੋਲ ਇਸ ਵੇਲੇ ਹਜ਼ਾਰਾਂ ਗਰੈਜੂਏਟਸ ਅਤੇ ਡਬਲ ਗਰੈਜੂਏਟਸ ਹਨ ਹਰ ਸਾਲ ਹਜ਼ਾਰਾਂ ਹੋਰ ਪੈਦਾ ਹੋ ਰਹੇ ਹਨ। ਉਹ ਹੀ ਬਾਅਦ ਵਿਚ ਨੈਕਸਲੀ ਬਣਦੇ ਹਨ। ਸਮਾਜਵਾਦ ਆਉਣ ਦੇ ਵਿਚ ਜੇ ਕੋਈ ਦੇਰੀ ਹੋ ਜਾਵੇ ਤਾ ਉਹ ਬਗਾਵਤ ਕਰ ਦਿੰਦੇ ਹਨ ਅਤੇ ਵਾਇਲੈਂਟ ਹੋ ਜਾਂਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਐਡਮਿਸ਼ਨ ਨੂੰ ਕਾਲਜਾਂ ਵਿਚ ਚੈੱਕ ਕਰਨਾ ਚਾਹੀਦਾ ਹੈ। ਇਹ ਐਡਮਿਸ਼ਨ ਇਤਨੀ ਨਹੀਂ ਹੋਣੀ ਚਾਹੀਦੀ ਕਿ ਸੰਭਾਲੀ ਨਾ ਜਾ ਸਕੇ। ਇਸ ਲਈ ਕਾਲਜ ਵਧਾਣ ਦੀ ਇਤਨੀ ਲੋੜ ਨਹੀਂ ਜਿਤਨੀ ਕਿ ਹਾਈ ਸਟੈਂਡਰਡ ਤਕ ਸਕੂਲਾਂ ਦੀ ਲੋੜ ਹੈ। (ਘੰਟੀ) ਬਸ ਜੀ ਮੈਂ ਦੋ ਮਿੰਟ ਹੀ ਹੋਰ ਬੋਲਾਂਗਾ। ਇਕ ਗਲ ਮੈਂ ਪੰਜਾਬੀ ਭਾਸ਼ਾ ਦੇ ਬਾਰੇ ਕਹਾਂਗਾ। ਇਥੇ ਮਰਹਤੀ ਸਾਹਿਬ ਪੁਆਇੰਟ ਆਫ਼ ਆਰਡਰ ਰੇਜ਼ ਕਰਦੇ ਰਹਿੰਦੇ ਹਨ ਕਿ ਉਲਥਾ ਨਹੀਂ ਮਿਲਿਆ। ਮੈਂ ਅਰਜ਼ ਕਰਦਾ ਹਾਂ ਕਿ ਪੰਜਾਬੀ ਭਾਸ਼ਾ ਦੀ ਡਿਕਸ਼ਨਰੀ ਦੇ 4 ਵਾਲੀਅਮ ਛੱਪ ਚੁੱਕੇ ਹਨ ਅਤੇ ਅਜੇ ਸ਼ਾਇਦ 8 ਹੋਰ ਛਪਣ। ਪਰ ਇਸ ਦੇ ਡਿਪਾਰਟਮੈਂਟ ਦੀ ਰੀਆਰਗੇਨਾਈਜ਼ੇਸ਼ਨ ਨਹੀਂ ਹੋਈ। ਪੰਜਾਬੀ ਭਾਸ਼ਾ ਨੂੰ ਇਕ ਫਿਰਕੇ ਜਾਂ ਇਕ ਸ਼੍ਰੇਣੀ ਨਾਲ ਜੋੜਨਾ ਗਲਤ ਹੈ। ਜੇ ਇਹ ਗਲ ਨਾ ਹੁੰਦੀ ਤਾਂ ਵਾਰਸ਼ ਸਾਹ ਪੰਜਾਬੀ ਨੂੰ ਚਾਰ ਚੰਨ ਨਾ ਲਾਉਂਦਾ। ਅਜ ਜਿਥੇ ਭਾਈ ਵੀਰ ਸਿੰਘ ਅਤੇ ਸਰਦਾਰ ਨਾਨਕ ਸਿੰਘ ਜੀ ਦੀ ਪੰਜਾਬੀ ਭਾਸ਼ਾ ਵਿਚ ਕੰਟਰੀਬਿਊਸ਼ਨ ਹੈ ਉਥੇ ਵਾਰਸ਼ ਸ਼ਾਹ ਦੀ ਵੀ ਹੈ ਅਤੇ ਧਨੀ ਰਾਮ ਚਾਤ੍ਰਿਕ ਨੇ ਵੀ ਇਸ ਭਾਸ਼ਾ ਨੂੰ 4 ਚਨ ਲਗਾਏ ਹਨ। ਪਰ ਡਿਪਟੀ ਸਪੀਕਰ ਸਾਹਿਬ, ਇਸ ਬਜਟ ਵਿਚ ਸੇਲ ਆਫ ਲੈਟਰਜ਼ ਲਈ ਸਿਰਫ਼ 40 ਹਜ਼ਾਰ ਰੁਪਿਆ ਰਖਿਆ ਗਿਆ ਹੈ, ਜੋ ਕਿ ਬਹੁਤ ਥੋੜਾ ਹੈ। ਉਹ ਵਿਦਵਾਨ ਜਿਨ੍ਹਾਂ ਨੇ ਪੰਜਾਬੀ ਵਿਚ ਲੋਕ ਗੀਤ ਲਿਖੇ, ਨਾਵਲ ਲਿਖੇ ਭੁਖੇ ਮਰ ਰਹੇ ਹਨ। ਮੈਨੂੰ ਯਾਦ ਹੈ ਨੰਦ ਲਾਲ ਨੂਰਪੁਰੀ ਭੁਖ ਦੇ ਦੁਖ ਤੋਂ ਡੁਬ ਕੇ ਮਰ ਗਿਆ ਸੀ। ਇਸ ਤਰ੍ਹਾਂ ਹਜ਼ਾਰਾ ਸਿੰਘ ਮੁਸ਼ਤਾਕ ਪੈਸੇ ਖੁਣੋ ਬੜਾ ਤੰਗ ਸੀ। ਮੁੱਖ ਮੰਤਰੀ ਜੀ ਆਪ ਉਸ ਨੂੰ ਮਿਲ ਕੇ ਆਏ ਹਨ ਅਤੇ ਉਸ ਨੂੰ ਹਸਪਤਾਲ ਵਿਚ ਭਰਤੀ ਵੀ ਕਰਵਾਇਆ ਹੈ ਅਤੇ ਹੋਰ ਸਹਾਇਤਾ ਕਰਨ ਦਾ ਵਚਨ ਵੀ ਦਿਤਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪੈਸੇ ਨੂੰ ਹੋਰ ਵਧਾਇਆ ਜਾਵੇ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਸਪੋਰਟਸ ਬਾਰੇ ਕੁੱਝ ਕਹਿਣਾ ਹੈ। ਸਰਦਾਰ ਉਮਰਾਓ ਸਿੰਘ ਸਪੋਰਟਸ ਦੇ ਬੜੇ ਸ਼ੌਕੀਨ ਹਨ ਉਨ੍ਹਾਂ ਨੇ ਬਲਾਕ ਲੈਵਲ ਤੇ ਸਟੇਡੀਅਮ ਬਨਾਣ ਦਾ ਫੈਸਲਾ ਕੀਤਾ ਹੋਇਆ ਹੈ। ਪਰ ਜਿਹੜੇ ਸਟੂਡੈਂਟਸ ਸਪੋਰਟਸ ਵਿਚ ਚੰਗੇ ਹੁੰਦੇ ਹਨ ਉਨ੍ਹਾਂ ਨੂੰ ਤੁਸੀ ਵਜ਼ੀਫਾ ਕੀ ਦਿੰਦੇ ਹੋ, 20 ਰੁਪਏ। ਪੰਜਾਬ ਵਿਚ ਦੇਖ ਲਉ, ਬੰਗਾਲ ਵਿਚ ਦੇਖ ਲਉ, ਰੇਲਵੇ ਵਿਚ ਦੇਖ ਲਉ, ਸਰਵਸਿਜ਼ ਵਿਚ ਦੇਖ ਲਉ ਹਰ ਥਾਂ ਤੇ ਪੰਜਾਬੀ ਮੁੰਡੇ ਹੀ ਆਪਣੇ ਸੂਬੇ ਦਾ ਨਾਂ ਰੋਸ਼ਨ ਕਰਦੇ ਮਿਲਣਗੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਇਨਕਰਜ਼ਮੈਂਟ ਦੇਣ ਲਈ ਇਨ੍ਹਾਂ ਨੂੰ ਵਧ ਵਜ਼ੀਫੇ ਅਤੇ ਸਹੂਲਤਾਂ ਦਿਉ। (ਘੰਟੀ) ਅੱਛਾ ਜੀ ਮੈਂ ਤੁਹਾਡਾ ਸ਼ੁਕਰੀਆ ਕਰਕੇ ਬੈਠਦਾ ਹਾਂ।

**चौधरी बलराम (अबोहर) :** उपाध्यक्ष महोदय, शिक्षा का जो मसला है वह हर एक पंजाबी के साथ, हर शहरी और देहाती के साथ सम्बन्ध रखता है। हमारे बजट का 25% पैसा इस अकेली मद पर खर्च किया जाता है। पर इस पर जब मैं नज़र मारता हूं तो मुझे कालरेज की कविता की वह लाइनें याद आ जाती हैं :

[चौधरी बलराम]

"Water water every where
Not a drop to drink."

किसी भी गांव में जाकर देख लें वहां पर कोई बैंच, बैंच तो क्या टूटा हुआ टाट भी नहीं है जिस पर बच्चे बैठ सकें। सिर पर छत नही हैं। धूप और सर्दी में उन्हें बाहर बैठना पड़ता है। यह देखते हुए मुझे याद आता है कि हम कहते हैं कि हम यहां समाजवाद लायेंगे। यहां पर पालिसी स्टेटमैंट्स भी दिये जाते हैं कि प्रापर्टी पर सीलिंग करेंगे, अरबन प्रापर्टी पर सीलिंग करेंगे लेकिन जो बीज है, जो नींव है, उसकी तरफ कोई ध्यान नहीं दिया जाता। आज हमारे देश में तालीम हासिल करने के लिये कई किस्म के स्कूल हैं। कई बच्चे माडल स्कूलों में पढ़ते हैं, कई पब्लिक स्कूलों में पढ़ते हैं और कई आर्डिनरी स्कूलों में पढ़ते हैं। यह बात ठीक नहीं। यहां पर ऐसा प्रबन्ध होना चाहिए जिस से कि सारे बच्चे एक जैसी तालीम पा सके। यह मनु समृति की शिक्षा कब मिटेगी। (विघ्न) मैंने इन बच्चों के साथ खेल करके देखा है। हरिजन गरीब बच्चों की और मेरी भावनाएं एक जैसी होती थीं। लेकिन जो बच्चे गांव के स्कूलों में पढ़ते हैं और जो बच्चे शहरों में पढ़ते हैं, इन दोनों कैटेग्रीज़ के बच्चों को इकटठा करने से पता चलता है कि इन में कितना ज्यादा फर्क है। सरकार को इस नज़रिए को बदलना चाहिए।

डिप्टी स्पीकर साहिब, मैं अर्ज़ करूंगा कि इस मसले के साथ साथ हमें यह भी देखना पड़ेगा कि किस तरीके से बच्चों को सहूलियत देनी है। Medium of Instruction के बारे में हर एक को आज़ादी होनी चाहिए। हर भाषा को प्यार करना चाहिए। पंजाबी भी उतनी ही प्यारी है जितनी कि हिन्दी। भाषा के बोलने का तरीका ठीक होना चाहिए। Pronunciation शुद्ध होना चाहिए। हर बच्चे को छूट होनी चाहिए, चाहे हिन्दी पढ़े चाहे पंजाबी पढ़े। National Language की तरफ ध्यान देना चाहिए।

नए स्कूलों के खोलने के बारे में मैं अर्ज़ करूं कि अब एक हज़ार नए स्कूल खोलने हैं और कई स्कूल अपग्रेड भी करने हैं। पिछले पाँच साल के समय में मेरे इलाके में सिर्फ एक मिडल स्कूल को अपग्रेड करके हाई स्कूल बनाया गया है। (घन्टी) इस लिये यह स्कूल बैकवर्ड एरिया में और ऐसी जगहों पर जहां कि आगे स्कूल कम हैं, वहां पर ज्यादा स्कूल खोलने चाहिएं या अपग्रेड करने चाहिएं।

मुझे एक बात याद आ गई। एक बिज़नेसमैन और एक जाट ने एक गाए खरीदी। इसमें दोनों का हिस्सा था। बिज़नेसमैन ने गाय का पिछला हिस्सा ले लिया और जाट ने गाए का आगे का हिस्सा ले लिया। मतलब दूध तो बिज़नेसमैन पी लेता था और जाट गाय को खिला देता था। (विघ्न) लेकिन अब लोग समझ गए हैं। अब यह बात नहीं चलेगी। अब तो हर चीज़ बांट कर होनी चाहिए।

सिर्फ पानी के सिलसिले में ही नहीं बल्कि सड़कों के मामले में, ऐजुकेशन में और डिवैलपमैंट के कामों में कई इलाके बहुत पीछे हैं। इसलिए मैं तो यह अर्ज़ करूंगा कि जहां जहां पर जिस जिस काम की कमी है वहां वहां पर वह वह काम होना चाहिए।

प्राइवेट स्कूलों के टीचरों को भी वही सहूलियतें मिलनी चाहिएं जो कि सरकारी स्कूलों के टीचरों को मिलती हैं। यह दो प्रकार का शासन किस लिए। दोनों को एक आंख से देखना चाहिए। प्राइवेट स्कूलों के टीचरों को कन्ट्रोल करने के लिये एक Directorate इलहदा होना चाहिए। इस तरह से इन पर कन्ट्रोल ठीक हो सकेगा।

गांवों के स्कूलों की जांच पड़ताल (Supervision) ठीक तरीके से नहीं होती स्कूलों में बच्चे जाते हैं और बैठ कर आ जाते हैं। वहां पर इनकी कोई पढ़ाई नहीं होती। इसीलिए यह बच्चे competitions में नहीं चल सकते। (घंटी) (विघ्न) इस तरफ सरकार को ध्यान देना चाहिए।

एक बात ज़रूरी और करनी है। सोशलिस्ट देशों में चले जाओ वहां पर हर स्कूल में बच्चों के खेलने के लिए मैदान ज़रूर होता है। अगर कोई स्पोर्टसमैन नहीं बनेगा तो वह ज़िन्दगी में क्या करेगा। यह मेरा सुझाव है कि चार पांच गांवों के लिये एक stadium ज़रूर होना चाहिए। बच्चों की हैल्थ की तरफ भी उतना ही ध्यान रखना चाहिए जितना कि इनकी पढ़ाई की तरफ। (विघ्न) धन्यवाद।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : * * * ... ... ... (ਵਿਘਨ)

ਸ਼੍ਰੀ ਡਿਪਟੀ ਸਪੀਕਰ : ਜੋ ਕੁਝ ਵੀ ਮੈਂਬਰ ਸਾਹਿਬ ਕਹਿ ਰਹੇ ਹਨ ਇਹ ਪਾਰਟ ਆਫ਼ ਦੀ ਪਰੋਸੀਡਿੰਗਜ਼ ਨਹੀਂ ਬਣੇਗਾ। (ਵਿਘਨ) (Whatever the hon. Member has said, will not form part of the proceedings) (Interruption)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : * * * ... .. (ਵਿਘਨ)

ਸ਼੍ਰੀ ਡਿਪਟੀ ਸਪੀਕਰ : ਇਹ ਪਾਰਟ ਆਫ਼ ਦੀ ਪਰੋਸੀਡਿੰਗਜ਼ ਨਹੀਂ ਬਣੇਗਾ। (This will not form part of the proceedings.)

ਸਰਦਾਰ ਅਜਾਇਬ ਸਿੰਘ ਸੰਧੂ : * * * ... ... ...

ਸ਼੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਜੋ ਕੁੱਝ ਇਨ੍ਹਾਂ ਨੇ ਕਿਹਾ ਹੈ ਇਹ ਪਾਰਟ ਆਫ਼ ਦੀ ਪਰੋਸੀਡਿੰਗਜ਼ ਨਹੀਂ ਬਣੇਗਾ। [ਸ਼ੋਰ] (ਵਿਘਨ) (This is no point of order. Whatever the hon. Member has said, will not form part of the proceedings) (Noise) (Interruption).

(ਇਸ ਸਮੇਂ ਹਾਊਸ ਵਿਚ ਐਨਾ ਸ਼ੋਰ ਪੈ ਰਿਹਾ ਸੀ ਕਿ ਕੁਝ ਸੁਣਾਈ ਨਹੀਂ ਦੇ ਰਿਹਾ ਸੀ)

[ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਸਾਹਿਬ ਆਪਣੀ ਸੀਟ ਤੇ ਖੜੇ ਹੋ ਗਏ]

---

*Expunged as ordered by the Chair.

## WALK-OUT

ਅਵਾਜ਼ਾਂ : ਅੱਛਾ ਜੀ ਅਸੀਂ ਵਾਕ ਆਊਟ ਕਰਦੇ ਹਾਂ। [ਵਿਘਨ]

[ਇਸ ਸਮੇਂ ਆਪੋਜ਼ੀਸ਼ਨ ਬੈਂਚਾਂ ਤੇ ਹਾਜ਼ਰ ਸਾਰੇ ਮੈਂਬਰ ਅਤੇ ਸੱਜੇ ਕਮਿਊਨਿਸਟ ਪਾਰਟੀ ਦੇ ਹਾਜ਼ਰ ਮੈਂਬਰ ਵਾਕ ਆਊਟ ਕਰ ਗਏ। ਸਿਵਾਏ ਸਰਦਾਰ ਹਰਭਜਨ ਸਿੰਘ [ਆਜ਼ਾਦ ਮੈਂਬਰ] ਦੇ ਹੋਰ ਕੋਈ ਆਪੋਜ਼ੀਸ਼ਨ ਬੈਂਚਾਂ ਤੇ ਨਹੀਂ ਸੀ। ਵਾਕ ਆਊਟ ਕਰਦੇ ਸਮੇਂ ਇਹ ਮੈਂਬਰ ਨਾਹਰੇ ਲਾ ਰਹੇ ਸਨ।]

ਸ੍ਰੀ ਡਿਪਟੀ ਸਪੀਕਰ : ਇਹ ਜੋ ਕੁਝ ਹੁਣੇ ਕਿਹਾ ਹੈ ਇਹ ਸਾਰਾ ਪਾਰਟ ਆਫ ਦੀ ਪਰੋਸੀਡਿੰਗਜ਼ ਨਹੀਂ ਬਣੇਗਾ। (Whatever has been said now, will not form part of the proceedings.)

ਸ੍ਰੀ ਪ੍ਰੇਮ ਗੁਪਤਾ : ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਸ ਗੱਲ ਤੇ ਅਕਾਲੀ ਪਾਰਟੀ ਦੇ ਦੋਸਤਾਂ ਨੇ (ਵਿਘਨ)...

ਸ੍ਰੀ ਡਿਪਟੀ ਸਪੀਕਰ : ਗੁਪਤਾ ਜੀ ਤੁਸੀਂ ਕਿਸ ਪੁਆਇੰਟ ਤੇ ਖੜੇ ਹੋ। (Gupta ji, on what point do you want to speak).

ਸ੍ਰੀ ਪ੍ਰੇਮ ਗੁਪਤਾ : ਮੈਂ ਕਰੰਟ ਪੁਆਇਟ ਤੇ ਬੋਲਣਾ ਚਾਹੁੰਦਾ ਹਾਂ। (ਵਿਘਨ) ਇਹ ਜਿਹੜਾ ਅੱਜ ਬਾਹਰ ਇਨਸੀਡੈਂਸ ਹੋਇਆ ਹੈ ਇਹ ਅਕਾਲੀ ਪਾਰਟੀ ਅਤੇ ਜਨ-ਸੰਘੀਆਂ ਨੇ ਪਲੈਨ ਕਰਕੇ ਸਾਰੀ ਰਾਤ ਇਹ ਕੰਮ ਕਰਾਇਆ ਹੈ ਤਾ ਕਿ ਪੰਜਾਬ ਸਰਕਾਰ ਦੀ ਲੋਕਾਂ ਵਿਚ ਜਿਹੜੀ ਗੁਡ ਵਿੱਲ ਹੈ ਇਸ ਨੂੰ ਖਤਮ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਇਸ ਗੱਲ ਨੂੰ ਤੁਸੀਂ ਮੰਨੋਗੇ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਐਜੂਕੇਸ਼ਨ ਦੀਆਂ ਮੰਗਾਂ ਤੇ ਅਜੇ ਜਵਾਬ ਦੇਣਾ ਹੈ ਅਤੇ ਇਸ ਤੋਂ ਪਹਿਲਾਂ ਅਕਾਲੀ ਪਾਰਟੀ ਦੇ ਮੈਂਬਰ ਉਥੇ ਜਲਸੇ ਵਿਚ ਜਾਕੇ ਅਧਿਆਪਕਾਂ ਨੂੰ ਜਿਹੜੇ ਕਿ ਮਾਸੂਮ ਹਨ ਆਪਣੇ ਪੁਲੀਟੀਕਲ ਮੋਟਿਵ ਦੇ ਵਾਸਤੇ ਇਸਤੇਮਾਲ ਕਰਨ ਅਤੇ ਉਨ੍ਹਾਂ ਨੂੰ ਕਹਿਣ ਕਿ ਚੀਫ ਮਨਿਸਟਰ ਆਵੇ, ਐਜੂਕੇਸ਼ਨ ਮਨਿਸਟਰ ਆਵੇ ਜਾਂ ਕੋਈ ਵੀ ਕਾਂਗਰਸ ਮੈਂਬਰ ਆਵੇ ਤਾਂ ਉਹਨੂੰ ਹੂਟਿੰਗ ਕਰੋ ਉਨ੍ਹਾਂ ਦਾ ਘੇਰਾਵ ਕਰੋ ਅਤੇ ਅਸੈਂਬਲੀ ਵਿਚ ਚਲੋ ਤਾਂ ਇਹ ਗੱਲ ਠੀਕ ਨਹੀਂ। ਜਿਥੋਂ ਤਕ ਇਹਨਾਂ ਮੰਗਾਂ ਦਾ ਤਾਲੁਕ ਹੈ ਇਸ ਨਾਲ ਇਨ੍ਹਾਂ ਦਾ ਕੋਈ ਲਗਾਵ ਨਹੀਂ ਹੈ।

ਇਹ ਜਿਹੜੇ ਅਕਾਲੀ ਅਤੇ ਜਨਸੰਘੀ ਹੁਲੜਬਾਜ਼ੀ ਮਚਾ ਰਹੇ ਹਨ ਇਹ ਲੋਕ ਉਹ ਹਨ ਜਿਹੜੇ ਸਾਡੇ ਮੁਕਾਬਲੇ ਵਿਚ ਇਲੈਕਸ਼ਨਾਂ ਵਿਚ ਹਾਰ ਗਏ ਸਨ। ਜੇ ਇਹ ਇਸ ਤਰ੍ਹਾਂ ਕਰਨਾ ਚਾਹੁੰਦੇ ਹਨ ਤਾਂ ਅਸੀਂ ਉਸ ਦਾ ਮੁਕਾਬਲਾ ਵੀ ਕਰਨ ਨੂੰ ਤਿਆਰ ਹਾਂ। [ਤਾੜੀਆਂ] ਟੀਚਰਾਂ ਦੀਆਂ ਮੰਗਾਂ ਸਾਡੀ ਸਰਕਾਰ ਮੰਨਣ ਵਾਸਤੇ ਤਿਆਰ ਹੈ। ਅੱਜ ਵੀ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਐਸ਼ੋਰੈਂਸ ਦੇਣੀ ਸੀ। ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਵੀ ਕਰਮਚਾਰੀ, ਭਾਂਵੇ ਉਹ ਪ੍ਰਾਈਵੇਟ ਸਕੂਲ ਵਿਚ ਹੈ ਜਾਂ ਗੌਰਮਿੰਟ ਸਕੂਲ ਵਿਚ ਹੈ, ਉਸ ਨੂੰ ਕਿਸੇ ਵੀ ਪਾਰਟੀ ਦੇ ਜ਼ਾਤੀ, ਰਾਜਨੀਤਕ ਹਿੱਤ ਵਾਸਤੇ ਅਸੀਂ ਇਜਾਜ਼ਤ ਨਹੀਂ ਦੇ ਸਕਦੇ। ਅਸੀਂ ਵੀ ਕਰਮਚਾਰੀ ਰਹੇ ਹਾਂ ਸਾਨੂੰ ਵੀ ਕਾਫੀ ਕੁੱਝ ਪਤਾ ਹੈ।

**Mr. Deputy Speaker :** Please resume your seat.

## STATEMENT MADE BY THE CHIEF MINISTER RE : AGITATION BY THE TEACHERS

ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ) : ਸਨਮਾਨ ਯੋਗ, ਡਿਪਟੀ ਸਪੀਕਰ ਸਾਹਿਬ, ਜੋ ਕੁੱਝ ਬਾਹਰ ਟੀਚਰਾਂ ਦੀ ਐਜੀਟੇਸ਼ਨ ਕਰਨ ਦੇ ਕਾਰਨ ਰੌਲਾ ਪਿਆ ਹੈ, ਉਸ ਸਬੰਧ ਵਿਚ ਮੈਂ ਆਪਣੀ ਗੱਲ ਕਹਿਣਾ ਚਾਹੁੰਦਾ ਸੀ ਲੇਕਿਨ ਬਦਕਿਸਮਤੀ ਨਾਲ ਅਕਾਲੀ ਪਾਰਟੀ ਦਾ ਇਕ ਵੀ ਮੈਂਬਰ ਅਜਿਹਾ ਨਹੀਂ ਜਿਹੜਾ ਕਿ ਆਪਣੀ ਥਾਂ ਤੇ ਖੜਾ ਨਹੀਂ ਸੀ। ਇਕ ਇਕ ਮੈਂਬਰ ਆਪਣੀ ਆਪਣੀ ਗੱਲ ਕਰਦਾ ਸੀ ਅਤੇ ਰੌਲਾ ਪੈ ਰਿਹਾ ਸੀ। ਮੈਂ ਉਨ੍ਹਾਂ ਨੂੰ ਸੁਣਦਾ ਪਿਆ ਸੀ ਅਤੇ ਮੈਨੂੰ ਅਫਸੋਸ ਹੈ ਕਿ ਸੀ. ਪੀ. ਆਈ. ਦੇ ਮੈਂਬਰਾਂ ਨੇ ਬਿਲਕੁਲ ਉਸ ਗੱਲ ਨੂੰ ਨਹੀਂ ਸਮਝਿਆ। ਹਕੀਕਤ ਇਹ ਹੈ ਕਿ ਪ੍ਰਾਈਵੇਟ ਟੀਚਰਜ਼ ਦੀਆਂ ਡੀਮਾਂਡਜ਼ ਜਿਹੜੀਆਂ ਸਨ, ਉਹ ਮੈਂ ਜਾ ਕੇ ਖੁਦ ਸੁਣੀਆਂ ਸਨ ਅਤੇ ਉਸ ਉਤੇ ਗੰਭੀਰਤਾ ਨਾਲ ਵਿਚਾਰ ਕਰਨ ਦਾ ਵਾਇਦਾ ਕੀਤਾ ਹੈ। [ਤਾੜੀਆਂ]

[ਇਸ ਸਮੇਂ ਸ੍ਰੀ ਸਪੀਕਰ ਸਾਹਿਬ ਸਿੰਘਾਸਨ ਤੇ ਬਿਰਾਜਮਾਨ ਹੋਏ]

ਸਰਕਾਰ ਉਨ੍ਹਾਂ ਦੀਆਂ ਮੰਗਾਂ ਉਤੇ ਸੰਜੀਦਗੀ ਨਾਲ ਸੋਚ ਰਹੀ ਹੈ। ਲੇਕਿਨ ਇਸ ਸਮੱਸਿਆ ਤੋਂ ਇਲਾਵਾ ਸਰਕਾਰ ਦੇ ਸਾਹਮਣੇ ਹੋਰ ਵੀ ਬਹੁਤ ਵੱਡੇ ਵੱਡੇ ਮਸਲੇ ਹਨ ਜਿਸ ਤਰ੍ਹਾਂ ਅਰਬਨ ਪਰਾਪਰਟੀ ਦੀ ਸੀਲਿੰਗ ਅਤੇ ਰੂਰਲ ਪਰਾਪਰਟੀ ਦੀ ਸੀਲਿੰਗ ਥਾਂ ਇਕ ਮਹਾਨ ਮਸਲਾ ਹੈ। ਬੱਜਟ ਸੈਸ਼ਨ ਜ਼ਾਰੀ ਹੈ। ਇਲੈਕਸ਼ਨਾ ਤੋਂ ਬਾਅਦ ਕਈ ਦਫਾ ਵੀਕਰ ਸੈਕਸ਼ਨ ਤੇ ਧੱਕੇ ਹੋਏ ਹਨ ਉਨ੍ਹਾਂ ਦੇ ਸੁਧਾਰ ਵੱਲ ਵੀ ਧਿਆਨ ਦੇਣਾ ਪਿਆ ਹੈ। ਲੇਕਿਨ ਫਿਰ ਵੀ ਜਿੰਨੇ ਡੈਪੂਟੇਸ਼ਨ ਉਨ੍ਹਾਂ ਦੇ ਮੈਨੂੰ ਮਿਲੇ ਮੈਂ ਉਨ੍ਹਾਂ ਨੂੰ ਕਿਹਾ ਕਿ ਤੁਹਾਡੇ ਨਾਲ ਸਾਨੂੰ ਪੂਰੀ ਹਮਦਰਦੀ ਹੈ। ਮੈਂ ਹੁਣ ਵੀ ਕਹਿੰਦਾ ਹਾਂ ਕਿ ਉਨ੍ਹਾਂ ਦੀਆਂ ਮੰਗਾਂ ਨਾਲ ਸਾਨੂੰ ਹਮਦਰਦੀ ਸੀ ਅਤੇ ਹਮਦਰਦੀ ਹੈ। ਉਨ੍ਹਾਂ ਦੀਆਂ ਮੰਗਾਂ ਜੋ ਮੁਨਾਸਿਬ ਹੋਣਗੀਆਂ ਉਨ੍ਹਾਂ ਨੂੰ ਪੂਰਿਆਂ ਕਰਨ ਵਾਸਤੇ ਸਰਕਾਰ ਕਿਸੇ ਕਿਸਮ ਦਾ ਗੁੱਸਾ ਨਹੀਂ ਰੱਖਦੀ। [ਤਾੜੀਆਂ] ਲੇਕਿਨ ਇਹ ਗੱਲ ਮੈਂ ਸਪੱਸ਼ਟ ਕਹਿਣਾ ਚਾਹੁੰਦਾ ਹਾਂ ਕਿ ਅੱਜ ਜੋ ਬਾਹਿਰ ਵਾਕਿਆ ਹੋਇਆ ਹੈ ਉਸ ਦੇ ਪਿੱਛੇ ਰਾਜਨੀਤਕ ਚਾਲ ਹੈ। ਉਹ ਇਸ ਤਰ੍ਹਾਂ ਹੈ ਕਿ ਅੱਜ ਸਵੇਰੇ ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਮੈਨੂੰ ਬਾਹਿਰ ਲੈ ਗਏ ਕਿ ਉਥੇ ਸੰਤ ਹਜ਼ਾਰਾ ਸਿੰਘ ਨੇ ਭੁੱਖ ਹੜਤਾਲ ਰੱਖੀ ਹੋਈ ਹੈ ਅਤੇ ਤੁਸੀਂ ਉਨ੍ਹਾਂ ਨੂੰ ਸੁਣੋ। ਮੈਂ ਉਨ੍ਹਾਂ ਨੂੰ ਮਿਲਿਆ। ਉਨ੍ਹਾਂ ਨਾਲ ਗੱਲ ਕਰਨ ਤੋਂ ਬਾਅਦ ਮੈਂ ਇਹ ਵੀ ਸੋਚਿਆ ਸੀ ਕਿ ਇਨ੍ਹਾਂ ਟੀਚਰਾਂ ਨਾਲ ਵੀ ਜੇ ਲੋੜ ਪਈ ਤਾਂ ਗੱਲ ਕਰਾਂਗੇ। ਮਗਰ ਉਨ੍ਹਾਂ ਨੇ ਸਤ ਹਜ਼ਾਰਾ ਸਿੰਘ ਦੀ ਗੱਲ ਨਹੀਂ ਸੁਣਨ ਦਿੱਤੀ ਅਤੇ ਨਾਹਰੇ ਮਾਰਦੇ ਰਹੇ। ਮੈਂ ਕਹਿੰਦਾ ਹਾਂ ਕਿ ਉਹ ਸਾਰੇ ਟੀਚਰ ਹੀ ਨਹੀਂ ਸਨ ਉਨ੍ਹਾਂ ਵਿਚ ਅਜਿਹੇ ਆਦਮੀ ਸਨ ਜਿਹੜੇ ਕਿ ਇਲੈਕਸ਼ਨਾਂ ਵਿਚ ਮੁਕਾਬਲੇ ਤੇ ਖੜੇ ਹੋਏ ਪਰ ਹਾਰ ਗਏ। ਪਰ ਉਨ੍ਹਾਂ ਨੂੰ ਅਕਾਲੀ ਪਾਰਟੀ ਦੀ ਸਪੋਰਟ ਹਾਸਿਲ ਸੀ। ਉਨ੍ਹਾਂ ਨੇ ਨਾਹਰੇ ਲਾਏ। ਇਹ ਜਿਹੜੇ ਵੀਰ ਬਾਹਰ ਸ਼ੋਰ ਕਰਦੇ ਹਨ ਇਹ ਉਨ੍ਹਾਂ ਦੇ ਹਮਦਰਦ ਨਹੀਂ ਹਨ। ਮੈਂ ਕਹਿੰਦਾ ਹਾਂ ਕਿ ਉਹ ਤਾਂ ਬਾਹਿਰ ਇਸ ਵਾਸਤੇ ਆਏ ਸਨ ਕਿ ਅਕਾਲੀ ਪਾਰਟੀ ਦਾ ਪੁਲਿਟੀਕਲ ਪਰਪਜ ਜਿਹੜਾ ਹੈ ਉਹ ਸਰਵ ਕੀਤਾ ਜਾਵੇ। ਇਹ ਸਭ ਅਕਾਲੀ ਪਾਰਟੀ ਦੀ ਅੰਦਰੂਨੀ ਫੁਟ ਦਾ ਕਾਰਨ ਹੈ। ਕਿਉਂਕਿ ਜਨਸੰਘ ਵੀ ਇਲੈਕਸ਼ਨਾਂ ਵਿਚ ਹਾਰ ਗਿਆ ਹੈ ਇਸ ਲਈ ਉਹ ਹੁਣ ਇਸ ਤਰ੍ਹਾਂ ਦੀਆਂ ਗੱਲਾਂ ਕਰਵਾ ਰਹੇ ਹਨ। ਲੇਕਿਨ ਉਨ੍ਹਾਂ ਦੀ ਟੀਚਰਾਂ ਨਾਲ ਕੋਈ ਹਮਦਰਦੀ ਨਹੀਂ ਹੈ। ਇਥੋਂ ਉਠਕੇ ਐਮ. ਐਲ. ਏਜ਼. ਬਾਹਰ ਗਏ ਹਨ। ਇਹ ਕਹਿੰਦੇ ਹਨ ਕਿ ਅਸੀਂ ਉਨ੍ਹਾਂ ਨਾਲ ਹਮਦਰਦੀ ਰੱਖਦੇ ਹਾਂ। ਇਹ ਉਨ੍ਹਾਂ ਨੂੰ

[ਮੁੱਖ ਮੰਤਰੀ]

ਸਿਖਾਉ ਦੇ ਹਨ ਕਿ ਪੰਜਾਬ ਸਰਕਾਰ ਦੇ ਖਿਲਾਫ ਮੁਰਦਾਬਾਦ ਦੇ ਨਾਹਰੇ ਲਾਉ। ਉਹ ਆਪਣੀਆਂ ਮੰਗਾਂ ਦੇ ਨਾਹਰੇ ਨਹੀਂ ਮਾਰਦੇ ਉਹ ਮੁਰਦਾਬਾਦ ਦੇ ਨਾਹਰੇ ਮਾਰਦੇ ਹਨ। ਉਨ੍ਹਾਂ ਨੂੰ ਉਕਸਾਇਆ ਜਾਂਦਾ ਹੈ। ਬਾਹਰ ਜੋ ਹੋਇਆ ਇਹ ਮੇਰੇ ਨੋਟਿਸ ਵਿਚ ਨਹੀਂ ਆਇਆ। ਜਦ ਮੈਂ ਦੇਖਾਂਗਾ ਤਾਂ ਉਸ ਦੇ ਬਾਅਦ ਮੈਂ ਕਹਿ ਸਕਾਂਗਾ। ਉਥੇ ਯੂਨੀਅਨ ਟੈਰੇਟਰੀ ਪੁਲਿਸ ਹੈ ਔਰ ਪੁਲਿਸ ਅਤੇ ਟੀਚਰਜ਼ ਦੇ ਦਰਮਿਆਨ ਜੋ ਕੋਈ ਥੋੜੀ ਬਹੁਤ ਕਨਫਲਿਕਟ ਹੋਈ ਤਾਂ ਉਸ ਦੀ ਡਿਟੇਲ ਮੇਰੇ ਪਾਸ ਨਹੀਂ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹੋ ਜਿਹੇ ਵਾਕਿਆਤ ਜਿਹੜੇ ਹਨ, ਇਨ੍ਹਾ ਤਰੀਕਿਆਂ ਨਾਲ ਪੰਜਾਬ ਦੀ ਸਰਕਾਰ ਨੂੰ ਕੋਈ ਭੈ ਭੀਤ ਨਹੀਂ ਕਰ ਸਕਦਾ। ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਹਰ ਉਸ ਆਦਮੀ ਦੀ ਗੱਲ ਸੁਣਨੀ ਹੈ ਜੋ ਸੁਨਾਏਗਾ। ਉਸ ਦੀ ਗੱਲ ਹਮਦਰਦੀ ਨਾਲ ਸੁਣਾਗੇ, ਆਦਰ ਨਾਲ ਸੁਣਾਂਗੇ। ਅਸੀਂ ਸੁਬਾਰਡੀਨੇਟ ਸਰਵਿਸਿਜ਼ ਦੀਆਂ ਜਿੰਨੀਆਂ ਮੰਗਾਂ ਸਨ ਉਨ੍ਹਾਂ ਉਤੇ ਦੇਰ ਨਹੀਂ ਲਾਈ ਅਤੇ ਇਸ ਤਰ੍ਹਾਂ ਤੀਜੇ ਦਿਨ ਮੰਗਾਂ ਪੂਰੀਆਂ ਕੀਤੀਆਂ। [ਤਾੜੀਆਂ] ਹਾਲਾਂ ਕਿ ਕਰੋੜਾਂ ਰੁਪਏ ਦਾ ਬਰਡਨ ਉਸ ਦਾ ਪੰਜਾਬ ਦੇ ਖਜ਼ਾਨੇ ਤੇ ਪੈਂਦਾ ਹੈ। ਪਰ ਜੇ ਕੋਈ ਇਹ ਸਮਝਦਾ ਹੋਵੇ ਕਿ ਪੰਜਾਬ ਸਰਕਾਰ ਕੇਵਲ ਸਰਕਾਰੀ ਮੁਲਾਜ਼ਮਾਂ ਲਈ ਹੀ ਬੈਠੀ ਹੈ ਅਤੇ ਉਸ ਦਾ ਦੀਵਾਲਾ ਕੱਢਾਂਗੇ ਤਾਂ ਉਹ ਗਲਤੀ ਤੇ ਹੈ। ਇਹ ਵੀ ਨਹੀਂ ਹੋ ਸਕਦਾ ਕਿ ਰਾਜ ਦੇ ਹੋਰ ਗਰੀਬ ਲੋਕਾਂ ਦੇ ਅਤੇ ਦੂਸਰੇ ਪਾਸੇ ਨਾ ਦੇਖਿਆ ਜਾਵੇ ਜਿਨ੍ਹਾਂ ਨੂੰ ਕਿ ਇਤਨਾ ਕੰਮ ਕਰਨ ਦੇ ਬਾਵਜੂਦ ਰੋਟੀ ਖਾਣ ਲਈ ਨਹੀਂ ਮਿਲਦੀ ਉਨ੍ਹਾਂ ਦਾ ਧਿਆਨ ਨਾ ਕੀਤਾ ਜਾਵੇ, ਤਾਂ ਇਹ ਗਲਤ ਗਲ ਹੈ। ਇਹੋ ਜਿਹੀਆਂ ਗੱਲਾਂ ਕਰਨ ਵਾਲੇ ਗਲਤੀ ਤੇ ਹਨ। ਇਸ ਲਈ ਸਪੀਕਰ ਸਾਹਿਬ, ਮੈਂ ਇਹ ਗਲ ਸਾਫ ਕਰਨਾ ਚਾਹੁੰਦਾ ਸੀ ਚੰਗਾ ਹੁੰਦਾ ਜੇਕਰ ਆਨਰੇਬਲ ਮੈਂਬਰਜ਼ ਇਥੇ ਬੈਠੇ ਰਹਿੰਦੇ ਅਤੇ ਉਹ ਇਸ ਤਰ੍ਹਾਂ ਬਾਹਰ ਨਾ ਜਾਂਦੇ। ਮੇਰਾ ਖਿਆਲ ਹੈ ਕਿ ਸੀ. ਪੀ. ਆਈ. ਦੇ ਜਿਹੜੇ ਮੈਂਬਰ ਗਏ ਹਨ, ਉਹ ਗਲਤ ਫਹਿਮੀ ਵਿਚ ਹਨ। ਉਨ੍ਹਾਂ ਨੇ ਵਾਕਿਆਤ ਨੂੰ ਦੇਖਿਆ ਨਹੀਂ। ਗੱਲ ਇਹ ਹੈ ਕਿ ਪ੍ਰਾਈਵੇਟ ਸਕੂਲਾਂ ਦੇ ਟੀਚਰ ਇਨ੍ਹਾਂ ਲੋਕਾਂ ਦੇ ਹੱਥ ਵਿਚ ਆਉਣ ਕਰਕੇ ਝਗੜੇ ਦਾ ਕਾਰਨ ਬਣੇ ਹਨ। ਮੈਂ ਸਮਝਦਾ ਹਾਂ ਕਿ ਇਹ ਗੱਲ ਉਨ੍ਹਾਂ ਦੇ ਹੱਕ ਵਿਚ ਨਹੀਂ ਹੈ ਅਤੇ ਨਾ ਹੀ ਇਹ ਸੂਬੇ ਦੇ ਹੱਕ ਵਿਚ ਹੈ। ਉਨ੍ਹਾਂ ਦੀਆਂ ਮੰਗਾਂ ਨਾਲ ਸਾਨੂੰ ਪੂਰੀ ਹਮਦਰਦੀ ਸੀ ਅਤੇ ਹਮਦਰਦੀ ਹੈ। ਉਸ ਦੇ ਵਿਚ ਕੋਈ ਫਰਕ ਨਹੀਂ ਆਇਆ ਹੈ। ਸਾਡੇ ਮਨ ਵਿਚ ਕੋਈ ਗੱਸਾ ਨਹੀਂ। ਉਨ੍ਹਾਂ ਨੇ ਮੁਰਦਾਬਾਦ ਦੇ ਨਾਹਰੇ ਮਾਰੇ ਲੇਕਿਨ ਮੈਨੂੰ ਇਸ ਦਾ ਗੁਸਾ ਨਹੀਂ। ਉਨ੍ਹਾਂ ਦੀਆਂ ਮੰਗਾਂ ਵੱਲ ਧਿਆਨ ਦੇਵਾਂਗੇ। ਮੈਂ ਅਪੀਲ ਕਰਾਂਗਾ ਕਿ ਉਹ ਇਨ੍ਹਾਂ ਦੇ ਜਾਲ ਵਿਚੋਂ ਨਿਕਲ ਜਾਣ ਅਤੇ ਐਕਸਪਲਾਇਟੇਸ਼ਨ ਵਿਚ ਨਾ ਆਉਣ। ਇਸ ਵਿਚ ਉਨ੍ਹਾਂ ਦਾ ਕੋਈ ਫਾਇਦਾ ਨਹੀਂ ਅਤੇ ਜਿਹੜੇ ਲੋਕ ਇਸ ਤਰ੍ਹਾਂ ਕਰਦੇ ਹਨ ਉਨ੍ਹਾਂ ਦਾ ਵੀ ਇਸ ਵਿਚ ਕੋਈ ਫਾਇਦਾ ਨਹੀਂ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਇਹ ਹੋਇਆ ਕਿਉਂ ਹੈ? ਇਹ ਇਸ ਵਾਸਤੇ ਹੋਇਆ ਹੈ ਕਿ ਅਕਾਲੀਆਂ ਦੀ ਘਰ ਦੀ ਫੁੱਟ ਉਨ੍ਹਾਂ ਨੂੰ ਟਿਕਣ ਨਹੀਂ ਦਿੰਦੀ। ਉਹ ਔਖੇ ਹਨ ਅਤੇ ਇਸ ਤਰ੍ਹਾਂ ਕਰਕੇ ਉਹ ਕਰੈਡਿਟ ਲੈਣਾ ਚਾਹੁੰਦੇ ਹਨ। ਇਸ ਲਈ ਮੈਂ ਤੁਹਾਡੇ ਸਾਹਮਣੇ ਇਹ ਦੱਸਣਾ ਚਾਹੁੰਦਾ ਹਾਂ ਕਿ ਹੁਣ ਵੀ ਸਾਡੀ ਉਹੀ ਪੁਜ਼ੀਸ਼ਨ ਹੈ। ਇਸ ਲਈ ਮੈਨੂੰ ਆਸ ਹੈ ਕਿ ਇਨ੍ਹਾਂ ਗਲਾਂ ਵਲ ਉਹ ਠੰਡੇ ਦਿੱਲ ਨਾਲ ਵਿਚਾਰ ਕਰਨਗੇ ਅਤੇ ਇਨ੍ਹਾਂ ਲੋਕਾਂ ਦੇ ਜਾਲ ਵਿਚ ਨਹੀਂ ਫਸਣਗੇ। ਬੱਸ ਐਨੀ ਗੱਲ ਮੈਂ ਕਰਨੀ ਸੀ। [ਤਾੜੀਆਂ]

ਜੈ ਹਿੰਦ

---

## DEMANDS FOR GRANTS (RESUMPTION OF DISCUSSION)

ਸਿੱਖਿਆ ਮੰਤਰੀ (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਅੱਜ ਇਸ ਹਾਊਸ ਵਿਚ ਸਿੱਖਿਆ ਵਿਭਾਗ ਦੀ ਡੀਮਾਂਡ ਉਤੇ ਬਹਿਸ ਹੋਈ ਹੈ । ਮੈਂ ਚਾਹੁੰਦਾ ਸੀ ਕਿ ਜੋ ਕੁਝ ਮੇਰੇ ਵਿਰੋਧੀ ਧੜੇ ਦੇ ਸਾਥੀਆਂ ਵਲੋਂ ਕਿਹਾ ਗਿਆ ਉਹ ਵੀ ਮੇਰਾ ਜਵਾਬ ਸੁਣ ਲੈਂਦੇ ਤਾਂਕਿ ਪਤਾ ਲੱਗਦਾ ਕਿ ਜਿਹੜੇ ਵੀ ਉਨ੍ਹਾਂ ਨੇ ਨੁਕਸ ਕੱਢੇ ਹਨ ਉਸ ਦਾ ਕਾਰਨ ਕੀ ਸੀ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵਿਭਾਗ ਦੇ ਮੁਤੱਲਕ ਸਾਰੇ ਮੈਂਬਰਾਂ ਨੇ ਕਿਹਾ ਹੈ ਕਿ ਇਹ ਬੜਾ ਪ੍ਰਾਬਲਮਜ਼ ਵਿਭਾਗ ਹੈ । ਇਹ ਹੋ ਸਕਦਾ ਹੈ ਕਿ ਇਸ ਵਿਚ ਕੁੱਝ ਸਚਾਈ ਹੋਵੇ । ਪਰ ਮੈਂ ਉਸ ਨੂੰ ਐਨੇਲਾਈਜ਼ ਕਰਨਾ ਚਾਹੁੰਦਾ ਹਾਂ । ਉਸ ਦਾ ਸਭ ਤੋਂ ਵੱਡਾ ਕਾਰਨ ਹੈ ਕਿ ਪਿਛਲੇ 5 ਸਾਲਾਂ ਵਿਚ ਕੋਈ ਸਟੇਬਲ ਸਰਕਾਰ ਨਹੀਂ ਰਹੀ ਅਤੇ ਉਸ ਦਾ ਜਿਥੇ ਬਾਕੀ ਐਡਮਨਿਸਟਰੇਸ਼ਨ ਵਿਚ ਫਰਕ ਪਿਆ ਉਸ ਦੇ ਨਾਲ ਇਸ ਮਹਿਕਮੇ ਵਿਚ ਵੀ ਢਿਲ ਆਈ ਹੋਵੇਗੀ । ਸਭ ਤੋਂ ਵੱਡੀ ਗੱਲ ਇਹ ਹੈ ਕਿ ਜਿਥੋਂ ਤੱਕ ਇਸ ਵਿਭਾਗ ਦੇ ਵਾਸਤੇ ਪੈਸੇ ਖਰਚਣ ਦਾ ਸਵਾਲ ਹੈ ਉਹ ਐਨਾ ਘੱਟ ਹੈ ਜਿਸ ਦੇ ਨਾਲ ਨਾ ਸਿਰਫ ਤਾਲੀਮ ਦੀ ਤਰੱਕੀ ਉਤੇ ਫਰਕ ਪਿਆ ਹੈ ਬਲਕਿ ਸਾਡੇ ਸੂਬੇ ਦੀ ਜਿਹੜੀ ਜਨਰਲ ਪੋਜੀਸ਼ਨ ਸੀ ਤਾਲੀਮ ਸੀ, ਉਹ ਵੀ ਘਟੀ ਹੈ । ਉਸ ਦੇ ਨਾਲ ਪਲਾਨ, ਸਕੀਮਾਂ ਜੋ ਸਨ ਉਹ ਵੀ ਕਾਫੀ ਥੱਲੇ ਆਇਆ । ਜਿਸ ਦਾ ਨਤੀਜਾ ਇਹ ਹੋਇਆ ਕਿ ਸਾਡਾ ਪੰਜਾਬ ਏਜ ਗਰੁੱਪ ਵਿਚ ਪਿੱਛੇ ਹੈ । ਬੇਸ਼ੱਕ ਪ੍ਰਾਇਮਰੀ ਸਕੂਲ, ਮਿਡਲ ਸਕੂਲ ਜਾਂ ਹਾਈ ਸਕੂਲ ਵੱਲ ਦੇਖਿਆ ਜਾਵੇ ਤਾਂ ਸਾਨੂੰ ਇਸ ਗੱਲ ਤੇ ਬਹੁਤ ਅਫਸੋਸ ਹੈ ਕਿ ਏਜ ਗਰੁਪ ਵਿਚ ਨੈਸ਼ਨਲ ਲੈਵਲ ਤੇ ਪੰਜਾਬ ਦਾ ਸਥਾਨ ਬਹੁਤ ਥੱਲੇ ਹੈ ।

ਬਾਕੀ ਸਾਰੀਆਂ ਗਲਾਂ ਵਿਚ ਪੰਜਾਬ ਅੱਗੇ ਹੈ । ਪਰ ਵਿਦਿਆ ਦੇ ਲਿਹਾਜ਼ ਵਿਚ ਬਹੁਤ ਥੱਲੇ ਹੈ ਔਰ ਪਿਛਲੇ ਪੰਜਾਂ ਸਾਲਾਂ ਵਿਚ ਲਗਾਤਾਰ ਥਲੇ ਆਉਂਦਾ ਰਿਹਾ ਹੈ । ਅੱਜ ਮੈਨੂੰ ਆਪਣੇ ਪੰਜਾਬ ਨੂੰ ਵੇਖ ਕੇ ਅਫ਼ਸੋਸ ਆਉਂਦਾ ਹੈ ਜਦੋਂ ਮੈਂ ਵੇਖਦਾ ਹਾਂ ਕਿ ਦੇਸ਼ ਦੀਆਂ ਛੋਟੀਆਂ ਸਟੇਟਾਂ ਨੇ, ਪਛੜੀਆਂ ਸਟੇਟਾਂ ਨੇ ਪ੍ਰਾਇਮਰੀ ਸਕੂਲਾਂ ਵਿਚ ਜਿਹੜਾ 6 ਤੋਂ 11 ਤਕ ਦਾ ਗਰੁਪ ਹੈ ਉਹ ਸਾਡੇ ਨਾਲੋਂ ਅਗੇ ਲੰਘ ਗਈਆਂ ਹਨ ਔਰ ਕਈ ਤਾਂ ਨੈਸ਼ਨਲ ਲੈਵਲ ਤੋਂ ਵੀ ਅਗੇ ਲੰਘ ਗਈਆਂ ਹਨ । ਪੰਜਾਬ ਵਿਚ 75% ਹੈ ਅਤੇ ਇਸ ਗਰੁਪ ਦਾ ਨੈਸ਼ਨਲ ਲੈਵਲ 80% ਹੈ, ਪਰ ਕਈ ਸੂਬੇ ਐਸੇ ਹਨ ਜਿਨ੍ਹਾਂ ਦਾ ਨੈਸ਼ਨਲ ਲੈਵਲ ਤੋਂ ਬਹੁਤ ਅਗੇ ਹੈ । ਜਿਸ ਤਰ੍ਹਾਂ ਕੇਰਲ ਦਾ 114% ਹੈ ਇਹੋ ਜਿਹੇ ਵੀ ਕਈ ਸੂਬੇ ਹਨ । 18 ਸੂਬੇ ਐਸੇ ਹਨ ਜਿਨ੍ਹਾਂ ਦੀ ਹਾਲਤ ਸਾਡੇ ਨਾਲੋਂ ਅਛੀ ਹੈ ਅਤੇ 10 ਸੂਬੇ ਐਸੇ ਹਨ ਜਿਨ੍ਹਾਂ ਦੀ ਹਾਲਤ ਸਾਡੇ ਨਾਲੋਂ ਘੱਟ ਹੈ । ਇਸ ਤਰ੍ਹਾਂ ਦੂਸਰੇ ਏਜ ਗਰੁਪ ਵਿਚ ਕਾਫੀ ਸੂਬੇ ਸਾਥੋਂ ਅਗੇ ਹਨ । ਅਸੀਂ ਵੇਖਿਆ ਹੈ ਕਿ ਉਸ ਖੇਤਰ ਵਿਚ ਪੰਜਾਬ 20%, ਕੇਰਲ 40%, ਮੱਧਪ੍ਰਦੇਸ਼ 29% ਵੈਸਟ ਬੰਗਾਲ ਅਤੇ ਤਾਮਲ ਨਾਡੂ 25% ਅਤੇ ਆਸਾਮ ਜਿਹੜੀ ਇਕ ਛੋਟੀ ਜਿਹੀ ਸਟੇਟ ਹੈ 24% ਹੈ । ਇਸ ਵਸਤੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਸ ਪਾਸੇ ਵੱਲ ਪੂਰਾ ਧਿਆਨ ਦਿਆਂਗੇ । ਪਿਛੇ ਜਿਹੇ ਸਾਡੇ ਸੂਬੇ ਵਿਚ ਜੋ ਤਾਲੀਮ ਦਾ ਵਾਧਾ ਹੋਣਾ ਸੀ ਜਿਸ ਦੇ ਨਾਲ ਅਸੀਂ ਅਗੇ ਵਧਣਾ ਸੀ ਉਹ ਨਹੀ ਹੋ ਸਕਿਆ । ਅਸੀਂ ਜਦੋਂ ਢੇਢ ਕੁ ਮਹੀਨਾ ਹੋਇਆ ਚਾਰਜ ਸੰਭਾਲਿਆ ਅਤੇ ਇਸ ਦੌਰਾਨ ਜਿਹੜੇ ਚੰਗੇ ਕੰਮ ਕੀਤੇ, ਉਨ੍ਹਾਂ ਦੇ ਵਿਚ ਅਸੀਂ ਤਾਲੀਮ ਵਿਚ ਵੀ ਵਾਧਾ ਕਰਨ ਦਾ ਕੰਮ ਕੀਤਾ ਹੈ । ਪੰਜਾਬ ਵਿਚ 5245 ਸਕੂਲ ਬਣਾਉਣੇ ਹਨ । ਸਾਡੇ ਤਾਂ ਪ੍ਰਾਇਮਰੀ ਸਕੂਲ ਹੀ ਨਹੀਂ ਹਨ ਅਸੀਂ ਯੂਨੀਵਰਸਿਟੀਆਂ ਦੀਆਂ ਗਲਾਂ ਕਰਦੇ ਹਾਂ । ਅਸੀਂ ਹਾਈ ਅਤੇ ਹਾਇਰ ਸੈਕੰਡਰੀ ਤਾਲੀਮ ਦੀਆਂ ਗਲਾਂ ਕਰਦੇ ਹਾਂ ਅੱਜ ਵੀ ਇਹੋ ਜਿਹੇ ਪਿੰਡ ਹਨ ਜਿਥੇ ਪ੍ਰਾਇਮਰੀ ਸਕੂਲ ਵੀ ਨਹੀਂ ਹਨ । ਕਿੰਨੀ ਸ਼ਰਮ ਦੀ

[ਸਿਖਿਆ ਮੰਤਰੀ]

ਗੱਲ ਹੈ । ਇਸ ਕਮੀ ਨੂੰ ਦੂਰ ਕਰਨ ਵਾਸਤੇ ਪੰਜਾਬ ਸਰਕਾਰ ਨੇ ਮਨ ਬਣਾਇਆ ਹੈ ਕਿ 1 ਹਜ਼ਾਰ ਸਕੂਲ ਖੋਲਣਾ ਹੈ ਅਤੇ ਜੋ ਐਗਜ਼ਿਸਟਿੰਗ ਸਕੂਲ ਹਨ ਉਨ੍ਹਾਂ ਵਿਚ ਸਪੈਸ਼ਲ ਐਨਰੋਲਮੈਂਟ ਕੀਤੀ ਜਾ ਰਹੀ ਹੈ ਅਤੇ ਸਾਡਾ ਪੰਜਾਬ ਜਿਹੜਾ 75% ਤੇ ਹੈ ਉਹ 80% ਤੱਕ ਪਹੁੰਚ ਜਾਏਗਾ ਅਤੇ ਇਸ ਦੇ ਲਈ ਤਕਰੀਬਨ ਇਕ ਲੱਖ 60 ਹਜ਼ਾਰ ਵਿਦਿਆਰਥੀ ਸਕੂਲਾਂ ਵਿਚ ਹੋਰ ਦਾਖਲ ਕਰਨੇ ਪੈਣਗੇ । ਤਾਂ ਹੀ ਅਸੀਂ ਕਿਤੇ ਨੈਸ਼ਨਲ-ਲੈਵਲ ਤਕ ਪਹੁੰਚ ਸਕਾਂਗੇ । ਇਨ੍ਹਾਂ ਇਕ ਹਜ਼ਾਰ ਪ੍ਰਾਇਮਰੀ ਸਕੂਲਾਂ ਤੋਂ ਇਲਾਵਾ 200 ਸਕੂਲ ਪ੍ਰਾਇਮਰੀ ਤੋਂ ਮਿਡਲ ਅਤੇ 75 ਮਿਡਲ ਤੋਂ ਹਾਈ ਅੱਪਗਰੇਡ ਵੀ ਕਰਨੇ ਹਨ । ਇਨ੍ਹਾਂ ਨੇ ਪਿਛਲੇ ਸਾਰੇ ਸਮੇਂ ਵਿਚ ਕੇਵਲ 344 ਪ੍ਰਾਇਮਰੀ ਸਕੂਲ ਖੋਲ੍ਹੇ ਹਨ । ਇਸ ਲਈ ਮੇਰਾ ਖਿਆਲ ਹੈ ਕਿ ਜਿਹੜੀਆਂ ਸਪਲੀਮੈਂਟਰੀ ਡਿਮਾਂਡਜ਼ ਹਨ ਉਹ ਮੈਂਬਰਜ਼ ਸਾਹਿਬਾਨ ਨੇ ਚੰਗੀ ਤਰ੍ਹਾਂ ਪੜ੍ਹੀਆਂ ਨਹੀਂ ਅਤੇ ਉਨ੍ਹਾਂ ਵਿਚ ਇਨ੍ਹਾਂ ਬਾਰੇ ਜਿਹੜੇ ਆਂਕੜੇ ਦਿਤੇ ਹਨ ਉਨ੍ਹਾਂ ਨੂੰ ਸਮਝਣ ਦਾ ਯਤਨ ਨਹੀਂ ਕੀਤਾ । ਅਗਰ ਉਹ ਪੜ੍ਹ ਲੈਂਦੇ ਤਾਂ ਸ਼ਾਇਦ ਜਿਹੜੀਆਂ ਕੁਝ ਗਲਾਂ ਉਨ੍ਹਾਂ ਨੇ ਕੀਤੀਆਂ ਹਨ ਉਹ ਨਾ ਕਰਦੇ । ਇਸ ਕੰਮ ਲਈ ਤਕਰੀਬਨ 1 ਕਰੋੜ 14 ਲੱਖ ਇਸ ਸਪਲੀਮੈਂਟਰੀ ਵਿਚ ਲੈ ਕੇ ਸਦਨ ਵਿਚ ਪੇਸ਼ ਕੀਤਾ ਹੈ । ਮੈਂ ਸਮਝਦਾ ਹਾਂ ਕਿ ਤਾਲੀਮ ਦੇ ਖੇਤਰ ਵਿਚ ਜਿਹੜੀ ਸਾਡੀ ਕਮੀ ਹੈ ਉਸ ਨੂੰ ਪੂਰਾ ਕਰਨ ਦਾ ਯਤਨ ਕਰਾਂਗੇ । ਇਸ ਦੇ ਨਾਲ ਟੀਚਰਜ਼ ਦੀ ਜਿਹੜੀ ਅੱਨਐਮਪਲਾਇਮੈਂਟ ਹੈ ਉਸ ਨੂੰ ਪੂਰਾ ਕਰਨ ਦੇ ਯਤਨ ਕਰਾਂਗੇ । ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਨਵੇਂ ਸਕੂਲ ਖੋਲ੍ਹਣੇ ਹਨ । ਇਨ੍ਹਾਂ ਨਾਲ ਢਾਈ ਹਜ਼ਾਰ ਜੇ. ਬੀ. ਟੀ. ਟੀਚਰਜ਼ ਨੂੰ ਐਮਪਲਾਈਮੈਂਟ ਮਿਲੇਗੀ, 1500 ਬੀ. ਐਡ. ਟੀਚਰਜ਼ ਦੀ ਰਿਕਰੂਟਮੈਂਟ ਹੋਵੇਗੀ, ਇਸ ਤਰ੍ਹਾਂ 300 ਦੇ ਕਰੀਬ ਨਾਨ ਟੀਚਿੰਗ ਲੋਕਾਂ ਨੂੰ ਯਾਨੀ ਕਲਰਕ ਆਦਿ ਦੀ ਰਿਕਰੂਟਮੈਂਟ ਹੋਵੇਗੀ ਉਨ੍ਹਾਂ ਨੂੰ ਐਮਪਲਾਇਮੈਂਟ ਮਿਲੇਗੀ । ਇਸ ਤਰ੍ਹਾਂ ਆਉਣ ਵਾਲੇ ਚਾਰ ਸਾਲਾਂ ਵਿਚ ਹਜ਼ਾਰਾਂ ਸਕੂਲ ਅੱਪਗਰੇਡ ਕਰਕੇ ਸਾਰੇ ਵਿਦਿਅੱਕ ਢਾਂਚੇ ਨੂੰ ਸਟਰੀਮ ਲਾਈਨ ਕਰਨਾ ਹੈ । ਇਸ ਤਰ੍ਹਾਂ ਆਉਣ ਵਾਲੇ 4 ਸਾਲਾਂ ਤਕ ਯਾਨੀ 1976 ਤਕ ਹਰ ਏਜ ਦੇ ਗਰੁਪਾਂ ਦੇ ਟਾਰਗੈਟ ਵੱਧਣਗੇ ਅਤੇ ਨਵੇਂ ਸਕੂਲ ਖੁਲ੍ਹਣਗੇ ਜਿਨ੍ਹਾਂ ਦੇ ਲਈ ਟੀਚਰਜ਼ ਰਖਣੇ ਪੈਣਗੇ ਜਿਸ ਦੇ ਵਿਚ ਕੋਈ 6 ਹਜ਼ਾਰ ਬੀ. ਐਡ. ਟੀਚਰਜ਼ ਨੂੰ ਰਖਾਂਗੇ ਅਤੇ ਇਸ ਤਰ੍ਹਾਂ ਕੁਲ ਮਿਲਾ ਕੇ ਕੋਈ 16 ਹਜ਼ਾਰ ਨੂੰ ਐਮਪਲਾਇਮੈਂਟ ਮਿਲੇਗੀ ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਥੇ ਟੀਚਰਾਂ ਦੇ ਮੁਤੱਲਿਕ ਗਲ ਕੀਤੀ ਗਈ ਹੈ । ਮੈਂ ਚਾਹੁੰਦਾ ਸੀ ਕਿ ਮੇਰੇ ਸਾਥੀ ਜਿਨ੍ਹਾਂ ਨੇ ਹਾਊਸ ਵਿਚ ਬੜਾ ਸ਼ੋਰ ਪਾਇਆ ਹੋਇਆ ਸੀ ਉਹ ਹਾਜ਼ਰ ਹੁੰਦੇ. ਪਰ ਉਹ ਹਾਊਸ ਤੋਂ ਬਾਹਰ ਚਲੇ ਗਏ ਅਤੇ ਉਥੇ ਵੀ ਜਾ ਕੇ ਬੜਾ ਚਰਚਾ ਕੀਤਾ ਕਿ ਕਾਂਗਰਸ ਸਰਕਾਰ ਨੇ ਟੀਚਰਾਂ ਦਾ ਕੁਝ ਨਹੀਂ ਕੀਤਾ (ਵਿਘਨ)

(ਇਸ ਸਮੇਂ ਸਰਦਾਰ ਸੁਰਜੀਤ ਸਿੰਘ ਹਾਊਸ ਵਿਚ ਦਾਖਲ ਹੋਏ ਅਤੇ ਆਪਣੀ ਸੀਟ ਤੇ ਆ ਗਏ ।)

ਸਰਦਾਰ ਸੁਰਜੀਤ ਸਿੰਘ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਸਿਰਫ ਇਤਨੀ ਅਰਜ਼ ਕਰਨ ਵਾਸਤੇ ਹਾਊਸ ਵਿਚ ਆਇਆ ਹਾਂ ਕਿ ਇਹ ਮੰਤਰੀ ਸਾਹਿਬ ਇਥੇ ਸਪੀਚਿਜ਼ ਕਰ ਰਹੇ ਹਨ ਅਤੇ ਬਾਹਰ ਪ੍ਰਾਈਵੇਟ ਟੀਚਰਜ਼ ਆਦਮੀ ਅਤੇ ਔਰਤਾਂ ਬੁਰੀ ਤਰ੍ਹਾਂ ਨਾਲ ਜ਼ਖਮੀ ਹੋ ਗਏ ਹਨ । (ਵਿਘਨ) ਔਰਤਾਂ ਦੀਆਂ ਲਤਾਂ ਟੁਟ ਗਈਆਂ ਹਨ ।......(ਵਿਘਨ) ਉਥੇ

ਬੜੀ ਗਰਮਾ ਗਰਮੀ ਹੋ ਰਹੀ ਹੈ, ਇਨ੍ਹਾਂ ਨੂੰ ਕਹੋ ਕਿ ਬਾਹਰ ਜਾ ਕੇ ਉਨ੍ਹਾਂ ਨੂੰ ਠੰਡਾ ਕਰਨ। (ਵਿਘਨ) ਇਸ ਤਰ੍ਹਾਂ ਅਸੈਂਬਲੀ ਦੇ ਸਾਮ੍ਹਣੇ ਉਨ੍ਹਾਂ ਤੇ ਲਾਠੀਆਂ ਚਲਾਈਆਂ ਜਾ ਰਹੀਆਂ ਹਨ। ਇਸ ਤਰ੍ਹਾਂ ਦੀ ਗਲ ਅੱਜ ਤਕ ਕਦੇ ਨਹੀਂ ਹੋਈ [ਵਿਘਨ] ਇਹ ਪਹਿਲੀ ਵਾਰ ਹੀ ਇਨ੍ਹਾਂ ਦੇ ਰਾਜ ਵਿਚ ਇਸ ਤਰ੍ਹਾਂ .........[ਵਿਘਨ] ਉਥੇ ਜਗ੍ਹਾ ਜਗ੍ਹਾ ਤੇ ਖ਼ੂਨ ਡੁਲ੍ਹਿਆ ਪਿਆ ਹੈ, ਇਟ ਇਜ਼ ਏ ਗੁਡ ਸਪੈਕਟੇਕਲ ਟੂ ਬੀ ਸੀਨ। [ਵਿਘਨ] ਇਹ ਗਲਾਂ ਕਹਿਣ ਲਈ ਮੈਂ ਹਾਊਸ ਵਿਚ ਹਾਜ਼ਰ ਹੋਇਆ ਸਾਂ [ਵਿਘਨ]

ਸਿਖਿਆ ਮੰਤਰੀ : ਸਪੀਕਰ ਸਾਹਿਬ, ਜਿਸ ਮਸਲੇ ਵਾਸਤੇ ਸਾਡੇ ਵੀਰ ਬਾਹਰੋਂ ਆਏ ਹੋਏ ਹਨ, ਜਿਨ੍ਹਾਂ ਵਾਸਤੇ ਉਨ੍ਹਾਂ ਨੂੰ ਏਥੇ ਆਉਣਾ ਪਿਆ ਅਤੇ ਉਨ੍ਹਾਂ ਪ੍ਰਾਈਵੇਟ ਟੀਚਰਜ਼ ਦਾ ਮਸਲਾਂ ਜਿਹੜਾ ਹੈ ਉਹ ਮੈਂ ਤੁਹਾਡੇ ਸਾਮ੍ਹਣੇ ਰਖਦਾ ਹਾਂ। ਸਾਨੂੰ ਤਕਰੀਬਨ ਡੇਢ੍ਹ ਮਹੀਨਾ ਚਾਰਜ ਲਿਆਂ ਨੂੰ ਹੋਇਆ ਹੈ। ਮੈਂ ਉਨ੍ਹਾਂ ਨੂੰ ਮੁਲਾਕਾਤ ਵਾਸਤੇ ਬੁਲਾਇਆ, ਉਨ੍ਹਾਂ ਦੀਆਂ ਡਿਮਾਂਡਜ਼ ਸੁਣੀਆਂ ਅਤੇ ਵਾਇਦਾ ਕੀਤਾ ਕਿ ਅਸੀਂ ਹਮਦਰਦੀ ਨਾਲ ਗੌਰ ਕਰਾਂਗੇ। ਉਸ ਤੋਂ ਬਾਦ ਚੀਫ਼ ਮਨਿਸਟਰ ਸਾਹਿਬ ਨੇ ਗੱਲ ਬਾਤ ਸੁਣੀ। ਡੇਢ ਮਹੀਨੇ ਵਿਚ ਮੈਂ ਔਰ ਚੀਫ਼ ਮਨਿਸਟਰ ਸਾਹਿਬ ਉਨ੍ਹਾਂ ਨਾਲ ਗਲ ਕਰ ਚੁਕੇ ਹਾਂ। ਉਨ੍ਹਾਂ ਨੇ ਕਿਹਾ ਕਿ ਪਿਛਲੇ ਪੰਜਾਂ ਸਾਲਾਂ ਵਿਚ ਸਾਨੂੰ ਕਿਸੇ ਨੇ ਬੁਲਾਇਆ ਤਕ ਨਹੀਂ, ਉਹ ਬੜੇ ਖੁਸ਼ ਹੋਏ। ਮੈਂ ਅਰਜ਼ ਕਰਾਂ ਕਿ ਜਦੋਂ ਕੁਠਾਰੀ ਕਮਿਸ਼ਨ ਲਾਗੂ ਕੀਤਾ ਗਿਆ ਤਾਂ 95% ਸਰਕਾਰ ਨੇ ਪ੍ਰਾਈਵੇਟ ਸਕੂਲਾਂ ਨੂੰ ਦੇਣ ਵਾਸਤੇ ਫੈਸਲਾ ਕੀਤਾ। ਇਹ ਸਕੂਲਾਂ ਦੇ ਵਿਚ 1.12.67 ਤੋਂ ਲਾਗੂ ਹੋਇਆ ਅਤੇ 1.11.66 ਤੋਂ ਕਾਲਜਾਂ ਵਿਚ ਲਾਗੂ ਹੋਇਆ। ਜਿੰਨੇ ਵੀ ਸਕੂਲ ਜਾਂ ਕਾਲਜਾਂ ਦੇ ਟੀਚਰਜ਼ ਸਨ ਉਨ੍ਹਾਂ ਦੇ ਗਰੇਡਜ਼ ਰਿਵਾਈਜ਼ ਕਰ ਦਿਤੇ ਗਏ। 1966-67 ਤੋਂ ਬਾਦ ਨਵੇਂ ਸਕੂਲ ਅਤੇ ਕਾਲਜ ਖੁਲ੍ਹੇ ਔਰ ਜਿਹੜੇ ਆਲਰੇਡੀ ਚਲਦੇ ਸੀ ਉਨ੍ਹਾਂ ਵਿਚ ਹੋਰ ਭਰਤੀ ਹੋਈ। ਸਾਡੀ ਅਕਾਲੀ ਸਰਕਾਰ ਨੇ ਉਨ੍ਹਾਂ ਸਕੂਲਾਂ ਨੂੰ ਇਕ ਪੈਸਾ ਵੀ ਨਹੀਂ ਦਿਤਾ। ਉਨ੍ਹਾਂ ਦੀ ਗਲ ਤਕ ਨਹੀਂ ਸੁਣੀ, ਹਮਦਰਦੀ ਤਕ ਨਹੀਂ ਜਿਤਾਈ, ਅੱਜ ਇਹ ਕਹਿੰਦੇ ਹਨ ਕਿ ਉਨ੍ਹਾਂ ਦੀ ਗਲ ਨਹੀਂ ਸੁਣੀ ਜਾਂਦੀ। ਉਨ੍ਹਾਂ ਦੇ ਕੁਝ ਮਸਲੇ ਹਨ ਕੁਝ ਡਿਮਾਂਡਾਂ ਹਨ। ਜੋ ਨਵੇਂ ਟੀਚਰਜ਼ ਹਨ ਸਕੂਲਾਂ ਦੇ, ਉਨ੍ਹਾਂ ਦਾ ਮਸਲਾ ਹੈ, ਹੁਣ ਜਿਹੜਾ ਰਿਲੀਫ਼ ਦਿਤਾ ਹੈ ਗੌਰਮਿੰਟ ਟੀਚਰਜ਼ ਨੂੰ ਅਤੇ ਦੂਸਰੇ ਕਰਮਚਾਰੀਆਂ ਨੂੰ ਉਹ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਵੀ ਮਿਲੇ। ਇਸ ਤਰ੍ਹਾਂ ਦੀਆਂ ਉਨ੍ਹਾਂ ਦੀਆਂ ਕੁਝ ਮੰਗਾਂ ਹਨ। ਜੋ ਅਕਾਲੀ ਸਰਕਾਰ ਵੇਲੇ ਇਸ ਸਿਲਸਲੇ ਵਿਚ ਐਕਟ ਬਣਾਇਆ ਗਿਆ ਸੀ ਸਰਦਾਰ ਸੁਰਜੀਤ ਸਿੰਘ ਨੇ ਕਿਹਾ ਹੈ ਕਿ ਉਸ ਵਿਚ ਕੁਝ ਤਰੁੱਟੀਆਂ ਰਹਿ ਗਈਆਂ ਸਨ, ਕੁਝ ਲੂਪ-ਹੋਲਜ਼ ਰਹਿ ਗਏ ਹਨ। ਉਹ ਤਰੁੱਟੀਆਂ ਕਿਨ੍ਹਾਂ ਨੇ ਰਖੀਆਂ ਸਨ, ਉਹ ਲੂਪ-ਹੂਲਜ਼ ਕਿਨ੍ਹਾਂ ਨੇ ਰਖੇ ਸਨ? ਉਨ੍ਹਾਂ ਨੂੰ ਚਾਹੀਦਾ ਸੀ ਕਿ ਉਸ ਵਿਚ ਜਿਹੜੀਆਂ ਤਰੁਟੀਆਂ ਸਨ ਉਨ੍ਹਾਂ ਨੂੰ ਸੋਧਦੇ ਅਤੇ ਕੋਈ ਰੂਲਜ਼ ਬਣਾਉਂਦੇ, ਪਰ ਉਨ੍ਹਾਂ ਨੇ ਕੁਝ ਨਹੀਂ ਕੀਤਾ। ਹੁਣ ਮੈਂ ਇਸ ਸਿਲਸਲੇ ਵਿਚ ਆਰਡਰ ਕਰ ਦਿਤੇ ਹਨ ਕਿ ਜਲਦੀ ਤੋਂ ਜਲਦੀ ਰੂਲਜ਼ ਬਣਾ ਦਿਤੇ ਜਾਣ, ਮੈਂ ਵਿਸ਼ਵਾਸ਼ ਦਿਲਾਉਂਦਾ ਹਾਂ ਕਿ ਇਕ ਮਹੀਨੇ ਦੇ ਅੰਦਰ ਰੂਲਜ਼ ਬਣਾ ਕੇ ਪੰਜਾਬ ਵਿਚ ਲਾਗੂ ਕਰ ਦਿਤੇ ਜਾਣਗੇ। ਇਨ੍ਹਾਂ ਦੀ ਸਿਕਿਉਰਟੀ ਵਾਸਤੇ ਇਕ ਕਾਨੂੰਨ ਬਣਾਇਆ ਹੋਇਆ ਹੈ। ਉਸ ਦਾ ਇਨ੍ਹਾਂ ਨੂੰ ਪੂਰਾ ਤੁਹੱਫਜ਼ ਮਿਲੇਗਾ। ਇਸੇ ਤਰ੍ਹਾਂ ਕਾਲਜ ਦੇ ਟੀਚਰਜ਼ ਨੇ ਮੰਗ ਕੀਤੀ ਹੈ। ਅਸੀਂ ਉਨ੍ਹਾਂ ਦੀ ਸਿਕੁਅਰਟੀ ਆਫ਼ ਸਰਵਿਸ ਦੇ ਮੁਤਲਿਕ ਪੂਰਾ ਯਤਨ ਕਰ ਰਹੇ ਹਾਂ, ਸੋਚ ਰਹੇ ਹਾਂ। ਚਾਹੇ ਅਸੀਂ ਕਾਨੂੰਨ ਬਣਾਈਏ ਜਾਂ ਯੂਨੀਵਰਸਿਟੀ ਦੇ ਰੂਲਜ਼ ਦੇ ਵਿਚ ਅਮੈਂਡਮੈਂਟ ਕਰਕੇ ਜਾਂ ਉਨ੍ਹਾਂ ਨੂੰ ਜੋ ਗਰਾਂਟਾਂ ਦਿੱਤੀਆਂ ਜਾਂਦੀਆਂ

[ਸਿਖਿਆ ਮੰਤਰੀ]

ਹਨ ਉਸ ਵਿਚ ਇਸ ਤਰ੍ਹਾਂ ਦੀ ਕਲਾਜ਼ ਲਿਆ ਕੇ ਅਸੀਂ ਕਾਲਜ ਦੇ ਟੀਚਰਜ਼ ਨੂੰ ਸਿਕਿਉਰਟੀ ਆਫ਼ ਸਰਵਿਸ ਦੇਣ ਦਾ ਯਤਨ ਕਰ ਰਹੇ ਹਾਂ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਜਿਹੜੀਆਂ ਮੰਗਾਂ ਇਨ੍ਹਾਂ ਦੀਆਂ ਹਨ ਉਨ੍ਹਾਂ ਦੇ ਮੁਤਲਿਕ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ ਦੇ ਨਾਲ ਪੰਜਾਬ ਤੇ 2 ਕਰੋੜ ਰੁਪਏ ਦਾ ਖਰਚ ਪੈਂਦਾ ਹੈ। ਇਹ ਦੋ ਕਰੋੜ ਰੁਪਏ ਦਾ ਮਸਲਾ ਹੈ। ਇਸ ਡਿਮਾਂਡ ਉਤੇ ਅਸੀਂ ਫਾਈਨੈਂਸ ਡਿਪਾਰਟਮੈਂਟ ਨਾਲ ਵਿਚਾਰ ਕਰ ਰਹੇ ਹਾਂ। ਸਾਡੀ ਸਰਕਾਰ ਇਸ ਕੰਮ ਵਿਚ ਵੀ ਪਿਛੇ ਨਹੀਂ ਰਹੇਗੀ। ਇਸ ਤੋਂ ਇਲਾਵਾ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਬਹੁਤ ਚਿਰ ਤੋਂ ਇਸ ਕਿਸਮ ਦੀ ਪੋਜ਼ੀਸ਼ਨ ਹੈ ਕਿ 10, 15 ਸਾਲ ਦੇ ਜਿਹੜੇ ਟੀਚਰ ਲਗੇ ਹੋਏ ਹਨ ਉਨ੍ਹਾਂ ਨੂੰ ਕੋਈ ਇਸ ਕਿਸਮ ਦੀ ਨਾਲਿਜ ਦੇਣ ਦਾ ਪ੍ਰਬੰਧ ਨਹੀਂ ਕੀਤਾ ਗਿਆ। ਜੋ 10 ਸਾਲ ਪਹਿਲਾਂ ਸਾਇੰਸ ਮੈਥੇਮੈਟਿਕਸ ਅਤੇ ਲੈਂਗੂਏਜ ਦਾ ਸਟੈਂਡਰਡ ਸੀ ਉਹ ਸਾਰੇ ਦਾ ਸਾਰਾ ਬਦਲ ਗਿਆ। ਹਰ ਚੀਜ਼ ਨੇ ਬੜੀ ਤਰੱਕੀ ਕੀਤੀ ਹੈ। ਸਾਇੰਸ ਨੇ ਤਰੱਕੀ ਕੀਤੀ ਹੈ। ਮੈਥੇਮੈਟਿਕਸ ਬਦਲ ਗਿਆ ਹੈ। ਅਸੀਂ ਇਸ ਗਲ ਤੇ ਵਿਚਾਰ ਕਰ ਰਹੇ ਹਾਂ ਕਿ ਟੀਚਰਾਂ ਵਾਸਤੇ ਇਸ ਤਰ੍ਹਾਂ ਦੇ ਸੈਂਟਰਜ਼ ਅਤੇ ਇੰਸਟੀਚਿਊਟਸ ਖੋਲੀਆਂ ਜਾਣ ਜਿਥੇ ਉਨ੍ਹਾਂ ਨੂੰ ਟਰੇਨਿੰਗ ਦੇ ਕੇ ਉਨ੍ਹਾਂ ਨੂੰ ਅਪ-ਟੂ ਡੇਟ ਨਾਲਿਜ ਦਿੱਤੀ ਜਾਵੇ ਤਾਂ ਕਿ ਉਹ ਬੱਚਿਆਂ ਨੂੰ ਅਪ-ਟੂ-ਡੇਟ ਸਾਇੰਸ, ਮੈਥੇਮੈਟਿਕਸ ਅਤੇ ਨਵੀਆਂ ਲੈਂਗੂਏਜਿਜ਼ ਹਨ ਬਾਰੇ ਠੀਕ ਤਰ੍ਹਾਂ ਨਾਲ ਪੜ੍ਹ ਸਕਣ।

ਇਸ ਤੋਂ ਇਲਾਵਾ ਮੈਂ ਅਰਜ਼ ਕਰਦਾ ਹਾਂ ਕਿ ਇਥੇ ਮਾਡਲ ਸਕੂਲਾਂ ਦਾ ਜ਼ਿਕਰ ਹੋਇਆ ਹੈ। ਇਹ ਠੀਕ ਹੈ ਕਿ ਇਨ੍ਹਾਂ ਦੀ ਗਿਣਤੀ ਬਹੁਤ ਥੋੜੀ ਹੈ ਅਤੇ ਉਨ੍ਹਾਂ ਦੇ ਵਾਸਤੇ ਵੀ ਦਾਖਲੇ ਦੀ ਬੜੀ ਮੁਸ਼ਕਲ ਹੁੰਦੀ ਹੈ। ਮਾਡਲ ਸਕੂਲਾਂ ਦੀ ਗਿਣਤੀ ਅਸੀਂ ਚਾਹੁੰਦੇ ਹਾਂ ਕਿ ਵੱਧੇ; ਸੈਂਟਰਲ ਗੌਰਮਿੰਟ ਦਾ ਧਿਆਨ ਇਸ ਪਾਸੇ ਵਲ ਹੈ। ਅੱਜ ਸੈਕਟਰੀਜ਼ ਕਾਨਫਰੰਸ ਦਿਲੀ ਵਿਖੇ ਚਲ ਰਹੀ ਹੈ। ਇਹ ਪਤਾ ਲਗਾ ਹੈ ਕਿ ਹਰ ਬਲਾਕ ਵਿਚ ਇੱਕ ਮਾਡਲ ਸਕੂਲ ਖੋਲਣ ਦਾ ਫੈਸਲਾ ਕੀਤਾ ਹੈ ਜਿਥੇ ਕਿ ਬੱਚਿਆਂ ਨੂੰ ਪੜ੍ਹਾਇਆ ਜਾ ਸਕੇ। ਉਨ੍ਹਾਂ ਸਕੂਲਾਂ ਵਿਚ ਐਲੀਮੈਂਟਰੀ ਤਾਲੀਮ ਬਚਿਆਂ ਨੂੰ ਦੇਣ ਦਾ ਪ੍ਰਬੰਧ ਕੀਤਾ ਜਾਵੇਗਾ। ਇਥੇ ਕਿਹਾ ਗਿਆ ਹੈ ਕਿ ਸਟੂਡੈਂਟਸ ਵਿਚ ਕਾਫੀ ਫਰੱਸਟਰੇਸ਼ਨ ਆ ਰਹੀ ਹੈ।

ਸ੍ਰੀ ਪ੍ਰੇਮ ਗੁਪਤਾ : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪ੍ਰਾਈਵੇਟ ਸਕੂਲਾਂ ਦੀਆਂ ਮੰਗਾਂ ਬਾਰੇ ਸਰਦਾਰ ਉਮਰਾਓ ਸਿੰਘ ਨੇ ਬੜੀ ਡੀਟੇਲ ਦਿੱਤੀ ਹੈ। ਇਹ ਗਲ ਕਿਉਂ ਨਹੀਂ ਦਸਦੇ ਕਿ ਜਿਹੜਾ ਅੱਜ ਦਾ ਇਨਸੀਡੈਂਟ ਹੋਇਆ ਹੈ, ਇਹ ਸਾਹਮਣੇ ਬੈਠੇ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਕਰਵਾਇਆ ਹੈ। ਇਹ ਤਾਂ ਇਸ ਤਰ੍ਹਾਂ ਕਰਦੇ ਹਨ ਕਿ ਅੱਗ ਲਾ ਕੇ ਡੱਬੂ ਕੰਧ ਤੇ ਚੜ੍ਹ ਗਿਆ। ਇਹ ਗਲ ਕਿਉਂ ਇਸ ਵਿਚ ਇਨਕਾਰਪੋਰੇਟ ਨਹੀਂ ਕਰਦੇ ?

ਸਿਖਿਆ ਮੰਤਰੀ : ਪਤਾ ਨਹੀਂ ਇਹ ਅੱਗ ਲਾ ਸਕੇ ਹਨ ਜਾਂ ਨਹੀਂ। ਜੇ ਉਨ੍ਹਾਂ ਦਾ ਵਸ ਚਲੇ ਤਾਂ ਪੰਜਾਬ ਵਿਚ ਐਸੇ ਹਾਲਤ ਪੈਦਾ ਕਰਨ ਕਿ ਪੰਜਾਬ ਦਾ ਸਤਿਆਨਾਸ ਹੋ ਜਾਵੇ। ਹੁਣ ਇਹ ਹਰ ਉਸ ਚੰਗੇ ਕੰਮ ਵਿਚ ਜੋ ਅਸੀਂ ਕਰਦੇ ਹਾਂ ਰੁਕਾਵਟ ਪਾਂਦੇ ਹਨ। ਸਪੀਕਰ ਸਾਹਿਬ, ਪੰਜ ਸਾਲਾ ਚੌਥੀ ਪਲਾਨ ਬਣੀ ਸੀ। ਉਸ ਵਿਚ 21 ਕਰੋੜ ਰੁਪਿਆ ਐਜੂਕੇਸ਼ਨ ਵਾਸਤੇ ਰਖਿਆ ਗਿਆ। ਇਸ 21 ਕਰੋੜ ਰੁਪਏ ਵਿਚੋਂ ਤਿੰਨ ਸਾਲਾਂ ਵਿਚ, 1969-70, 1970-71 ਅਤੇ 1971-72 ਵਿਚ ਸਿਰਫ 7 ਕਰੋੜ ਰੁਪਿਆ ਖਰਚ ਕੀਤਾ ਇਸ ਇਕੱਲੇ ਸਾਲ ਵਿਚ ਅਸੀਂ 6 ਕਰੋੜ 38 ਲੱਖ ਰੁਪਿਆ ਰਖਿਆ ਹੈ

## *ERRATA*

TO

**Punjab Vidhan Sabha Debates**

*11th May, 1972*

(*Morning Sitting*)

*Vol. I—No. 25*

| *Read* | *For* | *Page* | *Line* |
|---|---|---|---|
| ਸਰਦਾਰ ਨਸੀਬ ਸਿੰਘ ਗਿੱਲ | ਰਦਾਰ ਨਸੀਬ ਸਿੰਘ ਗਿਲ | (25)1 | 7th from below |
| ਰੂਟਾਂ | ਰੂਂਟ | (25)3 | —do— |
| ਸਰਦਾਰ ਬਲਵਿੰਦਰ ਸਿੰਘ ਭੂੰਦੜ | ਸਰਦਾਰ ਬਲਵਿੰਦਰ ਸਿੰਘ ਭੁੜਰ | (25)27 | 15 |
| ਜ਼ਿਲ੍ਹਾ | ਜ਼ਿਾਲ੍ਹ | (25)37 | 4th from below |
| employees | enmplovees | (25)49 | 3rd from below |
| APPENDIX | APPENDfX | (25)51 | 19th from below |
| remain | remaine | (25)52 | 27th from below |
| ਸਰਦਾਰ ਅਜਾਇਬ ਸਿੰਘ ਸੰਧੂ | ਸਰਦਾਰ ਅਜਾਇਬ ਸਿਘ ਸੰਧੂ | (25)102 | 14th from below |
| anger | ange or | (25)107 | 8th from below |
| ਰੈਜ਼ੋਲਿਊਸ਼ਨ | ਰਿਜ਼ੋਲਿਊਸ਼ਨ | (25)116 | 16 |
| ਦੱਸ | ਢਸ | (25)132 | 3rd from below |
| ਸ਼੍ਰੀ ਹੰਸ ਰਾਜ ਸ਼ਰਮਾ | ਸ਼੍ਰੀ ਹੰਸ ਰਾਮ ਸ਼ਰਮਾ | (25)145 | 16 |
| Clause | Clauss | (25)147 | 2nd from below |
| April | Apritl | iv Appendix | 15 |

# PUNJAB VIDHAN SABHA

*Thursday, the 11th May, 1972.*

---

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 9.00 A.M. of the Clock. Mr. Speaker (Sardar Darbara Singh) in the Chair.*

## POSTPONED STARRED QUESTIONS AND ANSWERS

(*List Dated: 10th May, 1972*)

### POSTPONED STARRED QUESTION NO. 178.

**Mr. Speaker**: Question No. 178.

(ਕਾਮਰੇਡ ਅਰਜਨ ਸਿੰਘ ਹਾਉਸ ਵਿਚ ਹਾਜ਼ਰ ਨਾ ਹੋਣ ਕਰਕੇ ਸਵਾਲ ਪੁਟ ਨਾ ਹੋਇਆ)

### COMPLAINT AGAINST CERTAIN POLICE OFFICIALS OF DHARIWAL, DISTRICT GURDASPUR

***161. 1. Comrade Satya Pal Dang,**
**2. Comrade Darshan Singh Canadian,**
**3. Comrade Dana Ram**: } Will the Chief Minister be pleased to state:—

(a) whether in the month of June, 1971 any former legislator forwarded to the Governor a complaint from Shri Wassan Singh, Sarpanch containing serious allegations against certain police officials of Dhariwal, district Gurdaspur, if so, a copy of the complaint be laid on the Table of the House;

(b) whether these allegations have been enquired into; if so, the results of the enquiry and the action taken thereon?

**ਰਦਾਰ ਨਸੀਬ ਸਿੰਘ ਗਿਲ** (ਉਪ ਮੰਤਰੀ, ਗ੍ਰਿਹ ਅਤੇ ਉਦਯੋਗ) : (ਏ) ਹਾਂ ਜੀ। ਸ੍ਰੀ ਵੱਸਣ ਸਿੰਘ ਸਰਪੰਚ ਦੀ ਦਰਖਾਸਤ ਨੂੰ ਲੱਭਣ ਦੀ ਬੜੀ ਕੋਸ਼ਿਸ਼ ਕੀਤੀ ਗਈ, ਪ੍ਰੰਤੂ ਬੜੇ ਅਫਸੋਸ ਨਾਲ ਉਤਰ ਦੇਣਾ ਪੈਂਦਾ ਹੈ ਕਿ ਇਹ ਲੱਭ ਨਹੀਂ ਸਕੀ ਇਸ ਲਈ ਇਸ ਦੀ ਕਾਪੀ ਸਭਾ ਦੀ ਮੇਜ ਤੇ ਰਖਣੀ ਅਸੰਭਵ ਹੈ । ਇਹ ਦਰਖਾਸਤ ਲੱਭਣ ਦੀ ਕੋਸ਼ਿਸ਼ ਹਾਲੇ ਭੀ ਜਾਰੀ ਹੈ ।

(ਬੀ) ਸ਼ਿਕਾਇਤ ਸਬੰਧੀ ਪੜਤਾਲ ਕਰਵਾਈ ਗਈ ਸੀ । ਜਿਸ ਤੋਂ ਪਾਇਆ ਗਿਆ ਸੀ ਕਿ ਸ੍ਰੀ ਗੁਰਬਖ਼ਸ਼ ਸਿੰਘ ਦੇ ਬਿਆਨ ਤੇ ਮੁਕਦਮਾ ਨੰ: 41, ਮਿਤੀ 30 ਮਾਰਚ, 1971 ਅ/ਧ 302, ਆਈ.ਪੀ.ਸੀ., ਥਾਣਾ ਧਾਰੀਵਾਲ ਦਰਜ ਕੀਤਾ ਗਿਆ ਸੀ, ਜਿਸ ਵਿਚ ਸ੍ਰੀ ਵੱਸਣ ਸਿੰਘ ਸਰਪੰਚ ਨੂੰ ਗ੍ਰਿਫ਼ਤਾਰ ਕੀਤਾ ਸੀ

[ਉਪ ਮੰਤਰੀ, ਗ੍ਰਹਿ ਅਤੇ ਉਦਯੋਗ]

ਅਤੇ ਇਸ ਤੋਂ ਬਾਅਦ ਉਸ ਨੂੰ ਜ਼ਮਾਨਤ ਤੇ ਰਿਹਾ ਕੀਤਾ ਸੀ। ਮੁਕਦਮੇ ਦੀ ਪੜਤਾਲ ਤੋਂ ਵਸਣ ਸਿੰਘ ਬੇ-ਗੁਨਾਹ ਸਾਬਤ ਹੋਇਆ ਸੀ ਅਤੇ ਕੇਸ ਵਿਚੋਂ ਡਿਸਚਾਰਜ ਕੀਤਾ ਗਿਆ ਸੀ। ਇਹ ਦੂਸ਼ਨ ਬਿਲਕੁਲ ਗ਼ਲਤ ਪਾਇਆ ਗਿਆ ਸੀ ਕਿ ਸ੍ਰੀ ਵੱਧਣ ਸਿੰਘ ਦੇ ਵਿਰੁੱਧ ਐਸ. ਆਈ. ਜੁਗਿੰਦਰ ਸਿੰਘ ਨੇ ਮੁਕੱਦਮਾ ਦਰਜ ਕੀਤਾ ਸੀ ਕਿਉਂਕਿ ਉਕਤ ਐਸ. ਆਈ. ਮੁਕੱਦਮਾ ਦਰਜ਼ ਕਰਨ ਸਮੇਂ ਬਿਮਾਰ ਸੀ।

**ਕਾਮਰੇਡ ਸਤਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਸਰਦਾਰ ਵਸਣ ਸਿੰਘ ਸਰਪੰਚ ਦੇ ਖਿਲਾਫ ਝੂਠੀ ਰਿਪੋਰਟ ਲਿਖਾਈ ਗਈ ਔਰ ਉਸ ਝੂਠੀ ਰਿਪੋਰਟ ਦੇ ਤਹਿਤ ਪੁਲਿਸ ਨੇ ਉਸ ਨੂੰ ਗ੍ਰਿਫਤਾਰ ਕੀਤਾ ਪਰ ਜਿਸ ਨੇ ਝੂਠੀ ਰਿਪੋਰਟ ਲਿਖਾਈ ਉਸ ਦੇ ਖਿਲਾਫ ਦਫਾ 80 ਦੇ ਤਹਿਤ ਕੋਈ ਕਾਰਵਾਈ ਕੀਤੀ ਗਈ ਕਿ ਨਹੀਂ ਕੀਤੀ ਗਈ ? ਜੇ ਨਹੀਂ ਕੀਤੀ ਗਈ ਤਾਂ ਕਿਉਂ ਨਹੀਂ ਕੀਤੀ ਗਈ ?

**ਉਪ ਮੰਤਰੀ** : ਝੂਠੀ ਦਰਖਾਸਤ ਲਿਖਣ ਵਾਲੇ ਦੇ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਗਈ। ਇਸ ਦੀ ਵਜ੍ਹਾ ਇਹ ਸੀ ਕਿ ਉਸ ਦੇ ਖਿਲਾਫ ਉਸ ਧਾਰਾ ਤਹਿਤ ਕੋਈ ਜੁਰਮ ਨਹੀਂ ਬਣਦਾ ਸੀ ਕਿਉਂਕਿ ਵਾਕਿਆਤ ਕੁਝ ਇਹੋ ਜਿਹੇ ਸਨ ਕਿ ਉਸ ਦੇ ਤਹਿਤ ਉਸ ਦੇ ਖਿਲਾਫ ਹੋਰ ਕਾਰਵਾਈ ਦੀ ਲੋੜ ਨਹੀਂ ਸੀ।

**ਕਾਮਰੇਡ ਸਤਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਸ ਹਕੀਕਤ ਤੋਂ ਇਨਕਾਰ ਕਰਨਗੇ ਕਿ ਉਹ ਝੂਠੀ ਰਿਪੋਰਟ ਸਰਦਾਰ ਜੁਗਿੰਦਰ ਸਿੰਘ, ਐਸ. ਆਈ. ਦੇ ਇਨਸਟਾਂਸ ਤੇ ਲਿਖਾਈ ਗਈ ਇਹ ਜੁਗਿੰਦਰ ਸਿੰਘ ਮਰਡਰਰ ਹੈ ਪਰ ਕਿਉਂਕਿ ਇਹ ਇਕ ਸਾਬਕਾ ਮਨਿਸਟਰ ਦਾ ਰਿਸ਼ਤੇਦਾਰ ਹੈ ਇਸ ਲਈ ਇਸ ਦੇ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਗਈ। ਇਸ ਬਾਰੇ ਦਸਣ ਦੀ ਖੇਚਲ ਕੀਤੀ ਜਾਵੇ ?

**ਉਪ ਮੰਤਰੀ** : ਇਹ ਵਾਕਿਆਤ ਲਿਖਕੇ ਭੇਜ ਦੇਣ ਅਸੀਂ ਇਨਕੁਆਰੀ ਕਰ ਲਵਾਂਗੇ।

**ਕਾਮਰੇਡ ਰਾਜ ਕੁਮਾਰ** : ਮੁਕੱਦਮਾ ਝੂਠਾ ਕਰਾਰ ਦੇਣ ਤੋਂ ਬਾਅਦ ਕੇਸ ਜਿਹੜਾ ਕਿ ਵੱਸਣ ਸਿੰਘ ਦੇ ਖਿਲਾਫ ਵਾਪਸ ਹੋ ਗਿਆ ਸੀ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਆਇਆ ਦਫਾ 182 ਦੇ ਤਹਿਤ ਉਸ ਦੇ ਖਿਲਾਫ਼ ਸਰਕਾਰ ਦਾ ਕੋਈ ਕਾਰਵਾਈ ਕਰਨ ਦਾ ਇਰਾਦਾ ਹੈ ਕਿਉਂਕਿ ਇਹ ਕੇਸ ਦੇ ਰਿਜੈਕਟ ਹੋਣ ਤੋਂ ਬਾਅਦ ਉਸ ਦੂਸਰੀ ਪਾਰਟੀ ਨੇ ਮੁਦਈ ਦੇ ਤੌਰ ਤੇ ਉਸ ਤੇ ਇਸਤਗਾਸਾ ਕਰ ਦਿਤਾ ਸੀ। ਇਸ ਝੂਠੇ ਮੁਕੱਦਮੇ ਵਿਚ ਸਰਕਾਰ ਨੇ ਕੋਈ ਵਿਚਾਰ ਕੀਤਾ ਹੈ ਅਤੇ ਦਫ਼ਾ 182 ਦੇ ਥਲੇ ਉਸ ਦੇ ਖਿਲਾਫ਼ ਕੋਈ ਕਾਰਵਾਈ ਕਰਨ ਦਾ ਸਰਕਾਰ ਇਰਾਦਾ ਰਖਦੀ ਹੈ ?

**ਉਪ ਮੰਤਰੀ** : ਇਹ ਵਿਚਾਰ ਅਧੀਨ ਹੈ।

**ਚੌਧਰੀ ਦਰਸ਼ਨ ਸਿੰਘ** : ਇਕ ਸਰਪੰਚ 302 ਕਤਲ ਦੇ ਮੁਕੱਦਮੇ ਵਿਚ ਝੂਠਾ ਗ੍ਰਿਫ਼ਤਾਰ ਹੋਵੇ ਪਰ ਬਾਅਦ ਵਿਚ ਇਸ ਗੱਲ ਦਾ ਸਬੂਤ ਮਿਲ ਜਾਵੇ ਕਿ ਕੌਣ ਕਸੂਰਵਾਰ ਸੀ ਤਾਂ ਕੀ ਸਰਕਾਰ ਦਫ਼ਾ, 182 ਥਲੇ ਉਸ ਦੇ ਖਿਲਾਫ਼ ਕੋਈ ਕਾਰਵਾਈ ਕਰਨ ਦਾ ਇਰਾਦਾ ਰਖਦੀ ਹੈ, ਜੇ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਉਪ ਮੰਤਰੀ** : ਚਾਲਾਨ ਅਦਾਲਤ ਵਿਚ ਪੇਸ਼ ਕਰਨ ਲਈ ਸਬੂਤ ਦੀ ਲੋੜ ਹੁੰਦੀ ਹੈ ਜੇ ਉਸ ਵਿਚੋਂ ਕੁਝ ਸਬੂਤ ਵੀ ਮਿਲ ਜਾਣ ਤਾਂ ਗ੍ਰਿਫ਼ਤਾਰੀ ਕੀਤੀ ਜਾ ਸਕਦੀ ਹੈ ਲੇਕਿਨ ਚਲਾਨ ਕਰਨ ਵਾਸਤੇ

ਕਾਫੀ ਮਜ਼ਬੂਤ ਸਬੂਤਾਂ ਦੀ ਲੋੜ ਹੁੰਦੀ ਹੈ । ਜਦੋਂ ਸ਼ਹਾਦਤਾਂ ਸਰਪੰਚ ਦੇ ਖਿਲਾਫ ਨਹੀਂ ਮਿਲੀਆਂ ਤਾਂ ਇਹ ਪੁਲਿਸ ਦੀ ਨੇਕਨੀਤੀ ਸੀ ਕਿ ਬਾਵਜੂਦ ਇਸ ਗੱਲ ਦੇ ਪਹਿਲਾਂ ਸਰਪੰਚ ਨੂੰ ਗ੍ਰਿਫਤਾਰ ਕੀਤਾ ਗਿਆ ਸੀ ਪਰ ਬਾਅਦ ਵਿਚ ਜਦੋਂ ਇਹ ਗੱਲ ਦੇਖੀ ਕਿ ਕਤਲ ਭਾਵੇਂ ਜ਼ਰੂਰ ਹੋਇਆ, ਪਰ ਉਸ ਸਰਪੰਚ ਨੇ ਨਹੀਂ ਕੀਤਾ ਤਾਂ ਉਨ੍ਹਾਂ ਨੇ ਸਰਪੰਚ ਨੂੰ ਡਿਸਚਾਰਜ ਕਰ ਦਿਤਾਂ ।

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਜਦੋਂ ਚਿੱਟੇ ਦਿਨ ਵਾਂਗ ਸਰਪੰਚ ਵੱਸਣ ਸਿੰਘ ਨੂੰ ਪੁਲਿਸ ਨੇ ਜਾਣ ਬੁਝ ਕੇ ਗ੍ਰਿਫਤਾਰ ਕੀਤਾ ਤਾਂ ਫਿਰ ਮਨਿਸਟਰ ਸਾਹਿਬ ਪੁਲਿਸ ਨੂੰ ਸਰਟੀਫਿਕੇਟ ਕਿਉਂ ਦਈ ਜਾਂਦੇ ਹਨ ?

**ਉਪ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਕਾਮਰੇਡ ਸਤਪਾਲ ਡਾਂਗ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਉਸ ਨੂੰ ਗ੍ਰਿਫਤਾਰ ਕੀਤਾ ਗਿਆ ਸੀ ਉਸ ਵੇਲੇ ਬੇ-ਗੁਨਾਹੀ ਦਾ ਸਬੂਤ ਪੁਲਿਸ ਕੋਲ ਨਹੀਂ ਸੀ । ਇਸ ਕਰਕੇ ਉਸ ਨੂੰ ਗ੍ਰਿਫਤਾਰ ਕੀਤਾ ਗਿਆ ਸੀ, ਅਤੇ ਬਾਅਦ ਵਿਚ ਉਸ ਦੇ ਵਿਰੁਧ ਠੋਸ ਸਬੂਤ ਨਾ ਮਿਲਣ ਕਾਰਣ ਉਸ ਨੂੰ ਡਿਸਚਾਰਜ ਕੀਤਾ ਗਿਆ ।

---

## PROPOSED INTRODUCTION OF LOCAL BUSES FOR CONNECTING TOWNS WITH NEARBY VILLAGES.

***166. Sardar Surjit Singh** : Will the Chief Minister be pleased to state —

(a) whether there is any scheme under the consideration of Government for introducing local bus service in the State for connecting towns with nearby villages:

(b) whether the running of local bus services is proposed to be started on the local bus routes from Barnala to Dhanaula via Hadiaya and Barnala to Sekha ?

**Shri Joginder Pal Pandey** (Minister of State for Local Government and Jails) : (a) There is no specific scheme. However, buses are being operated on all such local routes which are economical. Public demand is also kept in view.

(b) No.

[(ੳ) ਕੋਈ ਖਾਸ ਸਕੀਮ ਨਹੀਂ ਹੈ । ਲੇਕਿਨ ਪਬਲਿਕ ਦੀ ਮੰਗ ਤੇ ਉਨ੍ਹਾਂ ਲੋਕਲ ਰੂਟ ਤੇ ਬੱਸਾਂ ਚਲਾਈਆਂ ਜਾਂਦੀਆਂ ਹਨ, ਜਿਹੜੇ ਲਾਭਵੰਦ ਹਨ ।

(ਅ) ਨਹੀਂ ਜੀ । ]

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਵਡੇ ਸ਼ਹਿਰਾਂ ਦੇ ਨੇੜੇ ਤੇੜੇ ਜਿਹੜੇ ਛੋਟੇ ਪਿੰਡ ਹਨ ਛੇ ਛੇ, ਸੱਤ ਸੱਤ ਜਾਂ ਅਠ ਅਠ ਮੀਲ ਤੇ ਉਨ੍ਹਾਂ ਪਿੰਡਾਂ ਦੇ ਲੋਕਾਂ ਨੂੰ ਬੱਸ ਲੈਣ ਲਈ ਬੱਸ ਸਟੈਂਡਾਂ ਤੇ ਕਾਫੀ ਦੇਰ ਤਕ ਉਡੀਕਣਾ ਪੈਂਦਾ ਹੈ। ਕੀ ਇਨ੍ਹਾਂ ਲੋਕਾਂ ਦੀ ਸਹੂਲਤ ਲਈ ਇਨ੍ਹਾਂ ਛੋਟੇ ਛੋਟੇ ਪਿੰਡਾਂ ਲਈ ਬੱਸਾਂ ਚਲਾਉਣ ਦਾ ਪ੍ਰਬੰਧ ਕੀਤਾ ਜਾਵੇਗਾ ?

**ਰਾਜ ਮੰਤਰੀ** : ਸਰਕਾਰ ਨੇ ਜਿਸ ਤਰ੍ਹਾਂ ਸੜਕਾਂ ਬਣਾਉਣ ਦਾ ਪਰੋਗਰਾਮ ਆਪਣੇ ਸਿਰ ਲਿਤਾ ਹੈ ਇਸੇ ਤਰ੍ਹਾਂ ਹੀ ਆਵਾਜਾਈ ਲਈ ਵੀ ਅਜਿਹਾ ਪਰੋਗਰਾਮ , ਜਿਸ ਨਾਲ ਕਿ ਲੋਕਾਂ ਨੂੰ ਸਹੂਲਤਾਂ ਮਿਲਣ ਸਰਕਾਰ ਦੇ ਜ਼ੇਰੇ ਗੌਰ ਹੈ । ਬਹੁਤ ਸਾਰੇ ਪਿੰਡ ਸ਼ਹਿਰਾਂ ਨਾਲ ਕੁਨੈਕਟ ਕੀਤੇ ਗਏ ਹਨ । ਇਹ ਸਾਰਾ ਕੁਝ ਵਿਚਾਰ ਅਧੀਨ ਹੈ ਕਿ ਲੋਕਾਂ ਨੂੰ ਵਧ ਤੋਂ ਵਧ ਸਹੂਲਤਾਂ ਕਿਸ ਤਰ੍ਹਾਂ ਦਿਤੀਆਂ ਜਾ ਸਕਦੀਆਂ ਹਨ ।

श्री बलराम : क्या मन्त्री महोदय यह बताएंगे कि जिन रूटों पर ज़रूरत ज्यादा है वहां पर बसें जलदी से जलदी चलाई जाएं। एक महीना हुआ मैंने जबानी अर्ज़ की थी कि अबोहर से गंगा नगर तक बस चलनी चाहिए । क्या मन्त्री महोदय बताएंगे कि यह बस कब तक चलाई जाएगी ?

**ਰਾਜ ਮੰਤਰੀ** : ਇਹ ਸਾਰੀਆਂ ਸਕੀਮਾਂ ਸਰਕਾਰ ਦੇ ਜ਼ੇਰੇ ਗੌਰ ਹਨ ਅਤੇ ਹਾਲਾਤ ਦੇ ਮੁਤਾਬਿਕ ਪਰਬੰਧ ਕੀਤੇ ਜਾਣਗੇ । ਜੇ ਕਿਤੇ ਕੋਈ ਖਾਸ ਚੀਜ਼ ਨੋਟਿਸ ਵਿਚ ਆਉਂਦੀ ਹੈ ਤਾਂ ਉਸ ਨੂੰ, ਹਾਲਾਤ ਨੂੰ ਮੱਦੇ-ਨਜ਼ਰ ਰਖਦੇ ਹੋਏ ਨਿਪਟਾਉਣ ਦਾ ਯਤਨ ਕੀਤਾ ਜਾਵੇਗਾ ।

**ਚੌਧਰੀ ਰਾਮ ਸਿੰਘ** : ਇਹ ਜਿਹੜੇ ਰੂਟ ਹਨ ਜੋ ਇਸ ਵੇਲੇ ਚਲ ਰਹੇ ਹਨ ਇਹ ਸਰਕਾਰ ਨੋ ਪ੍ਰਾਫਿਟ ਅਤੇ ਨੋ ਲਾਸ ਤੇ ਲੈਂਦੀ ਹੈ (ਵਿਘਨ) ਅਤੇ ਕਈ ਰੂਟ ਪਬਲਿਕ ਦੀ ਸਹੂਲਤ ਵਾਸਤੇ ਲੈਂਦੀ ਹੈ । ਮੈਂ ਵਜ਼ੀਰ ਸਾਹਿਬ ਨੂੰ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਈ ਏਰੀਆਜ਼ ਵਿਚ ਅੱਜ ਕਲ ਬੱਸਾਂ ਨਹੀਂ ਚਲ ਰਹੀਆਂ, ਕੀ ਉਥੇ ਲੋਕਾਂ ਦੀ ਸਹੂਲਤ ਲਈ ਬੱਸਾਂ ਚਲਾਈਆਂ ਜਾਣਗੀਆਂ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਚੌਧਰੀ ਰਾਮ ਸਿੰਘ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਥੇ ਬਿਜ਼ਨੈਸ ਅਤੇ ਕਾਰੋਬਾਰ ਹੋਵੇ ਉਥੇ ਤਾਂ ਇਸ ਚੀਜ਼ ਦਾ ਖਿਆਲ ਰਖਿਆ ਜਾਂਦਾ ਹੈ ਅਤੇ ਜਿਥੇ ਪਬਲਿਕ ਨੂੰ ਸਹੂਲਤਾਂ ਦੇਣੀਆਂ ਹੋਣ ਉਥੇ ਉਸੇ ਤਰ੍ਹਾਂ ਦਾ ਖਿਆਲ ਰੱਖਿਆ ਜਾਂਦਾ ਹੈ ।

**ਸ਼੍ਰੀ ਪ੍ਰੇਮ ਗੁਪਤਾ** : ਜਿਥੇ ਲੰਬੇ ਰੂਟਾਂ ਤੇ ਲੋਕਲ ਬੱਸਾਂ ਨਹੀਂ ਚਲਦੀਆਂ ਉਥੇ ਮੁਸਾਫਰਾਂ ਨੂੰ ਬਹੁਤ ਤਕਲੀਫ਼ ਹੁੰਦੀ ਹੈ । ਕੀ ਇਨ੍ਹਾਂ ਮੁਸਾਫਰਾਂ ਦੀ ਤਕਲੀਫ਼ ਨੂੰ ਮਦੇ-ਨਜ਼ਰ ਰਖਦੇ ਹੋਏ ਅਜਿਹੇ ਲੰਮੇ ਰੂਟਾਂ ਤੇ ਮੁਸਾਫ਼ਰਾਂ ਲਈ ਇਨ ਬਿਟਵੀਨ ਰਿਜ਼ਰਵ ਸੀਟਾਂ ਰਖਣ ਲਈ ਕੋਈ ਪਰਬੰਧ ਕੀਤਾ ਜਾਵੇਗਾ ? ਇਸ ਬਾਰੇ ਦੱਸਣ ਦੀ ਖੇਚਲ ਕੀਤੀ ਜਾਵੇ ।

(ਕੋਈ ਉੱਤਰ ਨਹੀਂ ਦਿਤਾ ਗਿਆ)

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਫਰੀਦਕੋਟ ਤੋਂ ਪਿੰਡ ਸੰਗਰਾਹ ਰਾਈਆ ਤਕ ਬਾਦਲ ਸਰਕਾਰ ਨੇ ਦੋ ਰੂਟ ਚਲਾਏ ਸੀ ਜੋ ਕਿ ਇਸ ਸਰਕਾਰ ਨੇ ਬੰਦ ਕਰ ਦਿਤੇ ਹਨ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਨ੍ਹਾਂ ਰੂਟਸ ਨੂੰ ਫਿਰ ਚਲਾਏਗੀ ? (ਵਿਘਨ) ਸਪੀਕਰ ਸਾਹਿਬ, ਚਲਦੀਆਂ ਬੱਸਾਂ ਰੋਕੀਆਂ ਗਈਆਂ ਹਨ ।

(ਕੋਈ ਉਤਰ ਨਹੀਂ ਦਿੱਤਾ ਗਿਆ)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡ ਧੌਲਾ ਸੰਤੋਖ ਵਿਚ ਲੋਕਾਂ ਦੀ ਬੜੀ ਮੰਗ ਹੈ ਕਿ ਉਥੇ ਲੋਕਲ ਬੱਸ ਚਲਾਈ ਜਾਵੇ । ਪੰਚਾਇਤ ਨੇ ਇਸ ਸਬੰਧੀ ਰੈਜ਼ੋਲਿਊਸ਼ਨ ਵੀ ਪਾਸ ਕੀਤਾ ਹੈ। ਕੀ ਸਰਕਾਰ ਇਸ ਚੀਜ਼ ਨੂੰ ਮੱਦੇ ਨਜ਼ਰ ਰਖਦੀ ਹੋਈ ਉਥੇ ਲੋਕਲ ਬੱਸ ਚਲਾਏਗੀ ?

**ਰਾਜ ਮੰਤਰੀ** : ਜਿਹੜਾ ਕੋਈ ਖਾਸ ਕੇਸ ਹੋਵੇਗਾ ਉਸ ਦੇ ਉਤੇ ਖਾਸ ਧਿਆਨ ਦਿਤਾ ਜਾਵੇ-ਗਾ ।

**ਸਰਦਾਰ ਸਰਜੀਤ ਸਿੰਘ** (ਬਰਨਾਲਾ) : ਮੈਂ ਪੁੱਛਦਾ ਹਾਂ ਕਿ ਖਾਸ ਕੇਸ ਇਹ ਕਿਸ ਨੂੰ ਸਮਝਣਗੇ ?

(ਕੋਈ ਉਤਰ ਨਹੀਂ ਦਿਤਾ ਗਿਆ ।)

**ਸਰਦਾਰ ਬਲਵਿੰਦਰ ਸਿੰਘ ਭੂੰਡਰ** : ਬਰਨਾਲਾ ਤੋਂ ਸਰਸਾ ਅਤੇ ਮਾਨਸਾ ਤੋਂ ਸਰਦੂਲਗੜ੍ਹ ਤਕ ਬੱਸ ਸੇਵਾ ਬੰਦ ਕੀਤੀ ਹੈ । ਲੋਕਾਂ ਨੇ ਬੜੀ ਦਫਾ ਮੰਗ ਕੀਤੀ ਹੈ ਕਿ ਇਹ ਕਿਉਂਕਿ 15 ਦਿਨਾ ਤੋਂ ਬੰਦ ਹੈ, ਇਸ ਲਈ ਕੀ ਸਰਕਾਰ ਉਸ ਨੂੰ ਫਿਰ ਛੇਤੀ ਤੋਂ ਛੇਤੀ ਚਾਲੂ ਕਰੇਗੀ ?

**ਰਾਜ ਮੰਤਰੀ** : ਅਗਰ ਲੋਕਾਂ ਨੂੰ ਤਕਲੀਫ ਹੋਵੇਗੀ ਤਾਂ ਉਸ ਦੀ ਪੜਤਾਲ ਕੀਤੀ ਜਾਵੇਗੀ ।

**ਚੋਧਰੀ ਦਰਸ਼ਨ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਸ਼ਹਿਰਾਂ ਵਿਚ ਡਿਪੂ ਨਹੀਂ ਹਨ ਅਤੇ ਪ੍ਰਾਈਵੇਟ ਉਪਰੇਟਰਾਂ ਨਾਲ 60:40 ਦੀ ਰੇਸ਼ੋ ਨਾਲ ਐਗਰੀਮੈਂਟ ਹੋਇਆ ਹੋਇਆ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕੀ ਤੁਸੀਂ ਉਥੇ ਲੋਕਲ ਬੱਸ ਅੰਡਰ ਲਾਅ ਚਲਾ ਸਕਦੇ ਹੋ ?

**ਰਾਜ ਮੰਤਰੀ** : ਜਿਹੜਾ ਫੈਸਲਾ ਹੋ ਗਿਆ ਹੈ, ਉਨ੍ਹਾਂ ਦੀ ਰਜ਼ਾਮੰਦੀ ਨਾਲ ਸਾਰੇ ਕੰਮ ਹੋ ਸਕਦੇ ਹਨ ।

**ਸ੍ਰੀ ਸਪੀਕਰ** : ਹਾਈ ਕੋਰਟ ਦਾ ਫੈਸਲਾ ਹੈ ਕਿ ਲੋਕਲ ਬੱਸਾਂ ਹੈਡ ਕੁਆਰਟਰਜ਼ ਵਿਚ ਉਸ ਦੇ 10 ਮੀਲ ਦੇ ਰੇਡੀਅਸ ਵਿਚ ਚੱਲ ਸਕਦੀਆਂ ਹਨ । (ਵਿਘਨ) ਬਰਨਾਲਾ ਵਿਚ ਲੋਕਲ ਡਿਪੂ ਜਾਂ ਸਬ ਡਿਪੋ ਨਹੀਂ ਹੈ ।

(There is judgement of the High Court that Local buses can ply within a ten miles radius of the Head quarters (*Interruption*). There is no local Depot or Sub Depot at Barnala).

**ਰਾਜ ਮੰਤਰੀ** : ਕੀ ਇਹ ਚਾਹੁੰਦੇ ਹਨ ਕਿ ਪ੍ਰਾਈਵੇਟ ਉਪਰੇਟਰਾਂ ਨੂੰ ਸਾਰੇ ਹੱਕ ਦੇ ਦਈਏ ਅਤੇ ਆਪ ਨਾ ਚਲਾਈਏ ?

**ਚੌਧਰੀ ਦਰਸ਼ਨ ਸਿੰਘ** : ਅਸੀਂ ਤਾਂ ਕਹਿੰਦੇ ਹਾਂ ਕਿ ਨੈਸ਼ਨੇਲਾਈਜ਼ ਕਰੋ ਅਤੇ ਲੋਕਲ ਬਸਾਂ ਚਲਾਓ । ਪਰ ਜਿੰਨਾ ਚਿਰ ਤੁਹਾਡਾ ਉਨ੍ਹਾਂ ਨਾਲ ਐਗਰੀਮੈਂਟ ਹੈ, ਤੁਸੀਂ ਉਤਨੀ ਦੇਰ ਚਲਾ ਨਹੀਂ ਸਕਦੇ ।

(ਕੋਈ ਉਤਰ ਨਹੀਂ ਦਿਤਾ ਗਿਆ ।)

**ਸ੍ਰੀ ਵਿਸ਼ਵਾ ਮਿੱਤਰ ਸੇਖਰੀ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਸਬ ਡਿਪੂ ਹਨ ਜਾਂ ਡਿਪੂ ਹਨ, ਉਥੇ ਕਿੰਨੀ ਦੇਰ ਤੱਕ 10 ਮੀਲ ਦੇ ਰੇਡੀਅਸ ਵਿਚ ਬੱਸਾਂ ਚਲਾਉਣਗੇ ?

**ਰਾਜ ਮੰਤਰੀ**: ਇਸ ਦਾ ਨੋਟਿਸ ਦੇ ਦਿਓ , ਜਵਾਬ ਦੇ ਦਿਤਾ ਜਾਵੇਗਾ ।

**ਸਰਦਾਰ ਗੁਰਚਰਨ ਸਿੰਘ** (ਬਾਘਾ ਪੁਰਾਣਾ) : ਮੈਂ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਬੱਸਾਂ ਦੀ ਬੜੀ ਲੋੜ ਹੈ ਅਤੇ ਬੜੀ ਸ਼ਾਰਟੇਜ ਹੈ । ਸਰਕਾਰ ਦੀ ਨੀਤੀ ਹੈ ਕਿ ਇਨ੍ਹਾਂ ਨੂੰ ਨੈਸ਼ਨੇਲਾਈਜ਼ ਕਰਨਾ ਹੈ । ਇਨਵਿਊ ਆਫ਼ ਇਹ ਲੋਕਾਂ ਨੂੰ ਫੈਟ ਪਰਮਿਟ ਦੇਣਾ ਨਹੀਂ ਚਾਹੁੰਦੇ ਅਤੇ ਖੁਦ ਇਨ੍ਹਾਂ ਦਾ ਮਕਸਦ ਹੈ ਕਿ ਇਹ ਆਪ ਚਲਾਉਣਗੇ । ਕੀ ਇਸ ਦਾ ਇਹ ਇੰਤਜ਼ਾਮ ਕਰਨਗੇ ?

**ਰਾਜ ਮੰਤਰੀ :** ਮੈਂ ਅੱਗੇ ਵੀ ਅਰਜ਼ ਕੀਤੀ ਸੀ ਕਿ ਸਰਕਾਰ ਦੀ ਮਨਸ਼ਾ ਹੈ ਕਿ ਜਿਸ ਵੇਲੇ ਕੋਈ ਪ੍ਰਾਬਲਮ ਆਉਂਦੀ ਹੈ ਉਸ ਨੂੰ ਹੱਲ ਕਰਨਾ ਹੈ । ਪਿਛਲੀ ਦਫਾ ਹਾਊਸ ਵਿਚ ਕਿਹਾ ਸੀ ਕਿ ਲੋਕਾਂ ਦੀ ਸਹੂਲਤ ਦੀ ਖਾਤਰ, ਇਹ ਜਿਹੜਾ ਪ੍ਰਾਈਵੇਟ ਉਪਰੇਟਰਜ਼ ਨਾਲ ਮੁਆਇਦਾ ਕੀਤਾ ਹੈ, ਇਸ ਨੂੰ ਉਦੋਂ ਤਕ ਜਾਰੀ ਰੱਖਿਆ ਜਾਵੇਗਾ ਜਿੰਨਾ ਚਿਰ ਤੱਕ ਇਸ ਦਾ ਕੋਈ ਪੱਕਾ ਪ੍ਰਬੰਧ ਨਾ ਕੀਤਾ ਜਾਵੇ ਅਤੇ ਇਹ ਪੂਰੀ ਨੈਸ਼ਨੇਲਾਈਜ਼ ਨਾ ਹੋ ਜਾਵੇ । ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬਾਨ ਦੀ ਇਸ ਨਾਲ ਤਸਲੀ ਹੋਣੀ ਚਾਹੀਦੀ ਹੈ । (ਵਿਘਨ)

———

## SUSPENSION OF EMPLOYEES OF PUNJAB ROADWAYS.

*257. **Comrade Shamsher Singh Josh:** Will the Chief Minister be pleased to state—

(a) the number of employees of Punjab Roadways category-wise depotwise and year-wise who were suspended during the period from 1967 to date;

(b) the number of the said employees who remained under suspension for more than 6 months, more than one year and more than two years together with the suspension allowance paid to them depot-wise and year-wise;

(c) the amount paid to the said suspended staff depot-wise and year wise on their re-instatement and the amount paid to the officials who worked in place of those who remained under suspension depot-wise and year-wise ?

**Shri Jognider Pal Pandey** (Minister of State for Local Government and Jails)

(a) (b) & (c) A statement is laid on the Table of the House.

(ਏ) (ਬੀ) ਅਤੇ (ਸੀ) ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

DEPOT-WISE REPLY TO THE ASSEMBLY STARRED QUESTION NO. 257,

**(a) Punjab Roadways Pathankot.**

| Category | | 1967 | 1968 | 1969 | 1970 | 1971 | 1972 |
|---|---|---|---|---|---|---|---|
| Drivers | .. | 12 | 80 | 25 | 15 | 21 | 8 |
| Conductors. | .. | 45 | 125 | 96 | 108 | 100 | 33 |
| Workshop | .. | 5 | 55 | 7 | 5 | 9 | — |
| Ministerial | .. | 1 | 3 | 1 | — | 3 | 1 |

| (b) Year | | More than six months | More than one year | More than two years | Amount paid to them. |
|---|---|---|---|---|---|
| 1967 | .. | 4 | 2 | — | Rs. 53,25.00 |
| 1968 | .. | 26 | 2 | — | Rs. 20,425.C0 |
| 1969 | .. | 7 | 1 | 2 | Rs. 10,700.00 |
| 1970 | .. | 8 | — | 3 | Rs. 11,525.00 |
| 1971 | .. | 5 | 1 | 3 | Rs. 6,743.00 |
| 1972 | .. | 3 | .. | 3 | Rs. 2,520.00 |

| Year | | Amount paid to the employees. | Amount paid to those employees who worked as substitutes in suspension vacancies. |
|---|---|---|---|
| 1967 | .. | Rs. 24,500/- | Rs. 30,735/- |
| 1968 | ... | Rs. 1,22,731/- | Rs. 1,81,600/- |
| 1969 | .. | Rs. 65,000/- | Rs. 1,05,675/- |
| 1970 | .. | Rs. 54,585/- | Rs. 94,556/- |
| 1971 | .. | Rs. 51,425/- | Rs. 91,735/- |
| 1972 | .. | Rs· 18,648/- | Rs· 33,509/- |

(a) Punjab Roadways Chandigarh

| Category | | 1967 | 1968 | 1969 | 1970 | 1971 | 1972 |
|---|---|---|---|---|---|---|---|
| Conductors. | .. | 56 | 189 | 60 | 28 | 22 | 20 |
| Drivers | .. | 14 | 116 | 18 | 11 | 9 | 7 |
| Workshop | .. | 11 | 119 | 10 | 9 | 7 | 3 |
| Ministerial | .. | 4 | 21 | 4 | — | 2 | 3 |

| (b) Year | More than six months | More than one year | More than two years | Amount paid to them |
|---|---|---|---|---|
| 1967 | 103 | 20 | 8 | |

| Year | 6 M | 1y | 2y |
|---|---|---|---|
| 1967 | 67,200 | 2,688 | 3,292 |
| 1968 | 13,500 | 3,696 | 7,656 |
| 1969 | 50,820 | 23,760 | 16,080 |
| 1970 | 18,366 | 6,120 | 4,068 |
| 1971 | 5,380 | 2,148 | Ni |
| 1972 | Nil | Nil | Nil |

| (c) Year | Amount paid to the suspended staff on their reinstatement year-wise. | | Amount pai to those official who worked in place of suspended officials. |
|---|---|---|---|
| 1967 | Conductors | — | 54,128,00 |

[Minister of State for Local Government and Jails]

| | | | |
|---|---|---|---|
| | Workshop | .. | 9,555.00 |
| | Ministerial | .. | 3,007.00 |
| | Drivers | .. | 15,834.00 |
| 1968 | Conductors | .. | 85,655.00 |
| | Workshop | .. | 91,085.00 |
| | Ministerial | .. | 16,465.00 |
| | Drivers. | 4,100.00 | 1,02,323.00 |
| 1969 | Conductors | 15,419.00 | 64,630,00. |
| | Workshop | 20,779.15 | 13,068.00 |
| | Ministerial | 2,026.15 | 3,220.00 |
| | Drivers | 39,694.25 | 21,336.00 |
| 1970 | Conductors | 2,120.00 | 48,556.00 |
| | Workshop | Nil | 12,480.00 |
| | Ministerial | 1000.00 | Nil |
| | Drivers | 1,646.00 | 13,442.00 |
| 1971 | Conductors | 5,670.00 | 38,040.00 |
| | Workshop | Nil | 11,440.00 |
| | Ministerial | 1,006.00 | 488.00 |
| | Drivers | 706.14 | 14,014.00 |
| 1.1.1971 to 31.3.1972) | Conductors | Nil | 9.028.00 |
| | Workshop | Nil | 2.288.00 |
| | Ministerial | Nil | 1,464.00 |
| | Drivers. | 439.20 | 2,574.00 |

Punjab Roadways Hoshiarpur.

| Year | Category | No.of Susp-ended employ-ees. | Six months | One year | Two years | Subs-tantive allow | Amount paid on reinstate-ment | Amount paid to their sub-stitutes |
|---|---|---|---|---|---|---|---|---|
| 1.12.69 | Ministerial | Nil | Nil | Nil | Nil | Nil | Nil | Nil |
| to 31.12.70 | Workshop | Do | Do | Do | Do | Do | Do | Do |
| | Drivers | 1 | 1 | Do | Do | 123 | Nil | No. Substi-tute Appoin-ted. |
| | Conductor | 5 | 2 | .. | .. | 264 | .. | 416 |

| | | | | | | | | |
|---|---|---|---|---|---|---|---|---|
| 1970 | Ministerial | Nil | Nil | Nil | Nil | Nil | Nil | Nil |
| | Workshop | 6 | Nil | Nil | Nil | Nil | Nil | Nil |
| | Drivers | 11 | 1 | do | do | 1,237 | Nil | 1,861 |
| | Conductors | 13 | .. | .. | .. | 1,645 | .. | 2,160 |
| 1971 | Ministerial | 1 | 1 | Nil | Nil | 1,407 | Nil | 2,136 |
| | Workshop | 6 | 1 | 1 | Nil | 2,183 | Nil | No substitute |
| | Drivers | 13 | 2 | Nil | Nil | 1,954 | Nil | 2,215 |
| | Conductors. | 38 | 9 | do | do | 4,969 | Nil | 6,709 |
| 1.1.72 to | Ministerial | Nil | Nil | Nil | Nil | 1,407 | Nil | 2,436 |
| 30.4.72 | Workshop | 1 | Nil | Nil | Nil | 673 | Nil | 331 |
| | Drivers | 3 | Nil | Nil | Nil | 1,064 | Nil | 1,980 |
| | Conductors | 14 | Nil | Nil | Nil | 4,292 | Nil | 6,292 |

**(a) Punjab Roadways Ferozepur**

| **Category** | **1967** | **1968** | **1969** | **1970** | **1971** | **1972** |
|---|---|---|---|---|---|---|
| Clerks | .. | .. | .. | .. | 2 | |
| Drivers | .. | .. | .. | .. | 11 | |
| Conductors | .. | .. | .. | .. | 77 | |
| Mechanic | .. | .. | .. | .. | 4 | |
| Fitter | .. | .. | .. | .. | 1 | |
| Workshop Asstt. | .. | .. | .. | .. | 4 | |
| Helpers | .. | .. | .. | .. | 2 | |

| **(b) Year** | **No. of Employees** | **period of suspension** | **suspension allowance paid by P.R., Ferozepur.** |
|---|---|---|---|
| 1971-72 | 2 | More than six Months | Rs.2,399.60 |
| | 1 | More than one year | Rs. 1,952.40 |
| | 1 | More than two years | Rs.1,933.95 |

| **(c) Period** | | Amount paid to officials on their reinstatement | Amount paid to officials who worked in place of suspended officials. |
|---|---|---|---|
| 1971-72 | Clerks | Nil | Nil |
| | Drivers | Rs. 466.45 | Rs.14,996.50 |
| | Condcutors | Rs. 528.80 | Rs.31,048.00 |
| | Workshop Officials. | Rs. 1,525.26 | Rs. Nil |

[Minister of State for Local Government and Jails]

**Punjab Roadways Moga**

| (a) | | |
|---|---|---|
| (i) | 1968-69 | 208 |
| (ii) | 1969-70 | 73 |
| (iii) | 1970-71 | 131 |
| (iv) | 1.4.71 to 31.3.72 | 80 |
| | 1.4.72 to 30,4,72 | 29 |

| (b) Year | Suspension over six months. | Suspension over one year. | Suspension over two years. | Suspension allowance paid |
|---|---|---|---|---|
| 1968-69 | 76 | Nil | Nil | 71,128.45 |
| 1969-70 | 16 | 30 | Nil | 29,346.75 |
| 1970-71 | 19 | 21 | 2 | 25,239.95 |
| 1971-72 | 12 | 4 | 3 | 21,798.05 |
| 1.4.72 to 30.4.72 | 3 | 1 | 2 | 942.60 |

| (c) Year | Payment made to suspended staff. | Payment made on their reinstatement. | The amount paid to their Substitutes. |
|---|---|---|---|
| 1968-69 | 1,13,108.75 | 52,557.35 | 1,83,571.20 |
| 1969-70 | 34,883.00 | 10,665.80 | 67,878.35 |
| 1970-71 | 52,273.70 | 7,524.35 | 1,12,289.10 |
| 1971-72 | 34,430.00 | 2,609.95 | 60,994.50 |
| 1.4.72 to 30.4.72 | 4,317.30 | Nil | 6,519.40 |

**Punjab Roadways Jullundur.**

| (a) Category | 1967 | 1968 | 1969 | 1970 | 1971 | 1972 |
|---|---|---|---|---|---|---|
| Ministerial | 5 | 14 | 3 | 1 | 11 | Nil |
| Drivers | 16 | 140 | 28 | 20 | 24 | 1 |
| Conductors | 58 | 193 | 125 | 73 | 54 | 9 |
| Workshop | 6 | 85 | 5 | 9 | 7 | 1 |

| (b) Year | More than 6 months | More than one year | More than 2 years |
|---|---|---|---|
| 1967 | 7 | 8 | 1 |
| 1968 | 58 | 5 | 1 |
| 1969 | 20 | 24 | — |
| 1970 | 19 | 4 | .. |
| 1971 | 15 | 1 | 9 |
| 1972 | 4 | — | 1 |

| (c) Year | Allowance paid to suspended Officials. | Amount paid to their substitutes, |
|---|---|---|
| | Rs. | Rs. |
| 1967 | 37,554.14 | 40,659.19 |

| | | | |
|---|---|---|---|
| 1968 | .. | 3,14,979.16 | 3,21,342.28 |
| 1969 | .. | 1,21,447.51 | 1,61,983.24 |
| 1970 | .. | 83,941.75 | 1,15,425.55 |
| 1971 | .. | 93,748.61 | 1,19,466.44 |
| 1972 | ... | 15,850.08 | 22,957.06 |

**Punjab Roadways, Ludhiana.**

| (a) Category | | 1967 | 1968 | 1969 | 1970 | 1971 | 1972 |
|---|---|---|---|---|---|---|---|
| Conductor | .. | ... | .. | .. | 34 | 54 | 16 |
| Drivers | .. | .. | .. | .. | 9 | 11 | .. |
| Ministerial | ... | .. | ... | .. | 1 | 2 | .. |
| Workshop | .. | .. | ... | .. | 1 | ... | ... |

| (b) year | | More than Six months | More than one year | More than two years |
|---|---|---|---|---|
| Conductors | 1969 | 5 | .. | . |
| | 1970 | 8 | 5 | .. |
| | 1971 | 10 | 7 | .. |
| | 1972 | 4 | 3 | .. |
| Drivers | 1969 | .. | .. | — |
| | 1970 | 8 | .. | .. |
| | 1971 | 11 | 1 | .. |
| | 1972 | .. | 1 | .. |
| Ministerial staff | 1969 | .. | .. | .. |
| | 1970 | .. | .. | .. |
| | 1971 | .. | .. | .. |
| | 1972 | 1 | .. | .. |
| Workshop | 1969 | .. | .. | .. |
| | 1970 | .. | .. | .. |
| | 1971 | .. | .. | ... |
| | 1972 | .. | .. | .. |

| (c) Year | | Amount paid to the employees | Amount paid to the employees | Amount paid to those employees who worked as substitutes in suspension vac. |
|---|---|---|---|---|
| 1969 | Conductors | 660.00 | 2,208.85 | 1,107.50 |
| 1970 | do | 14,256.00 | 748.40 | 15,062.00 |
| 1971 | do | 18,744.00 | .. | 16,834.00 |
| 1972 | do | 8,896.00 | .. | 1,50,200.00 |

[Minister of State for Local Government and Jails]

| | | | | |
|---|---|---|---|---|
| 1969 | Drivers | .. | .. | .. |
| 1970 | do | 4,307.80 | .. | 20.46.90 |
| 1971 | do | 4,777.10 | 406.60 | 8,553.95 |
| 1972 | do | 1,408.20 | .. | 3,120.00 |
| 1969 | Ministerial | .. | .. | .. |
| 1970 | do | 112.15 | .. | .. |
| 1971 | do | 1,536.45 | .. | 450.00 |
| 1972 | do | 490.00 | .. | 362.55 |
| 1969 | Workshop | .. | .. | .. |
| 1970 | do | 148.20 | .. | .. |
| 1971 | do | 460.70 | .. | .. |
| 1972 | do | .. | .. | ... |

**Punjab Roadways Amritsar.**

| (a) Category | **1967** | **1968** | **1969** | **1970** | **1971** | **1972** |
|---|---|---|---|---|---|---|
| Conductors | 27 | 135 | 92 | 53 | 80 | 29 |
| Drivers | 24 | 123 | 23 | 15 | 12 | — |
| Workshop | 16 | 95 | 1 | 5 | 8 | 2 |
| Ministerial | 12 | 8 | 1 | 2 | 2 | |

| (b) | **year** | **More than six months** | **more than one year** | **More than two years** |
|---|---|---|---|---|
| Conductors | 1967 | 19 | 8 | .. |
| | 1968 | 33 | 13 | .. |
| | 1969 | 15 | 7 | 2 |
| | 1970 | 36 | 13 | .. |
| | 1971 | 28 | 15 | 1 |
| | 1972 | 4 | 2 | 3 |
| Drivers | 1967 | 15 | 3 | 3 |
| | 1968 | 1 | 13 | 4 |
| | 1969 | 10 | 4 | 2 |
| | 1970 | 5 | 2 | 1 |
| | 1971 | 9 | 2 | .. |
| | 1972 | .. | .. | .. |
| Workshop | 1967 | .. | .. | .. |
| | 1968 | .. | 1 | .. |
| | 1969 | 2 | 5 | .. |

| | | | | |
|---|---|---|---|---|
| | 1970 | .. | 5 | .. |
| | 1971 | 1 | .. | 1 |
| | 1972 | .. | .. | .. |
| Ministerial | 1967 | 2 | .. | .. |
| | 1968 | 5 | .. | .. |
| | 1969 | .. | .. | 6 |
| | 1970 | 1 | .. | 6 |
| | 1971 | .. | 2 | 2 |
| | 1972 | .. | .. | 6 |

| (c) year | | Amount paid to the suspended employees. | Amount paid to those employees who worked as substitutes in suspension Vacancies |
|---|---|---|---|
| Drivers | 1967 | 2,200.00 | 28,080.00 |
| | 1968 | 21,125.00 | 57,718.00 |
| | 1969 | 7,500.00 | 25,642.00 |
| | 1970 | 3,972.00 | 29,670·00 |
| | 1971 | 7,600.00 | 34,500.00 |
| | 1972 | .. | 17,500.00 |
| Conductor | 1967 | .. | 29,988.00 |
| | 1968 | 11,863.00 | 1,21,056.00 |
| | 1969 | 3,000.00 | 1,06,080.00 |
| | 1970 | | 84,656.00 |
| | 1971 | 6,000.00 | 81,120.00 |
| | 1972 | 2,000.00 | 23,296.00 |
| Workshop | 1967 | | 2,100.00 |
| | 1968 | 19,500.00 | 1,00,150.00 |
| | 1969 | 65,10.00 | 4,600.00 |
| | 1970 | 1,400.00 | 2,000.00 |
| | 1971 | 3,420.00 | 4,200.00 |
| | 1972 | .. | ... |
| Ministerial | 1967 | .. | 9,108.00 |
| | 1968 | 2,662.65 | 20,479.00 |
| | 1969 | 1,700.00 | 18,739.05 |
| | 1970 | | 21,255.35 |
| | 1971 | 5,000.00 | 20,138.07 |
| | 1972 | .. | 8,080.00 |

[Minister of State for Local Government and Jails]

[ਅਸੈਂਬਲੀ ਸਵਾਲ ਨੰ:257 ਦਾ ਡਿਪੋ ਵਾਈਜ਼ ਜਵਾਬ]

ਪੰਜਾਬ ਰੋਡਵੇਜ਼, ਪਠਾਨਕੋਟ

| (ੳ) ਆਸਾਮੀ ਦਾ ਨਾਂ | | 1967 | 1968 | 1969 | 1970 | 1971 | 1972 |
|---|---|---|---|---|---|---|---|
| ਡਰਾਈਵਰ | .. | 12 | 80 | 25 | 15 | 21 | 8 |
| ਕੰਡਕਟਰ | .. | 45 | 125 | 96 | 108 | 100 | 53 |
| ਵਰਕਸ਼ਾਪ | .. | 5 | 55 | 7 | 5 | 9 | .. |
| ਮਨਿਸਟੀਰੀਅਲ | .. | 1 | 3 | 1 | .. | 3 | 1 |

| (ਅ) ਸਾਲ | | ਛੇ ਮਹੀਨੇ ਤੋਂ ਵੱਧ | ਇਕ ਸਾਲ ਤੋਂ ਵੱਧ | ਦੋ ਸਾਲ ਤੋਂ ਵੱਧ | ਰਕਮ ਜਿਹੜੀ ਉਨ੍ਹਾਂ ਨੂੰ ਦਿੱਤੀ |
|---|---|---|---|---|---|
| 1967 | .. | 4 | 2 | .. | ਰੁ. 35,325.00 |
| 1968 | .. | 26 | 2 | .. | ਰੁ. 20,425.00 |
| 1969 | .. | 7 | 1 | 2 | ਰੁ. 10,700.00 |
| 1970 | .. | 8 | .. | 2 | ਰੁ. 11,525.00 |
| 1971 | .. | 5 | 1 | 3 | ਰੁ. 6,743.00 |
| 1972 | .. | 3 | .. | 3 | ਰੁ. 2,520.00 |

| (ੲ) ਸਾਲ | | ਰਕਮ ਜਿਹੜੀ ਮੁਲਾਜ਼ਮਾਂ ਨੂੰ ਦਿਤੀ । | ਰਕਮ ਜਿਹੜੀ ਥਾਂ ਲੇਵਾਂ ਨੂੰ ਦਿਤੀ । |
|---|---|---|---|
| 1967 | .. | ਰੁ. 24,500/- | ਰੁ. 30,735/- |
| 1968 | .. | ਰੁ. 1,22,731/- | ਰੁ. 1,81,600/- |
| 1969 | .. | ਰੁ. 65,000/- | ਰੁ. 1,05,675/- |
| 1970 | .. | ਰੁ. 54,585/- | ਰੁ. 94,556/- |
| 1971 | .. | ਰੁ. 51,524/- | ਰੁ. 91,735/- |
| 1972 | .. | ਰੁ. 18,648/- | ਰੁ. 33,509/- |

ਪੰਜਾਬ ਰੋਡਵੇਜ਼ ਚੰਡੀਗੜ੍ਹ

| (ੳ) ਆਸਾਮੀ ਦਾ ਨਾਂ | | 1967 | 1968 | 1969 | 1970 | 1971 | 1972 |
|---|---|---|---|---|---|---|---|
| ਕੰਡਕਟਰ | .. | 56 | 189 | 60 | 28 | 22 | 20 |
| ਡਰਾਈਵਰ | .. | 14 | 116 | 18 | 11 | 9 | 7 |
| ਵਰਕਸ਼ਾਪ | .. | 1 | 119 | 10 | 9 | 7 | 3 |
| ਮਨਿਸਟੀਰੀਅਲ | .. | 4 | 21 | 4 | .. | 2 | 3 |

| (ਅ) ਸਾਲ | ਛੇ ਮਹੀਨੇ ਤੋਂ ਵਧ | ਇਕ ਸਾਲ ਤੋਂ ਵਧ | ਦੋ ਸਾਲ ਤੋਂ ਵਧ | ਰਕਮ ਜਿਹੜੀ ਉਨ੍ਹਾਂ ਨੂੰ ਦਿਤੀ |
|---|---|---|---|---|
| 1967 | 103 | 20 | 8 | |

| ਸਾਲ | 6 ਮ | 1 ਸਾਲ | 2 ਸਾਲ |
|---|---|---|---|
| 1967 | 67,200 | 2,688 | 3,292 |
| 1968 | 13,500 | 3,696 | 7,656 |
| 1969 | 50,820 | 23,760 | 16,080 |
| 1970 | 18,366 | 6,120 | 4,068 |
| 1971 | 5,380 | 2,148 | ਨਿੱਲ |
| 1972 | ਨਿੱਲ | ਨਿੱਲ | ਨਿੱਲ |

| (ੲ) ਸਾਲ | ਆਸਾਮੀਆਂ | ਰਕਮ ਜੋ ਮੁੱਅਤਲ ਕਰਮਚਾਰੀਆਂ ਨੂੰ ਦਿਤੀ | | ਰਕਮ ਜੋ ਥਾਂ ਲੇਵਾਂ ਨੂੰ ਦਿਤੀ |
|---|---|---|---|---|
| 1967 | ਕੰਡਕਟਰ | .. | .. | ਰੁ. 54,128.00 |
| | ਵਰਕਸ਼ਾਪ | .. | .. | ਰੁ. 9,555.00 |
| | ਮਨਿਸਟੀਰੀਅਲ | .. | .. | ਰੁ. 3,007.00 |
| | ਡਰਾਈਵਰ | .. | .. | ਰੁ. 15,834.00 |

[Minister of State for Local Government and Jails]

| ਸਾਲ | ਆਸਾਮੀ | ਰਕਮ ਜੋ ਮੁਅਤਲ ਕਰਮਚਾਰੀਆਂ ਨੂੰ ਦਿਤੀ | ਰਕਮ ਜੋ ਥਾਂ ਲੇਵਾਂ ਨੂੰ ਦਿਤੀ |
|---|---|---|---|
| 1968 | ਕੰਡਕਟਰ | .. .. | ਰੁ. 85,655.00 |
| | ਵਰਕਸ਼ਾਪ | .. .. | ਰੁ. 91,085.00 |
| | ਮਨਿਸਟੀਰੀਅਲ | .. .. | ਰੁ. 16,465.00 |
| | ਡਰਾਈਵਰ | .. 100.00 | ਰ. 1,02, 323.00 |
| 1969 | ਕੰਡਕਟਰ | .. 15,419.00 | 64,630.00 |
| | ਵਰਕਸ਼ਾਪ | .. 20,779.15 | 1,30,068.00 |
| | ਮਨਿਸਟੀਰੀਅਲ | .. 2,026.15 | 3200.00 |
| | ਡਰਾਈਵਰ | .. 39,694.25 | 21,336.00 |
| 1970 | ਕੰਡਕਟਰ | .. 2,120.00 | 48,556.00 |
| | ਵਰਕਸ਼ਾਪ | .. ਨਿੱਲ | 12,480.00 |
| | ਮਨਿਸਟੀਰੀਅਲ | .. 1,000.00 | ਨਿੱਲ |
| | ਡਰਾਈਵਰ | .. 1,646.00 | 13,442.00 |
| 1971 | ਕੰਡਕਟਰ | .. 5,670.00 | 11,38,040.00 |
| | ਵਰਕਸ਼ਾਪ | .. ਨਿੱਲ | 11,440.00 |
| | ਡਰਾਈਵਰ | .. 706.10 | 14,014.00 |
| | ਮਨਿਸਟੀਰੀਅਲ | .. 1,006.40 | 488.00 |
| 1972 (1.1.72 ਤੋਂ 31 ਮਾਰਚ, 72) | | | |
| | ਕੰਡਕਟਰ | .. ਨਿਲ | 9,028.00 |
| | ਵਰਕਸ਼ਾਪ | .. ਨਿਲ | 2,288.00 |
| | ਮਨਿਸਟੀਰੀਅਲ | .. ਨਿੱਲ | 1,464.00 |
| | ਡਰਾਈਵਰ | .. 439.20 | 2,574.00 |

### ਪੰਜਾਬ ਰੋਡਵੇਜ਼ ਹੁਸ਼ਿਆਰਪੁਰ

| ਸਾਲ | ਅਸਾਮੀ | ਮੁਅਤਲ ਕਰਮਚਾਰੀਆਂ ਦੀ ਗਿਣਤੀ | ਛੇ ਮਹੀਨੇ | ਇਕ ਸਾਲ | ਦੋ ਸਾਲ | ਸਬਸਟੈਂਟਿਵ ਭੱਤਾ | ਮੁਅਤਲਾਂ ਨੂੰ ਦਿਤੀ ਰਕਮ | ਥਾਂ ਲੇਵਾਂ ਨੂੰ ਦਿਤੀ ਰਕਮ |
|---|---|---|---|---|---|---|---|---|
| 1-12-69 ਤੋਂ | ਮਨਿਸਟੀਰੀਅਲ | ਨਿੱਲ | .. | .. | .. | .. | .. | .. |
| 31-12-70 | ਵਰਕਸ਼ਾਪ | .. | .. | .. | .. | .. | .. | .. |
| | ਡਰਾਈਵਰ | 1 | 1 | .. | .. | 123 | .. | ਕੋਈ ਨਹੀਂ |
| | ਕੰਡਕਟਰ | 5 | 2 | .. | .. | 264 | .. | 416 |
| 1970 | ਮਨਿਸਟੀਰੀਅਲ — | | .. | .. | .. | .. | .. | .. |
| | ਵਰਕਸ਼ਾਪ | 6 | .. | .. | .. | .. | .. | .. |
| | ਡਰਾਈਵਰ | 11 | 1 | .. | .. | 1,237 | .. | 1,861 |
| | ਕੰਡਕਟਰ | 13 | .. | .. | .. | 1,645 | .. | 2,100 |
| 1971 | ਮਨਿਸਟੀਰੀਅਲ | 1 | 1 | .. | .. | 1,407 | .. | 2,136 |
| | ਵਰਕਸ਼ਾਪ | 6 | 1 | 1 | .. | 2,183 | .. | ਕੋਈ ਨਹੀਂ |
| | ਡਰਾਈਵਰ | 13 | 2 | .. | .. | 1,954 | .. | 2,215 |
| | ਕੰਡਕਟਰ | 38 | 9 | .. | .. | 4,969 | .. | 6,709 |
| 1-1-72 ਤੋਂ | ਮਨਿਸਟੀਰੀਅਲ— | | .. | .. | .. | 1,407 | .. | 2,436 |
| 30-4-72 | ਵਰਕਸ਼ਾਪ | 1 | .. | .. | .. | 673 | .. | 331 |
| | ਡਰਾਈਵਰ | 3 | .. | .. | .. | 1,064 | .. | 1,980 |
| | ਕੰਡਕਟਰ | 14 | .. | .. | .. | 4,292 | .. | 6,292 |

### ਪੰਜਾਬ ਰੋਡਵੇਜ਼, ਫ਼ਿਰੋਜ਼ਪੁਰ

| (ੳ) ਆਸਾਮੀ | | 1967 | 1968 | 1969 | 1970 | 1971 | 1972 |
|---|---|---|---|---|---|---|---|
| ਕਲਰਕ | .. | .. | .. | .. | .. | .. | 2 |
| ਡਰਾਇਵਰ | .. | .. | .. | .. | .. | .. | 11 |

[Minister of State for Local Government and Jails]

| ਅਸਾਮੀ | | 1967 | 1968 | 1969 | 1970 | 1971 | 1972 |
|---|---|---|---|---|---|---|---|
| ਕੰਡਕਟਰ | .. | .. | .. | .. | .. | .. | 77 |
| ਮਕੈਨਿਕ | .. | .. | .. | .. | .. | .. | 4 |
| ਫਿਟਰ | .. | .. | .. | .. | .. | .. | 1 |
| ਵਰਕਸ਼ਾਪ ਅਸਿਸਟੈਂਟ | .. | .. | .. | .. | .. | .. | 4 |
| ਹੈਲਪਰ | .. | .. | .. | .. | .. | .. | 2 |

| (ਅ) ਸਾਲ | ਮੁਲਾਜਮਾਂ ਦੀ ਗਿਣਤੀ | ਮੁਅੱਤਲੀ ਦਾ ਸਮਾਂ | ਸਸਪੈਨਸ਼ਨ ਅਲਾਊਂਸ ਜਿਹੜਾ ਪੰਜਾਬ ਰੋਡਵੇਜ਼, ਫਿਰੋਜ਼ਪੁਰ ਨੇ ਦਿੱਤਾ |
|---|---|---|---|
| 1971–72 | 2 | ਛੇ ਮਹੀਨੇ ਤੋਂ ਵਧ | 2,399.20 |
| | 1 | ਇਕ ਸਾਲ ਤੋਂ ਵੱਧ | 1,952.40 |
| | 1 | ਦੋ ਸਾਲ ਤੋਂ ਵੱਧ | 1933.95 |

| (ੲ) ਸਮਾਂ | ਆਸਾਮੀ | | ਰਕਮ ਜੋ ਮੁੱਅਤਲ ਕੀਤੇ ਕਰਮਚਾਰੀਆਂ ਨੂੰ ਦਿੱਤੀ | ਰਕਮ ਜੋ ਥਾਂ ਲੇਵਾਂ ਨੂੰ ਦਿੱਤੀ |
|---|---|---|---|---|
| 1971–72 | ਕਲਰਕ | .. | ਨਿੱਲ | ਨਿੱਲ |
| | ਡਰਾਈਵਰ | .. | 466.45 | 14,996.50 |
| | ਕੰਡਕਟਰ | .. | 528.80 | 31,048.00 |
| | ਵਰਕਸ਼ਾਪ | .. | 1,525.26 | ਨਿੱਲ |

ਪੰਜਾਬ ਰੋਡਵੇਜ਼, ਮੋਗਾ

(ੳ) (1) 1968–69 .. 208

(2) 1969–70 .. 73

(3) 1970–71 .. 131

(4) 1971–72 .. 80

(5) 1.4.72 ਤੋਂ 30.4.72 29

| (ਅ) ਸਾਲ | | ਛੇ ਮਹੀਨੇ ਤੋਂ ਵੱਧ | ਇਕ ਸਾਲ ਤੋਂ ਵੱਧ | ਦੋ ਸਾਲ ਤੋਂ ਵੱਧ | ਸਸਪੈਨਸ਼ਨ ਅਲਾਉਂਸ ਜਿਹੜਾ ਦਿੱਤਾ । |
|---|---|---|---|---|---|
| 1968–69 | .. | 76 | ਨਿੱਲ | ਨਿੱਲ | 71,128.45 |
| 1969–70 | .. | 16 | 30 | .. | 29,346.75 |
| 1970–71 | .. | 19 | .. | 2 | 25,239.95 |
| 1971–72 | .. | 12 | 4 | 3 | 21,798.05 |
| 1.4.72 ਤੋਂ 30.4.72 | .. | 3 | 1 | 2 | 942.60 |

| (ੲ) ਸਾਲ | | ਰਕਮ ਜਿਹੜੀ ਮੁਅੱਤਲ ਕਰਮਚਾਰੀਆਂ ਨੂੰ ਦਿੱਤੀ | ਰਕਮ ਜੋ ਬਹਾਲ ਹੋਣ ਤੇ ਦਿੱਤੀ | ਰਕਮ ਜੋ ਥਾਂ ਲੇਵਾਂ ਨੂੰ ਦਿੱਤੀ |
|---|---|---|---|---|
| 1968–69 | .. | 1,13,108.75 | 52,157.35 | 1,83,571.20 |
| 1969–70 | .. | 34,883.00 | 10,665.80 | 67,878.35 |
| 1970–71 | .. | 52,273.70 | 7,524.35 | 1,12,289.10 |
| 1971–72 | .. | 34,430.00 | 2,609.95 | 60,994.50 |
| 1.4.72 ਤੋਂ 30.4.72 | .. | 4,317.30 | ਨਿੱਲ | 6,519.40 |

ਪੰਜਾਬ ਰੋਡਵੇਜ਼, ਜਲੰਧਰ

| (ੳ) ਅਸਾਮੀ | | 1967 | 1968 | 1969 | 1970 | 1971 | 1972 |
|---|---|---|---|---|---|---|---|
| ਮਨਿਸਟੀਰੀਅਲ | .. | 5 | 14 | 3 | 1 | 11 | ਨਿੱਲ |
| ਡਰਾਈਵਰ | .. | 16 | 140 | 28 | 25 | 24 | 1 |
| ਕੰਡਕਟਰ | .. | 58 | 193 | 125 | 73 | 54 | 9 |
| ਵਰਕਸ਼ਾਪ | .. | 6 | 85 | 5 | 9 | 7 | 1 |

(Minister of State for Local Government and Jails]

| (ਅ) ਸਾਲ | | ਛੇ ਮਹੀਨੇ ਤੋਂ ਵੱਧ | ਇਕ ਸਾਲ ਤੋਂ ਵੱਧ | ਦੋ ਸਾਲ ਤੋਂ ਵੱਧ |
|---|---|---|---|---|
| 1967 | .. | 7 | 18 | 18 |
| 1968 | .. | 58 | 5 | 1 |
| 1969 | .. | 20 | 24 | .. |
| 1970 | .. | 19 | 4 | .. |
| 1971 | .. | 15 | 1 | 9 |
| 1972 | .. | 4 | .. | 1 |

| (ੲ) ਸਾਲ | | ਮੁਅੱਤਲ ਕਰਮਚਾਰੀਆਂ ਨੂੰ ਦਿੱਤਾ ਭੱਤਾ | ਥਾਂ ਲੇਵਾਂ ਨੂੰ ਦਿੱਤਾ ਭੱਤਾ |
|---|---|---|---|
| 1967 | .. | 37,554.14 | 40,659.19 |
| 1968 | .. | 3,14,379.16 | 3,21,342.28 |
| 1969 | .. | 1,21,447.51 | 1,61,983.24 |
| 1970 | .. | 83,941.75 | 1,15,425.55 |
| 1971 | .. | 93,748.61 | 119,466.44 |
| 1972 | .. | 15,850.08 | 22,957.06 |

ਪੰਜਾਬ ਰੋਡਵੇਜ਼, ਲੁਧਿਆਣਾ

| (ੳ) ਆਸਾਮੀ | | 1967 | 1968 | 1969 | 1970 | 1971 | 1972 |
|---|---|---|---|---|---|---|---|
| ਕੰਡਕਟਰ | .. | .. | .. | .. | 34 | 54 | 16 |
| ਡਰਾਈਵਰ | .. | .. | .. | .. | 9 | 11 | .. |
| ਮਨਿਸਟੀਰੀਅਲ | .. | .. | .. | .. | 1 | 2 | .. |
| ਵਰਕਸ਼ਾਪ | .. | .. | .. | .. | 1 | .. | .. |

| (ਅ) | ਸਾਲ | | ਛੇ ਮਹੀਨੇ ਤੋਂ ਵੱਧ | ਇਕ ਸਾਲ ਤੋਂ ਵੱਧ | ਦੋ ਸਾਲ ਤੋਂ ਵੱਧ |
|---|---|---|---|---|---|
| ਕੰਡਕਟਰ | 1969 | .. | 5 | .. | .. |
| | 1970 | .. | 8 | 5 | .. |
| | 1971 | .. | 10 | 7 | .. |
| | 1972 | .. | 4 | 3 | .. |
| ਡਰਾਈਵਰ | 1969 | .. | — | .. | .. |
| | 1970 | .. | 8 | .. | .. |
| | 1971 | .. | 11 | 1 | .. |
| | 1972 | .. | .. | 1 | .. |
| ਮਨਿਸਟੀਰੀਅਲ ਸਟਾਫ | 1969 | .. | .. | .. | .. |
| | 1970 | .. | .. | .. | .. |
| | 1971 | .. | .. | .. | .. |
| | 1972 | .. | 1 | .. | .. |
| ਵਰਕਸ਼ਾਪ | 1969 | .. | .. | .. | .. |
| | 1970 | .. | .. | .. | .. |
| | 1971 | .. | .. | .. | .. |
| | 1972 | .. | .. | .. | .. |

| (ੲ) ਸਾਲ | | | ਰਕਮ ਜਿਹੜੀ ਮੁਲਾਜ਼ਮਾਂ ਨੂੰ ਦਿੱਤੀ | ਰਕਮ ਜਿਹੜੀ ਮੁਲਾਜ਼ਮਾਂ ਨੂੰ ਦਿੱਤੀ | ਰਕਮ ਜਿਹੜੀ ਥਾਂ ਲੇਵਾਂ ਨੂੰ ਦਿੱਤੀ |
|---|---|---|---|---|---|
| 1969 | ਕੰਡਕਟਰ | .. | 660.00 | .. | 1,107.50 |
| 1970 | | .. | 14,256.00 | 2208.8 | 15062.00 |
| 1971 | | .. | 18,744.00 | 748.40 | 16,834.00 |
| 1972 | | | 8,896.00 | 1,502.00 | 1,50,200.00 |
| 1969 | ਡਰਾਈਵਰ | .. | .. | .. | .. |
| 1970 | | .. | 4,307.80 | .. | 2,046.90 |
| 1971 | | .. | 4,777.10 | 406.60 | 8,503.95 |
| 1972 | | .. | 140.20 | .. | 3,120.00 |

(Minister of State for Local Government and Jails]

| ਸਾਲ | | ਰਕਮ ਜਿਹੜੀ ਮੁਲਾਜਮਾਂ ਨੂੰ ਦਿਤੀ | ਰਕਮ ਜਿਹੜੀ ਮੁਲਾਜਮਾਂ ਨੂੰ ਦਿਤੀ | ਰਕਮ ਜਿਹੜੀ ਥਾਂ ਲੇਵਾਂ ਨੂੰ ਦਿਤੀ |
|---|---|---|---|---|
| 1969 | ਮਨਿਸਟੀਰੀਅਲ | .. | .. | .. |
| 1970 | .. | 112.15 | .. | .. |
| 1971 | .. | 1,536.45 | .. | 450.00 |
| 1972 | .. | 490.00 | .. | 362.55 |
| 1969 | ਵਰਕਸ਼ਾਪ .. | .. | .. | .. |
| 1970 | .. | 148.20 | .. | .. |
| 1971 | .. | 420.70 | .. | .. |
| 1972 | .. | .. | .. | .. |

ਪੰਜਾਬ ਰੋਡਵੇਜ਼, ਅੰਮ੍ਰਿਤਸਰ

| (ੳ) ਆਸਾਮੀ | | 1967 | 1968 | 1969 | 1970 | 1971 | 1972 |
|---|---|---|---|---|---|---|---|
| ਕੰਡਕਟਰ | .. | 87 | 135 | 92 | 53 | 80 | 29 |
| ਡਰਾਈਵਰ | .. | 24 | 123 | 23 | 15 | 12 | .. |
| ਵਰਕਸ਼ਾਪ | .. | 16 | 95 | 1 | 5 | 8 | 2 |
| ਮਨਿਸਟੀਰੀਅਲ | .. | 12 | 8 | 1 | 2 | 2 | — |

| (ਅ) ਸਾਲ | | | ਛੇ ਮਹੀਨੇ ਤੋਂ ਵੱਧ | ਇਕ ਸਾਲ ਤੋਂ ਵੱਧ | ਦੋ ਸਾਲ ਤੋਂ ਵੱਧ |
|---|---|---|---|---|---|
| ਕੰਡਕਟਰ | 1967 | .. | 19 | 8 | .. |
| | 1968 | .. | 33 | 13 | .. |
| | 1969 | .. | 15 | 7 | 2 |
| | 1970 | .. | 36 | 13 | .. |
| | 1971 | .. | 28 | 15 | 1 |
| | 1972 | .. | 4 | 2 | 3 |
| ਡਰਾਈਵਰਜ਼ | 1967 | .. | 15 | 3 | 3 |
| | 1968 | .. | 1 | 13 | 4 |
| | 1969 | .. | 10 | 4 | 2 |
| | 1970 | .. | 5 | 2 | 2 |
| | 1971 | .. | 9 | 2 | .. |
| | 1972 | .. | .. | .. | .. |
| ਵਰਕਸ਼ਾਪ | 1967 | .. | .. | .. | .. |
| | 1968 | .. | .. | 1 | .. |
| | 1969 | .. | 2 | 5 | .. |

| | | | | | |
|---|---|---|---|---|---|
| | 1970 | .. | — | 5 | — |
| | 1971 | .. | 1 | — | 1 |
| | 1972 | .. | — | — | — |
| ਮਨਿਸਟੀਰੀਅਲ | 1967 | .. | 2 | 2 | — |
| | 1968 | .. | 5 | — | — |
| | 1969 | .. | — | — | 6 |
| | 1970 | .. | 1 | — | 6 |
| | 1971 | .. | 1 | 2 | 6 |
| | 1972 | .. | — | — | 6 |

| (ੲ) ਸਾਲ | | ਮੁਅੱਤਲ ਕਰਮਚਾਰੀਆਂ ਨੂੰ ਦਿਤੀ ਰਕਮ | ਥਾਂ ਲੇਵਾਂ ਨੂੰ ਦਿਤੀ ਰਕਮ |
|---|---|---|---|
| ਡਰਾਈਵਰ | 1967 | 2200.00 | 28080.00 |
| | 1968 | 21125.00 | 57718.00 |
| | 1969 | 7500.00 | 25642.00 |
| | 1970 | 7972.00 | 29670.00 |
| | 1971 | 7600.00 | 34500.00 |
| | 1972 | — | 17500.00 |
| ਕਨਡਕਟਰ | 1967 | — | 29988.00 |
| | 1968 | 11863.00 | 121056.00 |
| | 1969 | 3000.00 | 106080.00 |
| | 1970 | — | 85656.00 |
| | 1971 | 6000.00 | 81120.00 |
| | 1972 | 2000.00 | 23296.00 |
| ਵਰਕਸ਼ਾਪ | 1967 | — | 2100.00 |
| | 1968 | 19500.00 | 100150.00 |
| | 1969 | 6510.00 | 4600.00 |
| | 1970 | 1400.00 | 2000.00 |
| | 1971 | 3420.00 | 4200.00 |
| | 1972 | — | — |
| ਮਿਨਿਸਟੀਰੀਅਲ | 1967 | — | 9108.00 |
| | 1968 | 2662.65 | 20479.85 |
| | 1969 | 1700.00 | 18739.05 |
| | 1970 | — | 21255.35 |
| | 1971 | 5000.00 | 21138.07 |
| | 1972 | — | 8080.00 |

**ਚੌਧਰੀ ਦਰਸ਼ਨ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ 5–6 ਲੱਖ ਰੁਪਿਆ ਉਨ੍ਹਾਂ ਸਬਸਟੀਚਿਊਟਸ ਨੂੰ ਦਿੱਤਾ ਗਿਆ, ਜਿਹੜੇ ਸੁਸਪੈਂਡਿਡ ਮੁਲਾਜ਼ਮਾਂ ਦੀ ਥਾਂ ਲਗਾਏ ਗਏ । ਉਹ ਕੋਈ ਦੋ ਤਿੰਨ ਸਾਲ ਸੁਸਪੈਂਡ ਰਹੇ । ਕੀ ਸਰਕਾਰ ਕੋਈ ਹਦਾਇਤ ਕਰੇਗੀ ਕਿ ਕੋਈ ਵੀ 6 ਮਹੀਨੇ ਤੋਂ ਵੱਧ ਸੁਸਪੈਂਡ ਨਾ ਰਹੇ ?

**ਰਾਜ ਮੰਤਰੀ** : ਇਨ੍ਹਾਂ ਮਸਲਿਆਂ ਵਿੱਚ ਸਰਕਾਰ ਖੁਦ ਚਿੰਤਤ ਹੈ । ਪਰ ਮਜਬੂਰੀ ਹੈ ਕਿਉਂਕਿ ਇਹ ਕਰਾਨੀਕਲ ਅਦਾਰਿਆਂ ਵਿੱਚ ਜਿਸ ਵੇਲੇ ਕੋਈ ਆਦਮੀ ਸੁਸਪੈਂਡ ਹੁੰਦਾ ਹੈ ਉਸ ਦਾ ਇੰਤਜ਼ਾਮ ਜ਼ਰੂਰੀ ਕਰਨਾ ਪੈਂਦਾ ਹੈ । ਇਹ ਦੋ ਕਿਸਮ ਦੇ ਕੇਸ ਹੁੰਦੇ ਹਨ। ਜਿਸ ਤਰ੍ਹਾਂ ਜਿਹੜਾ ਕੇਸ ਕੋਰਟ ਵਿੱਚ ਚਲਾ ਜਾਵੇ ਜਦ ਤਕ ਉਸ ਦਾ ਉਥੋਂ ਫ਼ੈਸਲਾ ਨਾ ਹੋ ਜਾਵੇ ਉਦੋਂ ਤਕ ਉਸ ਤੇ ਕਾਰਵਾਈ ਨਹੀਂ ਹੁੰਦੀ । ਕੁਝ ਡਿਪਾਰਟਮੈਂਟਲ ਇਨਕੁਆਇਰੀਜ਼ ਕੁਝ ਖਾਸ ਕਾਰਨਾਂ ਕਰਕੇ ਲੇਟ ਹੋ ਜਾਂਦੀਆਂ ਹਨ । ਡਿਪਾਰਟਮੈਂਟਲ ਇਨਕੁਆਇਰੀਜ਼ ਨੂੰ ਜਲਦੀ ਨਿਪਟਾਉਣ ਲਈ ਕੋਈ ਇਤਜ਼ਾਮ ਕਰਨਾ ਪਵੇਗਾ ਤਾਂ ਕਿ ਉਨ੍ਹਾਂ ਦਾ ਫ਼ੈਸਲਾ ਜਲਦੀ ਹੋ ਜਾਵੇ । ਬਾਕੀ ਕੋਰਟ ਦੇ ਕੇਸਿਜ਼ ਵਿੱਚ ਮੁਸ਼ਕਲ ਹੁੰਦੀ ਹੈ ।

**ਕਾਮਰੇਡ ਰਾਜ ਕੁਮਾਰ** : ਇਹ ਜਿਹੜੀ ਡੀਟੇਲ ਦਿੱਤੀ ਗਈ ਹੈ ਉਸ ਦੇ ਵਿੱਚ ਪਤਾ ਲੱਗਦਾ ਹੈ ਕਿ ਗੌਰਮਿੰਟ ਦਾ ਫ਼ੰਡ ਜਾਂ ਪੈਸਾ ਸਬਸਟੀਚਿਊਟਸ, ਤਨਖ਼ਾਹਾਂ ਦੇਣ ਤੇ ਬੜਾ ਵੇਸਟ ਹੋਇਆ ਹੈ । ਇਸ ਤਰ੍ਹਾਂ ਬਹੁਤ ਜ਼ਿਆਦਾ ਵੱਡੇ ਪੈਮਾਨੇ ਤੇ ਪਬਲਿਕ ਫੰਡ ਵੇਸਟ ਹੋ ਰਿਹਾ ਹੈ । ਇਸ ਲਈ ਕੀ ਸਰਕਾਰ ਕੋਈ ਐਸਾ ਵਿਚਾਰ ਰੱਖਦੀ ਹੈ ਕਿ ਜਿਸ ਅਫਸਰ ਨੇ ਗ਼ਲਤ ਆਰਡਰ ਪਾਸ ਕੀਤੇ ਜਾਂ ਲਾਗਤ ਆਰਡਰ ਪਾਸ ਕਰ ਰਿਹਾ ਹੈ ਉਸ ਅਫ਼ਸਰ ਦੇ ਖ਼ਿਲਾਫ਼ ਕੋਈ ਕਾਰਵਾਈ ਕੀਤੀ ਜਾ ਸਕੇ ?

**ਰਾਜ ਮੰਤਰੀ** ; ਸਰਕਾਰ ਦਾ ਮਨਸ਼ਾ ਗਲਤ ਕੰਮ ਕਰਨ ਵਾਲੇ ਅਫ਼ਸਰ ਨੂੰ ਇਮਦਾਦ ਦੇਣਾ ਜਾਂ ਉਸ ਨੂੰ ਪ੍ਰੋਟੈਕਟ ਕਰਨਾ ਕਦੇ ਨਹੀਂ ਹੋਇਆ। ਮੈਂ ਹਾਊਸ ਅੱਗੇ ਬੇਨਤੀ ਕਰਾਂਗਾ ਅਤੇ ਕਾਮਰੇਡ ਰਾਜ ਕੁਮਾਰ ਨੂੰ ਵੀ ਅਰਜ਼ ਕਰਾਂਗਾ ਕਿ ਜੇ ਕੋਈ ਪਰਟੀਕੁਲਰ ਕੇਸ ਉਨ੍ਹਾਂ ਦੀ ਨਿਗਾਹ ਵਿੱਚ ਹੋਵੇ, ਉਹ ਸਾਡੇ ਨੋਟਿਸ ਵਿੱਚ ਲਿਆਉਣ, ਐਕਸ਼ਨ ਲਿਆ ਜਾਵੇਗਾ ।

**ਸ੍ਰੀ ਪ੍ਰਤਾਪ ਚੰਦ ਭੰਡਾਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਕੇਸਿਜ਼ ਵਿੱਚ ਜਿੱਥੇ ਕਿ ਮੁਲਾਜ਼ਮ ਨੂੰ ਸੁਸਪੈਂਡ ਕਰ ਦਿੱਤਾ ਪਰ 4–6 ਮਹੀਨੇ ਉਸ ਨੂੰ ਚਾਰਜਸ਼ੀਟ ਨਹੀਂ ਦਿੱਤੀ ਗਈ । ਇਹੋ ਜਿਹੇ ਕੇਸਿਜ਼ ਵਿੱਚ ਸਬੰਧਤ ਅਫ਼ਸਰ ਦੇ ਖਿਲਾਫ਼ ਐਕਸ਼ਨ ਲੈਣਗੇ ?

**ਰਾਜ ਮੰਤਰੀ** : ਵਿਚਾਰ ਕੀਤਾ ਜਾਵੇਗਾ ਅਤੇ ਮੁਨਾਸਬ ਕਾਰਵਾਈ ਕੀਤੀ ਜਾਵੇਗੀ ।

**ਸ੍ਰੀ ਪ੍ਰੇਮ ਗੁਪਤਾ**: ਇਨ੍ਹਾਂ ਕੇਸਿਜ਼ ਵਿੱਚ ਬਹੁਤ ਸਾਰੇ ਕੇਸਿਜ਼ ਐਸੇ ਹਨ ਜਿਨ੍ਹਾਂ ਨੂੰ ਚਾਰਜਸ਼ੀਟ ਨਹੀਂ ਮਿਲੀਆਂ। ਕੀ ਸਰਕਾਰ ਦੀ ਐਸੀ ਨੀਤੀ ਹੈ ਕਿ ਕਿਸੇ ਨੂੰ ਚਾਰਜਸ਼ੀਟ ਦੇਣ ਤੋਂ ਪਹਿਲਾਂ ਉਸ ਨੂੰ ਸੁਸਪੈਂਡ ਨਾ ਕੀਤਾ ਜਾਵੇ । ਅਤੇ ਜੇ ਕਿਸੇ ਨੇ ਇਸ ਦੇ ਉਲਟ ਕੀਤਾ ਹੈ ਤਾਂ ਕੀ ਸਰਕਾਰ ਕੋਈ ਕਾਰਵਾਈ ਕਰਨ ਵਾਸਤੇ ਤਿਆਰ ਹੈ ?

**ਰਾਜ ਮੰਤਰੀ** : ਸ਼ਾਇਦ ਜੋ ਸ੍ਰੀ ਗੁਪਤਾ ਜੀ ਨੇ ਕਿਹਾ ਹੈ ਇਸ ਤਰ੍ਹਾਂ ਨਾ ਹੋਵੇ । ਪਰ ਇਹ ਗੱਲ ਕਰਨ ਦਾ ਜ਼ਰੂਰ ਯਤਨ ਕੀਤਾ ਜਾਵੇਗਾ ਕਿ ਜਿਸ ਨੂੰ ਸੁਸਪੈਂਡ ਕੀਤਾ ਜਾਵੇ ਉਸ ਨੂੰ ਚਾਰਜ-ਸ਼ੀਟ ਛੇਤੀ ਤੋਂ ਛੇਤੀ ਦਿਤਾ ਜਾਵੇ ।

---

## SETTING UP A COTTON MILL AT ALAWALPUR DISTRICT JULLUNDUR.

***243. Sardar Gurbanta Singh** : Will the Chief Minister be pleased to state —

(a) whether there was any scheme for setting up a cotton mill at Alawalpur, district Jullundur, if so, whether any co-operative society was registered for the said purpose ;

(b) whether it has come to the notice of the Government that the working of the Society mentioned in part (a) above is not satisfactory, if so, the steps, if any, taken or proposed to be taken to improve the functioning thereof ?

**Sardar Nasib Singh Gill** (Deputy Minister for Home and Industries) (a) Yes. A co-operative society for the purpose was registered on 28th September, 1966.

(b) Yes. A suficient time was given to the co-operative society to sell shares and collect share money from the people of the area. They could not do so to the extent desired and therefore it was decided to wind up the society.

[(ਏ) ਜੀ ਹਾਂ । ਇਸ ਮੰਤਵ ਲਈ ਇਕ ਸਹਿਕਾਰੀ ਸਭਾ 28 ਸਤੰਬਰ, 1966 ਨੂੰ ਰਜਿਸਟਰ ਹੋਈ ਸੀ ।

(ਬੀ) ਜੀ ਹਾਂ । ਇਸ ਸਭਾ ਨੂੰ ਕਾਫੀ ਸਮਾਂ ਦਿੱਤਾ ਗਿਆ ਕਿ ਉਹ ਇਲਾਕੇ ਦੇ ਲੋਕਾਂ ਨੂੰ ਸਭਾ ਦੇ ਹਿੱਸੇ ਵੇਚੇ ਤੇ ਰੁਪਏ ਇਕਠੇ ਕਰੇ । ਪਰ ਜਿੰਨਾਂ ਰੁਪਿਆ ਚਾਹੀਦਾ ਸੀ, ਉਹ ਇਕੱਠਾ ਨਹੀਂ ਕਰ ਸਕੇ ਤੇ ਇਸ ਕਰਕੇ ਇਹ ਫੈਸਲਾ ਕੀਤਾ ਹੈ ਕਿ ਇਸ ਸਹਿਕਾਰੀ ਸਭਾ ਨੂੰ ਭੰਗ ਕਰ ਦਿੱਤਾ ਜਾਵੇ ।]

**ਸਰਦਾਰ ਗੁਰਬੰਤਾ ਸਿੰਘ** : ਕੀ ਮਨਿਸਟਰ ਸਾਹਿਬ ਦਸ ਸਕਣਗੇ ਕਿ 1966 ਵਿੱਚ ਜਿਹੜੀਆਂ ਕੋਆਪਰੇਟਿਵ ਸੋਸਾਇਟੀਆਂ ਰਜਿਸਟਰ ਹੋਈਆਂ ਤੇ 1967 ਵਿੱਚ ਦੋ ਤਿੰਨ ਮਹੀਨਿਆਂ ਤੋਂ ਬਾਅਦ ਉਸ ਦਾ ਪ੍ਰੈਜ਼ੀਡੈਂਟ ਜਾਂ ਚੇਅਰਮੈਨ ਸਰਕਾਰ ਨੇ ਉਹ ਨਾਮਜ਼ਦ ਕੀਤਾ ਜਿਹੜਾ ਕਿ ਉਥੇ ਦਾ ਲੋਕਲ ਆਦਮੀ ਸੀ ਜਿਹੜਾ ਉਥੇ ਮਿਲ ਲਗਾਉਣ ਦੇ ਹਕ ਵਿੱਚ ਨਹੀਂ ਸੀ ਕਿਉਂਕਿ ਉਸ ਦੀ ਜ਼ਮੀਨ ਵਿੱਚ ਆਉਂਦੀ ਸੀ ਅਤੇ ਇਸ ਕਾਰਣ ਉਹ ਜ਼ਿਆਦਾ ਹਿੱਸੇ ਨਹੀਂ ਬਣਾ ਸਕਿਆ, ਕੀ ਇਸ ਤੇ ਇਹ ਰੀਕਨਸਿਡਰ ਕਰਨ ਲਈ ਤਿਆਰ ਹਨ ?

**ਉਪ ਮੰਤਰੀ** : ਜਿਸ ਤਰ੍ਹਾਂ ਮਾਸਟਰ ਜੀ ਨੇ ਕਿਹਾ ਹੈ, ਅਜਿਹੀ ਕੋਈ ਸ਼ਕਾਇਤ ਨਹੀਂ ਹੈ ਕਿ ਇਸ ਤਰ੍ਹਾਂ ਦਾ ਕੋਈ ਚੇਅਰਮੈਨ ਬਣਾਇਆ ਹੋਵੇ ਜਿਸ ਦੇ ਕਾਰਣ ਇਹ ਮਿੱਲ ਨਾ ਲਗ ਸਕੀ ਹੋਵੇ । ਜਿੱਥੋਂ ਤਕ ਰੀਕਨਸਿਡਰੇਸ਼ਨ ਦਾ ਤੁਅਲਕ ਹੈ, ਇਹ ਗੱਲ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

**ਸਰਦਾਰ ਗੁਰਬੰਤਾ ਸਿੰਘ** : ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਅਜਿਹੀ ਕੋਈ ਸ਼ਿਕਾਇਤ ਨਹੀਂ ਹੈ । ਮੈਂ ਅਰਜ਼ ਕਰਾਂ ਕਿ ਜਿਸ ਵੇਲੇ ਉਸ ਨੂੰ ਚੇਅਰਮੈਨ ਬਣਾਇਆ ਗਿਆ ਸੀ ਉਸ ਵੇਲੇ ਅਸੀਂ ਬੜਾ ਰੌਲਾ ਪਾਇਆ ਸੀ ਅਤੇ ਉਸ ਵੇਲੇ ਦੀ ਸਰਕਾਰ ਨੂੰ ਲਿਖ ਕੇ ਵੀ ਦਿੱਤਾ ਸੀ, ਪਰ ਸਾਡੀ ਬਦ-ਕਿਸਮਤੀ ਦੇ ਨਾਲ ਉਸ ਵੇਲੇ ਇਹੋ ਜਿਹੀ ਸਰਕਾਰ ਸ।, ਜਿਹੜੀ ਉਸ ਆਦਮੀ ਦੇ ਧੜੇ ਦੀ ਸੀ । ਔਰ ਉਸ ਨੇ ਹਿੱਸੇਦਾਰ ਬਣਾਉਣ ਨਹੀਂ ਦਿੱਤੇ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਲਈ ਉਸ ਮਿਲ ਨੂੰ ਲਾਉਣਾ ਬੰਦ ਨਹੀਂ ਕੀਤਾ ਕਿ ਉਸ ਦੇ ਵਿੱਚ ਹਰੀਜਨਾਂ ਦੇ ਜ਼ਿਆਦਾ ਹਿਸੇ ਹੋਣੇ ਸਨ, ਕਿਉਂਕਿ 75 ਪ੍ਰਤੀਸ਼ਤ ਹਿੱਸੇ ਹਰੀਜਨਾਂ ਦੇ ਸਨ ਅਤੇ 25, 30 ਫੀ ਸਦੀ ਹਿੱਸੇ ਸਰਕਾਰ ਨੇ ਆਪ ਲੈਣੇ ਸਨ ?

**ਉਪ ਮੰਤਰੀ** : ਜਿਹੜਾ ਇਹ ਦਸਿਆ ਗਿਆ ਹੈ ਕਿ ਮਿਲ ਇਸ ਕਰਕੇ ਬੰਦ ਕੀਤੀ ਗਈ ਕਿਉਂਕਿ ਜ਼ਿਆਦਾ ਹਿੱਸੇ ਹਰੀਜਨਾਂ ਨੂੰ ਮਿਲਣੇ ਸਨ, ਇਹ ਦੋਸ਼ ਗਲਤ ਹੈ । ਅਸਲ ਵਿੱਚ ਇਸ ਦੀ ਲੰਮੀ ਹਿਸਟਰੀ ਹੈ ਜਿਸ ਦੇ ਕਾਰਣ ਸਰਕਾਰ ਨੂੰ ਮਿਲ ਬੰਦ ਕਰਨੀ ਪਈ ਅਤੇ ਉਹ ਕੋਆ-ਪਰੇਟਿਵ ਸੁਸਾਇਟੀ ਭੰਗ ਕਰਨੀ ਪਈ ।

ਪਹਿਲੀ ਚੀਜ਼ ਮੈਂ ਇਹ ਦਸ ਦਿਆਂ ਕਿ ਇਸ ਮਿਲ ਲਈ 90 ਲੱਖ ਰੁਪਏ ਦੀ ਜ਼ਰੂਰਤ ਸੀ ਅਤੇ ਇਸ ਲਈ ਉਨ੍ਹਾਂ ਨੂੰ ਇਹ ਰੁਪਏ ਇਕਠੇ ਕਰਨ ਵਾਸਤੇ ਕਿਹਾ ਗਿਆ ਸੀ, ਪਰ 1967 ਤੋਂ 1971 ਤਕ, ਜਦੋਂ ਇਹ ਸਕੀਮ ਬੰਦ ਕੀਤੀ ਗਈ ਕਾਫ਼ੀ ਸਮਾਂ ਸੀ, ਪਰ ਉਹ ਰੁਪਏ ਇਕੱਠੇ ਨਾ ਹੋ ਸਕੇ ਅਤੇ ਇਸ ਲਈ ਇਹ ਕੰਮ ਕਾਫ਼ੀ ਦੇਰ ਤਕ ਲਮਕਦਾ ਰਿਹਾ । ਦੂਜੇ ਪਾਸੇ ਭਾਰਤ ਸਰਕਾਰ ਦੀ ਪਾਲਿਸੀ ਵਿੱਚ ਤਬਦੀਲੀ ਆ ਗਈ ਸੀ । ਜਿਸ ਵੇਲੇ ਸਪਿੰਨਿੰਗ ਮਿਲ ਲਗਾਉਣ ਦਾ ਵਿਚਾਰ ਹੋਇਆ ਸੀ ਉਸ ਵੇਲੇ ਭਾਰਤ ਸਰਕਾਰ ਦੀ ਇਹ ਡਿਕਲੇਅਰਡ ਪਾਲਿਸੀ ਸੀ ਕਿ ਸਹਿਕਾਰੀ ਯੂਨਿਟਾਂ ਨੂੰ ਅਰਜ਼ੀ ਆਉਣ ਉਤੇ ਲਾਇਸੈਂਸ ਦਿੱਤੇ ਜਾਣਗੇ ਪਰ ਬਾਅਦ ਵਿੱਚ ਇਸ ਪਾਲਿਸੀ ਵਿੱਚ ਤਬਦੀਲੀ ਹੋ ਗਈ ਤੇ ਉਨ੍ਹਾਂ ਨੇ ਇਹ ਫ਼ੈਸਲਾ ਕੀਤਾ ਕਿ ਜਿਹੜੇ ਯੂਨਿਟ ਆਲਰੇਡੀ ਲੱਗੇ ਹੋਏ ਹਨ, ਉਨ੍ਹਾਂ ਨੂੰ ਹੀ ਐਕਸਪੈਂਡ ਕਰਨ ਵਾਸਤੇ ਲਾਇਸੈਂਸ ਦਿੱਤੇ ਜਾਣਗੇ ਤੇ ਕੋਈ ਨਵੀਂ ਮਿਲ ਲਗਾਉਣ ਵਾਸਤੇ ਕੋਈ ਲਾਇਸੈਂਸ ਨਹੀਂ ਦਿੱਤੇ ਜਾਣਗੇ । ਇਸ ਲਈ ਇਹ ਮਿਲ ਨਹੀਂ ਲਗ ਸਕੀ । ਸਮੇਂ ਤੇ ਇਹ ਪੈਸੇ ਇਕਠੇ ਨਹੀਂ ਕਰ ਸਕੇ ਅਤੇ ਬਾਅਦ ਵਿੱਚ ਭਾਰਤ ਸਰਕਾਰ ਦੀ ਪਾਲਿਸੀ ਵਿੱਚ ਤਬਦੀਲੀ ਆਉਣ ਕਾਰਨ ਇਹ ਮਿਲ ਨਹੀਂ ਲਗ ਸਕੀ । ਸਹਿਕਾਰੀ ਸਭਾ ਨੂੰ ਮੁੜ ਕੇ ਬਣਾਉਣ ਦੀ ਸਕੀਮ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

---

## MANSA-BARNALA ROAD.

***123. Comrade Jangir Singh Joga :** Will the Chief Minister be pleased to state—

(a) whether it is a fact that the Mansa-Barnala road has been lying in a state of disrepair for the last many years and the repair thereof has not so far been carried out;

(b) whether the Government propose to repair the said road if so, the time by which the same is likely to be repaired ?

**Shri Joginder Pal Pandey** (Minister of State for Local Government and Jails) :(a) The road was damaged due to breach in Bhaini Distributary Emergent repairs were carried out and traffic restored. Complete restortion of damages is being taken in hand.

(b) Yes. About 4 (four) months.

[(ਏ) ਭੈਣੀ ਡਿਸਟਰੀਬਿਊਟਰੀ ਦੇ ਟੁਟ ਜਾਣ ਕਾਰਣ ਸੜਕ ਨੂੰ ਨੁਕਸਾਨ ਪੁਜਿਆ ਸੀ, ਜ਼ਰੂਰੀ ਮੁਰੰਮਤ ਕਰਕੇ ਆਵਾਜਾਈ ਨੂੰ ਬਹਾਲ ਕਰ ਦਿੱਤਾ ਗਿਆ । ਨੁਕਸਾਨ ਨੂੰ ਪੂਰੀ ਤਰ੍ਹਾਂ ਬਹਾਲ ਕਰਨ ਦਾ ਕੰਮ ਹੱਥ ਵਿੱਚ ਲਿਆ ਜਾ ਰਿਹਾ ਹੈ ।

(ਬੀ) ਜੀ ਹਾਂ ਤਕਰੀਬਨ 4 (ਚਾਰ) ਮਹੀਨੇ ।]

**ਕਾਮਰੇਡ ਜੰਗੀਰ ਸਿੰਘ ਜੋਗਾ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੜਕ ਡਿਸਟਰੀਬਿਊਟਰੀ ਦੇ ਕਾਰਣ ਟੁਟੀ ਹੈ ਇਸ ਨੂੰ ਕਿੰਨਾ ਚਿਰ ਹੋ ਗਿਆ ਹੈ ?

**ਰਾਜ ਮੰਤਰੀ** : ਇਸ ਬਾਰੇ ਨੋਟਿਸ ਦੇ ਦਿਓ ਮੈਂ ਪਤਾ ਕਰਕੇ ਦਸ ਦਿਆਂਗਾਂ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਸਪੀਕਰ ਸਾਹਿਬ, ਇਸ ਨੂੰ ਟੁਟੇ ਨੂੰ 8 ਸਾਲ ਹੋ ਗਏ ਹਨ ਅਤੇ 6 ਵਜ਼ੀਰੀਆਂ ਬਦਲ ਚੁੱਕੀਆਂ ਹਨ ਅਤੇ 8 ਸਾਲ ਵਿੱਚ ਉਸ ਦੀ ਰਿਪੇਅਰ ਤਕ ਨਹੀਂ ਹੋ ਸਕੀ ਅਜੇ ਕਹਿੰਦੇ ਹਨ ਕਿ 4 ਮਹੀਨੇ ਹੋਰ ਲਗਣਗੇ ।

**ਰਾਜ ਮੰਤਰੀ** : ਮੈਂ ਅਰਜ਼ ਕਰਾਂ ਕਿ ਸਾਡੀ ਸਰਕਾਰ ਨੇ 17 ਮਾਰਚ ਨੂੰ ਹਲਫ਼ ਲਿਆ ਸੀ ਅਤੇ ਤੁਸੀਂ ਉਸ ਬਾਰੇ ਨੋਟਿਸ ਦਿੱਤਾ ਅਤੇ ਅਸੀਂ ਉਸ ਨੂੰ 4 ਮਹੀਨੇ ਤਕ ਠੀਕ ਕਰ ਦਿਆਂਗੇ । ਪਿਛਲੇ ਸਾਲਾਂ ਦੀ ਜਿਹੜੀ ਗਲ ਹੈ ਉਸ ਦੇ ਲਈ ਨੋਟਿਸ ਦੇ ਦਿੱਤਾ ਜਾਏ ਮੈਂ ਦਸ ਦਿਆਂਗਾ ਕਿ ਕਦੋਂ ਟੁਟੀ ਅਤੇ ਕਿਉਂ ਪਈ ਰਹੀ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਨੂੰ ਪੁਛਣਾ ਚਾਹਵਾਂਗਾ ਕਿ ਅਜਿਹੀਆਂ ਸੜਕਾਂ ਹੋਰ ਵੀ ਜਿਹੜੀਆਂ ਮਨਿਸਟਰ ਸਾਹਿਬ ਦੇ ਨੋਟਿਸ ਵਿੱਚ ਹਨ ਉਨ੍ਹਾਂ ਨੂੰ ਵੀ ਸਰਕਾਰ ਕਿੰਨੇ ਸਮੇਂ ਵਿੱਚ ਬਣਾਉਣ ਲਈ ਸੋਚੇਗੀ ?

**ਰਾਜ ਮੰਤਰੀ** : ਇਸ ਲਈ ਨੋਟਿਸ ਚਾਹੀਦਾ ਹੈ ।

**ਸਰਦਾਰ ਬਲਵਿੰਦਰ ਸਿੰਘ ਭੁੰਡਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਬਰਨਾਲਾ, ਮਾਨਸਾ, ਸਰਸਾ ਰੂਟ ਤੇ ਸਰਦੂਲ ਗੜ੍ਹ ਕੋਲ ਇਕ ਵੱਡਾ ਪੁਲ ਹੈ ਜਿਸ ਤੇ 4-5 ਲੱਖ ਰੁਪਈਆ ਖ਼ਰਚ ਹੋਇਆ ਹੈ ਅਤੇ ਦੋ ਸਾਲ ਹੋ ਗਏ ਹਨ ਉਹ ਫਲੱਡਾਂ ਕਰਕੇ ਖੁਰਦਾ ਜਾ ਰਿਹਾ ਹੈ ਅਤੇ ਇਸ ਵਾਰ ਜੇ ਫਲੱਡ ਆਏ ਤਾਂ ਉਹ ਰਹਿ ਨਹੀਂ ਸਕਣਾ । ਕੀ ਸਰਕਾਰ ਭਰੋਸਾ ਦਿਲਾਏਗੀ ਕਿ ਉਸ ਨੂੰ ਹੁਣ ਠੀਕ ਬਣਾ ਦਿੱਤਾ ਜਾਏਗਾ । (ਵਿਘਨ)

**ਰਾਜ ਮੰਤਰੀ** : ਪਿਛਲੇ ਪੰਜਾਂ ਸਾਲਾਂ ਵਿੱਚ ਕਿਉਂ ਨਹੀਂ ਕੀਤਾ ਉਨ੍ਹਾਂ ਨੂੰ ਪੁਛ ਲੈਣ ਅਤੇ ਹੁਣ ਵਾਸਤੇ ਅਸੀਂ ਦਸ ਦਿਆਂਗੇ ।

**ਸ਼੍ਰੀ ਬਲਰਾਮ** : ਮੇਰੇ ਇਲਾਕੇ ਵਿੱਚ ਤਾਂ ਸੜਕਾਂ ਹੀ ਨਹੀਂ ਹਨ, ਮੈਂ ਸੁਆਲ ਕਿਸ ਬਾਰੇ ਪੁਛਾਂ ?

**ਰਾਜ ਮੰਤਰੀ** : ਤੁਸੀਂ ਅਕਾਲੀ ਸਰਕਾਰ ਦੀ ਕਾਰਗੁਜ਼ਾਰੀ ਪੁਛ ਲਵੋ (ਹਾਸਾ) ।

---

## HELIPAD CONSTRUCTED AT BARNALA.

***165. Sardar Surjit Singh** : Will the Chief Minister be pleased to state—

(a) whether a helipad was constructed by the Government at Barnala for the landing of helicopters used by the Prime Minister of India, if so, the amount incurred thereon;

(b) whether a road was also constructed to join the helipad with the pavelion where the Prime Minister was to address the election meeting of the Congress Party; if so, the amount incurred thereon ?

**Shri Joginder Pal Pandey** (Minister of State for Local Government and Jails) (a) (i) Yes.
(ii) Rs. 600/-.

(b) (i) Yes.
(ii) Rs. 5900/-.

[(ੲ) (i) ਹਾਂ ਜੀ ।
(ii) 600 ਰੁਪਏ ਖਰਚ ਆਏ ।

(ਬੀ) (i) ਹਾਂ ਜੀ ।
(ii) 5900 ਰੁਪਏ ਖਰਚ ਆਏ ਸਨ]

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਮੈਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ 6,500 ਰੁਪਏ ਜੋ ਇਕ ਕਾਂਗਰਸ ਪਾਰਟੀ ਦੇ ਇਲੈਕਸ਼ਨ ਦੇ ਜਲਸਾ ਕਰਨ ਵਾਸਤੇ ਖ਼ਰਚ ਕੀਤੇ ਗਏ, ਇਨ੍ਹਾਂ ਦੀ ਜਸਟੀਫ਼ਿਕੇਸ਼ਨ ਕੀ ਸੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਹੋਰੀਂ ਮਨਿਸਟਰ ਰਹਿ ਚੁੱਕੇ ਹਨ ਅਤੇ ਮਨਿਸਟਰੀ ਵਿੱਚ ਰਹਿੰਦੇ ਹੋਏ ਇਨ੍ਹਾਂ ਨੂੰ ਪਤਾ ਹੈ ਕਿ ਜਦੋਂ ਪ੍ਰਾਈਮ ਮਨਿਸਟਰ ਟੂਰ ਤੇ ਆਵੇ ਤਾਂ ਉਸ ਤੇ ਜੋ ਵੀ ਖ਼ਰਚ ਆਵੇ ਉਨ੍ਹਾਂ ਦੀ ਸਿਕਿਉਰਿਟੀ ਆਦਿ ਦਾ ਉਹ ਸਾਰਾ ਖ਼ਰਚ ਰਾਜ ਸਰਕਾਰ ਨੂੰ ਕਰਨਾ ਪੈਂਦਾ ਹੈ ਅਤੇ ਹਰ ਕਿਸਮ ਦੀ ਜ਼ਿਮੇਵਾਰੀ ਲੈਣੀ ਪੈਂਦੀ ਹੈ ਇਹ ਆਪਣੇ ਵਕਤ ਵਿੱਚ ਇਹੋ ਜਿਹੀਆਂ ਜ਼ਿਮੇਵਾਰੀਆਂ ਲੈਂਦੇ ਰਹੇ ਸਨ । ਇਸ ਬਾਰੇ ਜੇ ਕੋਈ ਹੋਰ ਸ਼ੰਕਾ ਹੋਵੇ ਤਾਂ ਮੈਂ ਦੂਰ ਕਰਨ ਲਈ ਤਿਆਰ ਹਾਂ । ਮੈਂ ਇਹ ਗੱਲ ਵੀ ਕਰ ਦਿਆਂ ਕਿ ਪ੍ਰਾਈਮ ਮਨਿਸਟਰ ਭਾਵੇਂ ਕਿਸੇ ਪਾਰਟੀ ਦੇ ਵੀ ਹੋਣ ਉਹ ਜਦੋਂ ਟੂਰ ਤੇ ਜਾਂਦੇ ਹਨ ਤਾਂ ਉਨ੍ਹਾਂ ਦੀ ਹਰ ਗੱਲ ਦੀ ਜ਼ਿਮੇਵਾਰੀ ਰਾਜ ਸਰਕਾਰ ਦੀ ਹੁੰਦੀ ਹੈ ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਮੇਰਾ ਸੁਆਲ ਸਿਕਿਉਰਿਟੀ ਆਦਿ ਬਾਰੇ ਨਹੀਂ । ਪਹਿਲੇ ਦਿਨ ਇਸ ਗੱਲ ਬਾਰੇ ਬੋਲਦਿਆਂ ਮੈਂ ਕਿਹਾ ਸੀ ਕਿ ਸਿਕਿਉਰਿਟੀ ਦੀ ਜ਼ਿਮੇਵਾਰੀ ਸਟੇਟ ਸਰਕਾਰ ਉਪਰ ਆਉਂਦੀ ਹੈ, ਪਰ ਉਹ ਜੇ ਕਾਂਗਰਸ ਦੇ ਜਲਸੇ ਨੂੰ ਐਡਰੈਸ ਕਰਨ ਵਾਸਤੇ ਆਉਣ ਅਤੇ ਰਾਤ ਦਿਨ ਲਾ ਕੇ ਇਕ ਸੜਕ ਬਣਾਈ ਜਾਏ ਉਨ੍ਹਾਂ ਵਾਸਤੇ ਜਿਸ ਤੇ ਕਿ 6,500 ਰੁਪਏ ਖ਼ਰਚ ਆਏ ਹਨ ਅਤੇ ਇਕ ਹਾਲੀਪੈਡ ਵੀ ਬਣਾਇਆ ਗਿਆ ਵੱਡੇ ਪਲੇਟ ਫ਼ਾਰਮ ਨਾਲ ਮਿਲਾਉਣ ਵਾਸਤੇ......(ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਪ੍ਰਾਈਮ ਮਨਿਸਟਰ ਸਾਹਿਬ ਜਦੋਂ ਵੀ ਆਉਂਦੇ ਹਨ ਜੇ ਪਾਰਟੀ ਦਾ ਜਲਸਾ ਹੋਵੇ ਤਾਂ ਇਕ ਸੈਟ ਪ੍ਰੋਗਰਾਮ ਦੇ ਮੁਤਾਬਕ ਉਨ੍ਹਾਂ ਦੀ ਸਟੇਜ ਬਣ ਜਾਂਦੀ ਹੈ। ਗੌਰਮੈਂਟ ਆਫ਼ ਇੰਡੀਆ ਦਾ ਜੋ ਹੋਮ ਮਨਿਸਟਰ ਵੀ ਆਵੇ ਤਾਂ ਵੀ ਸਿਕਿਉਰਿਟੀ ਡਿਪਾਰਟਮੈਂਟ ਦੀਆਂ ਹਦਾਇਤਾਂ ਮੁਤਾਬਕ ਸਟੇਜ ਬਣਦੀ ਹੈ ਅਤੇ ਪੀ. ਡਬਲਯੂ. ਡੀ. ਬਣਾਉਂਦਾ ਹੈ ਅਤੇ ਉਸ ਰਸਤੇ ਦਾ ਖ਼ਰਚ ਪਾਰਟੀ ਦਿੰਦੀ ਹੈ । ਰਸਤੇ ਵਿੱਚ ਲਿਆਉਣਾ, ਉਨ੍ਹਾਂ ਦੇ ਹਵਾਈ ਜਹਾਜ਼ ਦੀ ਜਗ੍ਹਾ ਸਾਫ਼ ਕਰਾਉਣਾ ਜਾਂ ਹੈਲੀਪੈਡ ਬਣਾਉਣਾ, ਇਹ ਪਾਰਟੀਆਂ ਦੇ ਕੰਮ ਨਹੀਂ ਹੁੰਦੇ। ਇਹ ਪ੍ਰਾਈਮ ਮਨਿਸਟਰ ਦੀ ਸਿਕਿਉਰੀਟੀ ਵਿਚ ਆਉਂਦੇ ਹਨ। ਉਹ ਪ੍ਰਾਈਮ ਮਨਿਸਟਰ ਹੁੰਦਿਆਂ ਹੋਇਆਂ ਵੀ ਪਾਰਟੀ ਦੇ

ਜਲਸੇ ਨੂੰ ਐਡਰੈਸ ਕਰ ਸਕਦੇ ਹਨ ਅਤੇ ਉਸ ਵੇਲੇ ਪ੍ਰਾਈਮ ਮਨਿਸਟਰਸ਼ਿਪ ਨੂੰ ਉਹ ਛਡ ਕੇ ਨਹੀਂ ਆਉਂਦੇ। ਇਹ ਜੋ ਸਰਦਾਰ ਸਾਹਿਬ ਨੇ ਸੁਆਲ ਉਠਾਇਆ ਹੈ ਇਹ ਬੇ-ਬੁਨਿਆਦ ਹੈ। ਮੈਂ ਇਨ੍ਹਾਂ ਦੀ ਸੇਵਾ ਵਿੱਚ ਅਰਜ਼ ਕਰਾਂਗਾ ਕਿ ਜਦੋਂ ਪ੍ਰਾਈਮ ਮਨਿਸਟਰ ਆਉਂਦੇ ਹਨ ਤਾਂ ਪਾਰਟੀ ਨੇ ਜਿਹੜਾ ਕੰਮ ਕਰਨਾ ਹੁੰਦਾ ਹੈ ਉਹ ਆਪ ਕਰਦੀ ਹੈ। ਸਟੇਜ ਦਾ ਖ਼ਰਚ ਪਾਰਟੀ ਆਪ ਕਰਦੀ ਹੈ ਜੇ ਡਿਪਾਰਟਮੈਂਟ ਕਰੇ ਤਾਂ ਪਾਰਟੀ ਪੇ ਕਰਦੀ ਹੈ, ਮਗਰ ਜੋ ਹਵਾਈ ਜਹਾਜ਼ ਨੇ ਉਤਰਨਾ ਹੋਵੇ ਜਾਂ ਹੈਲੀਕਾਪਟਰ ਨੇ ਉਤਰਨਾ ਹੋਵੇ ਅਤੇ ਉਸ ਦੇ ਵਿੱਚ ਪ੍ਰਾਈਮ ਮਨਿਸਟਰ ਨੇ ਆਉਣਾ ਹੋਵੇ ਤਾਂ ਉਸ ਦੇ ਲਈ ਜਗ੍ਹਾਂ ਦੀ ਸਫ਼ਾਈ ਅਤੇ ਉਸ ਦੇ ਉਤਰਣ ਦਾ ਠੀਕ ਪ੍ਰਬੰਧ ਸਾਰਾ ਰਾਜ ਸਰਕਾਰ ਨੂੰ ਕਰਨਾ ਪੈਂਦਾ ਹੈ। (ਵਿਘਨ)

---

## CONSTRUCTION OF 'B' TYPE QUARTERS FOR GOVERNMENT EMPLOYEES AT DISTRICT AND SUB-DIVISIONAL HEADQUARTERS.

***168. Comrade Shamsher Singh Josh** : Will the Chief Minister be pleased to state—

(a) whether there is any proposal at present under consideration of Government for the construction of 'B' Type quarters for the Government Employees at District and Sub-Divisional Headquarters; if so, the number of such quarters proposed to be constructed together with the amount sanctioned for their construction at each place;

(b) the time by which the said quarters are likely to be completed in each case;

(c) whether it is a fact that Government quarters meant for sub ordinate staff at the district headquarters at present stand allotted to officers; if so, the number thereof and the reasons for making wrong allotment in each case;

(d) the number of quarters meant for subordinate staff now allotted to officers, district-wise;

(e) the reasons of such wrong allotment in each case ?

**Shri Gurmail Singh** (Irrigation and Power Minister) : (a) Yes. However, final decision regarding the number of houses to be constructed has yet to be taken. The question of sanctioning any amount for their construction, therefore, does not arise as yet.

(b) 2 years approximately.

(c), (d) and (e) Yes, the number of such houses district-wise is as under:—

| | | | |
|---|---|---|---|
| Patiala | .. | 4 | The reasons are given in the statement laid on the Table of the House. |
| Ludhiana | .. | 2 | |
| Amritsar | .. | 4 | |

[Irrigation and Power Minister]

[(ਏ) ਹਾਂ ਜੀ । ਪਰ ਬਨਾਉਣ ਵਾਲੇ ਮਕਾਨਾਂ ਦੀ ਗਿਣਤੀ ਸਬੰਧੀ ਅਜੇ ਅੰਤਿਮ ਫ਼ੈਸਲਾ ਕਰਨਾ ਹੈ । ਇਸ ਲਈ ਉਨ੍ਹਾਂ ਦੀ ਉਸਾਰੀ ਲਈ ਰਕਮ ਮਨਜ਼ੂਰ ਕਰਨ ਦਾ ਹਾਲੀ ਸੁਆਲ ਹੀ ਪੈਦਾ ਨਹੀਂ ਹੁੰਦਾ ।

(ਬੀ) ਲਗ ਭਗ ਦੋ ਸਾਲ ।

(ਸੀ, ਡੀ, ਅਤੇ ਈ) ਹਾਂ ਜੀ । ਇਸ ਤਰ੍ਹਾਂ ਦੇ ਮਕਾਨਾਂ ਦੀ ਜ਼ਿਲ੍ਹੇ ਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| ਪਟਿਆਲਾ | 4 | |
| ਲੁਧਿਆਣਾ | 2 | ਕਾਰਨਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ । |
| ਅੰਮ੍ਰਿਤਸਰ | 4 | |

| Sr. No. | District | Number of houses allotted to officers. | Reasons for wrong allotment. |
|---|---|---|---|
| 1. | Patiala | 4 | Three of these houses are situated at a place which is out of the way and were, therefore, not acceptable to any of the officials entitled for them. These houses were, therefore, allotted to officers of the higher category to avoid loss of revenue. The Fourth house was in the occupation of a person who at the time of allotment was entitled for this category of house. Subsequently, he was promoted, but as the higher category of house was not available for him, he was allowed to retain this house. |
| 2. | Ludhiana | 2 | 'B' Type houses have been allotted to the officers entitled for higher categories of houses owing to the exigencies of service. |
| 3. | Amritsar | 4 | -do- |

| ਕ੍ਰਮ ਨੰ | ਜ਼ਿਲ੍ਹਾ | 'ਬੀ' ਟਾਈਪ ਦੇ ਮਕਾਨਾਂ ਦੀ ਗਿਣਤੀ ਜੋ ਕਿ ਅਫਸਰਾਂ ਨੂੰ ਅਲਾਟ ਕੀਤੇ ਗਏ । | ਗਲਤ ਅਲਾਟਮੈਂਟ ਦੇ ਕਾਰਨ |
|---|---|---|---|
| 1. | ਪਟਿਆਲਾ | 4 | ਇਨ੍ਹਾਂ ਵਿੱਚੋਂ ਤਿੰਨ ਮਕਾਨ ਇਹੋ ਜਿਹੀ ਥਾਂ ਤੇ ਸਥਿਤ ਹਨ, ਜੋ ਕਿ ਇਕ ਪਾਸੇ ਜਿਹੇ ਹਨ ਜਿਨ੍ਹਾਂ ਨੂੰ ਕੋਈ ਵੀ ਕਰਮਚਾਰੀ ਜੋ ਉਨ੍ਹਾਂ ਨੂੰ ਲੈਣ ਦਾ ਹਕਦਾਰ ਹੈ ਪ੍ਰਵਾਨ ਨਹੀਂ ਕਰਦਾ । ਇਸ ਲਈ ਮਾਲੀ ਹਾਨੀ ਤੋਂ ਬਚਣ ਲਈ ਉੱਚ ਕੈਟਾਗਰੀ ਦੇ ਅਫ਼ਸਰਾਂ ਨੂੰ ਅਲਾਟ ਕੀਤੇ |

| | | | ਗਏ ਹਨ। ਚੌਥਾ ਮਕਾਨ ਉਸ ਵਿਅਕਤੀ ਦੇ ਕਬਜ਼ੇ ਵਿੱਚ ਹੈ ਜਿਹੜਾ ਕਿ ਉਸ ਸਮੇਂ ਉਸ ਕੈਟੇਗਰੀ ਦਾ ਹਕਦਾਰ ਸੀ ਉਸ ਦੀ ਤਰੱਕੀ ਹੋਣ ਤੇ ਉਸ ਨੂੰ ਉਚ ਕੈਟੇਗਰੀ ਦਾ ਕੋਈ ਮਕਾਨ ਦੇਣ ਲਈ ਨਹੀਂ ਸੀ ਇਸ ਲਈ ਉਸ ਨੂੰ ਉਹ ਮਕਾਨ ਹੀ ਰਖਣ ਦੀ ਆਗਿਆ ਦਿੱਤੀ ਗਈ । |
|---|---|---|---|
| 2. | ਲੁਧਿਆਣਾ | 2 | 'ਬੀ' ਟਾਈਪ ਦੇ ਮਕਾਨ ਨੌਕਰੀ ਦੀ ਵਿਸ਼ੇਸ਼ਤਾ (exigencies of service) ਕਾਰਨ ਉਨ੍ਹਾਂ ਅਫ਼ਸਰਾਂ ਨੂੰ ਦਿੱਤੇ ਗਏ ਜਿਹੜੇ ਕਿ ਉੱਚ ਕੈਟੇਗਰੀ ਦੇ ਮਕਾਨਾਂ ਦੇ ਹੱਕਦਾਰ ਸਨ । |
| 3. | ਅੰਮ੍ਰਿਤਸਰ | 4 | ਉਕਤ 2 ਅਨੁਸਾਰ । |

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਇਹ ਜਿਹੜਾ ਜਵਾਬ ਮਾਨਯੋਗ ਮੰਤਰੀ ਨੇ ਦਿੱਤਾ ਹੈ ਕਿ ਸਬ-ਡਵੀਜ਼ਨ ਤੇ ਜ਼ਿਲ੍ਹਾ ਹੈਡਕੁਆਰਟਰ ਤੇ ਬੀ ਟਾਈਪ ਕੁਆਰਟਰ ਬਣਾਉਣ ਦੀ ਕੋਈ ਠੋਸ ਤਜਵੀਜ਼ ਸਰਕਾਰ ਦੇ ਜ਼ੇਰੇ ਗੌਰ ਨਹੀਂ ਅਤੇ ਇਸ ਵੇਲੇ ਪੰਜਾਬ ਵਿੱਚ 12 ਬੀ ਟਾਈਪ ਕੁਆਰਟਰ ਹਨ । ਇਨ੍ਹਾਂ ਵਿਚੋਂ ਤਿੰਨ, ਇਨ੍ਹਾਂ ਨੇ ਦਸਿਆ ਹੈ ਕਿ, ਨਕਾਰਾ ਹਨ, ਉਥੇ ਕੋਈ ਰਹਿਣਾ ਨਹੀਂ ਚਾਹੁੰਦਾ । ਜਿਹੜੇ ਬਾਕੀ 9 ਕੁਆਰਟਰ ਹਨ ਉਹ ਉਤਲੇ ਕੈਟੇਗਰੀ ਦੇ ਅਫ਼ਸਰਾਂ ਨੂੰ ਅਲਾਟ ਕੀਤੇ ਗਏ ਹਨ । ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਬੀ ਟਾਈਪ ਕੁਆਰਟਰ ਹੋਰ ਸਰਕਾਰ ਨੇ ਬਣਾਉਣੇ ਨਹੀਂ ਜਿਹੜੇ ਹਨ ਉਹ ਵੀ ਉਤਲੇ ਕੈਟੇਗਰੀ ਦੇ ਅਫ਼ਸਰਾਂ ਨੂੰ ਅਲਾਟ ਕੀਤੇ ਗਏ ਹਨ, ਸਰਕਾਰ ਇਨ੍ਹਾਂ ਅਲਾਟਮੈਂਟ ਨੂੰ ਕੈਂਸਲ ਕਰਨ ਦਾ ਕਦੋਂ ਫ਼ੈਸਲਾ ਲਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਜਵਾਬ ਮੇਰੇ ਕੋਲ ਆਇਆ ਹੈ ਮੈਂ ਇਸ ਦੇ ਨਾਲ ਸਹਿਮਤ ਨਹੀਂ ਸੀ । ਮੈਂ ਆਰਡਰ ਕੀਤੇ ਕਿ ਇਹ ਜਿਹੜੇ ਬੀ ਕੈਟੇਗਰੀ ਦੇ ਮਕਾਨ ਬੀ ਕੈਟੇਗਰੀ ਵਾਲਿਆਂ ਨੂੰ ਮਿਲਣੇ ਸੀ ਉਹ ਉੱਚੀ ਕੈਟੇਗਰੀ ਵਾਲਿਆਂ ਨੂੰ ਕਦੋਂ ਤੋਂ ਦਿੱਤੇ ਗਏ ਹਨ ਅਤੇ ਕੀ ਬੀ ਕੈਟੇਗਰੀ ਵਾਲਿਆਂ ਦੀਆਂ ਐਪਲੀਕੇਸ਼ਨਾਂ ਆਈਆਂ ਸਨ । ਜੇ ਨਹੀਂ ਤਾਂ ਉਸ ਦਾ ਕਾਰਣ ਕੀ ਹੈ । ਮੈਂ ਇਸ ਜਵਾਬ ਨਾਲ ਆਪ ਸੰਤੁਸ਼ਟ ਨਹੀਂ ਸੀ । ਜਦੋਂ ਇਸ ਦਾ ਜਵਾਬ ਆਏਗਾ ਮੈਂ ਦਸ ਦੇਵਾਂਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਲੁਧਿਆਣਾ ਅਤੇ ਅੰਮ੍ਰਿਤਸਰ ਵਿੱਚ ਬੀ ਕੈਟੇਗਰੀ ਦੇ ਕੁਆਰਟਰ ਅਫ਼ਸਰਾਂ ਨੂੰ ਦਿੱਤੇ ਗਏ ਹਨ । ਕਾਰਣ ਦਸਿਆ ਹੈ owing to the exigencies of services ਯਾਨੀ ਕੋਈ ਮਾਕੂਲ ਵਜ੍ਹਾ ਨਹੀਂ ਸਿਵਾਏ ਇਸ ਦੇ ਕਿ ਉਹ ਵੱਡੇ ਅਫ਼ਸਰ ਹਨ । ਕੀ ਮਨਿਸਟਰ ਸਾਹਿਬ ਯਕੀਨ ਦਿਵਾਉਣਗੇ ਕਿ ਬੀ ਕੈਟੇਗਰੀ ਦੇ ਕੁਆਰਟਰ ਜਿਹੜੇ ਕਲਾਸ 3 ਵਾਸਤੇ ਸਨ ਉਹ ਕਲਾਸ 1 ਅਤੇ 2 ਦੇ ਅਫ਼ਸਰਾਂ ਨੂੰ ਜਿਨ੍ਹਾਂ ਅਫਸਰਾਂ ਨੇ ਅਲਾਟ ਕੀਤੇ ਉਨ੍ਹਾਂ ਦੇ ਖਿਲਾਫ਼ ਕੀ ਸਰਕਾਰ ਕੋਈ ਕਾਰਵਾਈ ਕਰੇਗੀ ?

[Comrade Raj Kumar]

Situation is serious , there is large scale concern among public all over the State.

In view of the obvious and urgent importance of the matter, the Government may please be asked to make a statement in the House.

**Shri Hans Raj Sharma** (Finance Minister) : Malaria was one of the major causes of morbidity, mortality in the State, some 15 years back. This resulted in loss of colossal man power and was a hidden drain on the economy of the state. The Government of India launched a National Programme for the control of Malaria in 1953-54 in the country. However in 1958-59 this programme was switched over to National Malaria Eradication Programme from a simple control programme and whole of the State was taken up. During this phase the main strategy was to reduce the life span of the Vector(Anophelese mosquitoes) by the application of residual insecticides on all covered surfaces twice in a year thus interrupting transmission and reduction of incidence of the disease to such a low level that it does not remain a major public health problem.

The programme developed according to the plan and in most parts of the Punjab, the malaria incidence was reduced very considerably. By 1964-65, 9.59 units out of the 10 NMEP units in Punjab entered into last phase of the programme i.e. Maintenance phase and there were only 154 cases in 1965.

Under the Maintenance phase of the programme the main emphasis was on the Surveillance activities i.e. taking to the slides from the fever cases, examination of the slides and treatment of the positive cases if found, in order to eradicate the malaria parasite. This Maintenance phase activity was to be undertaken by the Basic Health Services in the Primary Health Centres.

However, in 1966, there was a set-back to the programme, and the situation has deteriorated since then. A few of the important reasons for the set-back are as under :—

1. The maintenance phase of the programme was integrated with the Basic Health Services and this programme became a part and parcel of the general health services. In other words the special staff sanctioned under the eradication programme was partially reduced.

2. For the last ten years or so there have been changes in the irrigational practices in some districts of Punjab. The arrangements for artificial irrigation have increased considerably. There has been change in the pattern of cropping also. This green revolution has resulted in flow of lot of labour population from different States. This movement of labour population from infected areas resulted in a number of focal out break. In addition to this a large number of Projects were also started in different parts of the State attracting labour population from infected localities.

In consultation with the Govt. of India, some administrative and technical steps were taken to stop the resurgence of the malaria in the State. This necessitated the evaluation of the whole situation at State level as well as at the National level. It was decided in consultation with the Government of India to undertake spray operation in certain infected districts in the years 1969-70, 1970-71 and 1971-72. However, due to short availability of the DDT it was not possible to give proper and desired coverage to the infected acres. This resulted in detection of about 15,917 cases in 1970-71 and 46,014 cases in 1971-72.

In order to check malaria this year, the following measures have been taken :

1. It is proposed to undertake spray operation covering 45 lakhs of population in the districts of Patiala Sangrur, Bhatinda, Jullundur, Ferozepur, Amritsar, Ludhiana and Kapurthala. The requirement of DDT for undertaking spray for these areas has already been arranged and distributed to the concerned districts.

2. The man power required for spray operation has also been arranged and over 1300 spray men are being deployed. The spray operation with Gemaxine (BHC) has beeen started in Ferozepur District with effect from 1st May, from where nearly 50% of the total cases in the State were reported last year. The rest of the areas will be given DDT coverage starting from Ist June.

3. Surveillance activities to collect blood slides from the fever cases and examine them for malaria parasite have been strengthened . Courier system to collect the slides from different workers in the field has been put into operation to ensure prompt receipt of slides in the laboratories for examination purposes. This will help early detection of the cases as well as radical treatment of positive cases.

4. In order to avoid backlog of slides in the laboratories additional hands have been trained in carrying out examination of blood slides. 188 additional hands have already been imparted such training.

5. In order to ensure speedy and immediate treatment of the positive cases, services of the Sanitary Inspectors and Health Inspectors and other staff in the blocks are being utilised.

6. Adequate supply of anti-malaria drugs has been arranged and buffer stock kept in order to meet the requirements of the anti-malaria drugs in the field.

7. In order to get co-operation from the public, health education activities are being geared up. Malaria has also been made a *Notifiable Disease* under Epidemic Diseases Act, 1897.

[Finance Minister]

8. Specific duties have been assigned to each member of the supervisory staff to watch the surveillance as well as spray activities of the field staff. Medical officers in each Primary Health Centre have also been made responsible for this activity in their respective blocks.

9. To strengthen further the passive surveillance in hospitals, Senior Medical Officers of various hospitals in the State have also been given short training.

---

(ਕਮ ਨੰ: 311)

**ਕਾਮਰੇਡ ਚੰਦ ਸਿੰਘ ਚੋਪੜਾ** ਮਾਸਟਰ : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਲੁਧਿਆਣਾ ਵਿਖੇ ਮੈਸਰਜ਼ ਯੌਰਕ ਹੌਜ਼ਰੀ ਮਿਲਜ਼ ਦੇ ਕਾਮਿਆਂ ਨੇ ਆਪਣੀ ਮੈਨੇਜਮੈਂਟ ਨੂੰ ਹਾਜ਼ਰੀ ਰਜਿਸਟਰ ਵਿਚ ਹਾਜ਼ਰੀ ਅਤੇ ਛੁੱਟੀ ਦੇ ਕਾਰਡ ਇਸ਼ੂ ਕਰਾਨ ਲਈ ਬੇਨਤੀ ਕੀਤੀ। ਪਰ ਮੈਨੇਜਮੈਂਟ ਨੇ ਇਹ ਕਰਨ ਦੀ ਬਜਾਏ ਉਥੋਂ ਦੇ ਤਕਰੀਬਨ 300 ਕਾਮਿਆਂ ਨੂੰ ਨੌਕਰੀ ਤੋਂ ਹਟਾ ਦਿੱਤਾ ਹੈ। ਇਹ ਵਾਕਿਆ 26 ਅਪ੍ਰੈਲ, 1972 ਦਾ ਹੈ। ਸਾਰੇ ਕਾਮੇ ਮਿਲ ਕੇ ਬਾਹਰ ਬੈਠੇ ਹਨ। ਇਹ ਲੋਕ ਮਹੱਤਤਾ ਦਾ ਮਾਮਲਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਮਜ਼ਦੂਰਾਂ ਦੇ ਹਿੱਤਾਂ ਨੂੰ ਮੁੱਖ ਰਖਦੇ ਹੋਏ ਇਸ ਸਬੰਧੀ ਬਿਆਨ ਦੇਵੇ।

**ਸ਼੍ਰੀ ਹੰਸ ਰਾਜ ਸ਼ਰਮਾ** (ਵਿੱਤ ਮੰਤਰੀ) : ਇਸ ਕਾਰਖਾਨੇ ਦੇ ਕੋਈ 200 ਕਿਰਤੀਆਂ ਨੇ ਮਿਤੀ 26 ਅਪ੍ਰੈਲ, 1972 ਨੂੰ ਹੜਤਾਲ ਕਰ ਦਿੱਤੀ ਸੀ। ਹੜਤਾਲ ਦਾ ਕਾਰਨ ਇਹ ਸੀ ਕਿ ਉਨ੍ਹਾਂ ਦੇ ਕਹਿਣ ਦੇ ਮੁਤਾਬਿਕ ਕੁੱਝ ਕਿਰਤੀਆਂ ਦੀ ਹਾਜ਼ਰੀ ਨਹੀਂ ਲਗਾਈ ਜਾਂਦੀ ਸੀ ਕਿਉਂਕਿ ਮਾਲਕ ਉਨ੍ਹਾਂ ਦੀਆਂ ਨੌਕਰੀਆਂ ਖਤਮ ਕਰਨਾ ਚਾਹੁੰਦੇ ਸਨ। ਵਿਭਾਗ ਦੇ ਅਫਸਰਾਂ ਨੇ ਦੋਨਾਂ ਧੜਿਆਂ ਨਾਲ ਗੱਲਬਾਤ ਰਾਹੀਂ ਸਮਝੌਤਾ ਕਰਵਾਉਣ ਦੀ ਕੋਸ਼ਿਸ਼ ਕੀਤੀ ਜਿਸ ਦੇ ਫਲਸਰੂਪ ਮਿਤੀ 27 ਅਪ੍ਰੈਲ, 1972 ਨੂੰ ਦੋਨਾਂ ਧਿਰਾਂ ਵਿਚ ਜ਼ਬਾਨੀ ਸਮਝੌਤਾ ਹੋ ਗਿਆ। ਮਾਲਕਾਂ ਨੇ ਮੰਨ ਲਿਆ ਹੈ ਕਿ ਉਹ ਸਭ ਵਰਕਰਾਂ ਦੀ ਠੀਕ ਰੂਪ ਨਾਲ ਹਾਜ਼ਰੀ ਲਗਾਉਣਗੇ ਤੇ ਕਿਰਤੀਆਂ ਨੇ ਵੀ ਕੰਮ ਤੇ ਜਾਣ ਬਾਰੇ ਮੰਨ ਲਿਆ। ਮਿਤੀ 28 ਅਪ੍ਰੈਲ, 1972 ਤੋਂ ਕੰਮ ਚਲ ਰਿਹਾ ਹੈ। ਹੁਣ ਉਥੇ ਕਿਸੇ ਕਿਸਮ ਦਾ ਝਗੜਾ ਨਹੀਂ ਹੈ।

---

## SIXTH REPORT OF THE BUSINESS ADVISORY COMMITTEE

**Mr. Speaker :** I have to report the programme of the Punjab Vidhan Sabha as contained in the Sixth Report of the Business Advisory Committee. The report reads:—

After some discussion the Committee recommended that the following business be transacted at the sitting of the House from the 11th May, 1972 onwards :—

Thursday, the 11th May, 1972.

(i) Morning Sitting (from 9.00 A.M. to 1.00 P.M.)
Appropriation Bill on the Budget Estimates for the year, 1972-73.

(ii) Afternoon Sitting (from 2.30 P.M. to 5.00.P.M.)

1. **Questions.**
   (Notices of Adjournment Motions and Call Attention Notices, if any, will not be taken up.)

2. Voting of Demands for Grants relating to Supplementary Estimates (1st Instalment) 1972-73.

3. Appropriation Bill on the Supplementary Estimates (1st Instalment) 1972-73.

**Friday, the 12th May, 1972.**

LEGISLATIVE BUSINESS

1. The Punjab Ayurvedic and Unani Practitioners (Amendment and Validation) Bill, 1972.
   (One hour) ..

2. The Punjab General Sales Tax (Amendment) Bill, 1972.
   (30 minutes)

3. The Punjab Public Service Commission (Additional Functions) Amendment Bill 1972.
   (30 minutes)

4. The Punjab Scheduled Castes Land Development and Finance Corporation (Amendment) Bill, 1972
   (30 minutes) If ready

5. The Punjab Housing Development Board Bill, 1972.
   (One Hour)

(The Sitting may be extended by one hour, if necessary)

| | |
|---|---|
| Saturday, the 13th May, 1972 | Off day. |
| Sunday, the 14th May, 1972 | Holiday. |
| Monday, the 15th May, 1972 | Off day |
| Tuesday, the 16th May, 1972 | Off day. |
| Wednesday, the 17th May, 1972 | Bill relating to ceiling on Urban Property |
| Thursday, the 18th May, 1972 | The Punjab Land Reforms Bill. |

The Committee also recommended that the House should meet on Friday, the 12th May, 1972 at 9.00 A.M., on Wednesday, the 17th May, 1972 at 1.00 P.M. and on Thursday. the 18th May, 1972 at 9.00 A.M.

**Minister for Agriculture and Development** (Captain Rattan Singh) I beg to move—

That this House agrees with the recommendations contained in the Sixth Report of the Business Advisory Committee.

**Mr. Speaker :** Motion moved—

That this House agrees with the recommendations contained in the Sixth Report of the Business Advisory Committee.

**Mr. Speaker :** Question is—

That This House agrees with the recommendations contained in the Sixth Report of the Business Advisory Committee.

*Motion was carried unanimously.*

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਅਨੁਸੂਚਿਤ ਜਾਤੀਆਂ ਦੀ ਕਾਰਪੋਰੇਸ਼ਨ ਬਾਰੇ ਉਥੇ 30 ਮਿੰਟਾਂ ਦੀ ਬਜਾਏ ਇਕ ਘੰਟੇ ਦਾ ਫੈਸਲਾ ਹੋਇਆ ਸੀ, ਇਸ ਲਈ ਇਸ ਦਾ ਇਕ ਘੰਟਾ ਹੀ ਕਰ ਦਿਉ ਕਿਉਂਕਿ ਅਸੀਂ ਬਹੁਤ ਸਾਰੇ ਸੁਝਾ ਦੇਣੇ ਹਨ. . (ਵਿਘਨ)

**ਵਿਕਾਸ ਮੰਤਰੀ :** ਸਾਨੂੰ ਇਸ ਬਾਰੇ ਕੋਈ ਇਤਰਾਜ਼ ਨਹੀਂ, ਇਸ ਕਰਕੇ ਕਿਹਾ ਹੈ ਕਿ ਜੇ ਲੋੜ ਪਈ ਤਾਂ ਇਕ ਘੰਟਾ ਹਾਊਸ ਦਾ ਸਮਾਂ ਵੱਧਾ ਦਿੱਤਾ ਜਾਵੇਗਾ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਜਿਹੜੀ ਗੱਲ ਸੰਧੂ ਸਾਹਿਬ ਨੇ ਕਹੀ ਹੈ ਉਹ ਠੀਕ ਹੈ।

ਦੂਜੀ ਬੇਨਤੀ ਇਹ ਹੈ ਕਿ ਮੈਂ ਸਰਕਾਰ ਕੋਲ ਬੇਨਤੀ ਕਰਾਂਗਾ ਕਿ ਅੱਰਬਨ ਪ੍ਰਾਪਰਟੀ ਤੇ ਸੀਲਿੰਗ ਲਾਉਣ ਬਾਰੇ ਅਸੀਂ ਰਿਜ਼ੋਲਿਊਸ਼ਨ ਪਾਸ ਕਰ ਚੁਕੇ ਹਾਂ ਅਤੇ ਉਸ ਦੇ ਬਾਰੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਲਾਅ–ਡਿਪਾਰਟਮੈਂਟ ਨੂੰ ਪੁਛ ਲਿਆ ਹੈ ਕਿ ਕੋਈ ਅੜਚਨ ਨਹੀਂ ਆਵੇਗੀ। ਮੈਂ ਕਹਿੰਦਾ ਹਾਂ ਕਿ ਜੇਕਰ ਅਸੀਂ ਉਸ ਰੈਜ਼ੋਲਿਊਸ਼ਨ ਨੂੰ ਰਸਿੰਡ ਨਹੀਂ ਕਰਾਂਗੇ ਤਾਂ ਹਾਈ ਕੋਰਟ ਵਿਚ ਸਟੇ ਆਰਡਰ ਲੈਣ ਦਾ ਉਸ ਆਧਾਰ ਤੇ ਬਹਾਨਾ ਬਣ ਜਾਏਗਾ। ਇਕ ਮੋਸ਼ਨ ਸਰਕਾਰ ਵਲੋਂ ਆ ਜਾਏ ਜਾਂ ਅਸੀਂ ਦੇ ਦਿੰਦੇ ਹਾਂ ਕਿ ਉਸ ਰੈਜ਼ੋਲਿਊਸ਼ਨ ਨੂੰ ਰਸਿੰਡ ਕੀਤਾ ਜਾਂਦਾ ਹੈ ਅਤੇ ਫਿਰ ਅਰਬਨ ਪ੍ਰਾਪਰਟੀ ਤੇ ਸੀਲਿੰਗ ਲਾਉਣ ਦਾ ਬਿਲ ਹਾਊਸ ਵਿਚ ਪਾਸ ਹੋਣ ਲਈ ਆ ਜਾਏ ......(ਵਿਘਨ)

**ਸ੍ਰੀ ਸਪੀਕਰ:** ਸੰਧੂ ਸਾਹਿਬ ਦੀ ਡਿਮਾਂਡ ਹੈ ਕਿ ਸ਼ਡੂਲਡ ਕਾਸਟ ਕਾਰਪੋਰੇਸ਼ਨ ਬਿਲ ਵਾਸਤੇ 30 ਮਿੰਟ ਡਿਸਕਸ਼ਨ ਦੀ ਬਜਾਏ ਇਕ ਘੰਟਾ ਰਖਿਆ ਜਾਏ.....(ਵਿਘਨ) (Sandhu Sahib has requested that instead of 30 minutes, one hour should be allotted for the discussion of the Punjab Scheduled Castes Land Development and Finance Corporation (Amendment) Bill, 1972) (interruption).

**ਸਿਖਿਆ ਮੰਤਰੀ :** ਸਪੀਕਰ ਸਾਹਿਬ, ਇਹ ਡਿਮਾਂਡ ਸਾਡੀ ਪਾਰਟੀ ਦੇ ਮੈਂਬਰ ਸਾਹਿਬ ਵਲੋਂ ਆਈ ਸੀ। ....(ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਵਜ਼ੀਰੇ ਤਾਲੀਮ ਛੋਟੀ ਛੋਟੀ ਗੱਲਾਂ ਕਰਨ ਦੀ ਕੋਸ਼ਸ਼ ਕਰਦੇ ਹਨ। (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਪਹਿਲਾਂ ਹਰੀਜਨ ਕਾਰਪੋਰੇਸ਼ਨ ਨੂੰ ਲਿਆ ਜਾਵੇ ਅਤੇ ਫਿਰ ਹਾਊਸਿੰਗ ਬੋਰਡ ਨੂੰ ਲੈ ਲਿਆ ਜਾਵੇ (ਵਿਘਨ) ਜੇ ਹਾਊਸਿੰਗ ਬੋਰਡ ਦਾ ਮਸਲਾ ਪਹਿਲਾਂ ਪਾਸ ਕਰ ਲਿਆ ਤਾਂ ਅੱਧਾ ਘੰਟਾ ਇਹ ਵਧਾਉਣਗੇ ਕਿਸ ਤਰ੍ਹਾਂ .....(ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਦੋ ਧਿਆਨ ਦਿਵਾਊ ਮਤੇ ਦਿੱਤੇ ਸਨ ਅਤੇ ਜਨਾਬ ਨੇ ਬਿਨਾ ਕੋਈ ਵਜ੍ਹਾ ਦਸੇ ਰਿਜੈਕਟ ਕਰ ਦਿੱਤੇ ਹਨ.....(ਵਿਘਨ) ਕੋਈ ਖਾਸ ਗੱਲ ਨਹੀਂ ਸੀ (ਵਿਘਨ) ਸਹਿਕਾਰੀ ਸਭਾਵਾਂ ਜੋ ਪਛੜੀਆਂ ਸ਼੍ਰੇਣੀਆਂ ਵਾਸਤੇ ਸਨ.....(ਵਿਘਨ)

**ਸ੍ਰੀ ਸਪੀਕਰ** : ਗੁਲਸ਼ਨ ਜੀ, ਤੁਸੀਂ ਦਫ਼ਤਰ ਵਿਚ ਤਸ਼ਰੀਫ਼ ਲੈ ਆਉਣਾ, ਪੂਰੀ ਵਿਆਖਿਆ ਕਰ ਦਿੱਤੀ ਜਾਵੇਗੀ :......(ਵਿਘਨ) (Gulshan Ji, you please come to me in my Chamber and I will explain the position to you.)
(interruption)

---

## PAPERS LAID ON THE TABLE

**Minister for Finance** (Shri Hans Raj Sharma): Sir I beg to lay on the Table the Appropriation Accounts of the Government of Punjab for the year 1970-71 and the Report of the Comptroller and Auditor General of India for the year 1970-71.

Sir, I also beg to lay on the Table the Finance Accounts of the Government of Punjab for the year, 1970-71 .

---

## LEGISLATIVE BUSINESS

### *The Punjab Appropriation (No. 2)* Bill, 1972

**Minister for Finance** (Shri Hans Raj Sharma ) : Sir , I beg to introduce the Punjab Appropriation (No.2) Bill.

**Minister for Finance** (Shri Hans Raj Sharma): Sir, I beg to move—

> That the Punjab Appropriation (No. 2) Bill be taken into consideration at once.

**Mr. Speaker** : Motion moved —

> That the Punjab Appropriation (No. 2) Bill be taken into consideration at once.

Guillotine will be applied under Sub-Rule (4) of Rule 168 of the Rules of Procedure and Conduct of Business at 12.45 P.M.

**ਡਾ. ਕੇਵਲ ਕ੍ਰਿਸ਼ਨ** (ਡਿਪਟੀ ਸਪੀਕਰ (ਮੁਕੇਰੀਆਂ): ਮਾਨਯੋਗ ਸਪੀਕਰ ਸਾਹਿਬ, ਮੈਂ ਸਰਕਾਰ ਦੀ ਤਰਫੋਂ ਜਿਹੜਾ ਐਪ੍ਰੋਪ੍ਰੀਏਸ਼ਨ ਬਿਲ ਅੱਜ ਸਦਨ ਵਿਚ ਆਇਆ ਹੈ ਜਿਸ ਦੇ ਦੁਆਰਾ 623 ਕਰੋੜ 77 ਲੱਖ , ਤਿੰਨ ਹਜ਼ਾਰ 760 ਰੁਪਏ ਮੰਗੇ ਗਏ ਹਨ ਉਸ ਦਾ ਸਮਰਥਨ ਕਰਨ ਲਈ ਖੜਾ ਹੋਇਆ ਹਾਂ। ਮੈਂ ਸਮਰਥਨ ਇਸ ਕਰਕੇ ਕਰਨਾ ਚਾਹੁੰਦਾ ਹਾਂ ਕਿਉਂਕਿ ਸਰਕਾਰ ਨੇ ਆਪਣੇ ਇਰਾਦਿਆਂ ਵਿਚ ਆਪਣੇ ਪ੍ਰੋਗਰਾਮ ਦੇ ਵਿਚ ਬੜਾ ਇਨਕਲਾਬੀ ਕਦਮ ਉਠਾਇਆ ਹੈ (ਤਾਲੀਆਂ) ਔਰ ਪੰਜਾਬ ਦੇ ਵਿਚ ਨਵੀਂ ਜ਼ਿੰਦਗੀ ਲਿਆਉਣ ਦਾ ਯਤਨ ਕੀਤਾ ਹੈ ਜਿਸ ਦੇ ਨਾਲ ਪੰਜਾਬ ਤਰੱਕੀ ਦੀਆਂ ਰਾਹਾਂ ਤੇ ਜਲਦੀ ਤੋਂ ਜਲਦੀ ਚਲੇਗਾ, ਉਨ੍ਹਾਂ ਪਛੜੇ ਵਰਗਾਂ ਨੂੰ ਰਾਹਤ ਮਿਲੇਗੀ। ਜਿਹੜੇ ਕਈ ਸਾਲਾਂ ਤੋਂ ਪਛੜੇ ਹੋਏ ਚਲੇ ਆ ਰਹੇ ਹਨ,

[ਡਾ: ਕੇਵਲ ਕ੍ਰਿਸ਼ਨ ]

ਉਹ ਕੁਚਲੇ ਹੋਏ, ਦੱਬੇ ਹੋਏ ਬੜੀ ਮੁਸੀਬਤ ਵਿਚ ਕਰਾਹ ਰਹੇ ਹਨ ਉਨ੍ਹਾਂ ਨੂੰ ਆਰਾਮ ਮਿਲੇਗਾ। ਪੰਜਾਬ ਸਰਕਾਰ ਦਾ ਜਿਹੜਾ ਇਹ ਇਰਾਦਾ ਹੈ ਕਿ ਦੋ ਸਾਲਾਂ ਵਿਚ ਪੰਜਾਬ ਦੇ ਸਾਰੇ ਪਿੰਡਾਂ ਨੂੰ ਸੜਕਾਂ ਦੇ ਨਾਲ ਲਿੰਕ ਕਰ ਦੇਣਾ ਹੈ ਇਹ ਦਸਦਾ ਹੈ ਕਿ ਜਿਹੜੇ ਪਿੰਡਾਂ ਦੇ ਲੋਕ ਸ਼ਹਿਰਾਂ ਦੀਆਂ ਮੰਡੀਆਂ ਵਿਚ ਆਪਣਾ ਅਨਾਜ ਨਹੀਂ ਲਿਜਾ ਸਕਦੇ ਸਨ ਅਤੇ ਉਨ੍ਹਾਂ ਦਾ ਅਨਾਜ ਉਥੇ ਬਾਹਰ ਹੀ ਲੋਕ ਸਸਤੇ ਭਾਅ ਤੇ ਖਰੀਦ ਲੈਂਦੇ ਸਨ, ਉਨ੍ਹਾਂ ਪਿੰਡਾਂ ਦੇ ਲੋਕਾਂ ਨੂੰ ਰਾਹਤ ਮਿਲੇਗੀ ਔਰ ਰਸਤਿਆਂ ਦੀ ਕੰਨਵੇਐਂਸ ਦੇ ਨਾਲ ਆਪਣਾ ਅਨਾਜ ਅਸਾਨੀ ਨਾਲ ਸ਼ਹਿਰਾਂ ਦੀਆਂ ਮੰਡੀਆਂ ਵਿਚ ਲਿਜਾ ਕੇ ਪੂਰੀ ਕੀਮਤ ਵਸੂਲ ਕਰ ਸਕਣਗੇ। ਸਰਕਾਰ ਦਾ ਇਹ ਇਰਾਦਾ ਬੜਾ ਸ਼ਲਾਘਾਯੋਗ ਹੈ।

ਦੂਸਰੀ ਗੱਲ ਕਿ ਪੰਜਾਬ ਸਰਕਾਰ 1976 ਤਕ ਪੰਜਾਬ ਦੇ ਹਰ ਪਿੰਡ ਨੂੰ ਬਿਜਲੀ ਦੇਵੇਗੀ ਇਹ ਵੀ ਬੜਾ ਸ਼ਲਾਘਾਯੋਗ ਕਦਮ ਹੈ।

ਇਸ ਦੇ ਨਾਲ ਹੀ ਐਜੂਕੇਸ਼ਨ ਡਿਪਾਰਟਮੈਂਟ ਦੀ ਤਰਫੋਂ ਇਲਾਨ ਹੋਇਆ ਹੈ ਕਿ ਇਕ ਹਜ਼ਾਰ ਨਵੇਂ ਪ੍ਰਾਈਮਰੀ ਸਕੂਲ ਖੋਲ੍ਹੇ ਜਾਣਗੇ, ਅਤੇ 200 ਮਿਡਲ ਤੇ 75 ਹਾਈ ਸਕੂਲ ਵੀ ਖੋਲ੍ਹੇ ਜਾਣਗੇ, ਇਹ ਵੀ ਬੜੀ ਸ਼ਲਾਘਾਯੋਗ ਗਲ ਹੈ। (ਤਾੜੀਆਂ) ਇਸ ਦੇ ਨਾਲ ਜਿਹੜੇ ਪਿਛੜੇ ਵਰਗ ਹਨ ਪਿੰਡਾਂ ਵਿਚ ਉਹ ਵੀ ਵਿਦਿਆ ਪ੍ਰਾਪਤ ਕਰ ਸਕਣਗੇ ਅਤੇ ਪੜ੍ਹੇ ਲਿਖੇ ਲੋਕਾਂ ਦੀ ਤਾਦਾਦ ਪੰਜਾਬ ਵਿਚ ਹੋਰ ਜ਼ਿਆਦਾ ਵੱਧ ਜਾਏਗੀ।

ਇਸ ਤੋਂ ਅੱਗੇ ਇਕ ਗੱਲ ਮੈਂ ਪੀਣ ਦੇ ਪਾਣੀ ਬਾਰੇ ਅਰਜ਼ ਕਰਾਂਗਾ। ਪੰਜਾਬ ਸਰਕਾਰ ਨੇ ਇਹ ਵੀ ਵਾਅਦਾ ਕੀਤਾ ਹੈ ਕਿ ਜਿਹੜੇ ਇਲਾਕਿਆਂ ਵਿਚ ਪੀਣ ਦੇ ਪਾਣੀ ਦੀ ਹਾਲ ਤੀਕ ਤੰਗੀ ਹੈ ਉਨ੍ਹਾਂ ਸਾਰੇ ਇਲਾਕਿਆਂ ਵਿਚ ਪੀਣ ਦਾ ਪਾਣੀ ਮੁਹੱਈਆ ਕੀਤਾ ਜਾਏਗਾ। ਮੈਂ ਅਰਜ਼ ਕਰਦਾ ਹਾਂ ਕਿ ਆਜ਼ਾਦੀ ਤੋਂ ਬਾਦ ਇਹੋ ਜਿਹੇ ਪਛੜੇ ਹੋਏ ਪਿੰਡ ਵੀ ਹਨ ਜਿਨ੍ਹਾਂ ਨੂੰ ਪੀਣ ਦਾ ਪਾਣੀ ਵੀ ਨਸੀਬ ਨਹੀਂ ਹੁੰਦਾ। ਇਹ ਜਿਹੜਾ ਕਦਮ ਪੰਜਾਬ ਸਰਕਾਰ ਨੇ ਚੁਕਿਆ ਹੈ ਬੜਾ ਅੱਛਾ ਕਦਮ ਹੈ ਅਤੇ ਇਸ ਦੇ ਨਾਲ ਉਨ੍ਹਾਂ ਪਛੜੇ ਵਰਗ ਦੇ ਲੋਕਾਂ ਨੂੰ ਬੜੀ ਰਾਹਤ ਮਿਲੇਗੀ।

ਇਕ ਹੋਰ ਗੱਲ ਕਿ ਜਿਹੜੇ ਮੁਲਾਜ਼ਮ ਹਨ ਜਿਨ੍ਹਾਂ ਕੋਲ ਰਹਿਣ ਲਈ ਮਕਾਨ ਨਹੀਂ ਹਨ ਉਨ੍ਹਾਂ ਨੂੰ ਵੀ ਮਕਾਨ ਦੇਣ ਦਾ ਪੰਜਾਬ ਸਰਕਾਰ ਨੇ ਇਰਾਦਾ ਕੀਤਾ ਹੈ। ਇਹ ਵੀ ਬੜਾ ਸ਼ਲਾਘਾ ਯੋਗ ਇਰਾਦਾ ਹੈ।

ਤੁਹਾਨੂੰ ਪਤਾ ਹੈ ਕਿ ਪੰਜਾਬ ਕਣਕ ਦੂਜੇ ਸੂਬਿਆਂ ਨੂੰ ਦਿੰਦਾ ਹੈ। ਨਾਲ ਹੀ ਸਾਡੇ ਐਗਰੀਕਲਚਰ ਮਨਿਸਟਰ ਸਾਹਿਬ ਨੇ ਖ਼ਦਸ਼ਾ ਜ਼ਾਹਰ ਕੀਤਾ ਹੈ ਕਿ ਕੱਲੀ ਕਣਕ ਪੈਦਾ ਕਰਨ ਨਾਲ ਪੰਜਾਬ ਤਰੱਕੀ ਨਹੀਂ ਕਰ ਸਕਦਾ। ਇਸ ਦੇ ਨਾਲ ਅੱਛੇ ਅਤੇ ਇਨਕਲਾਬੀ ਕਦਮ ਉਠਾਉਣੇ ਪੈਣਗੇ। ਜਿਥੇ ਪੰਜਾਬ ਜ਼ਰਾਇਤ ਵਿਚ ਤਰੱਕੀ ਕਰੇਗਾ ਉਥੇ ਪੰਜਾਬ ਵਿਚ ਦੁਧ ਦੀਆਂ ਨਦੀਆਂ ਬਹਿਣਗੀਆਂ ਅਤੇ ਐਗਰੀਕਲਚਰ ਮਨਿਸਟਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਪੰਜਾਬ ਸਾਰੇ ਹਿੰਦੁਸਤਾਨ ਨੂੰ ਦੁਧ ਸਪਲਾਈ ਕਰੇਗਾ। ਇਹ ਵੀ ਮੈਂ ਸਮਝਦਾ ਹਾਂ ਕਿ ਬੜਾ ਸ਼ਲਾਘਾਯੋਗ ਕਦਮ ਹੈ।

ਇਸ ਤੋਂ ਇਲਾਵਾ ਦੇਸ਼ ਦੀ ਰਖਸ਼ਾ ਕਰਦੇ ਹੋਏ ਜਿਹੜੇ ਲੋਕ ਸ਼ਹੀਦ ਹੋਏ ਹਨ ਉਨ੍ਹਾਂ ਦੇ ਪਰੀਵਾਰਾਂ ਅਤੇ ਸਰਹੱਦ ਦੇ ਲੋਕਾਂ ਵਾਸਤੇ ਜੋ ਤਾਮੀਰੀ ਕਦਮ ਉਠਾਏ ਜਾ ਰਹੇ ਹਨ ਅਤੇ ਜੋ ਕੁਝ ਹੁਣ ਤਾਈਂ ਪੰਜਾਬ ਸਰਕਾਰ ਨੇ ਉਨ੍ਹਾਂ ਵਾਸਤੇ ਕੀਤਾ ਹੈ ਬੜਾਂ ਸ਼ਲਾਘਾਯੋਗ ਹੈ।

ਸਮਾਜਵਾਦ ਲਿਆਉਣ ਵਾਸਤੇ ਹੋਰ ਜਿਹੜੇ ਸਟੈਪਸ ਲਏ ਜਾ ਰਹੇ ਹਨ ਜਿਵੇਂ ਪੰਜਾਬ ਵਿਚ ਅਰਬਨ ਪ੍ਰਾਪਰਟੀ ਤੇ ਸੀਲਿੰਗ ਲਾਉਣ ਵਾਸਤੇ ਬਿਲ ਲਿਆਉਣਗੇ ਅਤੇ ਰੂਰਲ ਲੈਂਡ ਤੇ ਸੀਲਿੰਗ ਲਾਉਣ ਵਾਸਤੇ ਬਿਲ ਲਿਆਉਣਾ ਹੈ ਮੈਂ ਸਮਝਦਾ ਹਾਂ ਕਿ ਸਾਡੀ ਪੰਜਾਬ ਸਰਕਾਰ ਨੇ ਪੰਜਾਬ ਦੀ ਨਬਜ਼ ਨੂੰ ਪਹਿਚਾਣਿਆ ਹੈ ਅਤੇ ਸੀਲਿੰਗ ਬਾਰੇ ਬਿਲ ਲਿਆ ਰਹੀ ਹੈ। ਪੰਜਾਬ ਦੇ ਜਿਮੀਂਦਾਰ ਨੂੰ ਪਿਛਲੇ ਕਾਫੀ ਸਾਲਾਂ ਤੋਂ ਇਹ ਬਹੁਤ ਜ਼ਿਆਦਾ ਖਦਸ਼ਾ ਸੀ ਕਿ ਸ਼ਹਿਰਾਂ ਵਾਲੇ ਜਿਹੜੇ ਲੱਖਾਂ ਕਰੋੜਾਂ ਰੁਪਏ ਦੀ ਜਾਇਦਾਦ ਸੰਭਾਲੀ ਬੈਠੇ ਹਨ ਉਨ੍ਹਾਂ ਤੇ ਕੋਈ ਸੀਲਿੰਗ ਨਹੀਂ ਲਿਆਈ ਜਾ ਰਹੀ ਹੈ, ਪਰ ਸਾਡੀ ਪੰਜਾਬ ਸਰਕਾਰ ਨੇ ਇਹ ਕਦਮ ਉਠਾ ਕੇ ਪੰਜਾਬ ਦੇ ਲੱਖਾਂ ਲੋਕਾਂ ਨੂੰ ਰਾਹਤ ਦਿੱਤੀ ਔਰ ਗਰੀਬਾਂ ਦੇ ਚੈਨ ਵਾਸਤੇ ਅਤੇ ਉਹ ਗਰੀਬ ਜਿਹੜੇ ਇਹ ਵੇਖ ਰਹੇ ਸਨ ਕਿ ਕਦੇ ਸਰਕਾਰ ਕੋਈ ਅਜਿਹਾ ਇਨਕਲਾਬੀ ਕਦਮ ਉਠਾਏਗੀ ਜਿਸ ਦੇ ਨਾਲ ਪੰਜਾਬ ਵਿਚ ਸੁਖ ਅਤੇ ਖੁਸ਼ੀ ਮਿਲੇਗੀ ਅਤੇ ਜਿਸ ਦੇ ਨਾਲ ਪਛੜੇ ਲੋਕਾਂ ਨੂੰ ਰਾਹਤ ਮਿਲੇ ਗੀ, ਉਹ ਕਦਮ ਪੰਜਾਬ ਸਰਕਾਰ ਨੇ ਉਠਾਏ ਹਨ।

ਸਪੀਕਰ ਸਾਹਿਬ, ਪੰਜਾਬ ਸਰਕਾਰ ਦੀਆਂ ਸਾਰੀਆਂ ਗੱਲਾਂ ਪੂਰੀਆਂ ਜ਼ਰੂਰ ਹੋਣਗੀਆਂ ਇਸ ਕਰਕੇ ਕਿ ਪੰਜਾਬ ਮੰਤਰੀ ਮੰਡਲ ਦੀ ਅਗਵਾਈ ਗਿਆਨੀ ਜ਼ੈਲ ਸਿੰਘ ਕਰ ਰਹੇ ਹਨ। ਇਹ ਖੜੇ ਦੇਸ਼ ਭਗਤ ਹਨ, ਆਜ਼ਾਦੀ ਦੀ ਜੰਗ ਦੇ ਜਰਨੈਲ ਹਨ ਅਤੇ ਇਨ੍ਹਾਂ ਨੇ ਦੁਖ ਦੇਖੇ ਹਨ, ਇਨ੍ਹਾਂ ਨੂੰ ਗਰੀਬਾਂ ਦੀਆਂ ਮੁਸੀਬਤਾਂ ਦਾ ਪਤਾ ਹੈ। ਉਨ੍ਹਾਂ ਦੇ ਨਾਲ ਜਿਹੜੀ ਸਾਡੇ ਮੰਤਰੀ ਮੰਡਲ ਦੇ ਸਦਸਯ ਹਨ ਉਹ ਵੀ ਸਦਭਾਵ ਨਾਲ ਅੱਗੇ ਆ ਕੇ ਸਾਰਾ ਕੁਝ ਕਰਨਾ ਚਾਹੁੰਦੇ ਹਨ ਮੈਨੂੰ ਪਤਾ ਹੈ ਔਰ ਯਕੀਨ ਹੈ ਕਿ ਉਨ੍ਹਾਂ ਦੇ ਇਰਦ ਗਿਰਦ ਉਹ ਮੰਡਲੀ ਜਿਹੜੀ ਨੀਲੀਆਂ ਚਿਟੀਆਂ ਪਗੜੀਆਂ ਪਹਿਨ ਕੇ ਫਿਰਦੀ ਸੀ ਉਸ ਨੂੰ ਪਰੇ ਹਟਾਇਆ ਜਾ ਰਿਹਾ ਹੈ, ਉਨ੍ਹਾਂ ਨੂੰ ਦੁਤਕਾਰਿਆਂ ਜਾ ਰਿਹਾ ਹੈ। ਉਨ੍ਹਾਂ ਨੂੰ ਸਾਡੇ ਵਜ਼ੀਰ ਬਿਲਕੁਲ ਮੂੰਹ ਨਹੀਂ ਲਾਉਂਦੇ ਇਸ ਦੇ ਨਾਲ ਨਾਲ ਹੀ ਉਨ੍ਹਾਂ ਨੇ ਵੱਡੇ ਵੱਡੇ ਅਮੀਰਾਂ ਦੇ ਘਰ ਖਾਣਾ ਪੀਣਾ ਅਤੇ ਪਾਰਟੀਆਂ ਵਿਚ ਜਾਣਾ ਪਸੰਦ ਨਹੀਂ ਕੀਤਾ, ਸਗੋਂ ਉਨ੍ਹਾਂ ਨੂੰ ਠੁਕਰਾਇਆ ਹੈ। ਇਸ ਤੋਂ ਨਜ਼ਰ ਆਉਂਦਾ ਹੈ ਉਹ ਗਰੀਬਾਂ ਵਾਸਤੇ, ਅਵਾਮ ਵਾਸਤੇ ਕੀ ਕੁਝ ਕਰਨਾ ਚਾਹੁੰਦੇ ਹਨ। ਉਨ੍ਹਾਂ ਦੇ ਮਨ ਵਿਚ, ਦਿਲ ਵਿਚ ਉਨ੍ਹਾਂ ਵਾਸਤੇ ਦਰਦ ਹੈ। ਲੇਕਿਨ ਸਪੀਕਰ ਸਾਹਿਬ ਮੈਨੂੰ ਇੱਕ ਸ਼ੰਕਾ ਜ਼ਰੂਰ ਹੈ। ਉਹ ਸ਼ੰਕਾ ਇਹ ਹੈ ਕਿ ਹਰ ਸਰਕਾਰ ਜਿਸ ਵੇਲੇ ਆਉਂਦੀ ਹੈ ਉਸ ਦਾ ਇਰਾਦਾ ਇਹ ਹੁੰਦਾ ਹੈ ਕਿ ਉਹ ਪੰਜਾਬ ਦੀ ਸੇਵਾ ਕਰੇ। ਜਿਸ ਵੇਲੇ ਕੋਈ ਐਮ. ਐ ਲ. ਏ. ਜੋ ਕਿ ਲੱਖਾਂ ਲੋਕਾਂ ਦਾ ਨੁਮਾਇੰਦਾ ਹੁੰਦਾ ਹੈ, ਅਸੈਂਬਲੀ ਵਿਚ ਆਉਂਦਾ ਹੈ ਤਾਂ ਉਸ ਦੇ ਮਨ ਵਿਚ ਵਲਵਲਾ ਹੁੰਦਾ ਹੈ ਕਿ ਮੈਂ ਪੰਜਾਬ ਦੀ ਸੇਵਾ ਕਰਾਂ। ਲੇਕਿਨ ਇਥੇ ਅਟਮਾਸਫਿਅਰ ਕੁਝ ਹੋਰ ਤਰੀਕੇ ਦਾ ਮਿਲਦਾ ਹੈ। ਸਾਡੇ ਸਮਾਜ ਵਿਚ ਖੁਦਗਰਜ਼ ਲੋਕ, ਆਪਰਚੂਨਿਸਟ ਲੋਕ ਹਨ। ਇਹੋ ਜਿਹੇ ਲੋਕ ਹਨ ਜਿਹੜੇ ਐਮ. ਐਲ. ਏਜ਼ ਨੂੰ ਮਨਿਸਟਰਾਂ ਨੂੰ ਇਸ ਗਲ ਲਈ ਮਜ਼ਬੂਰ ਕਰਦੇ ਹਨ ਕਿ ਉਹ ਨਜ਼ਾਇਜ਼ ਗਲ ਕਰਣ। ਉਹ ਕਹਿੰਦੇ ਹਨ ਕਿ ਅਸੀਂ ਤੁਹਾਡ ਅਲੈਕਟੋਰੇਟ ਹਾਂ ਤੁਸੀਂ ਸਾਡੇ ਨੁਮਾਇੰਦੇ ਹੋ। ਮੈਨੂੰ ਪਤਾ ਹੈ ਕਿ ਇਹੋ ਜਿਹੀਆਂ ਚੀਜ਼ਾਂ ਵੀ ਹੁੰਦੀਆਂ ਹਨ ਕਿ ਐਮ. ਐਲ. ਏ. ਮਜ਼ਬੂਰ ਹੋਕੇ ਉਸ ਵਿਅਕਤੀ ਦੀ ਅਪੁਆਇੰਟਮੈਂਟ ਲਈ ਟੈਲੀਫੋਨ ਕਰਦਾ ਹੈ ਜੋ ਕਿ ਮੈਰਿਟ ਤੇ ਨਹੀਂ ਆਉਂਦਾ। ਐਮ. ਐਲ. ਏਜ਼ ਕੋਲੋਂ ਇਹ ਗਲਾਂ ਅਪਵਾਈਆਂ ਜਾਂਦੀਆਂ ਹਨ। ਟਰਾਂਸਫਰਜ਼ ਅਤੇ ਅਪੁਆਇੰਟਮੈਂਟਸ ਨੂੰ ਲੈ ਲਓ। ਸਾਰੇ ਮੁਲਾਜ਼ਮ ਚਾਹੁੰਦੇ ਹਨ ਕਿ ਉਹ ਘਰ ਦੇ ਨੇੜੇ ਲੱਗ ਜਾਣ ਅਤੇ ਛੇਤੀ ਤੋਂ ਛੇਤੀ ਉਨ੍ਹਾਂ ਨੂੰ ਇਹੋ ਜਿਹੀ ਰਿਆਇਤ ਮਿਲੇ। ਉਨ੍ਹਾਂ ਦੀ ਟਰਾਂਸਫਰ ਵਾਸਤੇ ਸਾਡੇ ਅਲੈਕਟੋਰੇਟ ਵਿਰਦੇ ਹਨ ਕਿ ਛੇਤੀ ਹੀ ਉਸਦੀ ਟਰਾਂਸਫਰ ਹੋ ਜਾਵੇ। ਉਸ ਦੇ ਨਾਲ ਨਾਲ ਪ੍ਰਮੋਸ਼ਨ ਦੀ ਗਲ ਆਉਂਦੀ ਹੈ। ਪ੍ਰਮੋਸ਼ਨ ਵਾਸਤੇ ਕਈ ਤਰ੍ਹਾਂ ਦੀਆਂ ਸਿਫਾਰਸ਼ਾਂ, ਦਬਾਓ ਹੁੰਦੇ ਹਨ ਜਿਸ ਦੇ ਨਾਲ ਨਾਜਾਇਜ਼ ਪ੍ਰਮੋਸ਼ਨ ਹਾਸਲ ਕਰਨ ਵਾਸਤੇ ਸਾਡੀ ਮਦਦ ਲੈਂਦੇ ਹਨ ਅਤੇ ਇਸ ਦੀ ਜ਼ਿੰਮੇਵਾਰੀ ਸਾਡੇ ਸਿਰ ਤੇ ਆਉਂਦੀ ਹੈ।

[ ਡਾ: ਕੇਵਲ ਕ੍ਰਿਸ਼ਨ ]

ਸਪੀਕਰ ਸਾਹਿਬ, ਅਸੀਂ ਕਈ ਵਾਰੀ ਇਸ ਸ਼ਾਸਨ ਨੂੰ ਵਿਗਾੜਨ ਦੇ ਜ਼ਿੰਮੇਵਾਰ ਬਣ ਜਾਂਦੇ ਹਾਂ ਮੈਨੂੰ ਪਤਾ ਹੈ ਕਿ ਸਰਕਾਰ ਜਿਤਨੇ ਚੰਗੇ ਕੰਮ ਕਰਨਾ ਚਾਹੁੰਦੀ ਹੈ ਉਹ ਪੂਰੇ ਹੁੰਦੇ ਹਨ। ਪਰ ਇਥੇ ਦਲ ਬਦਲੂ ਵੀ ਹਨ। ਉਹ ਇਸ ਕਾਰਣ ਆਉਂਦੇ ਹਨ ਤਾਂ ਕਿ ਇਹੋ ਜਿਹੇ ਚੰਗੇ ਕੰਮ ਨਾ ਹੋਣ ਅਤੇ ਸਰਕਾਰ ਨਾਜਾਇਜ਼ ਕੰਮ ਕਰਨ ਲੱਗ ਪਏ। ਇਸ ਨਾਲ ਸਰਕਾਰ ਦੀ ਬਦਨਾਮੀ ਹੁੰਦੀ ਹੈ। ਸਾਡੇ ਐਮ. ਐਲ. ਏਜ਼ ਮਨਿਸਟਰਾਂ ਨੂੰ ਸਰਕਾਰੀ ਕਰਮਚਾਰੀਆਂ ਨੂੰ ਇਹੋ ਜਿਹੇ ਨਾਜਾਇਜ਼ ਕੰਮ ਕਰਨ ਲਈ ਮਜ਼ਬੂਰ ਕਰਦੇ ਹਨ। ਸਰਕਾਰੀ ਕਰਮਚਾਰੀ ਦਬਾ ਥੱਲੇ ਆ ਕੇ ਕੰਮ ਕਰ ਦਿੰਦਾ ਹੈ। ਲੇਕਿਨ ਨਤੀਜਾ ਇਹ ਹੁੰਦਾ ਹੈ ਕਿ ਸਾਰਾ ਸ਼ਿਰਾਜਾ ਬਿਗੜ ਜਾਂਦਾ ਹੈ। ਇਸ ਦੇ ਨਾਲ ਅਫਸਰ ਕਈ ਤਰ੍ਹਾਂ ਦੇ ਨਾਜਾਇਜ਼ ਕੰਮ ਕਰਨ ਲਗ ਪੈਂਦੇ ਹਨ। ਇਸ ਤਰੀਕੇ ਨਾਲ ਐਡਮਨਿਸਟਰੇਸ਼ਨ ਨਹਿਸ਼ ਤਹਿਸ਼ ਹੋ ਜਾਂਦੀ ਹੈ। ਇਸ ਦੀ ਸਾਰੀ ਜ਼ਿੰਮੇਵਾਰੀ ਸਾਡੇ ਨੁਮਾਇੰਦਿਆਂ ਦੇ ਸਿਰ ਤੇ ਆਉਂਦੀ ਹੈ। ਅਸੀਂ ਕਹਿੰਦੇ ਹਾਂ ਕਿ ਕੁਰਪਸ਼ਨ ਇੱਕ ਬੁਰਾਈ ਹੈ। ਜਿਥੇ ਸਾਡੇ ਸਮਾਜ ਦੇ ਲੋਕ, ਅਫਸਰ ਇਸ ਕੁਰੱਪਸ਼ਨ ਲਈ ਜ਼ਿੰਮੇਵਾਰ ਹਨ ਉਥੇ ਸਾਡੀ ਇਹ ਜ਼ਿੰਮੇਵਾਰੀ ਹੈ ਕਿ ਇਸ ਤਰ੍ਹਾਂ ਦੀਆਂ ਚੀਜ਼ਾਂ ਨੂੰ ਹਟਾਈਏ। ਸਾਨੂੰ ਅਜ਼ਮ ਕਰਨਾ ਚਾਹੀਦਾ ਹੈ ਕਿ ਜੇ ਅਸੀਂ ਪੰਜਾਬ ਨੂੰ ਠੀਕ ਸ਼ਾਸਨ ਦੇਣਾ ਹੈ ਅਸੀਂ ਨਜਾਇਜ਼ ਗੱਲ ਵਾਸਤੇ ਕਿਸੇ ਸਾਥੀ ਨੂੰ ਮਜ਼ਬੂਰ ਨਾ ਕਰੀਏ।

ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਕੁਝ ਗੱਲਾਂ ਸਾਹਮਣੇ ਲਿਆਵਾਂਗਾ। ਇਸਦੇ ਨਾਲ ਨਾਲ ਮੈਂ ਇਸ ਸ਼ਾਸਨ ਨੂੰ ਠੀਕ ਕਰਨ ਵਾਸਤੇ ਸੁਝਾ ਵੀ ਰਖਾਂਗਾ। ਸਾਡੇ ਦੇਸ਼ ਦੀ ਪ੍ਰਧਾਨ ਮੰਤਰੀ, ਇੰਦਰਾ ਗਾਂਧੀ ਜੀ ਨੇ ਗਰੀਬੀ ਹਟਾਉਣ ਦਾ ਇਰਾਦਾ ਕੀਤਾ ਹੈ ਅਤੇ ਸਾਰੀਆਂ ਸਟੇਟਸ ਨੂੰ ਡਾਇਰੈਕਟਿਵ ਦਿੱਤਾ ਹੈ ਕਿ ਤੁਸੀਂ ਗਰੀਬੀ ਹਟਾਉਣ ਵਾਸਤੇ ਕਦਮ ਉਠਾਓ। ਠੀਕ ਹੈ, ਸਪੀਕਰ ਸਾਹਿਬ, ਗਰੀਬੀ ਹਟਾਉਣ ਵਾਸਤੇ ਬਿਲ ਆ ਰਹੇ ਹਨ, ਗਰੀਬੀ ਹਟਾਉਣ ਵਾਸਤੇ ਕੁਝ ਰੁਪਿਆ ਗਰੀਬਾਂ ਤਕ ਪਹੁੰਚਾਇਆ ਜਾ ਰਿਹਾ ਹੈ। ਲੇਕਿਨ ਮੈਨੂੰ ਡਰ ਹੈ ਕਿ ਇਸ ਗਰੀਬੀ ਹਟਾਉਣ ਦੇ ਵਾਸਤੇ ਜਿਹੜਾ ਕਰੋੜਾਂ ਰੁਪਿਆ ਅਸੀਂ ਖਰਚ ਕਰ ਰਹੇ ਹਾਂ, ਕੀ ਇਸ ਦਾ ਠੀਕ ਇਸਤੇਮਾਲ ਹੋਵੇਗਾ। ਕੀ ਇਹ ਰਿਆਇਤ ਗਰੀਬਾਂ ਤੱਕ ਪਹੁੰਚੇਗੀ। ਉਸ ਦੇ ਵਿਚ ਬੜੀ ਭਾਰੀ ਰੁਕਾਵਟ ਹੈ। ਸਾਡੇ ਜਿਹੜੇ ਡਿਪਾਰਟਮੈਂਟਸ ਹਨ ਇਨ੍ਹਾਂ ਵਿਚ ਬੜੀ ਅਜੀਬ ਢੰਗ ਦੀ ਕੁਰੱਪਸ਼ਨ ਹੈ। ਇਸ ਕਾਰਣ ਸੂਬੇ ਵਿਚ ਬੇਇਨਸਾਫੀ ਪ੍ਰੀਵੇਲ ਹੋਈ ਹੈ। ਬੇਇਨਸਾਫੀ ਇਕ ਐਸਾ ਨਸ਼ਤਰ ਹੈ ਜਿਹੜੀ ਗਰੀਬੀ ਦੇ ਜ਼ਖਮ ਨੂੰ ਕੁਰੇਦਦਾ ਹੈ, ਜਲਨ ਪੈਦਾ ਕਰਦਾ ਹੈ। ਇਸ ਦੇ ਨਾਲ ਗਰੀਬ ਮੁਲਾਜ਼ਮ, ਕਿਸਾਨ ਅਤੇ ਮਜ਼ਦੂਰ ਨੂੰ ਜਦ ਬੇਇਨਸਾਫੀ ਮਿਲਦੀ ਹੈ ਜਿਸ ਵੇਲੇ ਉਸ ਨੂੰ ਠੁਕਰਾਇਆ ਜਾਂਦਾ ਹੈ ਉਸ ਦੇ ਦਿਲ ਵਿਚ ਜਲਨ ਪੈਦਾ ਹੁੰਦੀ ਹੈ ਉਹ ਕਹਿੰਦਾ ਹੈ ਕਿ ਮੈਂ ਰਾਜ ਨੂੰ ਉਲਟ ਦੇਵਾਂਗਾਂ। ਉਹ ਕਹਿੰਦਾ ਹੈ ਕਿ ਇਹ ਐਮ. ਐਲ. ਏ., ਮਨਿਸਟਰ ਠੀਕ ਨਹੀਂ ਕਿਉਂਕਿ ਉਸ ਨੂੰ ਇਨਸਾਫ ਨਹੀਂ ਮਿਲਦਾ। ਜਦੋਂ ਉਹ ਡਿਮਾਂਸਟਰੇਸ਼ਨ ਕਰਦੇ ਹਨ ਤਾਂ ਉਨ੍ਹਾਂ ਤੇ ਤਸ਼ੱਦਦ ਹੁੰਦਾ ਹੈ। ਲਾਠੀਆਂ ਚਲਦੀਆਂ ਹਨ। ਲੇਕਿਨ ਇਹ ਜਜ਼ਬਾਤ ਕਈ ਵਾਰ ਨੌਜਵਾਨਾਂ ਨੂੰ ਨਕਸਲਬਾੜੀ ਬਣਨ ਲਈ ਮਜਬੂਰ ਕਰਦੇ ਹਨ। ਜਿਥੇ ਸਾਡੇ ਪ੍ਰਧਾਨ ਮੰਤਰੀ ਨੇ ਕਿਹਾ ਹੈ ਕਿ ਅਸੀਂ ਗਰੀਬੀ ਹਟਾਉਣੀ ਹੈ, ਉਥੇ ਸਾਨੂੰ ਅਜ਼ਮ ਕਰਨਾ ਚਾਹੀਦਾ ਹੈ ਕਿ ਅਸੀਂ ਬੇਇਨਸਾਫੀ ਹਟਾਉਣੀ ਹੈ। ਜੇ ਅਸੀਂ ਬੇਇਨਸਾਫੀ ਹਟਾਉਣ ਦੇ ਠੇਕੇਦਾਰ ਨਹੀਂ ਬਣਨਾ ਤਾਂ ਮੈਂ ਪੁਛਦਾ ਹਾਂ ਕਿ ਇਸ ਨੂੰ ਪੰਜਾਬ ਵਿਚ ਹਟਾਉਣ ਦਾ ਕੌਣ ਠੇਕੇਦਾਰ ਬਣੇਗਾ। ਉਨ੍ਹਾਂ ਮਹਿਕਮਿਆਂ ਤੇ ਨਜ਼ਰ ਪਾਉਣੀ ਚਾਹੁੰਦਾ ਹਾਂ ਜਿਥੇ ਬੇਇਨਸਾਫੀ ਹੁੰਦੀ ਹੈ। ਜ਼ਿਆਦਾ ਤਾਂ ਨਹੀਂ ਕੁਝ ਡਿਪਾਰਟਮੈਂਟਸ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਸਭ ਤੋਂ ਪਹਿਲਾ ਮਹਿਕਮਾ ਪੁਲਿਸ ਮੇਰੀ ਨਜ਼ਰ ਵਿਚ ਹੈ। ਪੁਲਿਸ ਲੋਕਾਂ ਦੀ ਹਿਫਾਜ਼ਤ ਕਰਦੀ ਹੈ। ਲੋਕਾਂ ਦੀ ਆਜ਼ਾਦੀ ਅਤੇ ਮਾਣ ਦੀ ਰਖਿਆ ਕਰਦੀ ਹੈ। ਪੁਲਿਸ ਲੋਕਾਂ ਨੂੰ ਗੁੰਡਿਆਂ

ਅਤੇ ਬਦਮਾਸ਼ਾਂ ਤੋਂ ਬਚਾਉਂਦੀ ਹੈ। ਲੇਕਿਨ ਜਿਸ ਵੇਲੇ ਵਾੜ ਹੀ ਖੇਤ ਨੂੰ ਖਾਣ ਲਗ ਪਏ, ਜਿਸ ਵੇਲੇ ਪੁਲਿਸ ਦੇ ਕਰਮਚਾਰੀ ਕੁਰੱਪਟ ਹੋ ਜਾਣ ਤਾਂ ਤੁਸੀਂ ਦਸੋ ਕੌਣ ਇਨ੍ਹਾਂ ਗਰੀਬਾਂ ਦੀ ਹਿਫਾਜ਼ਤ ਕਰੇਗਾ ? ਇਨ੍ਹਾਂ ਦੀ ਰਖਸ਼ਾ ਕੌਣ ਕਰੇਗਾ ? ਜਿਸ ਵੇਲੇ ਇੱਕ ਸ਼ਹਿਰ ਵਿਚ ਇੱਕ ਗੁੰਡਾ ਗੁੰਡਾਗਰਦੀ ਕਰਦਾ ਹੈ ਅਤੇ ਪੁਲਿਸ ਵਾਲੇ ਦੇ ਨੱਕ ਥੱਲੇ ਅਤਿਆਚਾਰ ਕਰਦਾ ਹੈ, ਸਮਗਲਿੰਗ ਕਰਦਾ ਹੈ ਅਤੇ ਪੁਲਿਸ ਵੇਖਦੀ ਹੀ ਰਹਿੰਦੀ ਹੈ ਤਾਂ ਕੌਣ ਉਸ ਗੁੰਡੇ ਨੂੰ ਰੋਕੇਗਾ ਅਤੇ ਠੀਕ ਕਰੇਗਾ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਜਿਸ ਸ਼ਹਿਰ ਵਿਚ ਜਿਸ ਕਸਬੇ ਵਿਚ ਜਿਸ ਪਿੰਡ ਵਿਚ ਗੁੰਡਾ ਗਰਦੀ ਹੁੰਦੀ ਹੈ ਫੌਰਨ ਉਸ ਪੁਲਿਸ ਦੇ ਕਰਮਚਾਰੀ ਨੂੰ ਜਿਹੜਾ ਕਿ ਥਾਣੇਦਾਰ ਹੋਵੇ ਜਾਂ ਡਿਸਟ੍ਰਿਕਟ ਦਾ ਐਸ. ਪੀ. ਹੋਵੇ ਉਸ ਨੂੰ ਕਿਹਾ ਜਾਵੇ ਕਿ ਜੋ ਕੁਝ ਹੁੰਦਾ ਹੈ ਤੁਹਾਡੀ ਕਮਜ਼ੋਰੀ ਕਾਰਣ ਹੁੰਦਾ ਹੈ ਤੁਹਾਡੀ ਸ਼ਹਿ ਅਤੇ ਗਲਤੀ ਨਾਲ ਹੁੰਦਾ ਹੈ। ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਨਾਜਾਇਜ਼ ਸ਼ਰਾਬ ਵੇਚਣ ਵਾਲਿਆਂ ਤੇ ਥਾਣਿਆਂ ਵਿਚ ਮਾਹਵਾਰੀਆਂ ਲਗੀਆਂ ਹੋਈਆਂ ਹਨ। ਮੈਂ ਦਸਦਾ ਹਾਂ ਕਿ ਇਸ ਤਰ੍ਹਾਂ ਦਾ ਦੜਾ ਸੱਟਾ ਕਰਨ ਵਾਲੇ ਥਾਣਿਆਂ ਵਿਚ ਰੁਪਏ ਦਿੰਦੇ ਹਨ। ਐਫ਼ ਆਈ. ਆਰ. ਦਰਜ ਨਹੀਂ ਹੁੰਦੇ। 107(51) ਦੀਆਂ ਅਰਜ਼ੀਆਂ ਲੈ ਕੇ 20, 20 ਦਿਨ ਥਾਣੇਦਾਰ ਥਾਣਿਆਂ ਵਿਚ ਬੁਲਾਉਂਦੇ ਹਨ। ਇਕ ਪਾਸੇ ਤੋਂ ਵੀ ਪੈਸੇ ਖਾਂਦੇ ਹਨ ਅਤੇ ਦੂਜੇ ਪਾਸੇ ਤੋਂ ਵੀ ਖਾਂਦੇ ਹਨ। ਜਿਤਨਾ ਤੁਹਾਨੂੰ ਦੂਜੇ ਤੋਂ ਖਤਰਾ ਹੈ ਉਤਨਾ ਹੀ ਦੂਸਰੇ ਨੂੰ ਤੁਹਾਡੇ ਤੋਂ ਹੋ ਸਕਦਾ ਹੈ। ਇਸ ਤਰ੍ਹਾਂ ਬਿਲਕੁਲ ਰਿਸ਼ਵਤ ਦਾ ਦਰਬਾਰ ਲਗਦਾ ਹੈ। ਉਹ ਨਿਡਰ ਹੋਕੇ ਇਸ ਦੇ ਆੜ ਵਿਚ ਪੈਸੇ ਲੈਂਦੇ ਹਨ। ਸਪੀਕਰ ਸਾਹਿਬ, ਪੁਲਿਸ ਦਾ ਇਕ ਹੋਰ ਵਿੰਗ ਹੈ ਜਿਸ ਨੂੰ ਟਰੈਫਿਕ ਪੁਲਿਸ ਕਿਹਾ ਜਾਂਦਾ ਹੈ। ਇਹ ਸੌ ਫ਼ੀ ਸਦੀ ਕੁਰੱਪਟ ਹੈ। ਇਸ ਦਾ ਇੱਕ ਏ. ਐਸ. ਆਈ. 10,000 ਰੁਪਿਆ ਮਹੀਨਾ ਕਮਾਉਂਦਾ ਹੈ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਹ ਅੱਜ ਦੀ ਗੱਲ ਨਹੀਂ। ਇਹ ਪਿਛਲੇ ਸਾਲਾਂ ਤੋਂ ਚਲੀ ਆ ਰਹੀ ਹੈ। ਮੇਰੇ ਅਕਾਲੀ ਵੀਰ ਖੁਸ਼ ਨਾਂ ਹੋਣ ਉਨ੍ਹਾਂ ਦੇ ਸਮੇਂ ਵੀ ਇਹ ਸਭ ਕੁਝ ਹੁੰਦਾ ਰਿਹਾ ਹੈ। ਇਸ ਸਰਕਾਰ ਨੂੰ ਆਏ ਤਾਂ ਅਜੇ ਇਕ ਮਹੀਨਾ ਹੀ ਹੋਇਆ ਹੈ।

ਸਪੀਕਰ ਸਾਹਿਬ ਮੈਂ ਅਰਜ਼ ਕਰ ਰਿਹਾ ਸੀ ਕਿ ਅੱਜ ਜੇਕਰ ਕੋਈ ਟਰੱਕ ਵਾਲਾ ਪਠਾਨਕੋਟ ਤੋਂ ਦਿੱਲੀ ਜਾਂਦਾ ਹੈ ਤਾਂ ਉਸ ਪਾਸੋਂ ਪੁੱਛਣ ਤੇ ਪਤਾ ਲਗਦਾ ਹੈ ਕਿ 80 ਰੁਪਏ ਉਸ ਦੇ ਖਰਚ ਆਉਂਦੇ ਹਨ ਜਿਨ੍ਹਾਂ ਵਿਚੋਂ ਕਿ 50 ਰੁਪਏ ਤਾਂ ਪੰਜਾਬ ਦੀ ਪੁਲੀਸ ਹੀ ਲੈ ਲੈਂਦੀ ਹੈ। ਇਸ ਲਈ ਮੇਰੀ ਅਰਜ਼ ਹੈ ਕਿ ਸਰਕਾਰ ਨੂੰ ਇਸ ਪਾਸੇ ਫੌਰਨ ਧਿਆਨ ਦੇਣਾ ਚਾਹੀਦਾ ਹੈ ਅਤੇ ਇਸ ਹੋ ਰਹੀ ਕੁਰੱਪਸ਼ਨ ਨੂੰ ਬੰਦ ਕਰਨ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਇਹ ਪੁਲਿਸ ਦੇ ਕਰਮਚਾਰੀ ਆਪਣੇ ਉਪਰਲੇ ਅਫਸਰਾਂ ਨਾਲ ਰਲ ਮਿਲ ਕੇ ਕੁਰੱਪਸ਼ਨ ਕਰਦੇ ਹਨ। ਪੁਲੀਸ ਦੇ ਉੱਚੇ ਅਫਸਰ ਆਪਣੇ ਸਬਾਰਡੀਨੇਟ ਕਰਮਚਾਰੀ ਆਪਣੀ ਮਰਜ਼ੀ ਨਾਲ ਭਰਤੀ ਕਰਦੇ ਹਨ, ਮਨਿਸਟਰ ਸਾਹਿਬ ਭਾਵੇਂ ਸਫਾਰਸ਼ ਕਰਨ। ਇਸ ਪਾਸੇ ਸਾਡੇ ਮੁੱਖ ਮੰਤਰੀ ਜੀ ਨੂੰ ਖਾਸ ਨਜ਼ਰ ਰਖਣੀ ਚਾਹੀਦੀ ਹੈ।

ਹੁਣ ਮੈਂ ਸਪੀਕਰ ਸਾਹਿਬ, ਮਹਿਕਮਾ ਮਾਲ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ। ਇਸ ਮਹਿਕਮੇ ਵਿਚ ਵੀ ਬਹੁਤ ਕੁਰੱਪਸ਼ਨ ਚਲਦੀ ਹੈ। ਅੱਜ ਵੀ ਉਸ ਤਰ੍ਹਾਂ ਹੀ ਪਟਵਾਰੀ ਪੈਸੇ ਲੈਣ ਤੋਂ ਬਿਨਾ ਫਰਦ ਨਹੀਂ ਦਿੰਦਾ। ਅੱਜ ਵੀ ਉਸ ਤਰ੍ਹਾਂ ਹੀ ਇੰਤਕਾਲ ਦਰਜ਼ ਕਰਨ ਸਮੇਂ ਗੁਰਦਾਵਰੀ, ਨਾਇਬ ਤਹਿਸੀਲਦਾਰ ਅਤੇ ਤਹਿਸੀਲਦਾਰ ਆਦਿ ਪੈਸੇ ਲੈਂਦੇ ਹਨ। ਪਹਿਲਾਂ ਵਾਂਗ ਹੀ ਅੱਜ ਵੀ ਨਾਇਬ ਤਹਿਸੀਲ-ਦਾਰ ਰਜਿਸਟਰੀ ਕਰਨ ਵੇਲੇ ਪੈਸੇ ਲੈਂਦੇ ਹਨ। ਸਪੀਕਰ ਸਾਹਿਬ, ਹੈਰਾਨੀ ਦੀ ਗੱਲ ਹੈ ਕਿ ਇਕ ਨਾਇਬ ਤਹਿਸੀਲਦਾਰ ਤਨਖਾਹ ਤੋਂ ਸਿਵਾ ਇਕ ਹਜ਼ਾਰ ਰੁਪਿਆ ਮਹੀਨਾ ਰਿਸ਼ਵਤ ਦਾ ਇਕੱਠਾ ਕਰਦਾ ਹੈ। (ਸ਼ੇਮ ਸ਼ੇਮ) ਸ਼ੇਮ ਸ਼ੇਮ ਵਾਲੀ ਇਸ ਵਿਚ ਕੋਈ ਗਲ ਨਹੀਂ ਹੈ। ਇਹ ਤਾਂ ਪਹਿਲਾਂ ਤੋਂ ਹੀ ਰਿਸ਼ਵਤ ਲੈ ਰਹੇ ਹਨ। (ਵਿਘਨ)

**Mr. Speaker :** Order please.

**ਡਾ: ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ ਉਹ ਕਿਸ ਤਰੀਕੇ ਨਾਲ ਕੁਰੱਪਸ਼ਨ ਕਰ ਰਹੇ ਹਨ। ਇਸ ਬਾਰੇ ਵੀ ਮੈਂ ਦੱਸਣਾ ਚਾਹੁੰਦਾ ਹਾਂ। ਜਿਸ ਵੇਲੇ ਜੱਟ ਰਜਿਸਟਰੀ ਕਰਾਉਣ ਤਹਿਸੀਲ ਵਿਚ ਆਉਂਦਾ ਹੈ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਪਹਿਲਾਂ ਸੇਵਿੰਗ ਸਕੀਮ ਦੇ ਤਹਿਤ 10 ਹਜ਼ਾਰ ਰੁਪਿਆ ਜਮ੍ਹਾ ਕਰਵਾਓ ਤਾਂ ਰਜਿਸਟਰੀ ਹੋਵੇਗੀ। ਜਦੋਂ ਜੱਟ ਇਹ ਜ਼ਾਹਰ ਕਰਦਾ ਹੈ ਕਿ ਇਹ ਰਕਮ ਜ਼ਿਆਦਾ ਹੈ ਤਾਂ ਉਸ ਨੂੰ ਨਾਇਬ ਤਹਿਸੀਲਦਾਰ ਕਹਿੰਦਾ ਹੈ ਕਿ ਅੱਛਾ ਪੰਜ ਹਜ਼ਾਰ ਤਾਂ ਜ਼ਰੂਰ ਕਰਾਉਣੀ ਹੀ ਪਵੇਗੀ। ਜ਼ਿਮੀਦਾਰ ਦੇ ਇਹ ਕਹਿਣ ਤੇ ਕਿ ਇਹ ਰਕਮ ਅਜੇ ਵੀ ਜ਼ਿਆਦਾ ਹੈ ਇਸ ਨੂੰ ਘੱਟ ਕਰਨਾ ਚਾਹੀਦਾ ਹੈ ਤਾਂ ਅਫਸਰਾਂ ਦੇ ਦਲਾਲ ਦੋ ਚਾਰ ਸੌ ਰੁਪਏ ਲੈ ਕੇ ਸੌਦਾ ਕਰਵਾ ਦਿੰਦੇ ਹਨ ਜਿਸ ਨਾਲ ਇਹ ਹੁੰਦਾ ਹੈ ਕਿ ਨਾ ਤਾਂ ਰੁਪਿਆ ਸਮਾਲ ਸੇਵਿੰਗਜ਼ ਲਈ ਜਮ੍ਹਾਂ ਹੁੰਦਾ ਹੈ ਅਤੇ ਨਾ ਹੀ ਉਸ ਦਾ ਕੋਈ ਹਿਸਾਬ ਹੁੰਦਾ ਹੈ ਮਗਰੋਂ ਉਹ ਪੈਸਾ ਤਹਿਸੀਲ ਵਾਲੇ ਰਲ ਮਿਲ ਕੇ ਖਾ ਜਾਂਦੇ ਹਨ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਵੇਲੇ ਵੀ ਵਿਸ਼ੇਸ਼ ਧਿਆਨ ਦੇਵੇ।

ਇਸ ਦੇ ਨਾਲ ਹੀ ਸਪੀਕਰ ਸਾਹਿਬ ਮੈਂ ਪੀ.ਡਬਲਯੂ.ਡੀ. ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਇਸ ਮਹਿਕਮੇ ਵਿਚ ਵੀ ਮਹਿਕਮਾ ਇਰੀਗੇਸ਼ਨ ਅਤੇ ਬਿਜਲੀ ਦੇ ਮਹਿਕਮੇ ਵਾਂਗ ਕੁਰੱਪਸ਼ਨ ਬਹੁਤ ਵੱਧ ਗਈ ਹੈ। ਸਪੀਕਰ ਸਾਹਿਬ, ਇਸ ਕੁਰੱਪਸ਼ਨ ਦੇ ਵਧਣ ਦੀ ਜੋ ਬੁਨਿਆਦੀ ਗਲਤੀ ਹੈ ਉਹ ਹੈ ਓਵਰ-ਐਸਟੀਮੇਟ। ਜਿਤਨੇ ਵੀ ਓਵਰਸੀਅਰ, ਐਸ, ਓ. ਜਾਂ ਹੋਰ ਅਧਿਕਾਰੀ ਐਸਟੀਮੇਟ ਬਣਾਉਂਦੇ ਹਨ ਉਹ 50 ਫੀਸਦੀ ਪਹਿਲਾਂ ਹੀ ਵੱਧ ਬਣਾਉਂਦੇ ਹਨ। ਉਸ 50 ਫੀਸਦੀ ਵੱਧ ਐਸਟੀਮੇਟ ਵਿਚੋਂ 30 ਫੀਸਦੀ ਹਿੱਸਾ ਤਾਂ ਐਸ. ਓ ਅਤੇ ਐਸ. ਡੀ. ਓ. ਲੈਂਦਾ ਹੈ ਔਰ ਉਹ ਆਰਾਮ ਦੇ ਨਾਲ ਲੈਂਦਾ ਹੈ, ਕਿਸੇ ਕਿਸਮ ਦੀ ਝਿਜਕ ਨਹੀਂ ਕਰਦਾ। ਇਹ ਪ੍ਰਾਸੈਸ ਕਈਆਂ ਚਿਰਾਂ ਤੋਂ ਚਲਦਾ ਆ ਰਿਹਾ ਹੈ। ਉਸ ਵਿਚ ਜਿਹੜਾ 20 ਫੀਸਦੀ ਠੇਕੇਦਾਰ ਲਈ ਰਖਿਆ ਜਾਂਦਾ ਹੈ ਠੇਕੇਦਾਰ ਉਸ ਦੀ ਬਜਾਏ 50 ਫੀਸਦੀ ਦੀ ਬੱਚਤ ਕਰਨ ਦਾ ਯਤਨ ਕਰਦਾ ਹੈ। ਇਸ ਲਈ ਉਸ ਨੇ ਜਿਹੜਾ ਕੰਮ ਕਰਾਉਣਾ ਹੁੰਦਾ ਹੈ ਉਸ ਵਿਚ ਕੂੜਾ ਕਰਕਟ ਲਗਾ ਦਿੰਦਾ ਹੈ ਅਤੇ ਅਸਲ ਮੈਟੀਰੀਅਲ ਆਦਿ ਦੀ ਬੱਚਤ ਕਰ ਲੈਂਦਾ ਹੈ। ਸਪੀਕਰ ਸਾਹਿਬ, ਪੀ. ਡਬਲਯੂ.ਡੀ. ਅਤੇ ਬਿਜਲੀ ਦੇ ਮਹਿਕਮਿਆਂ ਵਿਚ ਇਸ ਤਰ੍ਹਾਂ ਹੀ ਚਲਦਾ ਹੈ। ਸਪੀਕਰ ਸਾਹਿਬ, ਮੈਨੂੰ ਬਿਜਲੀ ਦੇ ਮਹਿਕਮੇ ਦੇ ਇਕ ਐਸ. ਡੀ. ਓ. ਸਾਹਿਬ ਮਿਲੇ ਅਤੇ ਕਹਿਣ ਲਗੇ ਕਿ ਮੇਰੇ ਛੋਟੇ ਹੁੰਦੇ ਦੇ ਮਾਂ ਬਾਪ ਮਰ ਗਏ ਸਨ। ਮੈਂ ਬੜੀ ਹੀ ਮੁਸੀਬਤ ਨਾਲ ਪੜ੍ਹਾਈ ਕਰਕੇ ਇਸ ਪੋਸਟ ਤੇ ਲਗਾਂ ਹਾਂ, ਮੇਰੇ ਤੇ ਮਿਹਰਬਾਨੀ ਕਰੋ ਤਾਂ ਮੈਨੂੰ ਕਿਸੇ ਹੋਰ ਜਗ੍ਹਾ ਬਦਲਾ ਦਿਓ। ਕਾਰਣ ਪੁੱਛਣ ਤੇ ਉਸ ਨੇ ਦੱਸਿਆ ਕਿ ਮੈਨੂੰ ਇਸ ਨੌਕਰੀ ਤੇ ਲਗਿਆਂ ਨੂੰ ਇਕ ਸਾਲ ਹੋਇਆ ਹੈ ਮੇਰਾ ਦਿਲ ਇਥੇ ਕੰਬ ਉਠਦਾ ਹੈ ਇਥੇ ਜਦ ਮੈਂ ਵੇਖਦਾ ਹਾਂ ਕਿ ਇਥੇ ਤਾਂ ਕੁਰੱਪਸ਼ਨ ਦੀ ਕੋਈ ਹੱਦ ਹੀ ਨਹੀਂ ਰਹੀ ਹੈ। ਸਪੀਕਰ ਸਾਹਿਬ, ਉਸ ਨੇ ਕਿਹਾ ਕਿ ਬਿਜਲੀ ਦੇ ਸਾਮਾਨ ਦੇ ਰਾਤ੍ਰੂ ਨੂੰ ਟਰੱਕ ਜਾਂਦੇ ਹਨ ਔਰ ਉਨ੍ਹਾਂ ਨੂੰ ਹਜ਼ਮ ਕੀਤਾ ਜਾਂਦਾ ਹੈ। ਵੱਡੇ ਵੱਡੇ ਅਫਸਰ ਮਿਲੇ ਹੋਏ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਕਿਸੇ ਵੇਲੇ ਵੀ ਮੈਂ ਨਿਹੱਕ ਹੀ ਨਾ ਮਾਰਿਆ ਜਾਵਾਂ। ਇਸ ਲਈ ਮੇਰੀ ਬਦਲੀ ਕਿਸੇ ਹੋਰ ਜਗ੍ਹਾ ਦੀ ਕਰਵਾ ਦਿਓ। ਸਪੀਕਰ ਸਾਹਿਬ ਮੈਨੂੰ ਇਹ ਸੁਣ ਕੇ ਬੜਾ ਦੁੱਖ ਹੋਇਆ। ਸਪੀਕਰ ਸਾਹਿਬ, ਮੈਂ ਮੁਕੇਰੀਆਂ ਦੇ ਰਹਿਣ ਵਾਲਾ ਹਾਂ। ਜਿਥੇ ਪੌਂਗ ਡੈਮ ਬਣਦਾ ਹੈ ਉਥੇ ਸਰਕਾਰ ਨੇ ਇਕ ਗੈਂਗ ਪਕੜਿਆ ਸੀ। ਉਸ ਗੈਂਗ ਦਾ ਮੋਢੀ ਪਰਗਣ ਸਿੰਘ ਹੈ। ਇਸ ਪਰਗਣ ਸਿੰਘ ਨੇ ਦੱਸਿਆ ਹੈ ਕਿ ਮੈਂ 22 ਲੱਖ ਰੁਪਏ ਦੀ ਸਮੱਗਲਿੰਗ ਕੀਤੀ ਹੈ। ਔਰ ਇਹ ਸਮੱਗਲਿੰਗ ਕੇਵਲ ਦਸ ਸਾਲਾਂ ਵਿਚ ਕੀਤੀ ਗਈ ਹੈ। ਸਪੀਕਰ ਸਾਹਿਬ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਲੋਕ ਸਮੱਗਲਿੰਗ ਕਰਦੇ ਹਨ ਜ਼ਬਰ-ਦਸਤੀ ਨਾਲ ਜਾਂ ਹੋਰ ਕੁਝ ਤਰੀਕਿਆਂ ਨਾਲ ਕਰਦੇ ਹਨ। ਅਜੇਹੇ ਲੋਕ ਪੁਲੀਟੀਕਲ ਪਾਰਟੀਆਂ ਦੇ ਵਡੇ ਲੀਡਰਾਂ ਨਾਲ ਆਪਣੇ ਸਬੰਧ ਬਣਾਉਂਦੇ ਹਨ। ਮੇਰੀ ਸਪੀਕਰ ਸਾਹਿਬ, ਬੇਨਤੀ ਹੈ ਕਿ ਮੇਰੇ ਅਕਾਲੀ

ਵੀਰ ਇਹ ਗਲ ਮਹਿਸੂਸ ਨਾ ਕਰਨ ( ਸ਼ੇਮ ਸ਼ੇਮ) ਇਸ ਵਿਚ ਸ਼ੇਮ ਵਾਲੀ ਕੋਈ ਗਲ ਨਹੀਂ ਹੈ । ਹੋ ਸਕਦਾ ਹੈ ਕਿ ਇਸ ਤਰ੍ਹਾਂ ਹੀ ਅਜਿਹੇ ਲੋਕ ਸਾਡੇ ਵੀ ਕਿਸੇ ਮਨਿਸਟਰ ਨੂੰ ਗੁਮਰਾਹ ਕਰਨ ਦਾ ਯਤਨ ਵੀ ਕਰਨ । ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਸਾਵਧਾਨ ਰਹਿਣਾ ਚਾਹੀਦਾ ਹੈ। ਸਪੀਕਰ ਸਾਹਿਬ, ਉਹ ਪਰਗਣ ਸਿੰਘ ਜਿਹੜਾ ਕਿ ਆਪਣੇ ਆਪ ਨੂੰ ਜੱਥੇਦਾਰ ਕਹਾਉਂਦਾ ਸੀ ਜਿਸ ਨੇ ਕਿ ਦੋ ਦਫਾ ਸੰਤ ਫਤਿਹ ਸਿੰਘ ਜੀ ਨੂੰ ਖਾਣਾ ਵੀ ਖਵਾਇਆ ਸੀ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਆਦਮੀਆਂ ਨੇ ਇਤਨੀ ਉੱਚੀ ਸ਼ਕਸੀਅਤ ਨਾਲ ਸਬੰਧ ਬਣਾ ਕੇ ਔਰ ਇਸ ਤਰ੍ਹਾਂ ਲੱਖਾਂ ਰੁਪਏ ਦੀ ਸਮੱਗਲਿੰਗ ਕਰਕੇ ਉਸ ਮਹਾਨ ਵਿਅਕਤੀ ਨੂੰ ਬਦਨਾਮ ਕਰਨ ਦਾ ਵੀ ਯਤਨ ਕੀਤਾ ਹੈ।

ਸਪੀਕਰ ਸਾਹਿਬ, ਉਸ ਪਰਗਣ ਸਿੰਘ ਨੇ ਇਕ ਗੱਲ ਹੋਰ ਦੱਸੀ ਹੈ ਕਿ ਇਸ ਸਮੱਗਲਿਗ ਵਿਚ ਸਰਕਾਰੀ ਅਫਸਰਾਂ ਦਾ ਵੀ ਹੱਥ ਹੈ। ਪਰ ਦੂਜੇ ਪਾਸੇ ਸਰਕਾਰੀ ਅਫਸਰਾਂ ਨੇ ਕਿਧਰੇ ਨਹੀਂ ਵਿਖਾਇਆ ਕਿ ਇਹ 22 ਲੱਖ ਦੀ ਸਮੱਗਲਿੰਗ ਹੋਈ ਹੈ ਮਹਿਕਮੇ ਨੇ ਕੇਵਲ ਸੱਤ ਚੋਰੀਆਂ ਦਾ ਹੀ ਜ਼ਿਕਰ ਕੀਤਾ ਹੈ । ਔਰ ਕੁਝ ਸਾਮਾਨ ਮਿਸਿੰਗ ਸ਼ੋਅ ਕਰ ਦਿੱਤਾ ਹੈ । ਬਾਕੀ ਸਾਮਾਨ ਦਾ ਪਤਾ ਹੀ ਨਹੀਂ ਹੈ । ਚੋਰੀਆਂ ਵਿਚ ਮਹਿਕਮੇ ਵਾਲੇ ਕਹਿੰਦੇ ਹਨ ਕਿ ਮਾਮੂਲੀ ਜਿਹਾ ਨੁਕਸਾਨ ਹੋਇਆ ਹੈ । ਪਰਗਣ ਸਿੰਘ ਦਸਦਾ ਹੈ ਕਿ ਟਰੱਕਾਂ ਦੇ ਟਰੱਕ ਲੋਹੇ ਦੇ, ਸੀਮਿੰਟ ਦੇ, ਤਾਂਬੇ ਦੀ ਤਾਰ ਆਦਿ ਮੈਟੀਰੀਅਲ ਦੇ ਜਾਂਦੇ ਰਹੇ ਹਨ ਪਰ ਬੜੇ ਹੀ ਦੁੱਖ ਦੀ ਗੱਲ ਹੈ ਕਿ ਮਹਿਕਮਾ ਕਹਿੰਦਾ ਹੈ ਕਿ ਕੋਈ ਵੀ ਸਾਮਾਨ ਇਸ ਤਰ੍ਹਾਂ ਨਹੀਂ ਸਮੱਗਲ ਹੋਇਆ। ਇਸ ਲਈ ਮੇਰੀ ਸਰਕਾਰ ਪਾਸ ਬੇਨਤੀ ਹੈ ਕਿ ਉਹ ਇਸ ਪਾਸੇ ਧਿਆਨ ਦੇਵੇ।

ਇਸ ਤੋਂ ਅੱਗੇ ਮੈਂ ਮਹਿਕਮਾਂ ਤਾਲੀਮ ਦੇ ਬਾਰੇ ਦਸਦਾ ਹਾਂ। ਮਹਿਕਮਾ ਤਾਲੀਮ ਵਿਚ ਅਫਸਰ ਜਿਹੜੇ ਕਿ ਚੈਕਿੰਗ ਵਾਸਤੇ ਹਨ ਕਹਿੰਦੇ ਹਨ ਕਿ ਉਨ੍ਹਾਂ ਪਾਸ ਅਮਲਾ ਘੱਟ ਹੈ। ਸਕੂਲ ਵੱਧ ਗਏ ਹਨ ਪਰ ਅਮਲਾ ਜੋ ਪਹਿਲਾਂ ਦਿਤਾ ਗਿਆ ਸੀ ਉਹ ਹੀ ਹੈ । ਇਸ ਲਈ ਅਸੀਂ ਕੀ ਕਰ ਸਕਦੇ ਹਾਂ । ਇਸ ਲਈ ਸਰਕਾਰ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ। ਮੇਰਾ ਸਰਕਾਰ ਪਾਸ ਇਹ ਵੀ ਸੁਝਾਓ ਹੈ ਕਿ ਜਿਹੜੇ ਲੜਕੀਆਂ ਦੇ ਸਕੂਲ ਜੇਕਰ ਅਲਗ ਹੋ ਸਕਣ ਤਾਂ ਬਹੁਤ ਹੀ ਚੰਗੀ ਗੱਲ ਹੈ ਕਿਉਂਕਿ ਜਿਹੜੇ ਸਕੂਲਾਂ ਵਿਚ ਅਧਿਆਪਕ ਤੇ ਅਧਿਆਪਕਾਵਾਂ ਇਕੱਠੇ ਪੜ੍ਹਾਉਂਦੇ ਹਨ ਉਥੇ ਕਈ ਵਾਰ ਅਜੇਹੀਆਂ ਗੱਲਾਂ ਹੁੰਦੀਆਂ ਹਨ ਜਿਹੜੀਆਂ ਕਿ ਵਰਣਨ ਯੋਗ ਨਹੀਂ ਹਨ । ਫਿਰ ਸ਼ਰਾਬ ਅਤੇ ਘਟੀਆ ਸਟੈਂਡਰਡ ਦੀਆਂ ਫਿਲਮਾਂ ਆਦਿ ਤੋਂ ਵੀ ਬੱਚਿਆਂ ਨੂੰ ਬਚਾਉਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਕ ਗੱਲ ਮੈਂ ਜ਼ਰਾਏ ਤਾਲੀਮ ਦੇ ਮੁਤੱਅਲਕ ਵੀ ਕਹੇ ਬਗੈਰ ਨਹੀਂ ਰਹਿ ਸਕਦਾ। ਵੇਖਿਆ ਗਿਆ ਹੈ ਕਿ ਜਿਹੜੇ ਪਬਲਿਕ ਦੇ ਸਕੂਲ ਹਨ ਉਨ੍ਹਾਂ ਵਿਚ ਤਾਂ ਜ਼ਰੀਆ ਤਾਲੀਮ ਆਜ਼ਾਦੀ ਵਾਲਾ ਹੈ ਪਰ ਸਰਕਾਰੀ ਸਕੂਲਾਂ ਵਿਚ ਇਹ ਜ਼ਰੀਆ ਤਾਲੀਮ ਆਜ਼ਾਦੀ ਵਾਲਾ ਨਹੀਂ ਹੈ । ਇਸ ਲਈ ਹਜ਼ਾਰਾਂ ਬੱਚਿਆਂ ਦਾ ਕੈਰੀਅਰ ਤਬਾਹ ਹੋ ਰਿਹਾ ਹੈ। ਜਿਹੜੇ ਬੱਚੇ ਯੂ. ਪੀ. ਐਸ. ਸੀ. ਦਾ ਕੰਮਪੀਟੀਸ਼ਨ ਦੇਣਾ ਚਾਹੁੰਦੇ ਹਨ ਉਹ ਹਿਮਾਚਲ ਪ੍ਰਦੇਸ਼, ਹਰਿਆਣਾ ਅਤੇ ਰਾਜਸਥਾਨ ਆਦਿ ਦੇ ਪ੍ਰਾਂਤਾਂ ਦੇ ਬੱਚਿਆਂ ਦੇ ਬਰਾਬਰ ਦੀ ਮੈਰਿਟ ਨਹੀਂ ਲੈ ਸਕਦੇ ਕਿਉਂਕਿ ਉਨ੍ਹਾਂ ਦੀ ਹਿੰਦੀ ਸਟੈਂਡਰਡ ਦੀ ਨਹੀਂ ਹੁੰਦੀ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਜਿਸ ਤਰ੍ਹਾਂ ਕਿ ਪ੍ਰਾਈਵੇਟ ਸਕੂਲਾਂ ਵਿਚ ਜ਼ਰਾਏ ਤਾਲੀਮ ਦੀ ਆਜ਼ਾਦੀ ਹੈ ਇਸ ਤਰ੍ਹਾਂ ਹੀ ਸਰਕਾਰੀ ਸਕੂਲਾਂ ਵਿਚ ਵੀ ਵਿਦਿਆਰਥੀਆਂ ਨੂੰ ਦੇਣੀ ਚਾਹੀਦੀ ਹੈ।

ਮੈਂ ਆਪਣੇ ਹਲਕੇ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਦੇ ਬਾਰੇ ਵਿਚ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਥੇ ਸਾਡੇ ਵਜ਼ੀਰ ਇਰੀਗੇਸ਼ਨ ਵੀ ਬੈਠੇ ਹੋਏ ਹਨ ਇਨ੍ਹਾਂ ਨੂੰ ਵੀ ਪਤਾ ਹੈ ਕਿ ਉਸ ਇਲਾਕੇ ਵਿਚ ਪੀਣ

[ਡਾ: ਕੇਵਲ ਕ੍ਰਿਸ਼ਨ]

ਦਾ ਪਾਣੀ ਨਹੀਂ ਕਈ ਸਕੀਮਾਂ ਚਲਾਈਆਂ ਗਈਆਂ ਪਰ ਅਜੇ ਤੱਕ ਮੁਕੰਮਲ ਨਹੀਂ ਹੋਈਆਂ ਅਤੇ ਇਹ ਕਿਹਾ ਗਿਆ ਕਿ ਇਹ ਸਕੀਮਾਂ ਮਾਰਚ 1972 ਤਕ ਪੂਰੀਆਂ ਹੋ ਜਾਣਗੀਆਂ ਪਰ ਨਹੀਂ ਹੋ ਸਕੀਆਂ ਇਨ੍ਹਾਂ ਨੂੰ ਛੇਤੀ ਤੋਂ ਛੇਤੀ ਪੂਰਾ ਕੀਤਾ ਜਾਣ ਚਾਹੀਦਾ ਹੈ ਤਾਂ ਕਿ ਮੇਰੇ ਹਲਕੇ ਵਿਚ ਪੀਣ ਦੇ ਪਾਣੀ ਦੀ ਸਮੱਸਿਆ ਦਾ ਹਲ ਹੋ ਸਕੇ।

ਇਸ ਤੋਂ ਇਲਾਵਾ ਮੇਰੇ ਹਲਕੇ ਵਿਚ ਸ਼ਾਹ ਨਹਿਰ ਹੈ ਨਾਂ ਤਾਂ ਇਸ ਦਾ ਸ਼ਾਹ ਨਹਿਰ ਹੈ ਪਰ ਹੈ ਇਹ ਕੰਗਾਲ ਨਹਿਰ। ਇਸ ਦੇ ਬਾਰੇ ਵਿਚ ਵਜ਼ੀਰ ਸਾਹਿਬ ਨੇ ਯਕੀਨ ਦਿਵਾਇਆ ਸੀ ਕਿ ਇਸ ਦਾ ਪਰਬੰਧ ਛੇਤੀ ਕੀਤਾ ਜਾਵੇਗਾ ਪਰ ਅੱਜੇ ਤਕ ਨਹੀਂ ਹੋਇਆ। ਇਸ ਦੇ ਬਾਰੇ ਵਿਚ ਇਕ ਮੀਟਿੰਗ ਹਰਿਆਣਾ, ਹਿਮਾਚਲ ਅਤੇ ਪੰਜਾਬ ਦੇ ਇੰਜੀਨੀਅਰਜ਼ ਵਿਚ ਹੋਈ ਕਿ ਇਸ ਨਹਿਰ ਨੂੰ ਠੀਕ ਕਿਸ ਤਰ੍ਹਾਂ ਕੀਤਾ ਜਾਵੇ ਅਤੇ ਇਹ ਫੈਸਲਾ ਕੀਤਾ ਗਿਆ ਕਿ ਇਸ ਲਈ ਕਾਮਨ ਪੂਲ ਵਿਚੋਂ $2\frac{3}{4}$ ਕਰੋੜ ਰੁਪਏ ਦਿਤੇ ਜਾਣ ਜਿਸ ਵਿਚੋਂ 80 ਲੱਖ ਪੰਜਾਬ ਦਾ ਖਰਚ ਹੋਵੇਗਾ। ਅਤੇ ਇਸ ਸਕੀਮ ਨਾਲ ਨਹਿਰ ਦੀ ਹਾਲਤ ਸੁਧਰ ਸਕਦੀ ਹੈ ਅਤੇ ਜਿਹੜੇ ਲੋਕ ਇਸ ਦੇ ਕਿਨਾਰੇ ਤੇ ਆਬਾਦ ਹਨ ਅਤੇ ਬਰਬਾਦ ਹੋ ਰਹੇ ਹਨ ਉਨ੍ਹਾਂ ਨੂੰ ਬਚਾਇਆ ਜਾ ਸਕਦਾ ਹੈ ਅਤੇ ਇਲਾਕਾ ਵੀ ਇਸ ਦੇ ਪਾਣੀ ਨਾਲ ਸਰਸਬਜ਼ ਹੋ ਜਾਵੇਗਾ। ਮੈਂ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਪਛੜਿਆ ਇਲਾਕਾ ਹੈ ਇਸ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਫਿਰ ਇਸ ਤਲਵਾੜੇ ਦੇ ਇਲਾਕੇ ਵਿਚ ਪਿਛਲੇ ਪੰਜ ਸਾਲਾਂ ਵਿਚ ਕੋਈ ਸੜਕ ਨਹੀਂ ਬਣਾਈ ਗਈ ਇਸ ਤੋਂ ਪਹਿਲਾਂ ਵੀ ਨਹੀਂ ਸੀ ਅਤੇ ਹੁਣ ਵੀ ਕੋਈ ਇਸ ਪਾਸੇ ਧਿਆਨ ਨਹੀਂ ਦਿੱਤਾ ਗਿਆ ਇਸ ਲਈ ਮੈਂ ਕਹਾਂਗਾ ਕਿ ਪੰਜਾਬ ਦੀ ਤਰੱਕੀ ਜੇਕਰ ਕਰਨੀ ਹੈ ਤਾਂ ਸਾਰੇ ਇਲਾਕਿਆਂ ਦੀ ਤਰੱਕੀ ਵੱਲ ਪੂਰਾ ਧਿਆਨ ਦੇਣਾ ਚਾਹੀਦਾ ਹੈ ਅਤੇ ਸੜਕਾਂ ਇਸ ਇਲਾਕੇ ਵਿਚ ਬਣਾਈਆਂ ਜਾਣ ਅਤੇ ਲੋਕਾਂ ਦੀ ਆਵਾਜਾਈ ਦੇ ਸਾਧਨ ਠੀਕ ਹੋਣ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ ਅਤੇ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਹਰਚੰਦ ਸਿੰਘ** (ਅਮਲੋਹ) (ਅਨੁਸੂਚਿਤ ਜਾਤੀ) : ਸਪੀਕਰ ਸਾਹਿਬ ਸਾਡੇ ਵਜ਼ੀਰ ਖਜ਼ਾਨਾ ਨੇ, ਜਿਨ੍ਹਾਂ ਨੇ ਕਿ ਇਹ ਬਿਲ ਅਜ ਪੇਸ਼ ਕੀਤਾ ਹੈ ਨੂੰ ਮੁਬਾਰਿਕਬਾਦ ਦੇਣ ਲਈ ਖੜਾ ਹੋਇਆ ਹਾਂ। ਇਨ੍ਹਾਂ ਨੇ ਅਪਰੋਪਰੀਏਸ਼ਨ ਬਿਲ 6 ਅਰਬ 23 ਕਰੋੜ ਅਤੇ 70 ਲੱਖ ਦਾ ਪੇਸ਼ ਕੀਤਾ ਹੈ ਮਨਜ਼ੂਰੀ ਲਈ। ਇਸ ਦੇ ਸਬੰਧ ਵਿਚ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਵਿਚ ਤਕਰੀਬਨ 35 ਕਰੋੜ ਦਾ ਘਾਟਾ ਹੈ। ਅਜ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਇਕ ਗਲ ਸਾਡੇ ਸਾਹਮਣੇ ਇਸ ਹਾਊਸ ਵਿਚ ਰਖੀ ਹੈ ਕਿ ਪਰਾਈਵੇਟ ਸਕੂਲਾਂ ਦੇ ਟੀਚਰਾਂ ਨਾਲ ਗੱਲ ਬਾਤ ਕੀਤੀ ਜਾ ਰਹੀ ਹੈ ਅਤੇ ਇਸ ਨਾਲ ਕੋਈ 2 ਕਰੋੜ ਦਾ ਹੋਰ ਘਾਟਾ ਪਏਗਾ। ਇਸ ਤਰ੍ਹਾਂ ਇਹ ਘਾਟਾ 35 ਦੀ ਥਾਂ ਤੇ 37 ਕਰੋੜ ਦਾ ਹੋ ਜਾਵੇਗਾ। ਇਸ ਘਾਟੇ ਨੂੰ ਪੂਰਾ ਕਰਨ ਲਈ ਦੋ ਗੱਲਾਂ ਹੋ ਸਕਦੀਆਂ ਹਨ ਜਾਂ ਤਾਂ ਇਹ ਕਿ ਸਰਕਾਰ ਨਵੇਂ ਟੈਕਸ ਲਗਾਵੇ ਪਰ ਮੇਰਾ ਖਿਆਲ ਹੈ ਕਿ ਇਹ ਨਵੇਂ ਟੈਕਸ ਲਗਾਣ ਲਈ ਘੱਟ ਤਿਆਰ ਦਿਸਦੀ ਹੈ ਅਤੇ ਦੂਜੀ ਗਲ ਇਹ ਹੋ ਸਕਦੀ ਹੈ ਕਿ ਜਿਹੜੇ ਦੂਜੇ ਖਰਚ ਹਨ ਉਨ੍ਹਾਂ ਵਿਚ ਕਟੌਤੀ ਕੀਤੀ ਜਾਵੇ ਕਿਉਂਕਿ ਘਾਟੇ ਨੂੰ ਪੂਰਾ ਤਾਂ ਕਿਸੇ ਤਰ੍ਹਾਂ ਕਰਨਾ ਹੀ ਹੈ। ਪਰ ਇਥੇ ਮੈਂ ਸਰਕਾਰ ਪਾਸ ਇਹ ਬੇਨਤੀ ਕਰਾਂਗਾ ਕਿ ਜਿਹੜੇ ਮਹਿਕਮੇ ਲੋਕ ਭਲਾਈ ਦੇ ਹਨ ਅਤੇ ਜ਼ਰੂਰੀ ਹਨ ਉਨ੍ਹਾਂ ਵਿਚ ਕਿਸੇ ਕਿਸਮ ਦੀ ਕਟੌਤੀ ਨਹੀਂ ਕਰਨੀ ਚਾਹੀਦੀ ਜਿਸ ਤਰ੍ਹਾਂ ਕਿ ਐਜੂਕੇਸ਼ਨ ਦਾ ਹੈ, ਐਗਰੀਕਲਚਰ ਦਾ ਹੈ ਅਤੇ ਲੋਕ ਭਲਾਈ ਦੇ ਹੋਰ ਮਹਿਕਮੇ ਹਨ ਇਨ੍ਹਾਂ ਦੇ ਖਰਚਾਂ ਵਿਚ ਕਮੀ ਨਹੀਂ ਕੀਤੀ ਜਾਣੀ ਚਾਹੀਦੀ। ਇਨ੍ਹਾਂ ਵੱਲ ਖਾਸ ਧਿਆਨ ਦੇਣ ਦੀ ਲੋੜ ਹੈ।

ਇਸ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਇਕ ਦੋ ਗੱਲਾਂ ਹੋਰ ਅਰਜ਼ ਕਰਨਾ ਚਾਹੁੰਦਾ ਹਾਂ। ਪਹਿਲੀ ਗੱਲ ਤਾਂ ਹਰੀਜਨਾਂ ਦੇ ਸਬੰਧ ਵਿਚ ਹੈ। ਇਸ ਦੇ ਬਾਰੇ ਅੱਜ ਤਕ ਕਿਸੇ ਵੀ ਮਾਨਯੋਗ ਮੈਂਬਰ ਨੇ ਨਹੀਂ

ਕਿਹਾ। ਹਰੀਜਨਾਂ ਦੀ ਆਬਾਦੀ ਪੰਜਾਬ ਵਿਚ 1971 ਦੀ ਸੈਂਸਿਜ਼ ਦੇ ਅਨੁਸਾਰ 24.27 ਪ੍ਰਤੀਸ਼ਤ ਹੈ, ਭਾਵ 25 ਪ੍ਰਤੀਸ਼ਤ ਹੈ। ਇਸ 25 ਪ੍ਰਤੀਸ਼ਤ ਆਬਾਦੀ ਲਈ ਪਿਛਲੇ ਸਾਲ ਜੋ ਖਰਚ ਰਖਿਆ ਗਿਆ ਸੀ ਉਸ ਦੇ ਮੁਕਾਬਲੇ ਵਿਚ ਇਸ ਸਾਲ 40 ਲਖ ਰੁਪਏ ਰਖਿਆ ਗਿਆ ਹੈ ਇਹ ਵਧਾਇਆ ਗਿਆ ਹੈ ਇਸ ਲਈ ਮੈਂ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ। ਦੂਜੀ ਗੱਲ ਇਹ ਹੈ ਕਿ ਹਰੀਜਨ ਸਮਾਜ ਦਾ ਇਕ ਅਜਿਹਾ ਤਬਕਾ ਹੈ ਜਿਸ ਵਲ ਖਾਸ ਧਿਆਨ ਦੇਣ ਦੀ ਲੋੜ ਹੈ ਅਤੇ ਸਰਕਾਰ ਨੇ ਇਹ ਕਹਿ ਕੇ ਕਿ ਗਰੀਬੀ ਹਟਾਵਾਂਗੇ ਇਨ੍ਹਾਂ ਪਾਸੋਂ ਵੋਟਾਂ ਲਈਆਂ ਹਨ ਅਤੇ ਇਨ੍ਹਾਂ ਵੋਟਾਂ ਦੇ ਸਹਾਰੇ ਇਹ ਸਰਕਾਰ ਅੱਜ ਬਣੀ ਹੈ ਅਤੇ ਗਰੀਬੀ ਤਾਂ ਦੂਰ ਹੋ ਸਕਦੀ ਹੈ ਜੇਕਰ ਹਰੀਜਨਾਂ ਵਿਚੋਂ ਗਰੀਬੀ ਦੂਰ ਕੀਤੀ ਜਾਵੇ। ਸ਼ੈਡੂਲਡ ਕਾਸਟ ਅਤੀ ਗਰੀਬ ਹਨ ਅਤੇ ਇਨ੍ਹਾਂ ਵੱਲ ਵਿਸ਼ੇਸ਼ ਤੌਰ ਤੇ ਧਿਆਨ ਦਿੱਤਾ ਜਾਵੇ। ਸਪੀਕਰ ਸਾਹਿਬ, ਅਜ ਤੁਸੀਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਪੇਸ਼ ਕੀਤੀ ਹੈ ਅਤੇ ਹਾਊਸ ਵਿਚ ਦਸਿਆ ਹੈ ਕਿ ਇਥੇ ਲੈਂਡ ਸੀਲਿੰਗ ਦਾ ਬਿਲ ਆ ਰਿਹਾ ਹੈ ਅਤੇ ਸ਼ਹਿਰੀ ਜਾਇਦਾਦ ਦੀ ਸੀਲਿੰਗ ਦਾ ਬਿਲ ਇਸੇ ਹੀ ਸਮਾਗਮ ਵਿਚ ਆ ਰਿਹਾ ਹੈ ਪਰ

ਹਮ ਨਾ ਬਿਆਹੇ ਤਾਂ ਕਾਹੇ ਸਾਹੇ ।

ਪੈਪਸੂ ਵਿਚ ਵੀ ਲੈਂਡ ਸੀਲਿੰਗ ਦੇ ਬਾਰੇ ਅਤੇ ਲੈਂਡ ਰਿਫਾਰਮਜ਼ ਦੇ ਬਿਲ ਆਏ ਸਨ ਪਰ ਪਿਛਲੇ 16 ਸਾਲ ਤੋਂ ਅਸੀਂ ਕੀ ਵੇਖਿਆ ਹੈ ਕਿ ਇਨ੍ਹਾਂ ਨਾਲ ਹਰੀਜਨਾਂ ਦੀ ਕੋਈ ਭਲਾਈ ਨਹੀਂ ਹੋਈ। ਉਥੇ ਇਕ ਐਗਰੀਕਲਚਰ ਵਰਕਰ ਦੇ ਬਾਰੇ ਵਿਚ ਕਿਹਾ ਗਿਆ ਕਿ ਜ਼ਮੀਨ ਇਸ ਨੂੰ ਦਿੱਤੀ ਜਾਵੇ ਜਿਹੜੀ ਕਿ ਸਰਪਲਸ ਨਿਕਲੇ ਪਰ ਐਗਰੀਕਲਚਰ ਵਰਕਰ ਦੀ ਵਿਆਖਿਆ ਇਹ ਕੀਤੀ ਗਈ ਕਿ ਕੋਈ ਵਰਕਰ ਜਿਹੜਾ ਕਿ ਜ਼ਮੀਨ ਤੇ ਦੋ ਸਾਲ ਤੋਂ ਕੰਮ ਕਰ ਰਿਹਾ ਹੋਵੇ ਅਤੇ ਇਹ ਕਿਸਾਨ ਦਾ ਜ਼ਮੀਦਾਰ ਦਾ ਆਪਣਾ ਮੁੰਡਾ ਵੀ ਹੋ ਸਕਦਾ ਹੈ ਇਸ ਤਰ੍ਹਾਂ ਜ਼ਮੀਨ ਜਿਹੜੀ ਕੱਢੀ ਗਈ ਉਹ ਵਾਪਸ ਫਿਰ ਉਸ ਹੀ ਘਰ ਚਲੀ ਗਈ। ਜ਼ਿਮੀਦਾਰ ਨੂੰ ਹੀ ਮੋੜ ਦੇ ਦਿੱਤੀ ਗਈ। ਅਸਲੀ ਹੱਲ ਵਾਹਕ ਜਾਂ ਸੀਰੀ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ ਅਤੇ ਹਰੀਜਨ ਨੂੰ ਇਸ ਤਰ੍ਹਾਂ ਦੇ ਲੈਂਡ ਰਿਫਾਰਮਜ਼ ਨਾਲ ਕੋਈ ਫਾਇਦਾ ਨਹੀਂ ਹੋਇਆ ਇਸ ਲਈ ਇਹ ਜਿਹੜੇ ਬਿਲ ਇਸ ਹਾਊਸ ਵਿਚ ਆ ਰਹੇ ਹਨ ਇਨ੍ਹਾਂ ਵਿਚ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਇਹ ਵਿਆਖਿਆ ਸਪੱਸ਼ਟ ਕਰ ਦੇਣੀ ਚਾਹੀਦੀ ਹੈ ਕਿ ਸਰਪਲਸ ਜ਼ਮੀਨ ਹਲ ਵਾਹਕ ਨੂੰ ਹੀ ਕੇਵਲ ਦਿੱਤੀ ਜਾਵੇਗੀ ਅਤੇ ਉਸ ਨੂੰ ਨਹੀਂ ਜਿਹੜਾ ਕਿ ਰੈਵਨਯੂ ਅਫਸਰ ਨੂੰ ਪੈਸੇ ਦੇਕੇ ਜ਼ਮੀਨ ਆਪਣੇ ਨਾਮ ਕਰਵਾ ਲਏ। ਇਸ ਪਾਸੇ ਜੇਕਰ ਧਿਆਨ ਦਿਤਾ ਜਾਵੇ ਤਾਂ ਹੀ ਸਹੀ ਅਰਥਾਂ ਵਿਚ ਹਰੀਜਨਾਂ ਦਾ ਭਲਾ ਹੋ ਸਕਦਾ ਹੈ ਨਹੀਂ ਤਾਂ ਇਸ ਸਿਲਿੰਗ ਦਾ ਕੋਈ ਫਾਇਦਾ ਹਰੀਜਨਾਂ ਅਤੇ ਪਛੜੀਆਂ ਜਾਤੀਆਂ ਨੂੰ ਨਹੀਂ ਹੋਵੇਗਾ।

ਇਸ ਦੇ ਨਾਲ ਹੀ ਇਕ ਹੋਰ ਗੱਲ ਮੈਂ ਲੈਂਡ ਸੀਲਿੰਗ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਪੰਚਾਇਤੀ ਰਾਜ ਵਿਚ ਬਹੁਤ ਸਾਰੀ ਜ਼ਮੀਨ ਪੰਚਾਇਤਾਂ ਦੇ ਕਬਜ਼ੇ ਵਿਚ ਹੈ ਅਤੇ ਇਹ ਸਾਰੀ ਜ਼ਮੀਨ ਜਿਹੜੀ ਕਿ ਪੰਚਾਇਤਾਂ ਪਾਸ ਹੈ 6 ਲੱਖ ਏਕੜ ਹੈ। ਅਤੇ ਜੇਕਰ ਕਿਸੇ ਕਿੱਲੇ ਦੀ 12 ਹਜ਼ਾਰ ਰੁਪਏ ਕਿਸੇ ਦੀ ਇਕ ਹਜ਼ਾਰ ਅਤੇ ਕਿਸੇ ਦੀ 3 ਹਜ਼ਾਰ ਰੁਪਏ ਕਿੱਲੇ ਦੀ ਕੀਮਤ ਪਾਈ ਜਾਵੇ ਤਾਂ ਇਹ ਸਾਰੀ ਰਕਮ 2 ਅਰਬ ਰੁਪਿਆ ਬਣਦੀ ਹੈ ਜਿਸਦੀ ਕਿ ਇਹ ਜ਼ਮੀਨ ਹੈ ਜਿਹੜੀ ਕਿ ਇਸ ਵਕਤ ਪੰਚਾਇਤਾਂ ਪਾਸ ਹੈ ਅਤੇ ਸਾਡੇ ਪੰਜਾਬ ਵਿਚ ਕੁਲ 12 ਹਜ਼ਾਰ ਪਿੰਡ ਹਨ ਅਤੇ ਇਸ 2 ਅਰਬ ਰਕਮ ਨਾਲ ਇਹ ਸਾਰੇ ਦੇ ਸਾਰੇ ਪਿੰਡ ਮਾਡਲ ਗਰਾਮ ਬਣਾਏ ਜਾ ਸਕਦੇ ਹਨ ਉਨ੍ਹਾਂ ਦੀਆਂ ਸੜਕਾਂ ਪਕੀਆਂ, ਨਾਲੀਆਂ ਪੱਕੀਆਂ ਅਤੇ ਗਲੀਆਂ ਪੱਕੀਆਂ ਕੀਤੀਆਂ ਜਾ ਸਕਦੀਆਂ ਹਨ ਅਤੇ ਹਰੀਜਨ ਬਸਤੀਆਂ ਨੂੰ ਸੁਧਾਰਿਆ ਜਾ ਸਕਦਾ ਹੈ ਅਤੇ ਮੁਲਾਜ਼ਮਾਂ ਲਈ ਪਿੰਡਾਂ ਵਿਚ ਪੱਕੇ ਘਰ ਬਣਾਏ ਜਾ ਸਕਦੇ ਹਨ ਅਤੇ

[ਸਰਦਾਰ ਹਰਚੰਦ ਸਿੰਘ]

ਸਰਕਾਰ ਨੂੰ ਹੋਰ ਕਿਸੇ ਪਾਸੇ ਤੋਂ ਇੱਕ ਪੈਸਾ ਵੀ ਲੈਣ ਦੀ ਲੋੜ ਨਹੀਂ ਪਵੇਗੀ। ਪਰ ਅੱਜ ਕੀ ਹਾਲਤ ਹੈ ਕਿ ਇਹ ਪੰਚਾਇਤਾਂ ਦੀ ਜ਼ਮੀਨ ਪੰਚਾਂ ਅਤੇ ਸਰਪੰਚਾਂ ਨੇ ਧੱਕੇ ਨਾਲ ਆਪਣੇ ਨਿਜੀ ਕਬਜ਼ੇ ਵਿਚ ਕੀਤੀ ਹੋਈ ਹੈ। ਸਰਕਾਰ ਨੂੰ ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਇਸ 6 ਲੱਖ ਏਕੜ ਜ਼ਮੀਨ ਨੂੰ ਕਬਜ਼ੇ ਕਰ ਕੇ ਕੰਮ ਵਿਚ ਲਿਆਂਦਾ ਜਾਵੇ ਅਤੇ ਪਿੰਡਾਂ ਦੇ ਲੋਕਾਂ ਦਾ ਸਹੀ ਅਰਥਾਂ ਵਿਚ ਸੁਧਾਰ ਕੀਤਾ ਜਾ ਸਕੇ।

(ਇਸ ਸਮੇਂ ਪੈਨਲ ਆਫ਼ ਚੇਅਰਮੈਨ ਦੇ ਇਕ ਮੈਂਬਰ, ਆਚਾਰੀਆ ਪ੍ਰਿਥਵੀ ਸਿੰਘ ਅਜ਼ਾਦ ਕੁਰਸੀ ਤੇ ਬਿਰਾਜਮਾਨ ਹੋਏ)

ਚੇਅਰਮੈਨ ਸਾਹਿਬ ਇਕ ਗੱਲ ਮੈਂ ਹਰੀਜਨ ਬੱਚਿਆਂ ਦੀ ਤਾਲੀਮ ਦੇ ਬਾਰੇ ਵਿਚ ਕਰਨੀ ਚਾਹੁੰਦਾ ਹਾਂ ਕਿ ਸਾਰੇ ਦੇਸ਼ ਭਰ ਵਿਚ ਹਰੀਜਨ ਵਿਦਿਆਰਥੀਆਂ ਦੀਆਂ ਫੀਸਾਂ ਮਾਫ ਹਨ ਅਤੇ ਕਾਨਸਟੀਚੂਸ਼ਨ ਵਿਚ ਵੀ ਇਨ੍ਹਾਂ ਨੂੰ ਰਿਆਇਤਾਂ ਦਿੱਤੀਆਂ ਗਈਆਂ ਹਨ ਪਰ ਇਥੇ ਅਮੀਰ ਹਰੀਜਨ ਅਤੇ ਗਰੀਬ ਹਰੀਜਨ ਦਾ ਵਿਤਕਰਾ ਪਾ ਦਿੱਤਾ ਗਿਆ ਹੈ ਜਿਹੜਾ ਕਿ ਕਾਨਸਟੀਚੂਸ਼ਨ ਵਿਚ ਨਹੀਂ। ਸ਼ੈਡੂਲਡ ਕਾਸਟ ਹਨ ਅਤੇ ਸਾਰੇ ਸ਼ਡੂਲਡ ਕਾਸਟਾਂ ਦੇ ਬੱਚਿਆਂ ਦੀਆਂ ਫੀਸਾਂ ਮਾਫ਼ ਹਨ ਪਰ ਪੰਜਾਬ ਵਿਚ ਇਨ੍ਹਾਂ ਨੇ ਇਹ ਕੀਤਾ ਹੋਇਆ ਹੈ ਕਿ ਜਿਨ੍ਹਾਂ ਹਰੀਜਨਾਂ ਦੀ ਆਮਦਨ 3,600 ਰੁਪਏ ਸਾਲ ਤੋਂ ਘੱਟ ਹੈ ਉਨ੍ਹਾਂ ਦੀ ਫੀਸ ਮਾਫ਼ ਅਤੇ ਜਿਨ੍ਹਾਂ ਦੀ ਆਮਦਨ ਜ਼ਿਆਦਾ ਹੈ ਉਨ੍ਹਾਂ ਪਾਸੋਂ ਫੀਸ ਲਈ ਜਾਵੇਗੀ। (ਵਿਘਨ) (ਇਕ ਅਵਾਜ਼ ਤੁਸੀਂ ਅਮੀਰਾਂ ਦੇ ਹੱਕ ਵਿਚ ਹੋ) ਨਹੀਂ ਮੈਂ ਤਾਂ ਇਹ ਅਰਜ਼ ਕਰ ਰਿਹਾ ਹਾਂ ਕਿ ਇਸ ਤਰ੍ਹਾਂ ਦੀ ਵੰਡ ਠੀਕ ਨਹੀਂ। ਹਰੀਜਨ ਬੱਚਿਆਂ ਤੋਂ ਫੀਸ ਨਹੀਂ ਲਈ ਜਾਣੀ ਚਾਹੀਦੀ। ਅਤੇ ਵਜ਼ੀਫੇ ਵੀ ਸਾਰਿਆਂ ਨੂੰ ਦਿੱਤੇ ਜਾਣੇ ਚਾਹੀਦੇ ਹਨ। ਪਰ ਹਾਲਤ ਇਹ ਹੈ ਕਿ ਇਸ ਆਮਦਨ ਦੇ ਚੱਕਰ ਵਿਚ ਕੀ ਕੁਝ ਕੀਤਾ ਜਾਂਦਾ ਹੈ। ਸਰਕਾਰ ਕੁਲ ਡੇਢ ਲਖ ਰੁਪਏ ਹਰੀਜਨਾਂ ਦੀਆਂ ਫੀਸਾਂ ਮਾਫ ਅਤੇ ਵਜ਼ੀਫਿਆਂ ਵਿਚ ਖਰਚ ਕਰਦੀ ਹੈ ਪਰ ਪਰੇਸ਼ਾਨੀ ਕਿੰਨੀ ਹੈ ਕਿ ਪਹਿਲਾਂ ਅਰਜ਼ੀ ਹਰੀਜਨ ਮੁੰਡੇ ਦਾ ਬਾਪ ਪਿੰਡ ਦੇ ਸਰਪੰਚ ਪਾਸ ਲਿਜਾਂਦਾ ਹੈ ਕਿ ਮੈਨੂੰ ਸਰਟਿ-ਫਿਕੇਟ ਦਿਓ ਕਿ ਮੇਰੀ ਆਮਦਨ 3,600 ਰੁਪਏ ਸਾਲ ਤੋਂ ਘਟ ਹੈ ਪਰ ਸਰਪੰਚ ਕਹਿੰਦਾ ਹੈ ਕਿ ਪਹਿਲਾਂ ਦੋ ਦਿਨ ਮੇਰੇ ਖੇਤਾਂ ਵਿਚ ਕੰਮ ਕਰ ਮੇਰੀ ਮੋਹਰ ਪੰਚਾਇਤ ਦੇ ਦਫਤਰ ਵਿਚ ਪਈ ਹੈ ਇਕ ਦੋ ਦਿਨਾਂ ਤੱਕ ਲੈ ਆਵਾਂਗਾ ਤੇ ਲਗਾ ਦਿਆਂਗਾ। ਇਸ ਤਰ੍ਹਾਂ ਮੁੰਡੇ ਦੇ ਬਾਪ ਪਾਸੋਂ ਖੇਤ ਵਿਚ ਕੰਮ ਕਰਵਾ ਲੈਂਦਾ ਹੈ ਫਿਰ ਇਹ ਕਾਗਜ਼ ਤਸੀਲ ਭਲਾਈ ਅਫਸਰ ਪਾਸ ਜਾਂਦਾ ਹੈ ਅਤੇ ਫਿਰ ਜ਼ਿਲ੍ਹਾ ਭਲਾਈ ਅਫਸਰ ਪਾਸ ਅਤੇ ਫਿਰ ਡਿਸਟ੍ਰਿਕਟ ਮਜਿਸਟ੍ਰੇਟ ਪਾਸੋਂ ਇਹ ਸਰਟਿਫਿਕੇਟ ਦਿਤਾ ਜਾਂਦਾ ਹੈ ਕਿ ਇਸ ਦੀ ਆਮਦਨ 3600 ਰੁਪਏ ਤੋਂ ਘਟ ਹੈ। ਇਸ ਤਰ੍ਹਾਂ, ਚੇਅਰਮੈਨ ਸਾਹਿਬ, ਹਰੀਜਨ ਲੜਕਿਆਂ ਨੂੰ ਡੇਢ ਲੱਖ ਮਾਫ਼ ਕਰਨ ਲਈ ਉਨ੍ਹਾਂ ਦਾ ਖਰਚ ਕਰਵਾ ਦਿੱਤਾ ਜਾਂਦਾ ਹੈ। ਇਹ ਸਿਰਫ ਹਰੀਜਨਾਂ ਨੂੰ ਪਰੇਸ਼ਾਨ ਕਰਨ ਲਈ ਕੀਤਾ ਜਾਂਦਾ ਹੈ। ਅਤੇ ਇਹ ਸਕੀਮ ਚਲਾਕ ਅਹਿਲਕਾਰਾਂ ਦੀ ਬਣਾਈ ਹੋਈ ਹੈ। ਕਿ ਫੀਸ ਅਮੀਰ ਹਰੀਜਨ ਤੋਂ ਲਈ ਜਾਵੇ ਅਤੇ ਗਰੀਬ ਹਰੀਜਨਾਂ ਪਾਸੋਂ ਨਾ ਲਈ ਜਾਵੇ। ਜੇਕਰ ਕੋਈ ਹਰੀਜਨ ਖਾਂਦੇ ਪੀਂਦੇ ਹਨ ਅਤੇ ਜੇਕਰ ਉਸ ਦੀ ਫੀਸ ਮਾਫ਼ ਵੀ ਕਰ ਦਿੱਤੀ ਜਾਵੇ ਤਾਂ ਜਿਹੜੇ ਇਸ ਨੂੰ ਫੀਸ ਦੇ 10 ਰੁਪਏ ਬਚਦੇ ਹਨ ਉਸ ਵਿਚ ਉਹ ਹੋਰ ਕੋਲੋਂ 10 ਰੁਪਏ ਪਾਕੇ ਬੱਚੇ ਨੂੰ ਇਕ ਟਿਊਸ਼ਨ ਰਖ ਕੇ ਦੇ ਸਕਦਾ ਹੈ ਤਾਂ ਕਿ ਬਚਾ ਕਿਸੇ ਕੰਪੀਟੀਸ਼ਨ ਵਿਚ ਜਾ ਸਕੇ ਅਤੇ ਤਰੱਕੀ ਕਰ ਕੇ ਅਗੇ ਆ ਸਕੇ ਤੇ ਲਾਇਕ ਬਣ ਸਕੇ ਪਰ ਇਹ ਸਕੀਮ ਚਲਾਕ ਅਹਿਲ-ਕਾਰਾਂ ਦੀ ਬਣਾਈ ਹੋਈ ਹੈ ਅਤੇ "ਕਾਜ਼ੀ ਦੀ ਵਛੀ ਪਿਛੇ ਸਾਰੇ ਵਗ ਤਿਹਾਇਆ ਮਾਰਨ" ਵਾਲੀ ਗੱਲ ਹੈ। ਕਿਉਂਕਿ ਇਸ ਦਾ ਇਕ ਹੋਰ ਵਡਾ ਸਬੂਤ ਹੈ ਕਿ ਗੈਰ ਕਾਂਗਰਸੀ ਵਜ਼ਾਰਤ ਦੇ ਵੇਲੇ 33 ਹਜ਼ਾਰ ਹਰੀਜਨ ਬੱਚਿਆਂ ਨੂੰ ਵਜ਼ੀਫ਼ੇ ਦਿੱਤੇ ਜਾਂਦੇ ਸਨ ਪਰ ਗਵਰਨਰੀ ਰਾਜ ਵਿਚ ਜਦ ਕਿ ਬਚਿਆਂ ਦੀ ਗਿਣਤੀ

ਵੱਧ ਗਈ ਵਜ਼ੀਫਿਆਂ ਦੀ ਗਿਣਤੀ ਘਟਾ ਕੇ 25 ਹਜ਼ਾਰ ਕਰ ਦਿੱਤੀ ਗਈ ਜਦ ਕਿ ਇਹ 40 ਹਜ਼ਾਰ ਹੋਣੀ ਚਾਹੀਦੀ ਸੀ ਪਰ ਹੁਣ ਕਿੰਨੇ ਦੁਖ ਦੀ ਗੱਲ ਹੈ ਕਿ ਇਹ ਗਿਣਤੀ 8 ਹਜ਼ਾਰ ਰਹਿ ਗਈ ਹੈ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਕਿ ਹਰੀਜਨ ਬੱਚਿਆਂ ਨੂੰ ਫੀਸ ਮਾਫ ਹੋਵੇ ਅਤੇ ਵਜ਼ੀਫੇ ਦਿੱਤੇ ਜਾਣ ਤਾਂ ਕਿ ਤਾਲੀਮ ਦੇ ਖੇਤਰ ਵਿਚ ਉਹ ਤਰੱਕੀ ਕਰ ਸਕਣ। ਇਸੇ ਸਬੰਧ ਵਿਚ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਇਕ ਐਮ. ਏ. ਪਾਸ ਮਿਲਿਆ ਅਤੇ ਕਹਿਣ ਲਗਾ ਕਿ ਉਹ ਆਮਦਨ ਘੱਟ ਦਾ ਸਰਟੀਫਿਕੇਟ ਲੈਣ ਲਈ ਕਿਥੇ ਕਿਥੇ ਗਿਆ ਅਤੇ ਇਕ ਸਾਲ ਲਗ ਗਿਆ ਉਸ ਨੂੰ ਸਰਟੀਫਿਕੇਟ ਲੈਂਦਿਆਂ ਅਤੇ ਉਸ ਸਰਟੀਫਿਕੇਟ ਦੀਆਂ ਕਮੀਆਂ ਪੂਰੀਆਂ ਕਰਦਿਆਂ ਅਤੇ ਹੁਣ ਜਦ ਕਿ ਉਹ ਐਮ. ਏ. ਪਾਸ ਵੀ ਹੋ ਗਿਆ ਹੈ ਤਾਂ ਜਾ ਕੇ ਉਸ ਦਾ ਵਜ਼ੀਫਾ ਆਇਆ ਹੈ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਪਾਸੇ ਫ਼ੌਰੀ ਤੌਰ ਤੇ ਧਿਆਨ ਦੇਣ ਦੀ ਲੋੜ ਹੈ ਅਤੇ ਸਿਸਟਮ ਨੂੰ ਬਦਲਣ ਦੀ ਲੋੜ ਹੈ। ਜਦ ਬੱਚਾ ਪਹਿਲੀ ਵੇਰ ਸਕੂਲ ਵਿਚ ਦਾਖ਼ਲ ਕੀਤਾ ਜਾਂਦਾ ਹੈ ਤਾਂ ਪੂਰੀ ਛਾਣ ਬੀਨ ਨਾਲ ਕੀਤਾ ਜਾਵੇ ਜਿਹੜਾ ਬੱਚਾ ਹਰੀਜਨ ਹੈ ਉਸ ਦੀ ਫ਼ੀਸ ਮੁਆਫ਼ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ ਇਥੇ ਇਕ ਕਮੇਟੀ ਬਣੀ, ਸ੍ਰੀ ਯਸ਼ ਜੀ ਉਸ ਦੇ ਪ੍ਰਧਾਨ ਸੀ, ਉਸ ਕਮੇਟੀ ਨੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਦੀ ਭਲਾਈ ਵਾਸਤੇ ਇਕ ਰਿਪੋਰਟ ਕੀਤੀ ਕਿ ਪਛੜੀਆਂ ਸ਼੍ਰੇਣੀਆਂ ਦੇ ਬਚਿਆਂ ਨੂੰ ਵਜ਼ੀਫੇ ਦਿੱਤੇ ਜਾਣ। ਇਸ ਰਿਪੋਰਟ ਆਈ ਨੂੰ ਵੀ ਕੋਈ ਸਾਲਾਂ ਬਧੀ ਸਮਾਂ ਹੋ ਗਿਆ ਹੈ ਪਰ ਕਿਸੇ ਨੇ ਇਸ ਨੂੰ ਸੁਣਿਆਂ ਤਕ ਨਹੀਂ। ਫੇਰ ਇਕ ਈਵੈਲੂਏਸ਼ਨ ਕਮੇਟੀ ਬਣੀ ਸੀ ਜਿਸ ਦੇ ਪ੍ਰਧਾਨ ਸ੍ਰੀ ਬ੍ਰਿਸ਼ਭਾਨ ਜੀ ਸਨ ਉਨ੍ਹਾਂ ਨੇ ਇਹ ਸਿਫਾਰਸ਼ ਕੀਤੀ ਸੀ ਕਿ ਪੰਜਾਬ ਵਿਚ ਜਿਤਨੇ ਵੀ ਚੌਥੇ ਦਰਜੇ ਦੇ ਮੁਲਾਜ਼ਮ ਹਨ, ਜਾਂ ਜਿਹੜੇ ਵੀ ਭੰਗੀ ਦਾ ਕੰਮ ਕਰਦੇ ਹਨ ਉਨ੍ਹਾਂ ਦੀ ਤਨਖ਼ਾਹ 125 ਰੁਪਏ ਤੋਂ ਘਟ ਨਹੀਂ ਹੋਣੀ ਚਾਹੀਦੀ ਪਰ ਇਸ ਗਲ ਨੂੰ ਅਜ 7 ਸਾਲ ਹੋ ਗਏ ਹਨ, ਸਰਕਾਰ ਨੇ 7 ਕਰੋੜ ਰੁਪਿਆ ਇੰਟੇਰਮ ਰੀਲੀਫ ਵੀ ਦਿੱਤਾ ਪਰ ਸਰਕਾਰ ਦੇ ਕਿਸੇ ਵਜ਼ੀਰ ਨੇ ਅਜੇ ਤੱਕ ਇਹ ਗੱਲ ਨਹੀਂ ਕਹੀ ਕਿ ਇਸ ਦਾ ਕੋਈ ਫ਼ਾਇਦਾ ਉਨ੍ਹਾਂ ਗਰੀਬ ਲੋਕਾਂ ਨੂੰ ਵੀ ਹੋਵੇਗਾ ਜਿਹੜੇ ਭੰਗੀ ਦਾ ਕੰਮ ਕਰਦੇ ਹਨ। ਤੁਸੀਂ ਫ਼ਾਈਨੈਂਸ ਮਨਿਸਟਰ ਸਾਹਿਬ ਇਹ ਫ਼ੈਸਲਾ ਏਥੇ ਇੰਟੈਰਮ ਰੀਲੀਫ਼ ਦਾ ਤਾਂ ਕਰ ਦਿੱਤਾ ਕਿ ਮੁਲਾਜ਼ਮਾਂ ਨੂੰ ਦੇਣਾ ਹੈ ਫ਼ੇਰ ਪਟਿਆਲੇ ਦੀ ਮਿਊਂਸੀਪਲ ਕਮੇਟੀ ਵਿਚ ਜਾਕੇ ਵੇਖੋ ਉਨ੍ਹਾਂ ਨੂੰ ਇਸ ਦਾ ਕੀ ਫ਼ਾਇਦਾ ਹੋਇਆ ਹੈ, ਉਨ੍ਹਾਂ ਨੂੰ ਕੋਈ ਫ਼ਰਕ ਨਹੀਂ ਪਿਆ। ਜੇ ਪ੍ਰਾਈਵੇਟ ਸਕੂਲਾਂ ਵਿਚ ਬੱਚਿਆਂ ਦੀਆਂ ਫ਼ੀਸਾਂ ਮੁਆਫ਼ ਹੁੰਦੀਆਂ ਹਨ ਜਾਂ ਵਜ਼ੀਫ਼ਾ ਦਿੱਤਾ ਜਾਂਦਾ ਹੈ ਤਾਂ ਸਿਰਫ਼ ਉਨ੍ਹਾਂ ਨੂੰ ਜਿਹੜੇ ਪਹਿਲਾਂ ਹੀ ਪੈਸਾ ਰਖਦੇ ਹਨ। ਉਹ ਆਪਣੇ ਬੱਚਿਆਂ ਨੂੰ ਕੀ ਪੜ੍ਹਾਈ ਕਰਾ ਸਕਦੇ ਹਨ ਜਿਨ੍ਹਾਂ ਦੀ ਤਨਖ਼ਾਹ ਹੀ 100/- ਰੁਪਏ ਤੋਂ ਘੱਟ ਹੈ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਹਰੀਜਨ ਬੱਚਿਆਂ ਦਾ ਪਹਿਲੀ ਜਮਾਤ ਤੋਂ ਹੀ ਵਜ਼ੀਫ਼ਾ ਹੋਣਾ ਚਾਹੀਦਾ ਹੈ। ਪਰ ਏਥੇ ਫ਼ਾਇਦਾ ਹੋਰ ਹੀ ਉਠਾ ਜਾਂਦੇ ਹਨ। ਚੇਅਰਮੈਨ ਸਾਹਿਬ ਬਠਿੰਡਾ ਜ਼ਿਲ੍ਹੇ ਦੇ ਤਿੰਨ ਗ਼ੈਰ-ਹਰੀਜਨ ਲੜਕੇ ਕਿ ਤੋਂ ਹਰੀਜਨ ਹੋਣ ਦਾ ਸਰਟੀਫਿਕੇਟ ਲੈਕੇ ਪਟਿਆਲਾ ਮੈਡੀਕਲ ਕਾਲਜ ਦੇ ਵਿਚ ਦਾਖਲ ਹੋ ਗਏ ਅਤੇ ਉਥੋਂ ਉਹ ਵਜ਼ੀਫਾ ਵੀ ਲੈਂਦੇ ਰਹੇ। ਪਰ ਜਦੋਂ ਬਾਅਦ ਵਿਚ ਇਨਕੁਆਇਰੀ ਹੋਈ ਤਾਂ ਪਤਾ ਲਗਿਆ ਕਿ ਇਹ ਲੜਕੇ ਹਰੀਜਨ ਨਹੀਂ ਹਨ। ਪਰ ਅਜ ਤੱਕ ਉਨ੍ਹਾਂ ਨੂੰ ਕਿਸੇ ਨੇ ਇਹ ਨਹੀਂ ਪੁਛਿਆ ਕਿ ਤੁਸੀਂ ਹਰੀਜਨ ਬਣਕੇ ਵਜ਼ੀਫਾ ਕਿਉਂ ਲਿਆ। ਇਸ ਤਰ੍ਹਾਂ ਕੰਬੋਜ ਜਾਤੀ ਨੂੰ ਨੌਂ ਸਾਲ ਹੋਏ ਬੈਕਵਰਡ ਕਲਾਸਿਜ਼ ਕਰਾਰ ਦਿੱਤਾ ਸੀ ਪਰ ਇਹ ਦੋ ਸਾਲ ਦੇ ਲਈ ਕੀਤਾ ਗਿਆ ਸੀ ਪਰ ਅਜ ਤੱਕ ਕਿਸੇ ਨੇ ਪੁਛਿਆ ਤਕ ਨਹੀਂ ਅਤੇ ਉਨ੍ਹਾਂ ਦੀ ਰੀਜ਼ਰਵੇਸ਼ਨ ਹੁਣ ਤੱਕ ਵੀ ਕਾਇਮ ਹੈ। ਹਰੀਜਨਾਂ ਦੇ ਨਾਲ ਪੂਰੇ 9 ਸਾਲ ਤੋਂ ਇਹ ਧੱਕਾ ਹੁੰਦਾ ਚਲਾ ਆ ਰਿਹਾ ਹੈ ਕੋਈ ਇਸ ਨੂੰ ਦੂਰ ਕਰਨ ਵਾਸਤੇ ਤਿਆਰ ਨਹੀਂ।

ਫੇਰ ਹਰੀਜਨਾਂ ਦੇ ਵੈਲਫੇਅਰ ਲਈ ਫਾਈਨੈਂਸ਼ਲ ਕਾਰਪੋਰੇਸ਼ਨਾਂ ਬਣਾਈਆਂ ਹੋਈਆਂ ਹਨ ਪਰ ਇਹ ਨਹੀਂ ਵੇਖਿਆ ਜਾਂਦਾ ਕਿ ਫਲ੍ਹਾਂ ਜ਼ਿਲ੍ਹੇ ਵਿਚ ਇਤਨੇ ਹਰੀਜਨ ਹਨ ਫ਼ਲਾਂ ਵਿਚ ਇਤਨੇ ਹਨ ਅਤੇ

[ਸਰਦਾਰ ਹਰਚੰਦ ਸਿੰਘ]

ਜਿਹੜੇ ਇਮਦਾਦੀ ਕਰਜ਼ੇ ਦਿੱਤੇ ਜਾਣ ਉਹ ਇਸੇ ਹੀ ਰੇਸ਼ੋ ਨਾਲ ਦਿੱਤੇ ਜਾਣੇ ਚਾਹੀਦੇ ਹਨ, ਪਰ ਇਹ ਕੋਈ ਨਹੀਂ ਵੇਖਦਾ ਇਕੋ ਇਕ ਜਲੰਧਰ ਜ਼ਿਲ੍ਹਾ ਹੈ ਜਿਹੜਾ ਇਸ ਦਾ ਫ਼ਾਇਦਾ ਉਠਾਉਂਦਾ ਹੈ। ਮੈਂ ਕਹਾਂਗਾ ਕਿ ਕਾਰਪੋਰੇਸ਼ਨ ਰਾਹੀਂ ਕਰਜ਼ਿਆਂ ਦੀ ਵੰਡਾਈ ਉਸ ਜ਼ਿਲ੍ਹੇ ਦੀ ਹਰੀਜਨ ਆਬਾਦੀ ਦੇ ਅਨੁਸਾਰ ਹੋਣੀ ਚਾਹੀਦੀ ਹੈ। ਇਸੇ ਤਰ੍ਹਾਂ ਜਿਹੜੀਆਂ ਕਾਲੋਨੀਆਂ ਬਣਾਈਆਂ ਜਾ ਰਹੀਆਂ ਹਨ ਇਹ ਹਰ ਜ਼ਿਲ੍ਹੇ ਦੀ ਪਾਪੂਲੇਸ਼ਨ ਦੇ ਅਨੁਸਾਰ ਹੀ ਬਣਨੀਆਂ ਚਾਹੀਦੀਆਂ ਹਨ। ਮਹਿਕਮੇ ਦੇ ਵਜ਼ੀਰ ਸਾਹਿਬ ਨੂੰ ਇਹ ਖ਼ਾਸ ਹਦਾਇਤਾਂ ਜਾਰੀ ਕਰਨੀਆਂ ਚਾਹੀਦੀਆਂ ਹਨ। ਇਸ ਤਰ੍ਹਾਂ ਜੇ ਇਕੋ ਹੀ ਜਗ੍ਹਾ ਇਹ ਬਣਦੀਆਂ ਰਹੀਆਂ ਤਾਂ ਇਹ ਸਖ਼ਤ ਗਲਤੀ ਹੋਵੇਗੀ। ਹਰੀਜਨਾਂ ਨੂੰ ਅਪਲਿਫ਼ਟ ਕਰਨ ਵਾਸਤੇ, ਉਨ੍ਹਾਂ ਨੂੰ ਤਰੱਕੀ ਦੇਣ ਵਾਸਤੇ ਸੈਂਟਰ ਦੀ ਸਰਕਾਰ ਇਮਦਾਦ ਦੇਂਦੀ ਹੈ। ਪਰ ਇਹ ਉਸ ਇਮਦਾਦ ਨੂੰ ਇਮਦਾਦ ਨਹੀਂ ਸਮਝਦੇ ਸਗੋਂ ਹੋਰ ਫ਼ਾਇਦਾ ਉਠਾਉਂਦੇ ਹਨ। ਇਸੇ ਤਰ੍ਹਾਂ ਸਰਕਾਰ ਨੇ ਰੀਜ਼ਰਵ ਪ੍ਰਾਈਸ ਤੇ ਹਰੀਜਨਾਂ ਨੂੰ ਜ਼ਮੀਨ ਦੇਣ ਲਈ ਜਿਹੜੀ ਜ਼ਮੀਨ ਦਿੱਤੀ ਉਹ ਕੋਈ ਡੇਢ ਲੱਖ ਦੀ ਸੀ, ਪਰ ਸਰਕਾਰ ਨੇ ਬੋਲੀਆਂ ਵਧਾ ਵਧਾ ਕੇ ਹੁਣ ਤਕ ਇਸ ਤੋਂ ਕੋਈ ਡੇਢ ਕਰੋੜ ਰੁਪਿਆ ਹਾਸਲ ਕਰ ਲਿਆ ਹੈ। ਇਸ ਤਰ੍ਹਾਂ ਕਿਵੇਂ ਹਰੀਜਨਾਂ ਦੀ ਗ਼ਰੀਬੀ ਦੂਰ ਹੋ ਸਕਦੀ ਹੈ। ਇਹ ਤਾਂ ਉਨ੍ਹਾਂ ਨੂੰ ਹੋਰ ਗਰੀਬ ਬਨਾਉਣ ਦਾ ਤਰੀਕਾ ਇਖ਼ਤਿਆਰ ਕੀਤਾ ਜਾ ਰਿਹਾ ਹੈ। ਇਹ ਬਿਲਕੁਲ ਹੀ ਬੰਦ ਹੋਣਾ ਚਾਹੀਦਾ ਹੈ। ਜਿਹੜੀ ਜ਼ਮੀਨ ਦੇ ਪੈਸੇ ਇਨ੍ਹਾਂ ਤੋਂ ਲਏ ਜਾਣ ਇਹ ਰੀਜ਼ਰਵ ਪ੍ਰਾਈਸ ਦੇ ਹੀ ਲੈਣੇ ਚਾਹੀਦੇ ਹਨ। ਇਸੇ ਤਰ੍ਹਾਂ ਹਰੀਜਨਾਂ ਨੂੰ ਬਿਜ਼ੀਨੈਸ ਦੇ ਵਿਚ ਕਾਰੋਬਾਰ ਦੇ ਵਿਚ ਪੂਰਾ ਹਿੱਸਾ ਵੀ ਮਿਲਣਾ ਚਾਹੀਦਾ ਹੈ। ਮੰਡੀਆਂ ਬਣ ਰਹੀਆਂ ਹਨ, 200,300 ਦੇ ਕਰੀਬ ਮੰਡੀਆਂ ਬਣੀਆਂ ਹਨ ਪਰ ਇਨ੍ਹਾਂ ਵਿਚ ਹਰੀਜਨਾਂ ਦੇ ਵਾਸਤੇ ਇਕ ਵੀ ਪਿੰਡ ਜਾਂ ਮੰਡੀ ਨਹੀਂ ਰਖੀ ਜਿਥੇ ਉਹ ਆਪਣਾ ਕਾਰੋਬਾਰ ਵੀ ਚਲਾ ਸਕਣ। ਕੋਈ ਲੋਨ ਹੋਵੇ, ਜਾਂ ਕੋਈ ਐਗਰੀਕਲਚਰ ਦਾ ਹੋਵੇ, ਜਾਂ ਫ਼ਾਈਨੈਨਸ਼ਲ ਏਡ ਦਾ ਹੋਵੇ, ਕੋਈ ਟਰੈਕਟਰ ਲੈਣਾ ਹੋਵੇ ਜਾਂ ਕੋਈ ਇੰਡਸਟਰੀਅਲ ਲੋਨ ਹੋਵੇ ਅਜ ਤਾਈਂ ਕਿਸੇ ਹਰੀਜਨ ਨੂੰ ਇਕ ਪਾਈ ਤੱਕ ਨਹੀਂ ਦਿੱਤੀ ਗਈ। ਮਹਾਤਮਾ ਗਾਂਧੀ ਜੀ ਨੇ ਡਾਕਟਰ ਅੰਬੇਦਕਾਰ ਨਾਲ ਇਕ ਇਮਾਨਦਾਰੀ ਦਾ ਸਮਝੌਤਾ ਕੀਤਾ ਸੀ ਕਿ ਹਰੀਜਨਾਂ ਨੂੰ ਬਰਾਬਰ ਲਿਆਂਦਾ ਜਾਵੇਗਾ, ਉਨ੍ਹਾਂ ਨੂੰ ਅਸੈਂਬਲੀ ਵਿਚ ਪੂਰੀ ਰੀਜ਼ਰਵੇਸ਼ਨ ਦਿੱਤੀ ਜਾਵੇਗੀ, ਉਨ੍ਹਾਂ ਨੂੰ ਪਾਰਲੀਮੈਂਟ ਦੇ ਵਿਚ ਵੀ ਰੀਜ਼ਰਵੇਸ਼ਨ ਦਿੱਤੀ ਜਾਵੇਗੀ। ਪਰ ਇਹ ਗੱਲ ਇਸ ਹਾਊਸ ਦੇ ਵਿਚ ਵੀ ਸਪਸ਼ਟ ਹੈ ਕਿ ਪੂਰੀ ਰੀਜ਼ਰਵੇਸ਼ਨ ਨਹੀਂ ਦਿੱਤੀ ਜਾਂਦੀ ਹਾਲਾਂਕਿ ਇਹ ਗੱਲ ਤਹਿ ਹੋ ਚੁਕੀ ਹੈ ਕਿ ਜਿਥੇ ਰੀਜ਼ਰਵੇਸ਼ਨ 25 ਪ੍ਰਤੀਸ਼ਤ ਹੋਵੇ ਤਾਂ ਉਨ੍ਹਾਂ ਨੂੰ 25 ਪ੍ਰਤੀਸ਼ਤ ਹੀ ਮਿਲਣੀ ਚਾਹੀਦੀ ਹੈ। ਇਥੇ ਸਪੀਕਰ ਅਤੇ ਡਿਪਟੀ ਸਪੀਕਰ ਨੂੰ ਰਲਾ ਕੇ 13 ਵਜ਼ੀਰ ਹਨ, ਰੀਜ਼ਰਵੇਸ਼ਨ ਦੇ ਹਿਸੇ ਦੇ ਲਿਹਾਜ਼ ਨਾਲ 13 ਵਿਚੋਂ ਸਾਢੇ 3 ਬਣਦੇ ਹਨ। ਪਰ ਸਾਡੇ 1.1/3 ਵਜ਼ੀਰ ਇਨ੍ਹਾਂ ਨੇ ਲਿਆ ਹੈ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜੇ ਸਹੀ ਢੰਗ ਨਾਲ ਪੁਲੀਟੀਕਲ ਤਾਕਤ ਦਿੱਤੀ ਜਾਵੇ ਤਾਂ ਮੈਂ ਕਹਿ ਸਕਦਾ ਹਾਂ ਕਿ ਹਰੀਜਨਾਂ ਦਾ ਕੁਝ ਭਲਾ ਹੋ ਸਕਦਾ ਹੈ। ਇਹ ਗਲ ਮਹਾਤਮਾ ਗਾਂਧੀ ਜੀ ਨੇ ਵੀ ਕਹੀ ਸੀ ਕਿ ਦੇਸ ਦੇ ਗਰੀਬ ਵਰਗ ਦੇ ਲੋਕਾਂ ਦਾ ਉਸ ਵੇਲੇ ਤੱਕ ਭਲਾ ਨਹੀਂ ਹੋ ਸਕਦਾ ਜਦੋਂ ਤਕ ਕਿ ਤਾਕਤ ਉਨ੍ਹਾਂ ਦੇ ਆਪਣੇ ਹੱਥਾਂ ਵਿਚ ਨਹੀਂ ਜਾਂਦੀ। ਇਸ ਤਰ੍ਹਾਂ ਤੁਸੀਂ ਹਰੀਜਨਾਂ ਦਾ ਭਲਾ ਨਹੀਂ ਕਰ ਸਕਦੇ। ਰੀਜ਼ਰਵੇਸ਼ਨ ਦੇ ਵੇਲੇ ਕੀ ਹੁੰਦਾ ਹੈ ਕਿ ਜਦੋਂ 7 ਪ੍ਰਤੀਸ਼ਤ ਹਰੀਜਨ ਰਖਣੇ ਹੋਣ ਤਾਂ ਇਹ ਤਾਂ ਹੋ ਸਕਦਾ ਹੈ ਕਿ ਕੋਈ ਸੂਟੇਬਲ ਕੈਂਡੀਡੇਟ ਨਹੀਂ ਮਿਲਿਆ, ਪਰ ਇਹ ਕਦੇ ਨਹੀਂ ਹੋਇਆ ਕਿ ਕਿਤੇ 7 ਦੀ ਬਜਾਏ 8 ਕੈਂਡੀਡੇਟ ਸੀਲੈਕਸ਼ਨ ਬੋਰਡ ਨੇ ਰਖ ਲਏ ਹੋਣ। ਜਿਹੜਾ ਸਬਾਰਡੀਨੇਟ ਸੀਲੈਕਸ਼ਨ ਬੋਰਡ ਹੋਵੇ ਉਸ ਦੇ ਵਿਚ ਚੇਅਰਮੈਨ ਹਰੀਜਨ ਹੋਣਾ ਚਾਹੀਦਾ ਹੈ, ਅਤੇ ਮੈਂਬਰਾਂ ਦੀ ਵੀ ਮੈਜਾਰਟੀ ਹਰੀਜਨਾਂ ਦੀ ਹੀ ਹੋਣੀ ਚਾਹੀਦੀ ਹੈ। ਇਹ ਫੇਰ ਪੂਰੀ ਰਿਜ਼ਰਵੇਸ਼ਨ ਦੇ ਸਕਦੇ ਹਨ। ਇਸ ਤਰ੍ਹਾਂ ਦੀ ਨੁਮਾਇੰਦਗੀ ਸੁਬਾਰਡੀਨੇਟ ਸਰਵਿਸ ਸੀਲੈਕਸ਼ਨ ਬੋਰਡ ਅਤੇ ਪਬਲਿਕ ਸਰਵਿਸ ਕਮਿਸ਼ਨ ਦੇ ਵਿਚ ਹੋਣੀ ਚਾਹੀਦੀ ਹੈ।

ਇਸੇ ਤਰ੍ਹਾਂ 66 ਦੇ ਕਰੀਬ ਕੋਈ ਛੋਟੇ ਮੋਟੇ ਕੰਮਾਂ ਦੇ ਕਾਰਖ਼ਾਨੇ ਲਗਣੇ ਹਨ । ਇਕ ਰਾਜਪੁਰੇ ਵਿਚ ਵੀ ਲਗਣਾ ਹੈ ਅਤੇ ਇਸ ਵਿਚ 5000 ਆਦਮੀ ਕੰਮ ਕਰਨਗੇ ਪਰ ਉਨ੍ਹਾਂ ਕਾਰਖ਼ਾਨਿਆਂ ਦੇ ਵਿਚ ਹਰੀਜਨਾਂ ਦੇ ਲਈ ਇਕ ਕਾਰਖ਼ਾਨਾ ਵੀ ਨਹੀਂ ਰਖਿਆ ਗਿਆ ਜਿਥੇ ਇਨ੍ਹਾਂ ਗ਼ਰੀਬਾਂ ਨੂੰ ਕਾਰੋਬਾਰ ਤੇ ਹੀ ਲਾਇਆ ਜਾਵੇ । ਮੈਂ ਸਮਝਦਾ ਹਾਂ ਇਹ ਤਾਂ ਉਹ ਗੱਲ ਹੈ ਕਿ ਕਿਸੇ ਬਾਦਸ਼ਾਹ ਨੂੰ ਕਪੜੇ ਪਾਉਣ ਦਾ ਬੜਾ ਸ਼ੌਕ ਸੀ ਜੁਲਾਹੇ ਜਿਹੜਾ ਉਸਦਾ ਕਪੜਾ ਬੁਣਕੇ ਦੇਂਦੇ ਸੀ ਉਨ੍ਹਾਂ ਬਾਦਸ਼ਾਹ ਨੂੰ ਨੰਗੇ ਹਾਥੀ ਤੇ ਚੜ੍ਹਾ ਕੇ ਉਸ ਦਾ ਜਲੂਸ ਕਢ ਦਿੱਤਾ ਸੀ ਕਿ ਕੋਈ ਸਾਡੇ ਬਣਾਏ ਹੋਏ ਕਪੜੇ ਬਾਦਸ਼ਾਹ ਦੇ ਪਹਿਨੇ ਹੋਏ ਵੇਖ ਨਹੀਂ ਸਕਦਾ । ਇਸੇ ਤਰ੍ਹਾਂ ਹੀ ਸਾਡੇ ਭਰਾ ਧਰਮ ਸ਼ਾਲਾ ਦੇ ਨਾਉਂ ਤੇ ਜਲੂਸ ਕਢ ਰਹੇ ਹਨ, ਧਰਮਸ਼ਾਲਾ ਕੋਈ 5 ਬਣੀਆਂ ਹਨ ਅਤੇ 70 ਬਣਨੀਆਂ ਹਨ । ਇਹ ਕੰਮ ਕੀ ਆਉਂਦੀਆਂ ਹਨ ਇਕ ਬਾਰਾਤ ਆਉਂਦੀ ਹੈ ਅਤੇ ਅੱਧਾ ਘੰਟਾ ਅਟਕ ਕੇ ਅਗੇ ਚਲੀ ਜਾਂਦੀ ਹੈ । ਇਹ ਤਾਂ ਮੂਰਖ ਹਨ । ਧਰਮਸ਼ਾਲਾ ਦਾ ਨਾਉਂ ਪਰਚਲਤ ਕਰਕੇ ਗਿਆਨੀ ਜੀ ਦਾ ਨੰਗੇ ਕਰਕੇ ਜਲੂਸ ਕਢਿਆ ਜਾ ਰਿਹਾ ਹੈ ।

**ਸਰਦਾਰ ਜਸਦੇਵ ਸਿੰਘ ਸੰਧੂ:** ਆਨ ਏ ਪੁਆਇੰਟ ਆਫ਼ ਆਰਡਰ ਸਰ । ਚੇਅਰਮੈਨ ਸਾਹਿਬ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਮੈਂਬਰ ਦੂਜੇ ਮੈਂਬਰਾਂ ਨੂੰ ਮੂਰਖ ਕਹਿ ਸਕਦਾ ਹੈ ? (ਵਿਘਨ) ਇਹ ਅਨਪਾਰਲੀਮੈਂਟਰੀ ਹੈ । ਜਾਂ ਉਹ ਵਾਪਸ ਲਵੇ ਜਾਂ ਇਹ ਸ਼ਬਦ ਐਕਸਪੰਜ ਕੀਤਾ ਜਾਵੇ । (ਵਿਘਨ) ਇਸ ਹਾਊਸ ਦਾ ਡੈਕੋਰਮ ਇਹ ਮੰਗ ਕਰਦਾ ਹੈ ।

**ਸਰਦਾਰ ਹਰਚੰਦ ਸਿੰਘ :** ਮੈਂ ਇਹ ਸ਼ਬਦ ਵਾਪਸ ਲੈਂਦਾ ਹਾਂ ।

ਸ਼੍ਰੀ ਸਭਾਪਤੀ : ਉਨ੍ਹਾਂ ਨੇ ਉਹ ਸ਼ਬਦ ਵਾਪਸ ਲੈ ਲਏ ਹਨ । (He has withdrawn his words.)

**ਸਰਦਾਰ ਹਰਚੰਦ ਸਿੰਘ :** ਚੇਅਰਮੈਨ ਸਾਹਿਬ ਹਿੰਦੁਸਤਾਨ ਦੀ ਇਕ ਮਾਇਆਨਾਜ਼ ਹਸਤੀ ਨੇ ਜੋ ਕਿ ਹਰੀਜਨ ਸੀ ਹਿੰਦੁਸਤਾਨ ਦੇ ਵਿਧਾਨ ਨੂੰ ਬਣਾਉਣ ਵਿਚ ਹਿੱਸਾ ਪਾਇਆ । ਹਿੰਦੁਸਤਾਨ ਦੇ ਡਿਫ਼ੈਂਸ ਮਨਿਸਟਰ ਨੇ ਦੱਸ ਦਿਤਾ ਕਿ ਹਰੀਜਨ ਕਿਤਨੇ ਲਾਇਕ ਹੁੰਦੇ ਹਨ ਪਰ ਅਜ ਕਿਤਨੇ ਹਰੀਜਨ ਗਵਰਨਰ ਲਗਾਏ ਹੋਏ ਹਨ ? ਸਾਡੇ ਪੰਜਾਬ ਵਿਚ ਗਵਰਨਰ ਸਾਹਿਬ ਆਏ ਸ਼੍ਰੀ ਧਰਮਵੀਰਾ ਜੀ ਉਨ੍ਹਾਂ ਨੇ ਆਰਡਰ ਦਿਤਾ ਕਿ ਸਰਵਿਸਿਜ਼ ਵਿਚ ਹਰੀਜਨਾਂ ਦੀ ਪਰਮੋਸ਼ਨ ਬੰਦ ਕਰ ਦਿੱਤੀ ਜਾਵੇ । ਦੂਜੇ ਗਵਰਨਰ ਸਾਹਿਬ ਆਏ ਤਾਂ ਚੀਫ਼ ਸੈਕਟਰੀ ਨੇ ਬਾਕੀ ਸੈਕਟਰੀਆਂ ਨੂੰ ਇਕ 25 ਸਫ਼ੇ ਦੀ ਚਿੱਠੀ ਲਿਖੀ ਉਸ ਵਿਚ ਲਿਖਿਆ ਕਿ ਪੰਜਾਬ ਦੇ ਹਰੀਜਨਾਂ ਦੀਆਂ ਸਰਵਿਸ ਵਿਚ ਪਰਮੋਸ਼ਨਾਂ ਖ਼ਤਮ ਕਰ ਦਿੱਤੀਆਂ ਜਾਣ, ਉਨ੍ਹਾਂ ਦੀਆਂ ਸਰਵਿਸ ਬੁਕਾਂ ਖ਼ਰਾਬ ਕੀਤੀਆਂ ਜਾਣ, ਉਨ੍ਹਾਂ ਨੂੰ ਧੱਕੇ ਮਾਰੇ ਜਾਣ । 14–15 ਸੈਕਟਰੀ ਹਨ ਪਰ ਉਨ੍ਹਾਂ ਵਿਚੋ ਕੋਈ ਵੀ ਸੈਕਟਰੀ ਹਰੀਜਨ ਨਹੀਂ ਹੈ । ਜੇ ਕੋਈ ਸੈਕਟਰੀ ਹਰੀਜਨ ਹੁੰਦਾ ਤਾਂ ਉਹ ਹਰੀਜਨਾਂ ਦੇ ਹੱਕਾਂ ਦੀ ਰਖਿਆ ਕਰਦਾ ਪਰ ਕੋਈ ਵੀ ਸੈਕਟਰੀ ਹਰੀਜਨ ਨਹੀਂ ਹੈ । ਇਸ ਕਰਕੇ ਹਰੀਜਨਾਂ ਨੂੰ ਕੋਈ ਨਹੀਂ ਪੁਛਦਾ । ਇਸ ਤਰ੍ਹਾਂ ਗੱਲੀ ਬਾਤੀ ਗਰੀਬੀ ਦੂਰ ਨਹੀਂ ਹੋਣੀ । ਕੋਈ ਹੈਡ ਆਫ਼ ਦੀ ਡਿਪਾਰਟਮੈਂਟ ਹਰੀਜਨ ਨਹੀਂ ਹੈ । ਇਕ ਵਾਰੀ ਮੈਂ ਕਾਮਰੇਡ ਰਾਮ ਕ੍ਰਿਸ਼ਨ ਨੂੰ ਮਿਲਿਆ ਤੇ ਪਿਹਾ ਕਿ ਤੁਸੀਂ ਆਪਣੇ ਫੂਲਕੇ ਪਾਣੀ ਦਾ ਇੰਤਜ਼ਾਮ ਤਾਂ ਕਰ ਲਿਆ ਹੈ, ਹੁਣ ਕੁਝ ਹਰੀਜਨਾਂ ਬਾਰੇ ਵੀ ਕਰੋ । ਉਹ ਮੈਨੂੰ ਕਹਿਣ ਲਗੇ ਕਿ "ਮੈਂ ਅਭੀ ਟੈਗੋਰ ਥੇਟਰ ਸੇ ਆ ਰਹਾ ਹੂੰ, ਵਹਾਂ ਪਰ ਮੈ ਨੇ 2 ਘੰਟੇ ਹਰੀਜਨਾਂ ਕੇ ਬਾਰੇ ਮੈਂ ਭਾਸ਼ਣ ਦਿਆ ਹੈ, ਗਲਾ ਫਾੜ ਫਾੜ ਕਰ ਉਨ ਕੇ ਬਾਰੇ ਮੇਂ ਕਹਾ ਹੈ, ਹਰਚੰਦ ਸਿੰਘ ਜੀ ਅਭੀ ਅਭੀ ਆਪ ਮੁਝ ਸੇ ਨਾਰਾਜ਼ ਹੈ ਕਿ ਮੈਂ ਹਰੀਜਨੋਂ ਕੇ ਬਾਰੇ ਮੇਂ ਕੁਛ ਨਹੀਂ ਕਰਤਾ । (ਹਾਸਾ) ਚੇਅਰਮੈਨ ਸਾਹਿਬ ਲੈਕਚਰਾਂ ਦੇ ਨਾਲ ਹਰੀਜਨਾਂ ਦਾ ਕੁਝ ਨਹੀਂ ਸੌਰ ਸਕਦਾ । ਗਿਆਨੀ ਜ਼ੈਲ ਸਿੰਘ ਜੀ ਜਿਸ ਦਿਨ ਦੇ ਚੀਫ਼ ਮਨਿਸਟਰ ਬਣੇ ਹਨ ਉਨ੍ਹਾਂ ਨੇ 56 ਲੈਕਚਰ

[ਸਰਦਾਰ ਹਰਚੰਦ ਸਿੰਘ]

ਦਿੱਤੇ ਹਨ ਅਤੇ ਹਰ ਇਕ ਲੈਕਚਰ ਵਿਚ 5—5 ਵਾਰੀ ਹਰੀਜਨਾਂ ਦਾ ਨਾਂ ਲਿਆ ਹੈ। ਪਰ ਮੈਂ ਅਰਜ਼ ਕਰਦਾ ਹਾਂ ਕਿ ਗੱਲੀਂ ਬਾਤੀਂ ਹਰੀਜਨਾਂ ਦਾ ਕੁਝ ਨਹੀਂ ਬਣਦਾ। ਜੇ ਲੰਗਰ ਅਨੰਦਪੁਰ ਸਾਹਿਬ ਵਿਚ ਹੋਵੇ ਤਾਂ ਪਟਿਆਲੇ ਦੇ ਹਰੀਜਨ ਦਾ ਢਿੱਡ ਨਹੀਂ ਭਰਦਾ। ਚੇਅਰਮੈਨ ਸਾਹਿਬ, ਮੈਂ ਗੈਰ-ਕਾਂਗਰਸ ਸਰਕਾਰ ਦਾ ਮਸ਼ਕੂਰ ਹਾਂ ਜਿਸ ਨੇ ਕਿ ਪੰਜਾਬ ਦੇ ਦੋ ਜ਼ਿਲੇ, ਹਰੀਜਨਾਂ ਦੇ ਹਵਾਲੇ ਕਰ ਦਿੱਤੇ। ਉਨ੍ਹਾਂ ਦੀ ਐਡਮਨਿਸਟਰੇਸ਼ਨ ਹਰੀਜਨਾਂ ਨੂੰ ਸੰਭਾਲ ਦਿੱਤੀ। ਮੈਂ ਆਪਣੀ ਸਰਕਾਰ ਤੋਂ ਪੁਛਦਾ ਹਾਂ ਕਿ ਇਸ ਵੇਲੇ ਕਿਤਨੇ ਸੈਕਟਰੀ ਹਰੀਜਨ ਹਨ, ਕਿਤਨੇ ਥਾਣੇਦਾਰ ਹਰੀਜਨ ਹਨ? ਚੇਅਰਮੈਨ ਸਾਹਿਬ ਇਕ ਫ਼ੈਸਲਾ ਹੋਇਆ ਸੀ ਕਿ ਕੰਸਟੇਬਲ ਅਤੇ ਪਟਵਾਰੀ 50 ਫੀਸਦੀ ਹਰੀਜਨ ਲਏ ਜਾਣਗੇ। (ਘੰਟੀ) ਜਦੋਂ ਉਹ ਨਿਸਬਤ ਪੂਰੀ ਨਹੀਂ ਹੋਈ ਤਾਂ ਉਹ ਫ਼ੈਸਲਾ ਖਤਮ ਕਿਉਂ ਕਰ ਦਿੱਤਾ ਗਿਆ ਹੈ? ਇਹ ਖ਼ਾਸ ਗੱਲ ਹੈ। ਜੇ ਸਰਕਾਰ ਗਰੀਬੀ ਹਟਾਉਣਾ ਚਾਹੁੰਦੀ ਹੈ ਤਾਂ ਇਸ ਨੂੰ ਹਰੀਜਨਾਂ ਨੂੰ ਵੱਧ ਤੋਂ ਵੱਧ ਸਰਵਿਸਜ਼ ਵਿਚ ਲੈਣਾ ਚਾਹੀਦਾ ਹੈ। ਉਨ੍ਹਾਂ ਨੂੰ ਇੰਡਸਟਰੀ ਵਿਚ ਲਿਆਉਣਾ ਚਾਹੀਦਾ ਹੈ। ਇੰਡਸਟਰੀਅਲ ਇੰਸਟੀਚਿਊਟ ਵਿਚ ਲਿਆਉਣਾ ਚਾਹੀਦਾ ਹੈ। ਅਤੇ ਸਭ ਤੋਂ ਵੱਧ ਉਨ੍ਹਾਂ ਨੂੰ ਪੁਲੀਟੀਕਲ ਤਾਕਤ ਦੇਣੀ ਚਾਹੀਦੀ ਹੈ। ਹਿੰਦੁਸਤਾਨ ਦੇ ਕਿਸੇ ਸੂਬੇ ਦਾ ਮੁੱਖ ਮੰਤਰੀ ਹਰੀਜਨ ਨਹੀਂ ਹੈ।

(ਘੰਟੀ)

**ਸ਼੍ਰੀ ਸਪੀਕਰ** : ਹੁਣ ਤੁਸੀਂ ਵਾਈਂਡ ਅਪ ਕਰ ਦਿਓ। (Please wind up now.)

**ਸਰਦਾਰ ਹਰਚੰਦ ਸਿੰਘ** : ਕਿਸੇ ਪਬਲਿਕ ਸਰਵਿਸ ਕਮਿਸ਼ਨ ਦਾ ਚੇਅਰਮੈਨ ਹਰੀਜਨ ਨਹੀਂ, ਕਿਸੇ ਪਬਲਿਕ ਸਰਵਿਸ ਕਮਿਸ਼ਨ ਵਿਚ ਮੈਂਬਰਾਂ ਦੀ ਮੈਜਾਰਿਟੀ ਹਰੀਜਨ ਨਹੀਂ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹਾਂ, ਜਿਹੜੀ ਕਿ ਗਰੀਬੀ ਹਟਾਉਣ ਦਾ ਦਾਵਾ ਕਰਦੀ ਹੈ ਅਤੇ ਜਿਸ ਦੇ ਚੀਫ਼ ਮਨਿਸਟਰ ਸਾਹਿਬ ਖ਼ੁਦ ਗਰੀਬ ਤਬਕੇ ਵਿਚੋਂ ਆਏ ਹਨ, ਕਿ ਉਹ ਗਰੀਬੀ ਹਟਾਉਣ ਲਈ ਅਮਲੀ ਤੌਰ ਤੇ ਕੁਝ ਕੰਮ ਕਰੇ। (ਘੰਟੀ) ਮੈਂ ਅਰਜ਼ ਕਰਦਾ ਹਾਂ ਕਿ ਹੁਣ ਜਿਹੜੀ ਲੈਂਡ ਸੀਲਿੰਗ ਅਤੇ ਅਰਬਨ ਪ੍ਰਾਪਰਟੀ ਤੇ ਸੀਲਿੰਗ ਲਗ ਰਹੀ ਹੈ, ਇਸ ਵਿਚ ਜੋ ਸਰਪਲਸ ਲੈਂਡ ਜਾਂ ਪ੍ਰਾਪਰਟੀ ਹੋਵੇ ਉਹ ਹਰੀਜਨਾਂ ਨੂੰ ਦਿੱਤੀ ਜਾਵੇ। ਇੰਨੀ ਗੱਲ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ।

**ਸਰਦਾਰ ਰਣਧੀਰ ਸਿੰਘ ਚੀਮਾ** (ਸਰਹੰਦ): ਚੇਅਰਮੈਨ ਸਾਹਿਬ ਮੈਂ ਐਪ੍ਰੋਪ੍ਰੀਏਸ਼ਨ ਬਿਲ ਨੰ: 2 ਤੇ ਜੋ ਕਿ ਇਸ ਸਮੇਂ ਹਾਊਸ ਦੇ ਸਾਹਮਣੇ ਹੈ, ਆਪਣੇ ਵਿਚਾਰ ਤੁਹਾਡੇ ਦੁਆਰਾ ਪਰਗਟ ਕਰਨਾ ਚਾਹੁੰਦਾ ਹਾਂ।

ਸਾਡਾ ਪੰਜਾਬ ਦਾ ਜੋ ਸੂਬਾ ਹੈ, ਇਹ ਖੇਤੀ ਬਾੜੀ ਦਾ ਸੂਬਾ ਹੈ। ਇਸ ਦੀ ਸੱਨਅਤ ਵੀ ਖੇਤੀਬਾੜੀ ਦੇ ਨਾਲ ਸਬੰਧਤ ਹੈ। ਲਗਭਗ 80 ਪ੍ਰਤੀਸ਼ਤ ਅਬਾਦੀ ਪਿੰਡਾਂ ਵਿਚ ਵਸਣ ਵਾਲੀ ਹੈ ਜਿਹੜੀ ਕਿ ਖੇਤੀ ਤੇ ਹੀ ਨਿਰਭਰ ਕਰਦੀ ਹੈ। ਪਰ ਚੇਅਰਮੈਨ ਸਾਹਿਬ ਇਸ ਸਰਕਾਰ ਦੀ ਜੋ ਨੀਤੀ ਹੈ ਉਹ ਪਿੰਡਾਂ ਵਿਚ ਵਸਣ ਵਾਲੀ 80 ਪ੍ਰਤੀਸ਼ਤ ਆਬਾਦੀ ਦੇ ਵਿਰੁਧ ਹੈ। ਅਤੇ ਸਰਕਾਰ ਇਸ ਤਬਕੇ ਨੂੰ ਖ਼ਤਮ ਕਰਨ ਤੇ ਤੁਲੀ ਹੋਈ ਹੈ। ਜਿਹੜਾ ਢੰਗ ਇਸ ਸਰਕਾਰ ਨੇ ਅਪਨਾਇਆ ਹੈ, ਮੈਂ ਸਮਝਦਾ ਹਾਂ ਕਿ ਉਸ ਨਾਲ ਸਰਕਾਰ ਦਾ ਲਗਾਇਆ ਹੋਇਆ ਸਮਾਜਵਾਦ ਦਾ ਨਾਹਰਾ ਇਕ ਧੋਖਾ ਬਣ ਕੇ ਰਹਿ ਜਾਂਦਾ ਹੈ। ਅਤੇ ਇਹ ਜਨਤਾ ਨੂੰ ਦਿਖਾਵੇ ਲਈ ਹੀ ਹੈ। ਮੈਂ ਤੁਹਾਨੂੰ ਦਸਦਾ ਹਾਂ ਕਿ ਕਿਸਾਨ ਜਿਹੜਾ ਕਿ ਪਿੰਡਾਂ ਦੇ ਵਿਚ ਵਸਦਾ ਹੈ, ਉਸਦੀ ਜ਼ਮੀਨ ਤੇ ਇਕ ਵਾਰ ਪਹਿਲਾਂ ਸੀਲਿੰਗ ਹੋ ਚੁਕੀ ਹੈ ਅਤੇ ਹੁਣ ਦੁਬਾਰਾ ਸੀਲਿੰਗ ਲਾਈ ਜਾ ਰਹੀ ਹੈ ਉਸ ਦੇ ਮੁਕਾਬਲੇ ਵਿਚ ਸ਼ਹਿਰਾਂ ਵਿਚ ਜਾਇਦਾਦ ਤੇ ਸੀਲਿੰਗ ਲਾਉਣ ਦੀ ਇਨ੍ਹਾਂ ਨੂੰ ਯਾਦ ਹੀ ਨਹੀਂ ਹੈ। ਮੈਂ ਮੰਗ ਕਰਦਾ ਹਾਂ ਚੇਅਰਮੈਨ ਸਾਹਿਬ ਤੁਹਾਡੇ ਰਾਹੀਂ ਕਿ ਸੀਲਿੰਗ ਲਾਉਣ ਲਈ ਜੋ ਅਧਾਰ ਰੱਖਿਆ ਗਿਆ ਹੈ

ਉਸ ਦੇ ਮੁਤਾਬਕ ਹੀ ਕਿਸਾਨ ਦੀ ਇਕ ਏਕੜ ਦੀ ਔਸਤ ਆਮਦਨ ਨਾਲ ਜਿਤਨੀ ਆਮਦਨ ਕਿਸਾਨ ਨੂੰ ਹੋਵੇ ਉਤਨੀ ਹੀ ਸ਼ਹਿਰੀ ਜਾਇਦਾਦ ਤੇ ਸੀਲਿੰਗ ਕੀਤੀ ਜਾਵੇ । ਵੱਡੇ ਵੱਡੇ ਧਨਾਢ ਹਨ ਸ਼ਹਿਰਾਂ ਵਿਚ । ਇੰਡਸਟਰੀ ਹੈ, ਕੋਲਡ ਸਟੋਰਜ਼ ਹਨ. ਸਿਨਮੇ ਹਨ ਸਰਕਾਰ ਉਨ੍ਹਾਂ ਤੇ ਵੀ ਸੀਲਿੰਗ ਲਗਾਏ। ਜਿਸ ਤਰ੍ਹਾਂ ਪਿੰਡਾਂ ਦੇ ਵਿਚ ਉਪਜਾਊ ਸ਼ਕਤੀ ਜ਼ਮੀਨ ਹੈ ਸ਼ਹਿਰਾਂ ਵਿਚ ਉਪਜਾਊ ਸ਼ਕਤੀ ਇੰਡਸਟਰੀ, ਕੋਲਡ ਸਟੋਰੇਜ਼ ਅਤੇ ਸਿਨਮੇ ਆਦਿ ਹਨ ਜ਼ਮੀਨ ਜਿਤਨੀ ਕੀਮਤ ਦੇ ਬਰਾਬਰ ਹੀ ਸ਼ਹਿਰੀ ਜਾਇਦਾਦ ਤੇ ਵੀ ਸੀਲਿੰਗ ਹੋਣੀ ਚਾਹੀਦੀ ਹੈ ਅਤੇ ਇਸ ਤਰ੍ਹਾਂ ਇਨ੍ਹਾਂ ਦੋਹਾਂ ਨੂੰ ਇਕ ਬਰਾਬਰ ਹੀ ਰਖਣਾ ਚਾਹੀਦਾ ਹੈ। ਪਿੰਡਾਂ ਵਿਚ ਰਹਿਣ ਵਾਲਿਆਂ ਦੇ ਨਾਲ ਵਿਤਕਰਾ ਨਹੀਂ ਹੋਣਾ ਚਾਹੀਦਾ ਹੈ ਨਹੀਂ ਤਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਸਮਾਜਵਾਦ ਦਾ ਨਾਹਰਾ ਇਕ ਫ਼ਰਾਡ ਹੀ ਬਣ ਕੇ ਰਹਿ ਜਾਵੇਗਾ। ਇਸ ਲਈ ਖਾਸ ਤੌਰ ਤੇ ਪਿੰਡਾਂ ਵਿਚ ਵਸਣ ਵਾਲੀ 80 ਪ੍ਰਤੀਸ਼ਤ ਆਬਾਦੀ ਦਾ ਧਿਆਨ ਰਖਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਇਸ 80 ਪ੍ਰਤੀਸ਼ਤ ਪਿੰਡਾਂ ਵਿਚ ਵਸਣ ਵਾਲੀ ਆਬਾਦੀ ਨੂੰ ਹਿੰਦ ਦੀ ਸਰਕਾਰ ਤੇ ਇਹ ਪੰਜਾਬ ਦੀ ਸਰਕਾਰ ਦੋਵੇਂ ਖ਼ਤਮ ਕਰਨ ਦਾ ਯਤਨ ਕਰ ਰਹੀਆਂ ਹਨ। ਜਿਹੜੀ ਪੈਦਾਵਾਰ ਕਿਸਾਨ ਕਰਦਾ ਹੈ, ਪੋਹ ਮਾਘ ਦੇ ਦਿਨਾਂ ਵਿਚ ਆਪਣੀ ਖੇਤੀ ਨੂੰ ਪਾਣੀ ਲਾਉਂਦਾ ਹੈ ਕਿਤਨੀ ਹੀ ਮਿਹਨਤ ਕਰਦਾ ਹੈ ਕਿਤਨਾ ਹੀ ਖ਼ਰਚ ਕਰਦਾ ਹੈ ਪਰ ਜਦੋਂ ਫ਼ਸਲ ਤਿਆਰ ਹੋ ਜਾਂਦੀ ਹੈ ਤਾਂ ਉਸ ਦੀ ਕੀਮਤ ਐਗਰੀਕਲਚਰਲ ਪ੍ਰਾਈਸ ਕਮਿਸ਼ਨ ਨੀਅਤ ਕਰਦਾ ਹੈ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਇਕ ਚਾਲਾਕੀ ਕਰ ਜਾਂਦੀ ਹੈ ਉਹ ਚਲਾਕੀ ਇਹ ਹੈ ਕਿ ਉਹ ਇਸ ਪ੍ਰਾਈਸ ਕਮਿਸ਼ਨ ਤੋਂ ਪਹਿਲਾਂ ਹੀ ਇਕ ਅਜਿਹੀ ਰਿਪੋਰਟ ਦਿਵਾ ਦਿੰਦੀ ਹੈ ਜਿਸ ਵਿਚ ਕਣਕ ਦੀ ਕੀਮਤ ਘੱਟ ਨੀਅਤ ਕੀਤੀ ਹੋਈ ਹੁੰਦੀ ਹੈ। ਇਹ ਚਲਾਕੀ 5 ਸਾਲਾਂ ਤੋਂ ਕਰ ਰਹੀ ਹੈ। 1967 ਵਿਚ ਵੀ ਇਸ ਕਮਿਸ਼ਨ ਨੇ ਇਹ ਰਿਪੋਰਟ ਕੀਤੀ ਸੀ ਕਿ ਕਣਕ ਦੀ ਕੀਮਤ 66 ਰੁਪਏ ਨੀਅਤ ਕੀਤੀ ਜਾਵੇ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ 1967 ਤੋਂ ਲੈ ਕੇ ਅੱਜ 1972 ਤਕ ਜਿਹੜਾ ਔਸਤ ਖ਼ਰਚ ਕਿਸਾਨ ਦਾ ਵਧਿਆ ਹੈ ਉਸ ਦੇ ਆਧਾਰ ਤੇ ਕਣਕ ਦੀ ਔਸਤ ਕੀਮਤ ਕਿਉਂ ਨਹੀਂ ਵਧੀ ? ਇਸ ਢੰਗ ਦੇ ਨਾਲ ਹਿੰਦੁਸਤਾਨ ਅਤੇ ਪੰਜਾਬ ਦੀਆਂ ਸਰਕਾਰਾਂ ਪਿੰਡਾਂ ਵਿਚ ਰਹਿਣ ਵਾਲੇ ਕਿਸਾਨਾਂ ਨੂੰ ਖ਼ਤਮ ਕਰ ਰਹੀਆਂ ਹਨ। ਚੇਅਰਮੈਨ ਸਾਹਿਬ ਪਿੰਡਾਂ ਵਿਚ ਵਸਣ ਵਾਲੇ ਕਿਸਾਨ ਦੀ ਹਾਲਤ ਕੀ ਹੈ ? ਮੈਂ ਤੁਹਾਨੂੰ ਦਸਦਾ ਹਾਂ ਕਿ ਅੱਜ ਪੰਜਾਬ ਦਾ 90 ਪ੍ਰਤੀਸ਼ਤ ਕਿਸਾਨ ਕਰਜ਼ਾਈ ਹੈ। ਜਾਂ ਉਸ ਨੇ ਬੈਂਕਾਂ ਤੋਂ ਕਰਜ਼ਾ ਲਿਆ ਹੋਇਆ ਹੈ ਜਾਂ ਸੋਸਾਇਟੀਆਂ ਤੋਂ ਅਤੇ ਜਾਂ ਆੜ੍ਹਤੀਆਂ ਤੋਂ। ਉਹ ਅਜ ਰੁਪਿਆ ਵਾਪਸ ਦੇਣ ਦੀ ਸ਼ਕਤੀ ਨਹੀਂ ਰਖਦਾ। ਇਸ ਤਰੀਕੇ ਨਾਲ ਇਹ ਸਰਕਾਰ ਅਜ ਕਿਸਾਨ ਦੀ ਆਮਦਨ ਘਟਾ ਰਹੀ ਹੈ। ਅਤੇ ਖ਼ਰਚ ਵਧਾ ਰਹੀ ਹੈ। ਇਸ ਗੱਲ ਨੂੰ ਉਹ ਪਿੰਡਾਂ ਵਾਲੇ ਕਿਸਾਨ ਬਰਦਾਸ਼ਤ ਨਹੀਂ ਕਰ ਸਕਣਗੇ। ਇਹ ਤਾਂ ਇੱਕ ਜ਼ਹਿਰ ਦੇਣ ਵਾਲੀ ਸਕੀਮ ਹੈ। ਇਹ ਗਰੀਬੀ ਹਟਾਉਣ ਦਾ ਨਾਹਰਾ ਲਾਉਂਦੇ ਹਨ ਪਰ ਮੈਂ ਸਮਝਦਾ ਹਾਂ ਕਿ ਗਰੀਬੀ ਹਟਾਉਣ ਦੀ ਥਾਂ ਵਧਾਈ ਜਾ ਰਹੀ ਹੈ। । ਇਸ ਲਈ ਮੈਂ ਤੁਹਾਡੇ ਰਾਹੀਂ ਇਹ ਮੰਗ ਕਰਦਾ ਹਾਂ ਕਿ ਜਿਹੜੀਆਂ ਕੀਮਤਾਂ ਨੂੰ ਮੁਕਰਰ ਕਰਨ ਵਾਲਾ ਕਮਿਸ਼ਨ ਹੈ ਉਸ ਵਿਚ ਕਿਸਾਨਾਂ ਦੇ ਨੁਮਾਇੰਦੇ ਵੀ ਲਏ ਜਾਣ। ਉਥੇ ਅਜਿਹੇ ਮੈਂਬਰ ਹਨ ਕਿ ਜੇ ਉਨ੍ਹਾਂ ਨੂੰ ਪੰਜਾਬ ਦੇ ਖੇਤਾਂ ਵਿਚ ਲਿਆ ਕੇ ਇਹ ਪੁਛਿਆ ਜਾਵੇ ਕਿ ਕਣਕ ਦਾ ਬੂਟਾ ਕਿਹੜਾ ਹੈ ਅਤੇ ਜੁਆਰ ਦਾ ਕਿਹੜਾ ਅਤੇ ਕਪਾਹ ਤੇ ਨਰਮਾ ਦਾ ਬੂਟਾ ਕਿਹੜਾ ਹੈ ਤਾਂ ਉਹ ਦਸ ਨਹੀਂ ਸਕਦੇ। ਉਨ੍ਹਾਂ ਵਿਚੋਂ ਕੋਈ ਮੈਂਬਰ ਵੀ ਨਹੀਂ ਦਸ ਸਕੇਗਾ । ਅਜਿਹੇ ਮੈਂਬਰ ਕਿਸਾਨ ਦੀ ਪੈਦਾਵਾਰ ਦੀਆਂ ਕੀਮਤਾਂ ਨੀਅਤ ਕਰਦੇ ਹਨ । ਇਸ ਲਈ ਮੈਂ ਤੁਹਾਡੇ ਰਾਹੀਂ ਹਿੰਦ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਉਸ ਕਮਿਸ਼ਨ ਵਿਚ ਅਜਿਹੇ ਮੈਂਬਰ ਲਏ ਜਾਣ ਜਿਹਨਾਂ ਨੂੰ ਖੇਤੀ ਬਾੜੀ ਦਾ ਤਜਰਬਾ ਹੋਵੇ।

ਇਸ ਹਿਸਾਬ ਨਾਲ ਜਿੰਨਾਂ ਚਿਰ ਉਥੇ ਅਜਿਹੇ ਆਦਮੀ ਨਾ ਹੋਣ ਜਿਹੜੇ ਕਿ ਖੇਤੀ ਬਾੜੀ ਤੋਂ ਜਾਣੂ ਹੋਣ ਉਨਾਂ ਚਿਰ ਤਕ ਉਹ ਹਿੰਦੁਸਤਾਨ ਦੇ ਅਤੇ ਪੰਜਾਬ ਦੇ ਕਿਸਾਨ ਦੀ ਸਹੀ ਢੰਗ ਨਾਲ ਨੁਮਾਇੰਦਗੀ

[ਸਰਦਾਰ ਰਣਧੀਰ ਸਿੰਘ ਚੀਮਾ]

ਨਹੀਂ ਕਰ ਸਕਦੇ। ਇਸੇ ਲਈ ਹੀ ਚੇਅਰਮੈਨ ਸਾਹਿਬ ਇਹ ਜਿਹੜਾ ਹੁਣ ਕਿਸਾਨ ਅੰਦੋਲਨ ਉਤੇ ਮਜਬੂਰ ਹੋਇਆ ਹੈ ਇਹ ਤੁਹਾਡੇ ਸਾਹਮਣੇ ਹੈ। ਸੀਲਿੰਗ ਦਾ ਮਸਲਾ ਹੈ। ਫ਼ਸਲ ਦੇ ਭਾਵਾਂ ਦਾ ਮਸਲਾ ਹੈ ਇਸ ਸਬੰਧੀ ਕਿਸਾਨਾਂ ਨੂੰ ਮਜਬੂਰ ਹੋ ਕੇ ਐਜੀਟੇਸ਼ਨ ਕਰਨੀ ਪੈਂਦੀ ਹੈ। ਇਹ ਕਿਸਾਨ ਜਿਹੜਾ ਕਿ ਹਿੰਦੁਸਤਾਨ ਦੀ ਰੀੜ ਦੀ ਹੱਡੀ ਹੈ ਜਿਸ ਨੇ ਕਿ ਖ਼ੁਰਾਕ ਦੇ ਮਸਲੇ ਵਿਚ ਹਿੰਦੁਸਤਾਨ ਦਾ ਅਰਬਾਂ ਰੁਪਏ ਦੀ ਫ਼ਾਰਨ ਐਕਸਚੇਂਜ ਦੀ ਬਚਤ ਕਰਵਾਈ ਹੈ ਇਸ ਦੀਆਂ ਜਾਇਜ਼ ਮੰਗਾਂ ਨੂੰ ਪੂਰਾ ਕਰਨਾ ਚਾਹੀਦਾ ਹੈ। ਜੇ ਕਿਸਾਨ ਮਜ਼ਬੂਤ ਹੋਵੇਗਾ ਤਾਂ ਦੇਸ਼ ਮਜ਼ਬੂਤ ਹੋਵੇਗਾ, ਸਰਕਾਰ ਮਜ਼ਬੂਤ ਹੋਵੇਗੀ। ਕਿਸਾਨ ਤੇ ਉਤਨੇ ਹੀ ਟੈਕਸ ਲਗਾਉਣੇ ਚਾਹੀਦੇ ਹਨ ਜਿੰਨੀ ਕਿ ਉਹਦੇ ਵਿਚ ਇਹ ਟੈਕਸ ਪੇ ਕਰਨ ਦੀ ਸ਼ਕਤੀ ਹੋਵੇ। ਹਿੰਦੁ-ਸਤਾਨ ਅਤੇ ਪੰਜਾਬ ਦੇ ਕੋਈ ਵੀ ਟੈਕਸ ਲੈ ਲਵੋ, ਜਿੰਨੇ ਟੈਕਸ ਵੀ ਹਨ, ਇਨ੍ਹਾਂ ਦਾ ਬੋਝ ਜ਼ਿਮੀਂਦਾਰ ਤੇ ਪੈਂਦਾ ਹੈ। ਇਸ ਲਈ ਜਿੰਨੇ ਟੈਕਸ ਜ਼ਿਮੀਂਦਾਰ ਵਿਚ ਪੇ ਕਰਨ ਦੀ ਸ਼ਕਤੀ ਹੋਵੇਗੀ ਉਤਨੇ ਹੀ ਟੈਕਸ ਉਹ ਪੇ ਕਰ ਸਕੇਗਾ। ਇਹ ਜਿਹੜੀ ਹਿੰਦ ਸਰਕਾਰ ਅਤੇ ਪੰਜਾਬ ਸਰਕਾਰ ਦੀ ਨੀਤੀ ਇਸ ਵੇਲੇ ਚਲ ਰਹੀ ਹੈ, ਇਹ ਠੀਕ ਨਹੀਂ ਹੈ। ਇਹ ਕਿਸਾਨਾਂ ਦੇ ਹਿੱਤ ਵਿਚ ਨਹੀਂ ਹੈ। ਇਨ੍ਹਾਂ ਕਿਸਾਨਾਂ ਦੀਆਂ ਜਾਇਜ਼ ਮੰਗਾਂ ਨੂੰ ਪਰਵਾਨ ਕਰਕੇ, ਇਨ੍ਹਾਂ ਨੂੰ ਮਜ਼ਬੂਤ ਕਰਨਾ ਚਾਹੀਦਾ ਹੈ ਅਤੇ ਇਨ੍ਹਾਂ ਦੀ ਹੌਸਲਾ ਅਫ਼ਜ਼ਾਈ ਕਰਨੀ ਚਾਹੀਦੀ ਹੈ।

ਚੇਅਰਮੈਨ ਸਾਹਿਬ ਕਾਂਗਰਸ ਸਰਕਾਰ ਨੇ ਬੜਾ ਵਾਵੇਲਾ ਕੀਤਾ, ਬੜਾ ਰੌਲਾ ਪਿਆ ਕਿ ਅਸੀਂ ਸਮਾਜਵਾਦ ਲਿਆਉਣਾ ਹੈ ਗਰੀਬੀ ਹਟਾਉਣੀ ਹੈ ਇਸ ਸਬੰਧ ਵਿਚ ਚੇਅਰਮੈਨ ਸਾਹਿਬ ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ 18 ਸਾਲ ਤਕ ਇਨ੍ਹਾਂ ਦੇ ਰਹਿਬਰ ਪੰਡਿਤ ਨਹਿਰੂ ਰਹੇ ਅਤੇ ਇਸ ਸਮੇਂ ਵਿਚ ਸਤ ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਹਿੰਦੁਸਤਾਨ ਦੇ ਸਿਰ ਚੜ੍ਹਿਆ। ਜੇ ਕਰਜ਼ਾ ਚੜ੍ਹਾਉਣਾ ਸੀ ਤਾਂ ਉਸੇ ਹਿਸਾਬ ਨਾਲ ਆਮਦਨ ਵੀ ਵਧਾਉਣੀ ਚਾਹੀਦੀ ਸੀ। ਅਤੇ ਗ਼ਰੀਬੀ ਦੂਰ ਕਰਨੀ ਸੀ। ਪਰ ਬਜਾਏ ਗ਼ਰੀਬੀ ਦੂਰ ਕਰਨ ਦੇ ਅਰਬਾਂ ਰੁਪਏ ਤਕੜੇ ਅਤੇ ਅਮੀਰ ਆਦਮੀਆਂ ਦੇ ਹਥਾਂ ਵਿਚ ਚਲੇ ਗਏ। ਜੇ ਇੰਡਸਟਰੀ ਲਗੀ ਤਾਂ ਉਹ ਵੀ ਚੰਗੇ ਢੰਗ ਨਾਲ ਨਹੀਂ ਵਧੀ। ਇਨ੍ਹਾਂ ਤੋਂ ਬਾਅਦ ਉਨ੍ਹਾਂ ਦੀ ਲੜਕੀ ਗੱਦੀ ਤੇ ਬੈਠ ਗਈ (ਵਿਘਨ)

**ਸ੍ਰੀ ਪ੍ਰੇਮ ਗੁਪਤਾ**: ਆਨ ਏ ਪੁਆਇੰਟ ਆਫ਼ ਆਰਡਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਚੀਮਾਂ ਸਾਹਿਬ ਨੇ ਕਿਹਾ ਹੈ ਪੰਡਿਤ ਨਹਿਰੂ ਦੀ ਲੜਕੀ ਗੱਦੀ ਤੇ ਬੈਠ ਗਈ। ਗੱਦੀ ਤੇ ਤਾਂ ਲੋਕਾਂ ਨੇ ਬਿਠਾਈ ਹੈ। ਡੈਮੋਕ੍ਰੇਸੀ ਵਿਚ ਵੋਟਾਂ ਪੈਂਦੀਆਂ ਹਨ (ਵਿਘਨ) ਇਨ੍ਹਾਂ ਨੂੰ ਇਥੇ ਕਿਸ ਨੇ ਭੇਜਿਆ ਹੈ। (ਵਿਘਨ)

Mr. Chairman: This is no point of order.

**ਸਰਦਾਰ ਰਣਧੀਰ ਸਿੰਘ ਚੀਮਾ**: ਚਲੋ ਮੈਂ ਉਨ੍ਹਾਂ ਦੀ ਲੜਕੀ ਨਹੀਂ ਕਹਿੰਦਾ ਮੈਂ ਪਰਧਾਨ ਮੰਤਰੀ ਕਹਿੰਦਾ ਹਾਂ। ਇਨ੍ਹਾਂ ਦੇ ਆਉਣ ਨਾਲ ਸਤ ਅੱਠ ਹਜ਼ਾਰ ਕਰੋੜ ਦਾ ਕਰਜ਼ਾ ਹੋਰ ਚੜ੍ਹ ਗਿਆ। (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਤੁਸੀਂ ਇਥੋਂ ਅੰਦਾਜ਼ਾ ਲਗਾਓ (ਵਿਘਨ)

**Mr. Chairman**: Can you give more details?

**ਸ੍ਰੀ ਪ੍ਰੇਮ ਗੁਪਤਾ** : ਇਹ ਡੈਟ ਦੀ ਡੀਟੇਲ ਦਸ ਦੇਣਾ।

**ਸਰਦਾਰ ਰਣਧੀਰ ਸਿੰਘ ਚੀਮਾ**: ਇਸ ਬਾਰੇ ਮਗਰੋਂ ਸਮਝਾ ਦਿਆਂਗੇ। ਜਿਹੜੇ ਮੁਲਕ ਉਤੇ 1400 ਅਰਬ ਰੁਪਏ ਦਾ ਕਰਜ਼ਾ ਹੋਵੇ ਅਤੇ ਸਤ ਅਰਬ ਰੁਪਏ ਸਾਲ ਦਾ ਸੂਦ ਦਿੰਦੇ ਹੋਣ (ਵਿਘਨ)

**ਸਰਦਾਰ ਸੁਰਜੀਤ ਸਿੰਘ ਅਟਵਾਲ** : ਆਨ ਏ ਪੁਆਇੰਟ ਆਫ਼ ਆਰਡਰ। ਚੇਅਰਮੈਨ ਸਾਹਿਬ, ਆਨਰੇਬਲ ਮੈਂਬਰ ਸਾਹਿਬ ਕੁਝ ਫਿਗਰਿਜ਼ ਦੇ ਰਹੇ ਹਨ ਕਿ ਐਨਾ ਕਰਜ਼ਾ ਹੈ। ਪਰ ਮਗਰੋਂ ਇਸ ਦੀ ਡਿਟੇਲ ਨਹੀਂ ਦੇ ਸਕੇ। ਮੇਰੀ ਬੇਨਤੀ ਇਹ ਹੈ ਕਿ ਜਦ ਤਕ ਇਹਦੀ ਡਿਟੇਲ ਨਹੀਂ ਦਿੰਦੇ ਉਦੋਂ ਤਕ ਇਹ ਫਿਗਰਜ਼ ਪਰੋਸੀਡਿੰਗਜ਼ ਵਿਚ ਨਹੀਂ ਆਉਣੀਆਂ ਚਾਹੀਦੀਆਂ।

**ਸਰਦਾਰ ਰਣਧੀਰ ਸਿੰਘ ਚੀਮਾ**: ਇਨ੍ਹਾਂ ਭਰਾਵਾਂ ਨੂੰ ਇਹ ਸੁਣਕੇ ਥੋੜੀ ਜਿਹੀ ਤਕਲੀਫ਼ ਹੁੰਦੀ ਹੈ। ਇਹ ਕਰਜ਼ਾ ਲੈ ਕੇ ਗਰੀਬੀ ਵਿਚ ਵਾਧਾ ਕਰਦੇ ਹਨ। ਮੈਂ ਅਰਜ਼ ਕਰਾਂ ਕਿ ਇਹ ਮਾਮਲਾ ਪਾਰਲੀਮੈਂਟ ਵਿਚ ਪੇਸ਼ ਹੋਇਆ ਹੈ। ਇਹ ਜਿਹੜੇ ਤਿੰਨ ਚਾਰ ਸਟੀਲ ਪਲਾਂਟ ਲਗੇ ਹਨ।(ਵਿਘਨ)ਇਸ ਬਾਰੇ ਪਾਰਲੀਮੈਂਟ ਵਿਚ ਰਿਪੋਰਟ ਪੇਸ਼ ਹੋਈ ਹੈ। ਇਹ ਪਲਾਂਟ ਜਿਹੜੇ ਲਗੇ ਹਨ ਇਹ ਘਾਟੇ ਵਿਚ ਜਾ ਰਹੇ ਹਨ। ਗੋਬਿੰਦਗੜ੍ਹ ਵਿਚ ਛੋਟੇ ਕਾਰਖ਼ਾਨੇਦਾਰ ਨੇ ਦਸ ਸਾਲ ਪਹਿਲਾਂ ਦਸ ਲੱਖ ਰੁਪਿਆ ਲਗਾਇਆ ਸੀ ਅੱਜ ਉਹ ਇਕ ਕਰੋੜ ਰੁਪਏ ਦਾ ਬਣੀ ਬੈਠਾ ਹੈ। ਪਰ ਜਿਹੜੇ ਕਾਰਖ਼ਾਨੇ ਹਿੰਦ ਸਰਕਾਰ ਨੇ ਲਗਾਏ ਹਨ ਉਹ ਘਾਟੇ ਵਿਚ ਜਾ ਰਹੇ ਹਨ (ਵਿਘਨ)

**Mr. Chairman**: Please discuss your own State.

**ਸਰਦਾਰ ਰਣਧੀਰ ਸਿੰਘ ਚੀਮਾ** : ਮੈਂ ਹੁਣ ਪੰਜਾਬ ਨਾਲ ਹੋਏ ਵਿਤਕਰੇ ਬਾਰੇ ਦਸਣਾ ਚਾਹੁੰਦਾ ਹਾਂ। ਪਿਛਲੇ ਤਿੰਨ ਪਲੈਨਾਂ ਵਿਚ 6500 ਕਰੋੜ ਰੁਪਿਆ ਖਰਚ ਹੋਇਆ ਇੰਡਸਟ੍ਰੀਜ਼ ਵਾਸਤੇ ਜਿਸ ਵਿਚੋਂ ਪੰਜਾਬ ਵਿਚ ਸਿਰਫ 35 ਕਰੋੜ ਰੁਪਏ ਖਰਚ ਹੋਏ ਹਨ, ਇਸ ਕੰਮ ਵਾਸਤੇ (ਵਿਘਨ)

**ਸ੍ਰੀ ਪ੍ਰੇਮ ਗੁਪਤਾ**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਜਿਹੜਾ ਵਿਤਕਰੇ ਦੇ ਬਾਰੇ ਆਨ- ਰੇਬਲ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ, ਇਸ ਬਾਰੇ ਮੈਂ ਅਰਜ਼ ਕਰਾਂ ਕਿ ਜਿਹੜੇ ਲਾਈਸੈਂਸ ਪੰਜਾਬ ਨੂੰ ਮਿਲੇ ਸੀ ਉਹ ਪਿਛਲੀ ਅਕਾਲੀ ਸਰਕਾਰ ਨੇ ਲਾਗੂ ਕਿਉਂ ਨਹੀਂ ਕੀਤੇ। ਇਨ੍ਹਾਂ ਕੋਲੋਂ ਕੋਈ ਪਲੈਨ ਨਹੀਂ ਬਣੀ (ਵਿਘਨ) ਇਸ ਬਾਰੇ ਇਹ ਬਿਲਕੁਲ ਫੈਲਿਓਰ ਰਹੇ। ਹੁਣ ਇਨ੍ਹਾਂ ਦਾ ਇਹ ਕਹਿਣਾ ਕਿ ਸੈਂਟਰ ਦੀ ਸਰਕਾਰ ਪੰਜਾਬ ਨਾਲ ਡਿਸਪੈਰਿਟੀ ਕਰਦੀ ਹੈ, ਇਹ ਗੱਲ ਠੀਕ ਨਹੀਂ ਅਤੇ ਇਹ ਸਿਰਫ਼ ਚੀਪ ਪਾਪੂਲੇਰਿਟੀ ਲੈਣ ਲਈ ਅਜਿਹੀਆਂ ਗਲਾਂ ਕਰਦੇ ਹਨ।

**ਸਰਦਾਰ ਰਣਧੀਰ ਸਿੰਘ ਚੀਮਾ** : ਇਨ੍ਹਾਂ ਨੂੰ ਇਹ ਗੱਲਾਂ ਸੁਣਨ ਵਿਚ ਤਕਲੀਫ਼ ਹੁੰਦੀ ਹੈ। (ਵਿਘਨ) ਗਿਆਨੀ ਜੀ ਦੀ ਸਰਕਾਰ ਨੂੰ ਚਾਹੀਦਾ ਹੈ ਕਿ ਸੈਂਟਰ ਦੀ ਸਰਕਾਰ ਕੋਲੋਂ ਜੋ ਪੰਜਾਬ ਦਾ ਯੋਗ ਹਿੱਸਾ ਬਣਦਾ ਹੈ, ਉਹ ਲੈਣ (ਸ੍ਰੀ ਪ੍ਰੇਮ ਗੁਪਤਾ ਵਲੋਂ ਵਿਘਨ)।

**Mr. Chairman**: You have five minutes more to wind up.

**ਸਰਦਾਰ ਰਣਧੀਰ ਸਿੰਘ ਚੀਮਾ**: ਜਦੋਂ ਭਾਖੜਾ ਡੈਮ ਬਣਨਾ ਸੀ ਤਾਂ ਇਹ ਕਹਿੰਦੇ ਸਨ ਕਿ ਇਥੇ ਬਿਜਲੀ ਬਹੁਤ ਹੋਵੇਗੀ। ਪਰ ਹੋਇਆ ਕੀ ? ਇਹ ਸਾਰੀ ਬਿਜਲੀ ਦਿੱਲੀ, ਯੂ.ਪੀ. ਅਤੇ ਰਾਜਿਸਥਾਨ ਨੂੰ ਚਲੀ ਗਈ। ਹੁਣ ਖਤਰਾ ਇਸ ਗਲ ਦਾ ਹੈ ਕਿ ਥੀਨ ਡੈਮ ਲਈ ਹਿਸੇਦਾਰ ਕਈ ਖੜੇ ਕਰ ਦਿਤੇ ਹਨ। ਇਸ ਵਿਚ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਵੀ ਹਿਸੇਦਾਰ ਹਨ। ਹਿਮਾਚਲ ਵਾਲੇ ਕਹਿੰਦੇ ਹਨ ਕਿ ਉਨ੍ਹਾਂ ਨੇ ਖਰਚ ਦਾ ਹਿੱਸਾ ਨਹੀਂ ਦੇਣਾ ਪਰ ਆਮਦਨ ਤੋਂ ਅਤੇ ਬਿਜਲੀ ਤੋਂ ਆਪਣਾ ਹਿੱਸਾ ਉਹ ਮੰਗਦੇ ਹਨ। ਇਸ ਸਿਲਸਿਲੇ ਵਿਚ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜੇ ਪੰਜਾਬ ਨੇ ਖ਼ਰਚ ਕਰਨਾ ਹੈ ਤਾਂ ਇਸ ਤੋਂ ਆਮਦਨ ਵੀ ਪੰਜਾਬ ਨੂੰ ਜਾਣੀ ਚਾਹੀਦੀ ਹੈ ਅਤੇ ਬਿਜਲੀ ਵੀ ਪੰਜਾਬ ਨੂੰ ਹੀ ਇਸਤੇਮਾਲ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਜਿਸ ਤਰ੍ਹਾਂ ਕਿ ਭਾਖੜਾ ਬਣਿਆ ਅਤੇ ਬਿਜਲੀ ਸਾਰੀ ਦੀ ਸਾਰੀ ਬਾਹਰ ਚਲੀ ਗਈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿੰਨਾਂ ਵੀ ਰੁਪਿਆ ਪੰਜਾਬ ਦਾ ਖਰਚ ਹੋਵੇ ਉਹ ਇਸ ਢੰਗ ਨਾਲ ਹੋਵੇ ਕਿ ਉਸ ਤੋਂ ਵਧ ਤੋਂ ਵਧ ਫ਼ਾਇਦਾ ਪੰਜਾਬ ਨੂੰ ਹੋਣਾ ਚਾਹੀਦਾ ਹੈ।

[ਸਰਦਾਰ ਰਣਧੀਰ ਸਿੰਘ ਚੀਮਾ]

ਚੇਅਰਮੈਨ ਸਾਹਿਬ, ਹੁਣ ਮੈਂ ਪੁਲਿਸ ਦੇ ਬਾਰੇ ਦੱਸਣਾ ਚਾਹੁੰਦਾ ਹਾਂ। ਫਿਰੋਜ਼ਪੁਰ, ਬਠਿੰਡਾ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਖਾਸ ਤੌਰ ਤੇ ਮੈਂ ਕਹਾਂਗਾ ਕਿ ਉਥੇ ਥਾਣਿਆਂ ਦੇ ਵਿਚ ਐਸ. ਪੀ ਰੁਪਿਆ ਲੈਂਦੇ ਹਨ। (ਵਿਘਨ) ਉਹ ਰੁਪਿਆ ਇਸ ਢੰਗ ਦੇ ਨਾਲ ਲੈਂਦੇ ਹਨ ਕਿ ਜਿਹੜਾ ਚੰਗਾ ਥਾਣਾ ਹੈ ਉਸ ਵਿਚੋਂ 5 ਹਜ਼ਾਰ ਲੈਂਦੇ ਹਨ। ਉਸ ਤੋਂ ਘੱਟ ਜਿਹੜਾ ਉਸ ਦੇ 3 ਜਾਂ 4 ਹਜ਼ਾਰ ਰੁਪਿਆ ਅਤੇ ਉਸ ਤੋਂ ਘੱਟ ਜੋ ਹੁੰਦਾ ਹੈ ...(ਵਿਘਨ) ਤੁਸੀਂ ਜਾ ਕੇ ਦੇਖ ਸਕਦੇ ਹੋ। ਅਤੇ ਜਿਹੜਾ ਪੈਸਾ ਨਹੀਂ ਦਿੰਦਾ ਉਸ ਦੇ ਖਿਲਾਫ ਇਨਕੁਆਇਰੀ ਕਰ ਦਿੱਤੀ ਜਾਂਦੀ ਹੈ ਅਤੇ ਉਸ ਨੂੰ ਇਹੋ ਜਿਹੀ ਜਗ੍ਹਾ ਲਾ ਦਿੱਤਾ ਜਾਂਦਾ ਹੈ ਜਿਥੇ ਕੋਈ ਅਹਿਮੀਅਤ ਨਹੀਂ ਹੁੰਦੀ। (ਵਿਘਨ)

**ਇਕ ਮਾਨਯੋਗ ਮੈਂਬਰ**: ਇਹ ਕਿਹੜੇ ਜ਼ਿਲ੍ਹੇ ਦੀ ਗੱਲ ਕਰਦੇ ਹਨ ਅਤੇ ਕਿਸ ਵਕਤ ਦੀ ਗੱਲ ਕਰਦੇ ਹਨ ?

**ਸਰਦਾਰ ਰਣਧੀਰ ਸਿੰਘ ਚੀਮਾ**: ਮੈਂ ਅੱਜ ਕੱਲ ਦੀ ਗੱਲ ਕਰਦਾ ਹਾਂ। (ਵਿਘਨ)

ਇਸ ਤੋਂ ਅੱਗੇ ਮੈਂ ਹੋਰ ਬੇਨਤੀ ਕਰਦਾ ਹਾਂ ਕਿ ਸਾਡੇ ਡੀਵੈਲਪਮੈਂਟ ਮਨਿਸਟਰ ਨੇ ਪਿਛੇ ਕਿਹਾ ਸੀ ਕਿ ਅਸੀਂ ਵਾਈਟ ਰੈਵੋਲਿਊਸ਼ਨ ਲਿਆਉਣਾ ਹੈ। ਮੈਂ ਕਹਾਂਗਾ ਕਿ ਅਸੀਂ ਇਹ ਕੀਤਾ ਸੀ ਕਿ ਜ਼ਿਮੀਂਦਾਰ ਨੂੰ ਜਾਂ ਇੰਡਸਟਰੀ ਨੂੰ ਡੀਵੈਲਪ ਕਰਨ ਵਾਸਤੇ ਜਿਹੜਾ ਪੈਸਾ ਦਿੰਦੇ ਸੀ, ਉਸ ਦੇ ਸੂਦ ਦੀ ਸ਼ਰ੍ਹਾ ਅਸੀਂ 3% ਰੱਖੀ ਸੀ। ਇਸ ਸਰਕਾਰ ਨੇ ਮੈਂ ਸਮਝਦਾ ਹਾਂ ਕਿ ਇਹ 3% ਦੀ ਛੋਟ ਖਤਮ ਕਰ ਦਿਤੀ ਹੈ। ਇਸ ਲਈ ਮੈਂ ਸ਼ਰਮਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਧਿਆਨ ਦਿਤਾ ਜਾਵੇ ਅਤੇ ਜਿਹੜਾ ਪੈਦਾਵਾਰ ਕਰਨ ਵਾਲਾ ਆਦਮੀ ਹੈ, ਉਸ ਦੇ ਵਿਆਜ ਦੀ ਸ਼ਰ੍ਹਾ 3% ਰੱਖੀ ਜਾਵੇ ਤਾਕਿ ਉਹ ਆਪਣਾ ਕੰਮ ਚੰਗੀ ਤਰ੍ਹਾਂ ਡਿਵੈਲਪ ਕਰ ਸਕੇ।

ਇਸ ਤੋਂ ਅੱਗੇ ਮੈਂ ਪੋਲਟਰੀ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਇਸ ਦੇ ਉਤੇ ਬੜੇ ਕਰਾਈਸਿਜ਼ ਆਏ। ਇਸ ਲਈ ਕੋਈ ਪਲਾਂਟ ਲਾਇਆ ਜਾਵੇ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। (ਘੰਟੀ)

ਇਸ ਤੋਂ ਅੱਗੇ ਮੈਂ ਐਨੀਮਲ ਹਸਬੈਂਡਰੀ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਸਾਡੇ ਸਮੇਂ ਵਿਚ ਡਾਕਟਰਾਂ ਦੇ ਗਰੇਡ ਰਿਵਾਇਜ਼ ਕਰਨ ਦੇ ਯਤਨ ਕੀਤੇ ਗਏ ਪਰ ਸਾਡੇ ਸਮੇਂ ਵਿਚ ਉਹ ਕੇਸ ਕੰਪਲੀਟ ਨਾ ਹੋ ਸਕਿਆ ਮੈਂ ਵਿੱਤ ਮੰਤਰੀ ਨੂੰ ਬੇਨਤੀ ਕਰਾਂਗਾ ਕਿ ਹਰਿਆਣਾ ਵਿਚ ਡਾਕਟਰ 350 ਦਾ ਗਰੇਡ ਲੈ ਰਹੇ ਹਨ ਅਤੇ ਉਨ੍ਹਾਂ ਨੇ ਡਾਕਟਰ ਗਜ਼ਟਿਡ ਕਰ ਦਿੱਤੇ ਹਨ। ਇਸ ਲਈ ਜੋ ਹਰਿਆਣਾ ਵਾਲੇ ਦੇ ਰਹੇ ਹਨ ਪੰਜਾਬ ਨੂੰ ਵੀ ਉਹੀ ਚੀਜ਼ ਇਥੇ ਲਾਗੂ ਕਰਨੀ ਚਾਹੀਦੀ ਸੀ। ਸਾਡੇ ਸਮੇਂ ਵਿਚ ਜੇ ਕੋਈ ਕੇਸ ਪੈਂਡਿੰਗ ਰਹਿ ਗਿਆ ਹੋਵੇ ਕੁਝ ਕਾਰਨਾਂ ਕਰਕੇ ਤਾਂ ਹੁਣ ਉਨ੍ਹਾਂ ਨੂੰ ਹਰਿਆਣਾ ਵਾਲਾ ਗਰੇਡ ਦਿਤਾ ਜਾਵੇ ਅਤੇ ਉਨ੍ਹਾਂ ਨੂੰ ਗਜ਼ਟਿਡ ਕੀਤਾ ਜਾਵੇ ਤਾਕਿ ਉਹ ਆਪਣਾ ਫਰਜ਼ ਚੰਗੀ ਤਰ੍ਹਾਂ ਅਦਾ ਕਰ ਸਕਣ। (ਘੰਟੀ) ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਜੋ ਤੁਸੀਂ ਮੈਨੂੰ ਸਮਾਂ ਦਿਤਾ ਹੈ।

**ਕਾਮਰੇਡ ਅਛਰਾ ਸਿੰਘ** (ਧੂਰੀ): ਚੇਅਰਮੈਨ ਸਾਹਿਬ, ਅੱਜ ਦੇ ਐਪਰੋਪਰੀਏਸ਼ਨ ਬਿੱਲ ਰਾਹੀਂ ਸਰਕਾਰ ਨੇ ਸਦਨ ਪਾਸੋਂ 623 ਕਰੋੜ 70 ਲੱਖ ਰੁਪਏ ਦੀ ਮਨਜ਼ੂਰੀ ਲੈਣੀ ਹੈ ਤਾਂਕਿ ਆਉਂਦੇ ਸਾਲ ਵਿਚ ਉਹ ਖਰਚ ਕਰ ਸਕਣ। ਇਸ ਖਰਚੇ ਵਿਚ ਕਈ ਚੀਜ਼ਾਂ ਐਸੀਆਂ ਹਨ ਜਿਹੜੀਆਂ ਕਿ ਪਰੋ ਪੀਪਲ ਹਨ। ਜਿਸ ਤਰ੍ਹਾਂ ਸਰਕਾਰ ਨੇ ਇਹ ਐਲਾਨ ਕੀਤਾ ਹੈ ਕਿ ਅਸੀਂ ਦੋ ਸਾਲਾਂ ਵਿਚ ਸਾਰੇ ਪਿੰਡਾਂ ਨੂੰ ਸੜਕਾਂ ਦੇ ਦਿਆਂਗੇ,

ਇਹ ਬੜੀ ਅੱਛੀ ਗੱਲ ਹੈ। ਇਸ ਦੇ ਨਾਲ ਪਿੰਡਾਂ ਵਾਲਿਆਂ ਨੂੰ ਬੜਾ ਲਾਭ ਹੋਵੇਗਾ। ਇਸ ਨਾਲ ਪਿੰਡਾਂ ਵਿਚ ਪਰਾਸਪੈਰਿਟੀ ਆਵੇਗੀ ਅਤੇ ਇਸ ਤਰ੍ਹਾਂ ਰੂਰਲ ਇਕਾਨੌਮੀ ਵਿਚ ਵਾਧਾ ਵੀ ਹੋਵੇਗਾ। ਇਸੇ ਤਰ੍ਹਾਂ ਜਿਹੜੇ ਪਿੰਡਾਂ ਵਿਚ ਪ੍ਰਾਇਮਰੀ ਸਕੂਲ ਨਹੀਂ ਹਨ ਉਥੇ ਸਕੂਲ ਖੋਲ੍ਹਣ ਦਾ ਐਲਾਨ ਕੀਤਾ ਗਿਆ ਹੈ। ਇਸ ਦੇ ਨਾਲ ਲੋਕਾਂ ਨੂੰ ਫਾਇਦਾ ਹੋਵੇਗਾ। ਸਰਕਾਰੀ ਮੁਲਾਜ਼ਮਾਂ ਨੂੰ ਇੰਟੈਰਿਮ ਰਿਲੀਫ ਦੇਣਾ ਤੇ ਹੋਰ ਕਈ ਚੀਜ਼ਾਂ ਕਰਨੀਆਂ, ਇਹ ਬਹੁਤ ਅੱਛੀਆਂ ਗੱਲਾਂ ਹਨ। ਪਰ ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਰਕਾਰੀ ਬੈਂਚਿਜ਼ ਵਲੋਂ ਇਹ ਐਸ਼ੋਰੈਂਸ ਦਿੱਤੀ ਜਾ ਰਹੀ ਹੈ ਕਿ ਅਸੀਂ ਸਮਾਜਵਾਦ ਲਿਆ–ਉਣਾ ਹੈ, ਚੇਅਰਮੈਨ ਸਾਹਿਬ ਮੈਂ ਤੁਹਾਡੇ ਰਾਹੀਂ ਕਹਾਂਗਾ it is not even scratching of the soil.) ਇਸ ਦੇ ਨਾਲ ਤਾਂ ਸ਼ੁਰੂਆਤ ਵੀ ਨਹੀਂ ਹੋਣ ਲਗੀ। 1947 ਤੋਂ ਬਾਅਦ ਇਸ ਦੇਸ਼ ਵਿਚ ਕੈਪੀਟਲਿਸਟਸ ਡੀਵੈਲਪ ਹੋਏ। ਉਸ ਦਾ ਨਤੀਜਾ ਇਹ ਹੋਇਆ ਕਿ ਹਜ਼ਾਰਾਂ ਪੜ੍ਹੇ ਲਿਖੇ, ਗਰੈਜੂਏਟਸ, ਇੰਜੀਨੀਅਰਜ਼ ਆਦਿ ਬੇਕਾਰ ਹੋਏ। ਉਸੇ ਦਾ ਕਾਰਨ ਕਈ ਖੁਦਕਸ਼ੀਆਂ ਹੋਈਆਂ। ਜਿਵੇਂ ਪਿਛੇ ਜਿਹੇ ਇਥੇ ਗੱਲ ਕਹੀ ਗਈ ਸੀ ਕਿ 38 ਹਜ਼ਾਰ ਤੋਂ ਵੱਧ ਸਾਡੇ ਪੜ੍ਹੇ ਲਿਖੇ ਗਰੈਜੂਏਟਸ ਅਤੇ ਟੈਕਨੀਕਲ ਹੈਂਡਜ਼ ਹਨ, ਜਿਹੜੇ ਕਿ ਬੇਰੋਜ਼ਗਾਰ ਹਨ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਸਮਾਜਵਾਦੀ ਦੇਸ਼ ਉਹ ਹੁੰਦਾ ਹੈ ਕਿ ਜਿਥੇ ਰੋਜ਼ਗਾਰ ਦੀ ਗਰੰਟੀ ਹੁੰਦੀ ਹੈ, ਜਿਥੇ ਦੀ ਤਾਲੀਮ ਫਰੀ ਹੁੰਦੀ ਹੈ। ਇਸੇ ਤਰ੍ਹਾਂ ਸਮਾਜਵਾਦ ਦੇਸ਼ ਵਿਚ ਡਿਗਰੀ ਜਾਂ ਕੋਰਸ ਕੋਈ ਯੰਗਮੈਨ, ਲੜਕਾ ਜਾਂ ਲੜਕੀ ਪੂਰਾ ਕਰ ਲੈਂਦਾ ਹੈ ਤਾਂ ਆਟੋਮੈਟਿਕਲੀ ਉਸ ਨੂੰ ਰੋਜ਼ਗਾਰ ਮਿਲ ਜਾਂਦਾ ਹੈ।

ਇਸੇ ਤਰ੍ਹਾਂ ਹੋਰ ਵੀ ਕਈ ਚੀਜ਼ਾਂ ਵਿਚ ਐਂਟੀ ਪੀਪਲ ਐਕਟਸ ਹਨ। ਇਕ ਵਰਕਮੈਨ ਕੰਪੇਨਸੇਸ਼ਨ ਐਕਟ ਜੋ ਹੈ ਉਹ ਇੰਡਸਟਰੀ ਤੇ ਲਾਗੂ ਹੁੰਦਾ ਹੈ। ਜਦੋਂ ਇਹ ਬਣਿਆ ਸੀ ਤਾਂ ਇਸ ਦੀ ਬੈਕਗਰਾਊਂਡ ਸੀ ਕਿ ਜਿਹੜੇ ਵਰਕਰ ਹੁੰਦੇ ਹਨ, ਉਹ ਆਰਗੇਨਾਈਜ਼ ਹੋਣ, ਉਨ੍ਹਾਂ ਵਿਚ ਏਕਤਾ ਹੋਵੇ ਅਤੇ ਜਦ ਕਦੇ ਵੀ ਕਿਸੇ ਮਿੱਲ ਵਿਚ ਐਕਸੀਡੈਂਟ ਹੋ ਜਾਂਦਾ ਹੈ ਤਾਂ ਉਥੇ ਉਹ ਆਰਗੇਨਾਈਜ਼ਡ ਤਰੀਕੇ ਨਾਲ ਉਸ ਨੂੰ ਕੰਪੈਨਸੇਸ਼ਨ ਦਿਵਾਉਣ ਦੇ ਕਾਬਲ ਹੋਣ। ਕੰਪੈਨਸੇਸ਼ਨ ਐਕਟ ਦੀ ਐਪਲੀਕੇਸ਼ਨ ਰੂਰਲ ਇੰਡਸਟਰੀਜ਼ ਤੇ ਵੀ ਹੋਣੀ ਚਾਹੀਦੀ ਹੈ। (ਵਿਘਨ) ਇਸ ਲਈ ਇਹੋ ਜਿਹੇ ਜਿਹੜੇ ਇਸ ਵਿਚ ਨੈਗੇਟਿਵ ਪੁਆਇੰਟਸ ਹਨ, ਉਨ੍ਹਾਂ ਨੂੰ ਰਿਮੂਵ ਕਰਨਾ ਚਾਹੀਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜੇ ਅੱਜ ਕੱਲ ਥਰੈਸ਼ਰ ਹਨ ਇਨ੍ਹਾਂ ਨਾਲ ਤੁਸੀਂ ਦੇਖਿਆ ਹੋਣਾ ਹੈ ਕਿ ਸੈਂਕੜੇ ਕੇਸ ਹੋ ਜਾਂਦੇ ਹਨ। ਪਰ ਇਸ ਚੀਜ਼ ਦੀ ਇਸ ਐਪਰੋਪਰੀਏਸ਼ਨ ਬਿਲ ਵਿਚ ਪਰੋਵੀਜ਼ਨ ਨਹੀਂ ਹੈ। ਸਿਰਫ ਦੋ ਤਿੰਨ ਸੌ ਰੁਪਿਆ ਡੀ.ਸੀ. ਦੇ ਰੈਡ ਕਰਾਸ ਦੇ ਫੰਡ ਵਿਚੋਂ ਦੇ ਦੇਣਾ, ਇਤਨੀ ਰਕਮ ਨਾਲ ਕੁਝ ਨਹੀਂ ਬਣਦਾ। ਕਈਆਂ ਦੀਆਂ ਬਾਹਾਂ ਕੱਟੀਆਂ ਜਾਂਦੀਆਂ ਹਨ। ਇਹ ਲੋਕ ਕੌਣ ਹੁੰਦੇ ਹਨ ? ਇਹ ਹਰੀਜਨ ਹੁੰਦੇ ਹਨ ਜਿਨ੍ਹਾਂ ਦੀ 25% ਪੰਜਾਬ ਵਿਚ ਆਬਾਦੀ ਹੈ। ਇਸ ਲਈ ਇਸ ਬਾਰੇ ਵੀ ਇਸ ਵਿਚ ਗੁੰਜਾਇਸ਼ ਹੋਣੀ ਚਾਹੀਦੀ ਹੈ। ਇਸ ਲਈ ਕੋਈ ਇਹੋ ਜਿਹਾ ਪ੍ਰਬੰਧ ਹੋਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਨੂੰ ਕੰਪੇਨਸੇਟ ਕੀਤਾ ਜਾਵੇ।

ਇਸ ਤੋਂ ਅੱਗੇ ਮੈਂ ਅਰਜ਼ ਕਰਦਾ ਹਾਂ ਕਿ ਮੁੱਖ ਮੰਤਰੀ ਜੀ ਨੇ ਸੀ. ਐਮ. ਬਣਨ ਤੋਂ ਬਾਅਦ 12 ਨੁਕਾਤੀ ਪ੍ਰੋਗਰਾਮ ਦਾ ਐਲਾਨ ਕੀਤਾ। ਇਸ ਵਿਚ 11 ਵਾਂ ਨੁਕਤਾ ਸੋਸ਼ਲ ਵੈਲਫੇਅਰ ਦਾ ਹੈ। ਇਥੇ ਓਲਡ ਏਜ ਪੈਨਸ਼ਨ ਸਕੀਮ ਚਾਲੂ ਹੈ। ਮੈਂ ਸਮਝਦਾ ਹਾਂ ਕਿ ਇਹ ਗਰੀਬਾਂ ਨਾਲ ਮਜ਼ਾਕ ਹੈ। 25 ਰੁਪਏ ਮਹੀਨਾ ਉਨ੍ਹਾਂ ਨੂੰ ਦਿੱਤੇ ਜਾਂਦੇ ਹਨ ਜਿਨ੍ਹਾਂ ਦਾ ਕੋਈ ਕਮਾਉਣ ਵਾਲਾ ਨਹੀਂ ਹੈ। ਇਸੇ ਤਰ੍ਹਾਂ ਵਿਡੋ ਨੂੰ 20 ਰੁਪਏ ਮਹੀਨਾ ਦਿਤੇ ਜਾਂਦੇ ਹਨ। ਇਸ ਤੋਂ ਇਲਾਵਾ ਹੋਰ ਹੈਰਾਨੀ ਦੀ ਗੱਲ ਹੈ ਕਿ ਪਿਛਲੇ ਸਾਲ 38 ਲੱਖ ਰੁਪਿਆ ਇਸ ਕੰਮ ਵਾਸਤੇ ਰੱਖਿਆ ਗਿਆ ਪਰ ਅਰਜ਼ੀਆਂ 5 ਹਜ਼ਾਰ ਤੋਂ ਉਤੇ ਪੈਂਡਿੰਗ ਹਨ, ਯਾਨੀ ਕਿ 5 ਹਜ਼ਾਰ ਤੋਂ ਵਧ ਕੇਸਿਜ਼ ਪੈਂਡਿੰਗ ਹਨ। ਮੈਨੂੰ ਡਾਊਟ ਹੈ ਕਿ ਕੋਈ ਵੀ ਅਰਜ਼ੀ ਟੇਕ–ਅਪ ਨਹੀਂ

ਹੋਣੀ; 13253 ਪੈਨਸ਼ਨ ਲੈ ਰਹੇ ਹਨ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਪਲੀਮੈਂਟਰੀ ਐਸਟੀਮੇਟਸ ਰਾਹੀਂ ਇਹ ਰਕਮ ਵਧਾਈ ਜਾਵੇ। ਜਿਨ੍ਹਾਂ ਲੋਕਾਂ ਨੂੰ ਕਈ ਸਰਕਾਰਾਂ ਤੋਂ ਆਸਾਂ ਸਨ ਅਤੇ ਉਹ ਕਈ ਸਰਕਾਰਾਂ ਅਤੇ ਕਾਂਗਰਸ ਗੌਰਮਿੰਟ ਤੋਂ ਵੀ ਖੁਸ਼ ਨਹੀਂ ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਚੀਜ਼ ਨੂੰ ਮਦੇ ਨਜ਼ਰ ਰਖਦੇ ਹੋਏ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਵਾਸਤੇ ਹੋਰ ਗੁੰਜਾਇਸ਼ ਰਖੇ ਅਤੇ ਹੋਰ ਰੁਪਏ ਦਾ ਪ੍ਰਬੰਧ ਕਰੇ। ਮੈਂ ਆਪਣੀ ਪਾਰਟੀ ਵਲੋਂ ਤਜਵੀਜ਼ ਕਰਦਾ ਹਾਂ ਕਿ ਕਮਅਜ਼ ਕਮ 50 ਰੁਪਏ ਮਹੀਨਾ ਉਨ੍ਹਾਂ ਨੂੰ ਅਲਾਉਂਸ ਮਿਲਣਾ ਚਾਹੀਦਾ ਹੈ।

ਇਸ ਤੋਂ ਅੱਗੇ ਲਿੰਕ ਰੋਡਜ਼ ਦਾ ਵਾਇਦਾ ਕੀਤਾ ਗਿਆ। ਇਹ ਬੜਾ ਅੱਛਾ ਵਾਇਦਾ ਹੈ। ਇਸ ਦੇ ਨਾਲ ਸਾਡੇ ਪਿੰਡਾਂ ਦੀ ਕਾਇਆਂ ਕਲਪ ਹੋਵੇਗੀ। ਪਿਛਲੀ ਸਰਕਾਰ ਦੀਆਂ ਜਿਹੜੀਆਂ ਲਿੰਕ ਰੋਡਜ਼ ਬਣਾਈਆਂ ਹੋਈਆਂ ਹਨ, ਜਿਸ ਤਰ੍ਹਾਂ ਹਾਊਸ ਵਿਚ ਸਰਦਾਰ ਸੁਰਿੰਦਰ ਸਿੰਘ ਕੈਰੋਂ ਨੇ ਕਿਹਾ ਮੈਂ ਉਨ੍ਹਾਂ ਦੀ ਐਂਗਜ਼ਾਇਟੀ ਸ਼ੇਅਰ ਕਰਦਾ ਹਾਂ। ਪਤਾ ਨਹੀਂ ਉਥੇ ਕਿਹੋ ਜਿਹਾ ਬੈਡ ਮੈਟੀਰੀਅਲ ਲਾਉਂਦੇ ਹਨ, ਥਰਡ ਕਲਾਸ ਇੱਟਾਂ ਲਾਉਂਦੇ ਹਨ ਕਿ ਉਥੇ ਸਾਇਕਲ ਨਹੀਂ ਚੱਲ ਸਕਦਾ।

ਇਨ੍ਹਾਂ ਗੱਲਾਂ ਵਲ ਸਰਕਾਰ ਨੂੰ ਧਿਆਨ ਕਰਨਾ ਚਾਹੀਦਾ ਹੈ ਅਤੇ ਜਿਹੜੇ ਰਿਸਪੌਂਸੀਬਲ ਅਫ਼ਸਰ ਹਨ ਜਿਨ੍ਹਾਂ ਨੇ ਇਹ ਰੋਡਜ਼ ਪਾਸ ਕੀਤੀਆਂ ਹਨ ਉਨ੍ਹਾਂ ਦੀ ਇਨਵੈਸਟੀਗੇਸ਼ਨ ਕਰਾਉਣ ਵਾਸਤੇ ਇਕ ਹਾਈ ਪਾਵਰਡ ਕਮੇਟੀ ਬਣਾਉਣੀ ਚਾਹੀਦੀ ਹੈ ਕਿਉਂਕਿ ਇਹ ਪਬਲਿਕ ਦੇ ਕਰੋੜਾਂ ਰੁਪਏ ਦਾ ਸੁਆਲ ਹੈ ਅਤੇ ਨਾਲ ਹੀ ਉਹ ਅਫ਼ਸਰ ਅੱਗੇ ਵਾਸਤੇ ਸਬਕ ਸਿਖਣਗੇ।

ਇਸ ਤੋਂ ਅੱਗੇ, ਜਿਹੜੇ ਮੇਰੇ ਤੋਂ ਪਹਿਲਾਂ ਮਾਨਯੋਗ ਮੈਂਬਰਾਂ ਨੇ ਗੱਲ ਕੀਤੀ ਸੀ ਐਜ਼ੀਟੇਸ਼ਨਾਂ ਬਾਰੇ ਜਿਹੜੀਆਂ ਅੱਜ ਕਲ ਦਾ ਬਰਨਿੰਗ ਟਾਪਿਕ ਬਣੀਆਂ ਹੋਈਆਂ ਹਨ, ਉਨ੍ਹਾਂ ਬਾਰੇ ਮੈਂ ਅਰਜ਼ ਕਰਾਂ ਕਿ ਇਹ ਬੜੀ ਖੁਸ਼ੀ ਦੀ ਗੱਲ ਹੈ ਕਿ 17–18 ਤਾਰੀਖ ਨੂੰ ਅੱਰਬਨ ਪ੍ਰਾਪਰਟੀ ਸੀਲਿੰਗ ਅਤੇ ਲੈਂਡ ਸੀਲਿੰਗ ਦਾ ਬਿਲ ਆ ਰਿਹਾ ਹੈ। ਜਿਹੜੇ ਕਿਸਾਨ ਕਲ ਆਪਣੀਆਂ ਤਕਲੀਫ਼ਾਂ ਲੈ ਕੇ ਆਏ ਸਨ, ਵਿਧਾਨ ਦੇ ਮੁਤਾਬਕ ਉਹ ਆ ਸਕਦੇ ਸਨ। ਉਨ੍ਹਾਂ ਦੀਆਂ ਦੋ ਤਰ੍ਹਾਂ ਦੀਆਂ ਮੰਗਾਂ ਸਨ। ਇਕ ਉਹ ਸੀ ਕਿ ਸਾਡੇ ਦੇਸ਼ ਦੀ ਜਿਹੜੀ ਡਿਵੈਲਪਮੈਂਟ ਹੈ ਉਹ ਕੈਪੀਟਾਲਿਸਟਸ ਲਾਈਨਜ਼ ਤੇ ਚਲੀ ਆ ਰਹੀ ਹੈ ਅਤੇ ਹੁਣ ਉਸ ਲਾਈਨ ਨੂੰ ਬਰੇਕ ਥਰੂ ਕਰਨਾ ਚਾਹੀਦਾ ਹੈ। ਮਨਾਪਲੀ ਹਾਊਸਿਜ਼ ਦਾ ਕੰਟਰੋਲ ਹਰ ਖੇਤਰ ਵਿਚ ਖਤਮ ਕਰਨਾ ਚਾਹੀਦਾ ਹੈ। ਦੂਸਰੇ ਪਾਸੇ ਐਗਰੀਕਲਚਰ ਦੀ ਗਲ ਸੀ। ਐਗਰੀਕਲਚਰਲ ਇਨ ਪੁਟਸ ਦੀਆਂ ਕੀਮਤਾਂ ਜਿਹੜੀਆਂ ਹਨ ਉਹ ਕਿਸਾਨ ਲਈ ਅੱਨਬੀਅਰੇਬਲ ਹਨ ਅਤੇ ਉਨ੍ਹਾਂ ਦੇ ਖ਼ਿਲਾਫ਼ ਆਵਾਜ਼ ਉਠਾਉਣ ਵਿਚ ਉਹ ਹੱਕ ਬਜਾਨਬ ਹਨ। ਮੈਂ ਆਪਣੀ ਪਾਰਟੀ ਵਲੋਂ ਅਪੀਲ ਕਰਾਂਗਾ ਕਿ ਜਿਹੜੀਆਂ ਜੈਨੁਅੱਨ ਡਿਮਾਂਡਜ਼ ਹਨ ਉਨ੍ਹਾਂ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਜਿਹੜੀਆਂ ਡਿਮਾਂਡਜ਼ ਸਾਡੀ ਗੌਰਮੈਂਟ ਆਪ ਪੂਰੀਆਂ ਕਰ ਸਕਦੀ ਹੈ ਉਹ ਆਪ ਕਰੇ ਅਤੇ ਬਾਕੀ ਦੀਆਂ ਸੈਂਟਰਲ ਗੌਰਮਿੰਟ ਨੂੰ ਬੇਨਤੀ ਕਰ ਕੇ ਕਰਵਾਏ।

(ਵਿਘਨ)

ਦੂਸਰੀ ਮੰਗ ਜਿਹੜੀ ਲੈ ਕੇ ਆਏ ਸਨ ਕਿ 30 ਸਟੈਂਡਰਡ ਏਕੜ ਤੋਂ ਸੀਲਿੰਗ ਘਟਾਉਣੀ ਚਾਹੀਦੀ ਹੈ। ਪਿਛੇ ਜਿਹੇ ਪੰਜਾਬ ਯੂਨੀਵਰਸਿਟੀ ਨੇ ਹਰਿਆਣਾ ਵਿਚ ਸਰਵੇ ਕਰਵਾਇਆ ਸੀ (ਵਿਘਨ) ਚੇਅਰਮੈਨ ਸਾਹਿਬ, ਉਨ੍ਹਾਂ ਦੇ ਜਿਹੜੇ ਐਕਨਾਮਿਕ ਐਕਸਪਰਟਸ ਸਨ ਉਨ੍ਹਾਂ ਦੀ ਰਿਪੋਰਟ ਸੀ ਕਿ ਜੇ ਕਰ ਜ਼ਮੀਨ 30 ਸਟੈਂਡਰਡ ਏਕੜ ਤੋਂ ਰਿਡਿਊਸ ਕਰ ਦਿਤੀ ਜਾਏ ਤਾਂ ਜਿਹੜਾ ਖ਼ਰਚਾ ਹੈ ਉਹ ਪ੍ਰੋਪੋਰਸ਼ਨੇਟਲੀ ਘੱਟ ਜਾਂਦਾ ਹੈ ਅਤੇ ਜਿਹੜੇ ਇਹ ਮੇਰੇ ਵੀਰ ਵੱਡੇ ਦਾਹਵੇਦਾਰ ਬੈਠੇ ਹਨ ਕਹਿੰਦੇ ਹਨ ਕਿ ਜੇ ਜ਼ਮੀਨ ਘਟਾ ਦਈਏ ਤਾਂ ਖ਼ਰਚ ਵੱਧ ਜਾਂਦਾ ਹੈ ਇਹ ਗੱਲ ਇਨ੍ਹਾਂ ਦੀ ਬਿਲਕੁਲ ਬੇਸਲੇਸ ਹੈ।

(ਵਿਘਨ) ਚੇਅਰਮੈਨ ਸਾਹਿਬ, ਜਿਹੜਾ ਹੁਣੇ ਹੀ ਸਰਵੇ ਹੋਇਆ ਸੀ ਇਹ ਗੱਲ ਮੈਂ ਉਸ ਦੇ ਆਧਾਰ ਤੇ ਕਹਿ ਰਿਹਾ ਹਾਂ। ਵੈਸੇ ਵੀ ਚੇਅਰਮੈਨ ਸਾਹਿਬ, ਜੇ ਹਿਸਟਰੀ ਪੜ੍ਹੀਏ ਤਾਂ ਇਹ ਜਿਹੜੀ ਸੀਲਿੰਗ ਹੈ ਇਹ ਸੋਸ਼ਲਿਸਟਿਕ ਸਟੈਪ ਨਹੀਂ ਐਕਨਾਮਿਕ ਹੈ। ਇਸ ਦੀ ਵੀ ਚੇਅਰਮੈਨ ਸਾਹਿਬ, ਇਕ ਬੈਕਗਰਾਉਂਡ ਹੈ। ਜਦੋਂ ਹਿੰਦੁਸਤਾਨ ਆਜ਼ਾਦ ਹੋਇਆ ਔਰ ਸਭ ਤੋਂ ਪਹਿਲੀ ਜਿਹੜੀ ਸਟਰਗਲ ਸਾਨੂੰ ਕਰਨੀ ਪਈ ਉਹ ਸੀ ਇੰਪੀਰਿਅਲਿਸਟਸ ਜਮਾਤ ਨਾਲ ਉਸ ਦੇ ਨਾਲ ਅਸੀਂ ਬੜੀ ਸਟਰਗਲ ਕੀਤੀ ਅਤੇ ਫਿਰ ਆਏ ਰਾਜੇ ਮਹਾਰਾਜੇ ਉਨ੍ਹਾਂ ਦੇ ਖ਼ਿਲਾਫ਼ ਜਦੋਜਹਿਦ ਕੀਤੀ ਅਤੇ ਉਨ੍ਹਾਂ ਦੇ ਸਾਰੇ ਭੱਤੇ ਬੰਦ ਕਰ ਦਿਤੇ ਗਏ। ਤੀਸਰੇ ਦਰਜੇ ਤੇ ਐਗਰੀਕਲਚਰਲ ਲੈਂਡਲਾਰਡ ਆਉਂਦੇ ਹਨ। ਇਸ ਬਾਰੇ ਕਾਂਗਰਸ ਪਾਰਟੀ ਵਾਲੇ ਅਤੇ ਅਸੀਂ ਸਾਰੇ ਵਾਇਦੇ ਕਰ ਕੇ ਆਏ ਸੀ ਅਤੇ ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਕਾਂਗਰਸ ਵਾਲਿਆਂ ਨੂੰ ਆਪਣੇ ਕੀਤੇ ਵਾਇਦਿਆਂ ਦੀ ਰਿਆਲਾਈਜ਼ੇਸ਼ਨ ਹੋਈ ਹੈ। ਜੰਗੇ ਆਜ਼ਾਦੀ ਵੇਲੇ ਪੰਡਿਤ ਜਵਾਹਰ ਲਾਲ ਨਹਿਰੂ ਨੇ ਲੋਕਾਂ ਨਾਲ ਵਾਅਦੇ ਕੀਤੇ ਸੀ ਕਿ ਅਸੀਂ ਜੰਗੇ ਆਜ਼ਾਦੀ ਕਿਉਂ ਲੜ ਰਹੇ ਹਾਂ, ਉਨ੍ਹਾਂ ਨੇ ਦਸਿਆ ਸੀ ਕਿ ਹਿੰਦੁਸਤਾਨ ਨੂੰ ਇੰਮਪੀਰਿਅਲਸਟਸ ਤੋਂ ਖ਼ਤਰਾ ਹੈ, ਰਾਜੇ ਮਹਾਰਾਜਿਆਂ ਤੋਂ ਖਤਰਾ ਹੈ ਜਾਗੀਰਦਾਰਾਂ ਤੋਂ ਖਤਰਾ ਹੈ। ਜਦ ਤਕ ਇਹ ਰਜਵਾੜਾਸ਼ਾਹੀ ਅਤੇ ਐਗਰੀਕਲਚਰਲ ਲੈਂਡਲਾਰਡਜ਼ ਨੂੰ ਨਾ ਖਤਮ ਕੀਤਾ ਜਾਏ ਤਦ ਤਕ ਜਨਤਾ ਦੀ ਹਕੂਮਤ ਨਹੀਂ ਆ ਸਕਦੀ ਅਤੇ ਬੇਰੁਜ਼ਗਾਰੀ ਆਦਿ ਦੀਆਂ ਜਿਹੜੀਆਂ ਪ੍ਰਾਬਲਮਜ਼ ਹਨ ਉਹ ਦੂਰ ਨਹੀਂ ਹੋ ਸਕਦੀਆਂ।

ਹਾਂ ਤੋ ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਹਰਿਆਣਾ ਵਿਚ ਪੰਜਾਬ ਯੂਨੀਵਰਸਿਟੀ ਨੇ ਇਹ ਸਿੱਧ ਕੀਤਾ ਹੈ ਅਤੇ ਉਸ ਦੀਆਂ ਰਿਪੋਰਟਾਂ ਅਖਬਾਰਾਂ ਵਿਚ ਵੀ ਛਪੀਆਂ ਹਨ ਕਿ ਜੇ ਸਟੈਂਡਰਡ ਏਕੜ 30 ਤੋਂ ਘੱਟ ਕੀਤੇ ਜਾਣ ਤਾਂ ਇਕ ਇਕਨੌਮੀਕਲ ਯੂਨਿਟ ਹੋਣਗੇ ਦੂਸਰੇ ਇਸ ਸੀਲਿੰਗ ਦੀ ਲੋੜ ਬਾਰੇ ਵੀ ਬੈਕਗਰਾਉਂਡ ਹੈ ਕਿ ਜਦ ਤਕ ਸੀਲਿੰਗ ਨਹੀਂ ਘਟਾਈ ਜਾਏਗੀ ਜਿਹੜੀ ਪੀਜ਼ੈਂਟਰੀ ਵਿਚ ਜੋ ਰੈਸਟਲੈਸਨੈਸ ਹੈ ਉਹ ਦੂਰ ਨਹੀਂ ਹੋ ਸਕੇਗੀ ਸਾਡਾ ਜਿਹੜਾ ਕੰਟਰੀ ਹੈ ਇਹ ਅਜੇ ਅੰਡਰ ਡਿਵੈਲਪਡ ਹੈ। ਜਿਹੜੇ ਡਿਵੈਲਪਡ ਕੰਟੀਰਜ਼ ਹਨ ਅਤੇ ਜਿਨ੍ਹਾਂ ਨੇ ਇਸ ਖੇਤਰ ਵਿਚ ਤਜਰਬੇ ਕੀਤੇ ਹਨ, ਉਨ੍ਹਾਂ ਦੇ ਤਜਰਬੇ ਸਾਡੇ ਸਾਮ੍ਹਣੇ ਹਨ ਅਤੇ ਉਨ੍ਹਾਂ ਮੁਤਾਬਕ ਜ਼ਮੀਨ ਦਾ ਛੋਟਾ ਯੂਨਿਟ ਅੱਛਾ ਰਹਿੰਦਾ ਹੈ। (ਵਿਘਨ) ਚੇਅਰਮੈਨ ਸਾਹਿਬ, ਜੇ ਅਸੀਂ ਲੋਕਾਂ ਦੀਆਂ ਡਿਮਾਂਡਜ਼ ਪੁਰ ਅਮਨ ਤਰੀਕੇ ਨਾਲ ਪੂਰੀਆਂ ਨਹੀਂ ਕਰਾਂਗੇ ਤਾਂ ਲੋਕ ਹੱਕ ਬਜਾਨਬ ਹੋਣਗੇ ਹਥਿਆਰ ਚੁਕਣ ਤੇ ਅਤੇ ਇਸ ਡੈਮੋਕਰੈਸੀ ਦੇ ਇੰਸਟੀਚਿਊਸ਼ਨ ਨੂੰ ਡਿਸਟ-ਰਾਏ ਕਰਨ ਤੇ। (ਵਿਘਨ)

ਚੇਅਰਮੈਨ ਸਾਹਿਬ, ਸੀਲਿੰਗ ਇਕ ਹੋਰ ਗੱਲੋਂ ਵੀ ਜ਼ਰੂਰੀ ਹੈ। (ਵਿਘਨ) ਮੈਂ ਅਰਜ਼ ਕਰਾਂ ਕਿ ਪੀ. ਐਲ 480 ਦੇ ਅਧੀਨ ਅਸੀਂ ਅਮਰੀਕਾ ਤੋਂ ਕਣਕ ਇੰਪੋਰਟ ਕਰਦੇ ਸੀ। ਇਸ ਅਨਾਜ ਮੰਗਾਉਣ ਦੇ ਬਦਲੇ ਵਿਚ ਸਾਡੀ ਜਿਹੜੀ ਖ਼ਾਰਜਾ ਪਾਲੀਸੀ ਸੀ ਉਹ ਸਦਾ ਉਨ੍ਹਾਂ ਦੀ ਗੁਲਾਮ ਰਹਿੰਦੀ ਸੀ। (ਵਿਘਨ) ਐਗਰੀਕਲਚਰਲ ਪ੍ਰੋਡਕਸ਼ਨ ਵਧਾਉਣ ਦੇ 3–4 ਫੈਕਟਰ ਹੁੰਦੇ ਹਨ, ਸੀਲਿੰਗ, ਇਰੀਗੇਸ਼ਨ, ਫ਼ਰਟੇ-ਲਾਈਜ਼ਰ ਆਦਿ। ਇਨ੍ਹਾਂ ਤੇ ਚਲਦੇ ਹੋਏ ਨਤੀਜਾ ਇਹ ਨਿਕਲਿਆ ਕਿ ਅਸੀ ਅਨਾਜ ਵਿਚ ਸੈਲਫ਼ ਸਫ਼ੀਸ਼ੈਂਟ ਹੋ ਗਏ ਅਤੇ ਜਿਹੜੀ ਕਣਕ ਅਸੀਂ ਪੀ. ਐਲ. 480 ਦੇ ਤਹਿਤ ਇੰਪੋਰਟ ਕਰਦੇ ਸੀ ਉਹ ਬੰਦ ਕਰ ਦਿਤੀ। ਹੁਣ ਹਾਲਤ ਇਹ ਹੈ ਕਿ ਅਸੀਂ ਪੰਜਾਬ ਅਸੈਂਬਲੀ ਵਿਚ ਯੂ. ਐਸ. ਏ. ਦੀ ਕੰਡੇਮੇਨੇਸ਼ਨ ਦਾ ਰੈਜ਼ੋਲਿਊਸ਼ਨ ਸਿਰ ਉਚਾ ਕਰਕੇ ਪਾਸ ਕਰ ਸਕਦੇ ਹਾਂ। ਚੇਅਰਮੈਨ ਸਾਹਿਬ, ਸੀਲਿੰਗ ਜਿਹੜੀ ਹੈ ਇਹ ਕੋਈ ਸੋਸ਼ਲਿਸਟਿਕ ਸਟੈਪ ਨਹੀਂ ਹੈ ਕੈਪੀਟਲ ਦੀ ਡਾਈਵਰਸੀਫਿਕੇਸ਼ਨ ਹੋਣੀ ਚਾਹੀਦੀ ਹੈ। ਜਿਹੜੀ ਡਿਸਟਰੀਬਿਊਸ਼ਨ ਆਫ਼ ਵੈਲਥ ਹੈ ਉਸ ਨੂੰ ਈਵਨ ਕਰਨਾ ਹੈ ਜੇ ਈਵਨ ਨਾ ਕੀਤਾ ਜਾਏ ਤਾਂ ਲੋਕਾਂ ਦੀ ਪਰਚੇਜ਼ਿੰਗ ਪਾਵਰ ਘੱਟ ਜਾਂਦੀ ਹੈ। ਇਸ ਲਈ ਵੀ ਚੇਅਰਮੈਨ ਸਾਹਿਬ, ਸੀਲਿੰਗ ਜ਼ਰੂਰੀ ਹੈ। ਇਹ

[ਕਾਮਰੇਡ ਅੱਛਰਾ ਸਿੰਘ]

ਕੋਈ ਸੋਸ਼ਲਿਸਟਿਕ ਸਟੈਪ ਨਹੀਂ ਹੈ ਇਹ ਤਾਂ ਜਿਹੜੇ ਲੋਕਾਂ ਨਾਲ ਵਾਇਦੇ ਕੀਤੇ ਸੀ ਉਨ੍ਹਾਂ ਨੂੰ ਪੂਰ ਕੀਤਾ ਜਾ ਰਿਹਾ ਹੈ ।

ਇਸ ਤੋਂ ਬਾਅਦ, ਚੇਅਰਮੈਨ ਸਾਹਿਬ, ਸੀਲਿੰਗ ਲਾਉਣ ਬਾਰੇ ਜਿਹੜੇ ਮੇਰੇ ਮਾਨਯੋਗ ਮੈਂਬਰਾਂ ਵਲੋਂ ਵਿਚਾਰ ਆਏ ਹਨ ਮੈਂ ਉਨ੍ਹਾਂ ਨਾਲ ਸ਼ੇਅਰ ਕਰਦਾ ਹਾਂ । ਮੈਂ ਇਕ ਗੱਲ ਹੋਰ ਕਹਾਂਗਾ ਕਿ ਜਿਹੜੀਆਂ ਬੇਨਾਮੀਆਂ ਹੋ ਰਹੀਆਂ ਹਨ ਉਨ੍ਹਾਂ ਨੂੰ ਅਨ-ਡੂ ਕਰਨ ਵਾਸਤੇ ਇਹ ਜਿਹੜੀ ਸੀਲਿੰਗ ਹੈ ਇਸ ਨੂੰ ਬੈਕਡੇਟ ਤੋਂ ਲਾਗੂ ਕਰਨਾ ਚਾਹੀਦਾ ਹੈ, ਨਹੀਂ ਤਾਂ ਇਕ ਵਿਘਾ ਜ਼ਮੀਨ ਵੀ ਨਹੀਂ ਨਿਕਲਣੀ ।

ਇਸ ਤੋਂ ਬਾਅਦ ਸਦਨ ਵਿਚ ਸੀ, ਐਮ. ਸਾਹਿਬ ਨੇ ਅਸ਼ੋਰੈਂਸ ਦਿਤੀ ਸੀ ਕਿ ਓ.ਸੀ. ਐਮ. ਮਿਲ ਨੂੰ ਟੇਕ ਓਵਰ ਕੀਤਾ ਜਾਏਗਾ । ਸਾਡੀ ਇਤਲਾਹ ਦੇ ਮੁਤਾਬਕ ਬਿਰਲਾ ਬਰਾਦਰਜ਼ ਨੇ 40% ਸ਼ਅਰ ਖਰੀਦੇ ਹਨ । ਮੈਂ ਸਮਝਦਾ ਹਾਂ ਕਿ ਜਿਹੜੀ ਐਸ਼ੋਰੈਂਸ ਟਰੈਜ਼ਰੀ ਬੈਂਚਾਂ ਨੇ ਦਿਤੀ ਸੀ ਇਹ ਉਸ ਦੇ ਖ਼ਿਲਾਫ਼ ਗੱਲ ਹੈ । ਸੋ ਮੈਂ ਅਰਜ਼ ਕਰਾਂਗਾ ਕਿ ਇਸ ਦਾ ਧਿਆਨ ਰਖਿਆ ਜਾਵੇ ਅਤੇ ਅਸ਼ੋਰੈਂਸ ਦੇ ਮੁਤਾਬਕ ਜੇ ਪਬਲਿਕ ਸੈਕਟਰ ਵਿਚ ਉਹ ਆਪ ਟੇਕ ਓਵਰ ਕਰ ਸਕਦੇ ਹਨ ਤਾਂ ਠੀਕ ਹੈ ਨਹੀਂ ਤਾਂ ਸੈਂਟਰ ਸਰਕਾਰ ਨੂੰ ਉਹ ਟੇਕ ਓਵਰ ਕਰ ਲੈਣੀ ਚਾਹੀਦੀ ਹੈ ।

ਇਕ ਗਲ ਕਰਮਚਾਰੀਆਂ ਦੇ ਮੁਤੱਲਕ ਹੈ ਕਿ ਉਨ੍ਹਾਂ ਨੂੰ ਵ੍ਹੀਟ ਲੋਨ ਮਿਲਦਾ ਹੁੰਦਾ ਸੀ, ਪਰ ਇਸ ਵਾਰ ਉਸ ਦਾ ਕੋਈ ਪ੍ਰੋਵੀਜ਼ਨ ਨਹੀਂ ਕੀਤਾ ਗਿਆ । ਜੇ ਇਸ ਵਿਚ ਹੋ ਸਕਦਾ ਹੈ ਤਾਂ ਇਸ ਵਿਚ ਹੀ ਪ੍ਰੋਵੀਜ਼ਨ ਕੀਤਾ ਜਾਵੇ ਨਹੀਂ ਤਾਂ ਸਪਲੀਮੈਂਟਰੀ ਐਸਟੀਮੇਟਸ ਰਾਹੀਂ ਇਹ ਚੀਜ਼ ਲਿਆਂਦੀ ਜਾਵੇ । ਜਿਹੜੇ ਅੰਡਰਪੇਡ ਲੋਕ ਹਨ ਉਨ੍ਹਾਂ ਨੂੰ ਇਹ ਸਹੂਲਤ ਜ਼ਰੂਰ ਦਿਤੀ ਜਾਵੇ ।

(ਇਸ ਵਕਤ ਸ੍ਰੀ ਡਿਪਟੀ ਸਪੀਕਰ ਪ੍ਰਧਾਨਗੀ ਦੀ ਕੁਰਸੀ ਤੇ ਬਿਰਾਜਮਾਨ ਹੋਏ)

ਇਕ ਹੋਰ ਗੱਲ ਡਿਪਟੀ ਸਪੀਕਰ ਸਾਹਿਬ, ਕਿ ਸਰਕਾਰੀ ਮੁਲਾਜ਼ਮਾਂ ਨੂੰ ਮੈਡੀਕਲ ਅਲਾਉਂਸ ਮਿਲਦਾ ਹੈ ਅਤੇ ਬੜੀ ਚੋਰ ਮੋਰੀ ਚਲਦੀ ਰਹਿੰਦੀ ਹੈ । ਇਸ ਬਾਰੇ ਮੈਂ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਫ਼ਿਕਸ ਹੋਣਾ ਚਾਹੀਦਾ ਹੈ । ਇਸ ਤਰ੍ਹਾਂ ਕਈ ਕੇਸਿਜ਼ ਨੋਟਿਸ ਵਿਚ ਆਏ ਹਨ ਕਿ ਆਫ਼ੀ-ਸਰਜ਼ 4-4 ਸੌ, 5 - 5 ਸੌ ਰੁਪਏ ਦੇ ਬਿਲ ਲੈ ਆਉਂਦੇ ਹਨ । ਇਹ ਅੱਛਾ ਹੋਵੇਗਾ ਜੇ ਫ਼ਿਕਸ ਹੋ ਜਾਵੇ ਅਤੇ ਕੋਈ ਪ੍ਰਸੈਂਟੇਜ ਮੁਕਰੱਰ ਕਰ ਦਿਤੀ ਜਾਵੇ । ਇਸ ਦੇ ਨਾਲ ਸਰਕਾਰੀ ਖ਼ਜ਼ਾਨੇ ਤੇ ਨਾਜਾ-ਇਜ਼ ਖਰਚ ਦਾ ਬੋਝ ਨਹੀਂ ਪਏਗਾ ।

ਕੁਰਪਸ਼ਨ ਬਾਰੇ ਜਿਸ ਤਰ੍ਹਾਂ ਮੇਰੇ ਮਾਨਯੋਗ ਮੈਂਬਰਾਂ ਨੇ ਖ਼ਦਸ਼ਾ ਜ਼ਾਹਰ ਕੀਤਾ ਹੈ, ਜਿਸ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਉਥੇ ਖੜੇ ਤੁਸੀਂ ਆਪ ਕਹਿ ਰਹੇ ਸੀ । ਸ਼ਾਇਦ ਸਾਰੀਆਂ ਮਿਸਾਲਾਂ ਮੈਂ ਨਾ ਦੇ ਸਕਾਂ, ਪਰ ਮੈਂ ਇੰਨੀ ਅਰਜ਼ ਕਰਾਂਗਾ ਕਿ ਚਾਹੇ ਕਿਸੇ ਦਫ਼ਤਰ ਵਿਚ ਚਲੇ ਜਾਓ ਕਰਮਚਾਰੀ ਰਿਸ਼ਵਤ ਲੈਣਾ ਆਪਣਾ ਬਰਥ ਰਾਈਟ ਸਮਝਦੇ ਹਨ । ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਉਸ ਵਿਚ ਬਰੇਕ-ਥਰੂ ਲਿਆਉਣ ਵਾਸਤੇ ਇਮੀਜੀਏਟਲੀ ਇਕ ਯੂਨਿਟ ਬਣਾਉਣਾ ਚਾਹੀਦਾ ਹੈ ਅਤੇ ਓਲਡ ਸਰਕਲ ਤੋਂ ਡੈਵੀਏਸ਼ਨ ਹੋਣੀ ਚਾਹੀਦੀ ਹੈ । ਮੈਂ ਸੁਝਾਓ ਰਖਾਂਗਾ ਕਿ ਡਿਸਟ੍ਰਿਕਟ ਲੈਵਲ ਤੇ ਆਲ ਪਾਰਟੀਜ਼ ਕਮੇਟੀ ਬਣ ਜਾਏ ਜਿਸ ਦੇ ਨਾਲ 3- 4 ਰੁਪਏ ਦਾ ਐਫ਼ੀਡੈਵਿਟ ਦੇ ਕੇ ਲੋਕਾਂ ਨੂੰ ਸਸਤਾ ਇਨਸਾਫ ਮਿਲ ਜਾਏਗਾ ......

ਡਿਪਟੀ ਸਪੀਕਰ ਸਾਹਿਬ ਮੈਂ ਕਹਿੰਦਾ ਹਾਂ ਕਿ ਇੱਕ ਕਾਗਜ਼ ਜਦੋਂ ਦਫ਼ਤਰ ਵਿਚ ਜਾਏ ਤਾਂ ਕੋਈ ਟਾਈਮ ਲਿਮਟ ਹੋਣੀ ਚਾਹੀਦੀ ਹੈ ਜਿਸ ਵਿਚ ਉਹ ਕਾਗਜ਼ ਲਾਜ਼ਮੀ ਤੌਰ ਤੇ ਕੰਮ ਕਰਨ ਤੋਂ ਬਾਅਦ ਤੋਰ ਦਿੱਤਾ ਜਾਵੇ ।

ਡਿਪਟੀ ਸਪੀਕਰ ਸਾਹਿਬ, ਜੇ ਰਿਸ਼ਵਤ ਨੂੰ ਸਾਡੀ ਸਰਕਾਰ ਨੇ ਰੋਕਣਾ ਹੈ ਤਾਂ ਉਸ ਨੂੰ ਚੈਕ ਕਰਨ । ਜੇ ਕੋਈ ਚੀਜ਼ ਕੁਐਸਚਨਾਂ ਰਾਹੀਂ ਜਾਂ ਹੋਰ ਕਿਸੇ ਜ਼ਰੀਏ ਰਾਹੀਂ ਇਨ੍ਹਾਂ ਦੇ ਨੋਟਿਸ ਵਿਚ ਲਿਆਂਦੀ ਜਾਂਦੀ ਹੈ ਤਾਂ ਸਾਰੀ ਚੀਜ਼ ਨੂੰ ਇਨਵੈਸਟੀਗੇਟ ਕਰਨਾ ਚਾਹੀਦਾ ਹੈ। ਜੇ ਇਸ ਤਰ੍ਹਾਂ ਠੀਕ ਨਾ ਕੀਤਾ ਗਿਆ ਤਾਂ ਜਿਨ੍ਹਾਂ ਲੋਕਾਂ ਨੂੰ ਇਹ ਫੈਟੇਲਿਸਟ ਕਹਿੰਦੇ ਹਨ, ਉਹ ਇਹ ਚੀਜ਼ ਜ਼ਿਆਦਾ ਦੇਰ ਬਰਦਾਸ਼ਤ ਨਹੀਂ ਕਰਨਗੇ । ਚੀਫ ਮਨਿਸਟਰ ਸਾਹਿਬ ਨੇ ਡਿਪਟੀ ਸਪੀਕਰ ਸਾਹਿਬ, ਇਹ ਅਸ਼ੋਰੈਂਸ ਦਿੱਤੀ ਹੈ ਕਿ ਅਸੀਂ ਉਨ੍ਹਾਂ ਲੋਕਾਂ ਨੂੰ ਇਨਾਮ ਦੇਵਾਂਗੇ ਜੋ ਰਿਸ਼ਵਤ ਖੋਰ ਅਫਸਰਾਂ ਨੂੰ ਫੜਾਉਣ ਵਿਚ ਸਹਾਈ ਹੋਣਗੇ । ਸ਼ੇਰਪੁਰ ਥਾਣੇ ਵਿਚ ਇੱਕ ਏ. ਐਸ. ਆਈ, ਜੰਗੀਰ ਸਿੰਘ ਚਹਿਲ ਨੇ ਨਕਸਲਬਾੜੀ ਲਹਿਰ ਦੇ ਨਾਂ ਤੇ 9 ਸੌ ਰੁਪਏ ਲਏ । ਪਿੰਡ ਵਿਚ ਇੱਕ ਨਕਸਲਬਾੜੀਆ ਹੁੰਦਾ ਹੈ ਪਰ ਬਾਕੀ ਦੇ 99 ਬੰਦਿਆਂ ਨੂੰ ਤੰਗ ਕੀਤਾ ਜਾਂਦਾ ਹੈ । ਜੇ ਕਿਸੇ ਨੇ ਕੋਈ ਇਹੋ ਜਿਹਾ ਕੰਮ ਕੀਤਾ ਹੋਵੇ ਅਤੇ ਕਾਨੂੰਨ ਦੇ ਮੁਤਾਬਿਕ ਉਸ ਦੇ ਖਿਲਾਫ ਕਾਰਵਾਈ ਕੀਤੀ ਜਾਵੇ ਤਾਂ ਉਸ ਦਾ ਕਿਸੇ ਨੂੰ ਕੋਈ ਇਤਰਾਜ਼ ਨਹੀਂ । ਪਰ ਉਥੇ ਚਹਿਲ ਸਾਹਿਬ ਨੇ ਹਰੀਜਨਾਂ ਨੂੰ ਬੁਲਾ ਲਿਆ । ਉਨ੍ਹਾਂ ਨੂੰ ਇਸ ਗੱਲ ਦੀ ਨਜਾਇਜ਼ ਸਜ਼ਾ ਭੁਗਤਣੀ ਪਈ, ਇੱਕ ਨੂੰ 6 ਮਹੀਨੇ ਦੀ ਸਜ਼ਾ ਹੋਈ । ਅਸੀਂ ਸੀ.ਐਮ. ਸਾਹਿਬ ਨੂੰ ਲਿਖ ਕੇ ਦਿੱਤਾ ਸੀ ਕਿ ਨਜ਼ਾਇਜ਼ ਸਜ਼ਾ ਹੋਈ ਹੈ । ਜਦ ਕੁਰੱਪਟ ਅਫਸਰਾਂ ਦੇ ਖ਼ਿਲਾਫ ਕੋਈ ਮੂਵ ਕਰਦਾ ਹੈ ਤਾਂ ਇਹ ਲੋਕ ਇਤਨੇ ਰਿਸੋਰਸਫੁਲ ਹਨ ਕਿ ਝੂਠੀ ਗਵਾਹੀ ਤਿਆਰ ਕਰ ਲੈਂਦੇ ਹਨ ਤਸੀਂ ਬਤੌਰ ਡਿਪਟੀ ਸਪੀਕਰ ਸਾਹਿਬ ਦੇ ਬੋਲਦਿਆਂ ਹੋਇਆਂ ਕਿਹਾ ਸੀ ਕਿ ਝੂਠੀਆਂ ਗਵਾਹੀਆਂ ਤਿਆਰ ਕਰਵਾ ਲਈਆਂ ਜਾਂਦੀਆਂ ਹਨ । ਗੌਰਮਿੰਟ ਨੂੰ ਇਸ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ । ਸਾਰੀਆਂ ਚੀਜ਼ਾਂ ਰਿਡਰੈਸ ਕਰਨੀਆਂ ਚਾਹੀਦੀਆਂ ਹਨ । ਮੈਂ ਅੰਤ ਵਿਚ ਡਿਪਟੀ ਸਪੀਕਰ ਸਾਹਿਬ, ਤੁਹਾਡਾ ਬੜਾ ਧੰਨਵਾਦ ਕਰਦਾ ਹਾਂ ।

**ਸਰਦਾਰ ਸੁਰਜੀਤ ਸਿੰਘ ਅਟਵਾਲ** (ਫਿਲੌਰ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਐਪਰੋਪਰੀਏਸ਼ਨ ਬਿਲ ਨੰ:2 ਦੀ ਫੇਵਰ ਵਿਚ ਬੋਲਣ ਵਾਸਤੇ ਖੜਾ ਹੋਇਆ ਹਾਂ । ਮੈਂ ਸਭ ਤੋਂ ਪਹਿਲਾਂ ਆਪਣੀ ਪਾਰਟੀ ਨੂੰ ਤੇ ਆਪਣੀ ਗੌਰਮਿੰਟ ਨੂੰ ਹਾਰਦਿਕ ਵੱਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਸਚਮੁਚ ਕਈ ਅਜਿਹੇ ਚੰਗੇ ਕਦਮ ਚੁਕੇ ਹਨ ਜੋ ਸਾਡੀ ਪਾਰਟੀ ਵਲੋਂ ਸੋਸ਼ਲਿਜ਼ਮ ਲਿਆਉਣ ਲਈ ਲੋਕਾਂ ਨਾਲ ਕੀਤੇ ਗਏ ਵਾਇਦਿਆਂ ਦੀ ਪੂਰਤੀ ਵਲ ਜਾਂਦੇ ਹਨ । ਕੁਝ ਮੇਰੇ ਦੋਸਤਾਂ ਨੇ ਕਿਹਾ ਹੈ ਕਿ ਇਹ ਜਿਹੜੇ ਕਦਮਾਂ ਚੁਕੇ ਹਨ ਇਹ ਤਾਂ ਸਿਰਫ ਢਕਾਉਂਸਲੇ ਹਨ, ਇਨ੍ਹਾਂ ਨਾਲ ਸੋਸ਼ਲਿਜ਼ਮ ਕਦੇ ਵੀ ਨਹੀਂ ਆਉਣਾ । ਮੈਂ ਤੁਹਾਡੇ ਥਰੂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਅਜਿਹੀ ਗਲਤਫਹਿਮੀ ਵਿਚ ਬਿਲਕੁਲ ਨਹੀਂ ਰਹਿਣਾ ਚਾਹੀਦਾ । ਅਸੀਂ ਜੋ ਵਾਇਦੇ ਕੀਤੇ ਹਨ ਉਨ੍ਹਾਂ ਨੂੰ ਸਾਡੀ ਸਰਕਾਰ ਜ਼ਰੂਰ ਪੂਰਾ ਕਰੇਗੀ ।

ਸਾਡੀ ਸਰਕਾਰ ਨੇ ਸਰਕਾਰੀ ਕਰਮਚਾਰੀਆਂ ਨੂੰ ਇਨਟੈਰਿਮ ਰੀਲੀਫ ਦੇਣ ਦਾ ਬੜਾ ਚੰਗਾ ਫੈਸਲਾ ਕੀਤਾ ਹੈ । ਅਤੇ ਇਹ ਵੀ ਠੀਕ ਹੈ ਕਿ ਇਨਟੈਰਮ ਰੀਲੀਫ ਦੇ ਕੇ ਅਸੀਂ ਛੇ ਸਾਢੇ ਛੇ ਕਰੋੜ ਰੁਪਏ ਦਾ ਖਰਚ ਲੋਕਾਂ ਦੇ ਸਿਰ ਤੇ ਪਾਇਆਂ ਹੈ । ਹੁਣ ਸਾਡੀ ਸਰਕਾਰ ਦਾ ਫਰਜ਼ ਹੈ ਕਿ ਉਹ ਇਹ ਵੀ ਦੇਖੇ ਕਿ ਇਹ ਰੀਲੀਫ ਦੇਣ ਤੋਂ ਬਾਅਦ ਸਰਕਾਰੀ ਕੰਮ ਦੀ ਰਫਤਾਰ ਵਿਚ ਕੋਈ ਚੇਂਜ ਆਈ ਹੈ ਜਾਂ ਨਹੀਂ । ਮੇਰੇ ਖਿਆਲ ਨਾਲ ਕੰਮ ਕਰਨ ਦੇ ਵਿਚ ਕੋਈ ਚੇਂਜ ਨਹੀਂ ਲਿਆਂਦੀ ਗਈ, ਕੰਮ ਵਿਚ ਸੁਸਤੀ ਜ਼ਰੂਰ ਆ ਗਈ ਹੈ । ਇਸ ਤਰੀਕੇ ਨਾਲ ਜੇ ਸੁਸਤੀ ਚਲਦੀ ਰਹੀ ਤਾਂ ਉਹ ਦਿਨ ਦੂਰ ਨਹੀਂ ਜਦੋਂ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਦੂਸਰਾ ਰੀਲੀਫ ਦੇਣ ਦੀ ਅਨਾਊਂਸਮੈਂਟ ਕਰਨੀ ਪਵੇਗੀ ਅਤੇ ਉਸ ਦੇ ਵਾਸਤੇ ਪੈਸੇ ਦਾ ਪ੍ਰਬੰਧ ਨਹੀਂ ਹੋ ਸਕੇਗਾ । ਅੱਜ ਸਰਕਾਰ ਦਾ ਫਰਜ਼ ਹੈ ਕਿ ਉਸ ਸਟਾਫ ਨੂੰ ਚੰਗੀ ਤਰ੍ਹਾਂ ਠੀਕ ਕਰੇ । ਜਦੋਂ ਤਕ ਕਿਸੇ ਚੀਜ਼ ਦੀ ਆਉਟਪੁਟ ਨਹੀਂ ਹੋਵੇਗੀ । ਉਨ੍ਹਾਂ ਦੀਆਂ ਡਿਮਾਂਡਜ਼ ਨੂੰ ਮੀਟ ਵਿਚ ਨਹੀਂ ਕੀਤਾ ਜਾ ਸਕੇਗਾ ।

[ਸਰਦਾਰ ਸੁਰਜੀਤ ਸਿੰਘ ਅਟਵਾਲ]

ਡਿਪਟੀ ਸਪਕਿਰ ਸਾਹਿਬ, ਸਰਕਾਰ ਨੇ ਐਕਸਾਇਜ਼ ਪਾਲਿਸੀ ਹੇਠ ਜਿਹੜੀ ਇੰਗਲਿਸ਼ ਵਾਈਨ ਦੀ ਪਾਲਿਸੀ ਲਿਬਰੇਲਾਈਜ਼ ਕੀਤੀ ਹੈ, ਇਹ ਇੱਕ ਬੜਾ ਅੱਛਾ ਕਦਮ ਚੁਕਿਆ ਹੈ । ਇਸ ਦੇ ਜ਼ਰੀਏ ਜਿਹੜੇ ਗਰੀਬ ਲੋਕ ਪੈਸੇ ਦੇ ਕੇ ਸ਼ਰਾਬ ਪੀਂਦੇ ਹਨ ਪਰ ਉਨ੍ਹਾਂ ਨੂੰ ਸਹੀ ਸ਼ਰਾਬ ਠੇਕੇਦਾਰਾਂ ਤੋਂ ਨਹੀਂ ਮਿਲਦੀ ਅਤੇ ਠੇਕੇਦਾਰਾਂ ਨੇ ਆਕਸ਼ਨ ਦੇ ਜ਼ਰੀਏ ਠੇਕੇ ਲੈ ਕੇ ਜੋ ਆਪਣੀ ਮਨਾਪਲੀ ਬਣਾਈ ਹੋਈ ਸੀ, ਕਿਉਂ ਜੋ ਉਹ ਲੋਕਾਂ ਨੂੰ ਜ਼ਹਿਰ ਪਿਲਾਂਉਂਦੇ ਸਨ, ਉਸ ਦਾ ਖਾਤਮਾ ਕੀਤਾ ਗਿਆ ਹੈ । ਇਸ ਦੇ ਨਾਲ ਅੱਜ ਐਜੀ- ਟੇਸ਼ਨ ਹੋ ਰਹੀ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਥਰੂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੇਰੀ ਪਾਰਟੀ ਦੇ ਮਾਨਯੋਗ ਮੈਂਬਰ ਦੇ ਖਿਆਲਾਤ ਹੋਰ ਇਸ ਮਾਮਲੇ ਵਿਚ ਹੋ ਸਕਦੇ ਹਨ ਮੈਂ ਉਨ੍ਹਾਂ ਦੇ ਖਿਆਲਾਤ ਦੀ ਕਦਰ ਕਰਦਾ ਹਾਂ । ਲੇਕਿਨ ਅੱਜ ਜਿਹੜੀ ਐਜੀਟੇਸ਼ਨ ਹੋ ਰਹੀ ਹੈ ਇਹ ਉਨ੍ਹਾਂ ਸਾਮਗਲਰਾਂ ਦੇ ਪੈਸੇ ਨਾਲ, ਠੇਕੇਦਾਰਾਂ ਦੇ ਪੈਸੇ ਨਾਲ ਹੋ ਰਹੀ ਹੈ, ਜਿਹੜੇ ਫਿਰ ਇਸ ਚੀਜ਼ ਨੂੰ ਕਾਬੂ ਕਰਨਾ ਚਾਹੁੰਦੇ ਹਨ ਅਤੇ ਲੋਕਾਂ ਨੂੰ ਜ਼ਹਿਰ ਦੇ ਕੇ ਮਾਰਨਾ ਚਾਹੁੰਦੇ ਹਨ ।

**Acharya Prithvi Singh Azad**: On a Point of Order. The remarks made by my hon. friend Shri Atwal are highly objectionable. This movement is started by the Sarvodaya workers and they are not the agents of those contractors about whom he has made the reference. I would request him to withdraw these words. It is highly objectionable to keep these remarks on the record.

**ਸ੍ਰੀ ਡਿਪਟੀ ਸਪੀਕਰ**: ਅਚਾਰੀਆ ਜੀ, ਹਰੇਕ ਦਾ ਮੋਟਿਵ ਵਖਰਾ ਵਖਰਾ ਹੋ ਸਕਦਾ ਹੈ। ਸਰਵੋਦ ਵਰਕਰਜ਼ ਦਾ ਐਕਸ਼ਨ ਠੀਕ ਹੈ । ਲੇਕਿਨ ਕੁਝ ਐਸੇ ਲੋਕ ਵੀ ਹੋ ਸਕਦੇ ਹਨ ਜਿਹੜੇ ਇਹ ਮੋਟਿਵ ਲੈ ਕੇ ਐਜੀਟੇਸ਼ਨ ਕਰਦੇ ਹੋਣ ਕਿ ਸਰਕਾਰ ਬਦਲੇ ਅਤੇ ਅਸੀਂ ਫਿਰ ਸਮਗਲਿੰਗ ਕਰੀਏ ।

(Acharya ji, motives differ from person to person. The Sarvodaya workers have no ulterior motive. But there can be such people who might be agitating only with the motive of changing the Government and there after indulging in their smuggling activities.)

**Acharya Prithvi Singh Azad**: Mr. Deputy Speaker, there is no other party but we people who are objecting to this policy. It means that we are the agents of those people.

**Mr. Deputy Speaker**: Not at all.

**Acharya Prithvi Singh Azad**: Sir, if you allow these remarks to remain on record then allow me to leave this House. I can't tolerate this thing.

**श्री डिप्टी स्पीकर** : मैं कहूँगा कि ग्रानरेबल मैंबर्ज़ का राईट है कि वह इसके हक में या विरुद्ध कहें जहां तक ऐजीटेशन का सम्बन्ध है उसके बारे में हर एक के ग्रपने अपने व्यूज़ हैं। इस पालिसी के खिलाफ सर्वोदय वर्करज़ ग्राप, मैं या कोई भी हो सकता है । लेकिन ग्रानरेबल मैंबर श्री ग्रटवाल ने कहा है कि कुछ लोग इसलिये ऐजीटेशन करवा रहे हैं ताकि जैसे पहले वह कैपिटलिस्टस ठेके लेते थे उसी ढंग से ग्रबभी यह उनके हाथ में ग्रा जाएं । ग्रानरेबल मैंबर ने तो उन लोगों को कंडैम किया है ।

(I would say that it is the right of the hon Membor to speak in favour or against this policy. So far as this agitation is concerned, every body has his own views about it. Sarvodaya workers, you, I or anybody else can be against this policy- But what Shri Atwal has alleged that some people are engineering this agitation so that they are able to appropriate those contracts as before. The hon. Member has only condemned those people).

**Acharya Prithvi Singh Azad**: Mr. Deputy Speaker, I have no objection to his supporting the Excise Policy of the Government. But when he says that there is a party which is opposing this policy with the connivance of those Contractors, I object to it. There is no other party but we people who are objecting to this policy.

**ਸਰਦਾਰ ਸੁਰਜੀਤ ਸਿੰਘ ਅਟਵਾਲ** : ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਇਹ ਗੱਲ ਕਹੀ ਸੀ ਕਿ ਇਹ ਮੈਂਬਰ ਮੇਰੇ ਬਜ਼ੁਰਗ ਹਨ ਪਰ ਮੈਂ ਇਨ੍ਹਾਂ ਦੀ ਇਕ ਗੱਲ ਨਾਲ ਮੁਤਫਿਕ ਨਹੀਂ ਹੋ ਸਕਦਾ, ਕਿਉਂਕਿ ਇਹ ਇਨ੍ਹਾਂ ਦੇ ਆਪਣੇ ਵਿਊਜ਼ ਹਨ। ਇਨ੍ਹਾਂ ਨੇ ਆਪਣੇ ਵਿਊਜ਼ ਦੇ ਮੁਤਾਬਿਕ ਜੋ ਕੁਝ ਕਰਨਾ ਹੈ ਉਹ ਕਰਨਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਕਿਹਾ ਸੀ ਕਿ ਕੁਝ ਲੋਕ ਇਸ ਤਰ੍ਹਾਂ ਕਰਦੇ ਹਨ। ਮੈਂ ਸਰਵੋਦਿਆ ਦੇ ਮਾਨਯੋਗ ਮੈਂਬਰਜ਼ ਨੂੰ ਨਹੀਂ ਸੀ ਕਿਹਾ ਕਿ ਇਹ ਐਜੀਟੇਸ਼ਨਜ਼ ਕਰਾਉਂਦੇ ਹਨ। ਮਗਰ ਮੈਂ ਤਾਂ ਇਹ ਕਿਹਾ ਸੀ ਕਿ ਐਕਸਾਈਜ਼ ਐਂਡ ਟੈਕਸੇਸ਼ਨ ਪਾਸੇ ਹਰ ਆਦਮੀ ਪੈਸੇ ਖਰਚ ਕਰ ਰਿਹਾ ਹੈ। ਜਿਹੜੇ ਸਮੱਗਲਰਜ਼ ਹਨ, ਠੇਕੇਦਾਰ ਹਨ ਉਹ ਪੈਸੇ ਖਰਚ ਕਰਕੇ ਐਜੀਟੇਸ਼ਨਾਂ ਕਰਵਾ ਰਹੇ ਹਨ।

ਸੋ ਮੈਂ ਅਰਜ਼ ਕਰ ਰਿਹਾ ਸੀ ਕਿ ਅਗਰ ਸਰਕਾਰ ਨੇ ਇਸ ਪਾਲਿਸੀ ਨੂੰ ਚੇਂਜ ਕਰਨਾ ਹੈ ਤਾਂ ਇਸ ਮਸਲੇ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਅੱਜ ਇਸ ਮਹਿਕਮੇ ਵਿਚ ਐਸੇ ਅਫ਼ਸਰ ਹਨ ਜਿਹੜੇ ਕਿ ਇਕੋ ਹੀ ਹੈਡਕੁਆਰਟਰ ਤੇ ਕਈ ਕਈ ਸਾਲਾਂ ਦੇ ਲਗੇ ਹੋਏ ਕੁਰੱਪਸ਼ਨ ਕਰ ਰਹੇ ਹਨ। ਮੈਂ ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਦਸਦਾ ਹਾਂ ਕਿ ਜਲੰਧਰ ਵਿਚ ਇਕ ਵੱਡਾ ਭਾਰੀ ਅਫਸਰ ਹੈ ਅਤੇ ਉਹ ਕਿਸੇ ਨਾ ਕਿਸੇ ਤਰੀਕੇ ਨਾਲ ਦਸ ਸਾਲ ਤੋਂ ਜਲੰਧਰ ਵਿਚ ਹੀ ਟਿਕਿਆ ਹੋਇਆ ਹੈ। ਉਹ ਕਦੇ ਕਿਸੇ ਮਹਿਕਮੇ ਵਿਚ ਚਲਾ ਜਾਂਦਾ ਹੈ ਅਤੇ ਕਦੇ ਕਿਸੇ ਵਿਚ ਚਲਾ ਜਾਂਦਾ ਹੈ। ਮੈਂ ਸਰਕਾਰ ਪਾਸ ਅਰਜ਼ ਕਰਾਂਗਾ ਕਿ ਅਗਰ ਉਹ ਸਹੀ ਮਾਹਨਿਆਂ ਵਿਚ ਇਸ ਪਾਲਿਸੀ ਨੂੰ ਚੇਂਜ ਕਰਨਾ ਚਾਹੁੰਦੀ ਹੈ ਤਾਂ ਇਸ ਤਰ੍ਹਾਂ ਦੇ ਅਫਸਰਾਂ ਨੂੰ ਪਹਿਲਾਂ ਪਕੜਨਾ ਚਾਹੀਦਾ ਹੈ। ਉਨ੍ਹਾਂ ਦੀ ਬਦਲੀ ਕਰਨੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ ਮਨਿਸਟਰ ਸਾਹਿਬ, ਆ ਗਏ ਹਨ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਉਹ ਪਿੰਡਾਂ ਵਿਚ ਵੀ ਪਾਬੰਦੀ ਕਰ ਦੇਣ। ਮੈਂ ਆਪਣੇ ਮਾਨਯੋਗ ਮਿੱਤਰ ਆਜ਼ਾਦ ਸਾਹਿਬ ਨੂੰ ਵੀ ਕਹਾਂਗਾ ਕਿ ਉਹ ਪਿੰਡਾਂ ਵਾਲਿਆਂ ਨੂੰ ਕੈਪਸੂਲਾਂ ਤੋਂ ਬਚਾਉਣ। ਅਗਰ ਪਿੰਡਾਂ ਵਾਲਿਆਂ ਨੂੰ ਇਨ੍ਹਾਂ ਤੋਂ ਨਾ ਬਚਾਇਆ ਗਿਆ ਤਾਂ ਹਜ਼ਾਰਾਂ ਨੌਜਵਾਨਾਂ ਦੇ ਜੀਵਨ ਖਤਮ ਹੋ ਜਾਣਗੇ। ਇਸ ਲਈ ਸਰਕਾਰ ਇਸ ਪਾਸੇ ਵੀ ਧਿਆਨ ਦੇਵੇ।

ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਹਾਲ ਹੀ ਇੰਡਸਟਰੀ ਦੇ ਮਹਿਕਮੇਂ ਦਾ ਹੈ। ਇੰਡਸਟਰੀ ਦੇ ਮਹਿਕਮੇ ਵਿਚ ਰਾਅ ਮੈਟੀਰੀਅਲ ਦਾ ਅਰੇਂਜਮੈਂਟ ਸੈਟਿਸਫੈਕਟਰੀ ਨਹੀਂ ਹੈ। ਜਿਹੜਾ ਆਦਮੀ ਪੈਸਾ ਜ਼ਿਆਦਾ ਖ਼ਰਚ ਕਰਦਾ ਹੈ ਉਸ ਨੂੰ ਰਾਅ ਮੈਟੀਰੀਅਲ ਦਾ ਕੋਟਾ ਵੱਧ ਮਿਲ ਜਾਂਦਾ ਹੈ। ਡਿਪਟੀ ਸਪੀਕਰ

[ਸਰਦਾਰ ਸੁਰਜੀਤ ਸਿੰਘ ਅਟਵਾਲ]

ਸਾਹਿਬ, ਜਲੰਧਰ ਵਿਚ ਇਕ ਨੈਸ਼ਨਲ ਸਟੀਲ ਪਲਾਂਟ ਹੈ। ਉਸ ਨੂੰ ਸਾਰੇ ਜਲੰਧਰ ਸ਼ਹਿਰ ਜਿਤਨਾ ਸਟੀਲ ਦਾ ਕੋਟਾ ਮਿਲਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਇਸ ਫਰਮ ਨੂੰ ਚੈਕ ਕਰੇ। ਇਹ ਬਹੁਤ ਹੀ ਜ਼ਰੂਰੀ ਮਾਮਲਾ ਹੈ ਅਤੇ ਸਰਕਾਰ ਨੂੰ ਫੌਰੀ ਤੌਰ ਤੇ ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਅਤੇ ਇਸ ਮਹਿਕਮੇਂ ਦੇ ਅਫਸਰਾਂ ਨੂੰ ਜਿਨ੍ਹਾਂ ਨੂੰ ਪਿਛਲੇ ਸਾਲਾਂ ਤੋਂ ਭੈੜੀਆਂ ਆਦਤਾਂ ਪੈ ਗਈਆਂ ਸਨ, ਉਨ੍ਹਾਂ ਨੂੰ ਜਨਤਾ ਦੇ ਸੇਵਾਦਾਰ ਸਹੀ ਮਾਹਨਿਆਂ ਵਿਚ ਬਨਾਉਣ ਦਾ ਯਤਨ ਕਰਨਾ ਚਾਹੀਦਾ ਹੈ। ਅੱਜ ਅਫਸਰ ਅਫਸਰ ਨਹੀਂ ਰਿਹਾ, ਉਹ ਤਾਂ ਲਾਰਡ ਬਣ ਬੈਠਾ ਹੈ। ਅਜ ਅਫਸਰ ਅਫ਼ਸਰ ਨਹੀਂ ਰਿਹਾ, ਉਹ ਤਾਂ ਕੁਰੱਪਸ਼ਨ ਦਾ ਅਡਾ ਬਣ ਬੈਠਾ ਹੈ। ਇਸ ਲਈ ਸਰਕਾਰ ਨੇ ਇਨ੍ਹਾਂ ਨੂੰ ਅਗਰ ਠੀਕ ਕਰਨਾ ਹੈ ਤਾਂ ਚੰਗੇ ਸੁਚੱਜੇ ਢੰਗ ਨਾਲ ਹੀ ਕਰਨਾ ਚਾਹੀਦਾ ਹੈ।

ਰਾਅ ਮੈਟੀਰੀਅਲ ਬਾਰੇ ਮੇਰੀ ਬੇਨਤੀ ਹੈ ਕਿ ਇਹ ਗੱਲ ਫੈਕਟਰੀ ਦੇ ਮਾਲਕ ਤੇ ਨਹੀਂ ਛੱਡਣੀ ਚਾਹੀਦੀ ਕਿ ਉਸ ਦੀ ਡੀਮਾਂਡ ਕਿਤਨੀ ਹੈ। ਸਗੋਂ ਜਿਹੜੇ ਉਸ ਦੇ ਵਰਕਰ ਹਨ ਉਨ੍ਹਾਂ ਨੂੰ ਅਤੇ ਟਰੇਡ ਯੂਨੀਅਨ ਦੇ ਵਰਕਰਾਂ ਨੂੰ ਇਕ ਕਮੇਟੀ ਦੇ ਮੈਂਬਰ ਦੇ ਤੌਰ ਤੇ ਲਿਆ ਜਾਣਾ ਚਾਹੀਦਾ ਹੈ ਜਿਹੜੀ ਕਮੇਟੀ ਵੇਖੇ ਕਿ ਸਹੀ ਮਾਹਨਿਆਂ ਵਿਚ ਇਸ ਫੈਕਟਰੀ ਦੀ ਕਿਤਨੀ ਰੀਕੁਆਇਰਮੈਂਟ ਹੈ। ਇਸ ਤਰ੍ਹਾਂ ਸਮੱਗਲਿੰਗ ਨਹੀਂ ਹੋ ਸਕੇਗੀ। (ਥੰਪਿੰਗ)

ਇੰਡਸਟਰੀਜ਼ ਡੀਪਾਰਟਮੈਂਟ ਦੇ ਬਾਰੇ ਬੋਲਦਿਆਂ ਅਕਾਲੀ ਭਰਾਵਾਂ ਨੇ ਕਿਹਾ ਹੈ ਕਿ ਪੰਜਾਬ ਨਾਲ ਇਸ ਸਬੰਧ ਵਿਚ ਧੱਕਾ ਹੋਇਆ ਹੈ। ਸੈਂਟਰ ਨੇ ਇੰਡਸਟਰੀ ਵਾਸਤੇ ਪੂਰੀ ਸਹਾਇਤਾ ਨਹੀਂ ਦਿਤੀ। ਇਹ ਗੱਲ, ਮੈਂ ਸਮਝਦਾ ਹਾਂ, ਕਿ ਉਨ੍ਹਾਂ ਦੀ ਮੰਨ ਲੈਣੀ ਚਾਹੀਦੀ ਹੈ। ਮਗਰ ਇਕ ਗੱਲ ਮੈਂ ਦਸਦਾ ਹਾਂ ਕਿ ਕੇਂਦਰ ਦੀ ਸਰਕਾਰ ਨੇ ਬੰਗਾਲ ਵਿਚ ਦੁਰਗਾਪੁਰ ਦੇ ਸਥਾਨ ਤੇ ਇੰਡਸਟਰੀ ਵਾਸਤੇ ਪੰਦਰਾਂ ਸੌ ਕਰੋੜ ਰੁਪਏ ਖਰਚ ਕਰ ਦਿਤੇ ਇਸ ਲਈ ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਇਹ ਕਹਾਂਗਾ ਕਿ ਇਹ ਇਤਨਾ ਜ਼ਿਆਦਾ ਪੈਸਾ ਤਾਂ ਨਾ ਸਹੀ ਕੇਵਲ ਦੋ ਤਿੰਨ ਸੌ ਕਰੋੜ ਰੁਪਏ ਹੀ ਸੈਂਟਰ ਤੋਂ ਖਿੱਚ ਲਿਆਉਣ ਅਤੇ ਇੰਡਸਟਰੀ ਤੇ ਲਗਾ ਦੇਣ। ਮੈਨੂੰ ਡਿਪਟੀ ਸਪੀਕਰ ਸਾਹਿਬ, ਇਹ ਵੀ ਪੂਰਨ ਆਸ ਹੈ ਕਿ ਜੇਕਰ ਇਹ ਯਤਨ ਕਰਨਗੇ ਤਾਂ ਸੈਂਟਰ ਪਾਸੋਂ ਵੱਧ ਤੋਂ ਵੱਧ ਸਹਾਇਤਾ ਜ਼ਰੂਰ ਮਿਲੇਗੀ। (ਵਿਘਨ) ਸੋ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਇਹ ਸਰਕਾਰ ਨੂੰ ਵਾਰਨਿੰਗ ਦਿੰਦਾ ਹਾਂ ਕਿ ਅਗਰ ਇਹ ਵੀ ਪਿਛਲੀ ਸਰਕਾਰ ਵਾਂਗੂ ਇਸ ਤਰ੍ਹਾਂ ਹੀ ਬੈਠੀ ਰਹੀ ਤਾਂ ਪੰਜਾਬ ਦੀ ਜਨਤਾ ਸੈਟਿਸਫਾਈਡ ਨਹੀਂ ਹੋਵੇਗੀ। ਇੰਡਸਟਰੀਜ਼ ਡੀਪਾਰਟਮੈਂਟ ਕੁਝ ਐਸਾ ਕੁਰੱਪਟ ਡੀਪਾਰਟਮੈਂਟ ਹੈ ਕਿ ਉਹ ਕੋਈ ਵੀ ਚੀਜ਼ ਮੂਵ ਨਹੀਂ ਕਰਦਾ ਜਦ ਤਕ ਕਿ ਉਸ ਦੇ ਅਫਸਰਾਂ ਨੂੰ ਪੈਸੇ ਨਾ ਮਿਲਣ। ਪਿੱਛਲੇ ਸਾਲਾਂ ਵਿਚ ਜਦੋਂ ਅਕਾਲੀ ਸਰਕਾਰ ਦਾ ਰਾਜ ਸੀ ਤਾਂ ਇਸ ਮਹਿਕਮੇਂ ਦਾ ਅਸੂਲ ਬਣਾਇਆ ਹੋਇਆ ਸੀ ਕਿ ਪਹਿਲਾਂ ਪੈਸੇ ਦਿਓ ਫਿਰ ਪੈਸੇ ਕਮਾਓ ਪਰ ਹੋਣਾ ਇਹ ਚਾਹੀਦਾ ਹੈ ਕਿ ਇੰਡਸਟਰੀ ਪਹਿਲਾਂ ਲਗਾਓ ਤੇ ਫਿਰ ਪੈਸੇ ਕਮਾਓ। ਡਿਪਟੀ ਸਪੀਕਰ ਸਾਹਿਬ, ਸੁਰਾਜ ਟਰੈਕਟਰ ਬਨਾਉਣ ਵਾਸਤੇ ਸਰਕਾਰ ਨੇ 27—28 ਲੱਖ ਰੁਪਏ ਬਤੌਰ ਕਨਸਲਟੈਂਟ ਫੀਸ ਦਿਤੀ ਹੈ। ਮੈਂ ਵਜ਼ੀਰ ਸਾਹਿਬ ਨੂੰ ਇਹ ਰੀਕੁਐਸਟ ਕਰਾਂਗਾ ਕਿ ਉਹ ਵੇਖਣ ਕਿ ਕਿਸ ਸਰਕਾਰ ਨੇ ਕਨਸਲਟੈਂਟ ਫੀਸ ਦਿਤੀ ਹੈ ਅਤੇ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਅਗੇ ਤੋਂ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਤਰ੍ਹਾਂ ਕਿਸੇ ਨੂੰ ਬਤੌਰ ਕਨਸਲਟੈਂਟ ਫੀਸ ਨਾ ਦੇਵੇ ਕਿਉਂਕਿ ਇਸ ਤਰ੍ਹਾਂ ਫੀਸ ਦੇ ਲੱਖਾਂ ਰੁਪਏ ਜ਼ਾਇਆ ਹੋ ਗਏ ਹਨ।

ਡਿਪਟੀ ਸਪੀਕਰ ਸਾਹਿਬ, ਅੱਜ ਲੱਖਾਂ ਪੜ੍ਹੇ ਲਿਖੇ ਬੱਚੇ ਵਿਹਲੇ ਫਿਰਦੇ ਹਨ। ਇਸ ਬਾਰੇ ਮੇਰਾ ਸੁਝਾਓ ਹੈ ਕਿ ਸਰਕਾਰ ਪੰਜਾਂ ਪੰਜਾਂ ਪਿੰਡਾਂ ਵਿਚ ਇਕ ਸਮਾਲ ਸਕੇਲ ਇੰਡਸਟਰੀ ਲਗਾ ਦੇਵੇ। ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਸਰਕਾਰ ਨੂੰ ਕਰਾਂਗਾ ਕਿ ਉਹ ਰੋਜ਼ ਦੇ ਝਗੜੇ ਨੂੰ ਮੁਕਾ ਦੇਵੇ ਜਿਹੜਾ ਕਿ

ਇਹ ਰੌਲਾ ਪਾਇਆ ਜਾਂਦਾ ਹੈ ਕਿ ਹਰੀਜਨਾਂ ਨੂੰ ਪੂਰੀ ਪ੍ਰਤੀਨਿਧਤਾ ਨਹੀਂ ਮਿਲਦੀ। ਇਸ ਬਾਰੇ ਸਰਕਾਰ ਪਾਸ ਸੁਝਾਓ ਹੈ ਕਿ ਉਹ ਕੁਝ ਇੰਡਸਟਰੀਜ਼ ਸਿਰਫ ਹਰੀਜਨਾਂ ਵਾਸਤੇ ਹੀ ਲਗਾਵੇ ਜਿਥੇ ਕਿ ਹਰੀਜਨ ਵਰਕਰਾਂ ਤੋਂ ਬਗੈਰ ਹੋਰ ਕੋਈ ਵੀ ਭਰਤੀ ਨਾ ਕੀਤਾ ਜਾਵੇ। ਇਸ ਨਾਲ ਸਰਕਾਰ ਨੂੰ ਇਹ ਵੀ ਪਤਾ ਲਗੇਗਾ ਕਿ ਕਿਹੜੀ ਇੰਡਸਟਰੀ ਸਕਸੈਸਫੁਲ ਹੈ ਅਤੇ ਕਿਹੜੀ ਸਕਸੈਸਫੁਲ ਨਹੀਂ ਹੈ। ਡਿਪਟੀ ਸਪੀਕਰ ਸਾਹਿਬ ਮੈਂ ਸਮਝਦਾ ਹਾਂ ਕਿ ਜਦ ਤਕ ਫਿਨਾਂਸ ਮਨਿਸਟਰ ਸਾਹਿਬ ਇਸ ਸਬੰਧ ਵਿਚ ਪੰਜ ਦਸ ਕਰੋੜ ਰੁਪਏ ਖਰਚ ਨਹੀਂ ਕਰਦੇ ਇਹ ਪੜ੍ਹੇ ਲਿਖੇ ਪੇਂਡੂ ਮੁੰਡਿਆਂ ਦੀ ਬੇਰੁਜ਼ਗਾਰੀ ਦੀ ਸਮੱਸਿਆ ਹੱਲ ਨਹੀਂ ਹੋ ਸਕੇਗੀ। ਪੜ੍ਹੇ ਲਿਖੇ ਬੇਰੁਜਗਾਰ ਨੌਜਵਾਨ ਨੂੰ ਜਦੋਂ ਉਹ ਆਪਣਾ ਰੋਸ਼ ਪਰਗਟ ਕਰਦੇ ਹਨ ਤਾਂ ਉਨ੍ਹਾਂ ਨੂੰ ਸਰਕਾਰ ਵਲੋਂ ਨਕਸਲਾਈਟ ਸਮਝਿਆ ਜਾਂਦਾ ਹੈ। ਇਸ ਲਈ ਸਰਕਾਰ ਇਸ ਬੇਰੁਜ਼ਗਾਰੀ ਦੇ ਮਸਲੇ ਨੂੰ ਖੁਲ੍ਹਦਿਲੀ ਨਾਲ ਹਲ ਕਰੇ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਸੜਕਾਂ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ। (ਘੰਟੀ) ਜਿਸ ਤਰ੍ਹਾਂ ਸਰਕਾਰ ਨੇ ਸਕੀਮ ਬਣਾਈ ਹੈ ਕਿ ਇਸ ਸਾਲ ਸੜਕਾਂ ਤੇ 21 ਕਰੋੜ ਰੁਪਏ ਖਰਚ ਹੋਣੇ ਹਨ। ਮੈਨੂੰ ਡਰ ਹੈ ਕਿ ਇਹ ਇਤਨੀ ਰਕਮ ਖਰਚ ਨਹੀਂ ਕਰ ਸਕਣਗੇ। ਇਸ ਮਹਿਕਮੇਂ ਦੇ ਜਿਹੜੇ ਅਫ਼ਸਰ ਹਨ ਉਨ੍ਹਾਂ ਨੂੰ ਭੈੜੀਆਂ ਆਦਤਾਂ ਪਈਆਂ ਹੋਈਆਂ ਹਨ। ਇਸ ਲਈ ਸਰਕਾਰ ਜਦ ਤਕ ਇਹ ਨਹੀਂ ਕਰ ਦਿੰਦੀ ਕਿ ਇਤਨਾ ਕੰਮ ਅਗਰ ਨਾ ਹੋਇਆ ਤਾਂ ਫਲਾਣੇ ਅਫ਼ਸਰ ਦੀ ਜ਼ਿਮੇਵਾਰੀ ਹੋਵੇਗੀ, ਉਤਨੀ ਦੇਰ ਤਕ ਕੰਮ ਠੀਕ ਨਹੀਂ ਚਲੇਗਾ ਅਤੇ ਸਰਕਾਰ ਆਪਣੇ ਆਸ਼ੇ ਨੂੰ ਪੂਰਾ ਨਹੀਂ ਕਰ ਸਕੇਗੀ।

ਫਿਰ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਝਲਕ ਵਿਖਾਈ ਹੈ ਕਿ ਐਨੇ ਸਕੂਲ ਇਸ ਸਾਲ ਪੰਜਾਬ ਵਿਚ ਬਣਾ ਦਿਤੇ ਜਾਣਗੇ। ਮੈਨੂੰ ਸ਼ਕ ਹੈ ਕਿ ਇਹ ਸ਼ਾਇਦ ਸਾਰੇ ਨਾ ਬਣ ਸਕਣ, ਜੇਕਰ ਖੁਲ੍ਹ ਸਕਣ ਤਾਂ ਖੁਸ਼ੀ ਦੀ ਗੱਲ ਹੋਵੇਗੀ। ਇਸ ਦੇ ਨਾਲ ਹੀ ਮੈਂ ਉਨ੍ਹਾਂ ਪਾਸ ਬੇਨਤੀ ਕਰਾਂਗਾ ਕਿ ਇਸ ਪਾਸੇ ਜਲਦੀ ਤੋਂ ਜਲਦੀ ਕਾਰਵਾਈ ਕਰਨ ਦੀ ਲੋੜ ਹੈ। ਪਰ ਮੈਨੂੰ ਡਰ ਹੈ ਕਿ ਇਨ੍ਹਾਂ ਪਾਸ ਜਿਹੜਾ ਸਟਾਫ ਹੈ ਇਸ ਕੋਲੋਂ ਇਹ ਕੰਮ ਨਹੀਂ ਹੋਵੇਗਾ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

ਇਕ ਗੱਲ ਡਿਪਟੀ ਸਪੀਕਰ ਸਾਹਿਬ, ਮੈਂ ਮਾਰਕਫੈਡ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਚ ਕੁਰਪਸ਼ਨ ਜਿੰਨੀ ਵੀ ਕਹਿ ਲਓ ਘੱਟ ਹੈ।

(ਇਸ ਸਮੇਂ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ)

**ਸ੍ਰੀ ਸਪੀਕਰ**: ਅਟਵਾਲ ਸਾਹਿਬ, ਤੁਸੀਂ ਹੁਣ ਬਸ ਕਰੋ, ਗਿਲੋਟੀਨ ਵੀ ਲਗਣੀ ਹੈ, ਇਕ ਅੱਧ ਮਿੰਟ ਵਿਚ ਵਾਇੰਡ ਅਪ ਕਰੋ ਜੀ। ਫਿਨਾਂਸ ਮਨਿਸਟਰ ਸਾਹਿਬ ਨੇ ਡਿਬੇਟ ਦਾ ਜਵਾਬ ਵੀ ਦੇਣਾ ਹੈ। (Atwal Sahib please wind up now. The Guillotine has also to be **applied**. Please wind up within a minute or so. The Finance Minister has also to speak by way of reply to the Debate.)

**ਸਰਦਾਰ ਸੁਰਜੀਤ ਸਿੰਘ ਅਟਵਾਲ**: ਮੈਂ ਇਕ ਅੱਧ ਬੇਨਤੀ ਹੀ ਹੋਰ ਕਰਨੀ ਹੈ ਕਿ ਇਹ ਜਿਹੜਾ ਮਾਰਕਫੈਡ ਹੈ ਇਸ ਨੂੰ ਜਲਦੀ ਹੀ ਚੈਕ ਕਰਨ ਦੀ ਲੋੜ ਹੈ ਨਹੀਂ ਤਾਂ ਇਹ ਡਰ ਹੈ ਕਿ ਕਿਧਰੇ ਕੋਈ ਭਾਰੀ ਸਕੈਂਡਲ ਹੀ ਨਾ ਨਿਕਲ ਆਵੇ। ਇਸ ਦਾ ਕਾਰਨ ਹੈ ਕਿ ਇਸ ਵਿਚ ਕੰਮ ਕਰ ਰਹੇ ਆਦਮੀਆਂ ਦੀ ਪਿਛਲੀ ਆਦਤ ਚਲੀ ਆ ਰਹੀ ਹੈ ਅਤੇ ਇਸ ਪਾਸੇ ਫੌਰੀ ਤੌਰ ਤੇ ਚੈਕ ਕਰਨ ਦੀ ਲੋੜ ਹੈ।

ਇਕ ਗੱਲ ਮੈਂ ਫਿਨਾਂਸ ਮਨਿਸਟਰ ਸਾਹਿਬ ਅਤੇ ਇੰਡਸਟਰੀ ਮਨਿਸਟਰ ਸਾਹਿਬ ਪਾਸ ਕਹਿਣਾ ਚਾਹੁੰਦਾ ਹਾਂ ਕਿ ਇੰਡਸਟਰੀ ਸਾਰੀ ਦੀ ਸਾਰੀ ਲੁਧਿਆਣਾ ਵਿਚ ਹੀ ਨਾ ਲਾ ਦਿਓ ਵਿਚਾਲੇ ਫਿਲੌਰ ਵੀ ਵਸਦਾ ਹੈ ਇਥੇ ਵੀ ਇਕ ਅੱਧੀ ਲਗਾ ਦਿਤੀ ਜਾਵੇ। (ਵਿਘਨ)

**Mr. Spaeker**: Please resume your seat now.

**ਸਰਦਾਰ ਸੁਰਜੀਤ ਸਿੰਘ ਅਟਵਾਲ**: ਮੈਂ ਬੇਟ ਦੇ ਇਲਾਕੇ ਬਾਰੇ ਇਕ ਗੱਲ ਕਹਿ ਕੇ ਖਤਮ ਕਰਦਾ ਹਾਂ ਕਿ ਜਿਤੇ ਸਰਕਾਰ ਡਿਸਪੈਂਸਰੀਆਂ ਬਨਾਉਣ ਦੀ ਸੋਚ ਰਹੀ ਹੈ ਇਸ ਇਲਾਕੇ ਦੇ ਪਿੰਡਾਂ ਵਿਚ ਵੀ ਖੋਲ੍ਹੀਆਂ ਜਾਣ ਅਤੇ ਸਾਰੇ ਇਲਾਕਿਆਂ ਨਾਲ ਇਕੋ ਜਿਹਾ ਸਲੂਕ ਕੀਤਾ ਜਾਵੇ ਅਸੀਂ ਸੋਸਲਿਜ਼ਮ ਲਈ ਕੁਮਿਟਿਡ ਹਾਂ ਅਤੇ ਗਰੀਬੀ ਨੂੰ ਹਟਾਉਣ ਹੈ ਤਾਂ ਹਰ ਇਲਾਕੇ ਦੇ ਲੋਕਾਂ ਦਾ ਖਿਆਲ ਰਖੀਏ ਅਤੇ ਸਾਰਿਆਂ ਨਾਲ ਇਕੋ ਜਿਹਾ ਸਲੂਕ ਕੀਤਾ ਜਾਵੇ ਅਤੇ ਸਹੂਲਤਾਂ ਦਿਤੀਆਂ ਜਾਣ ।

**ਸਰਦਾਰ ਜਸਦੇਵ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਾਡਾ ਇਕ ਹੀ ਆਦਮੀ ਬੋਲਿਆ ਹੈ ਇਹ ਸਾਡੇ ਨਾਲ ਬੇਇਨਸਾਫੀ ਹੈ ਹਰ ਡੀਮਾਂਡ ਤੇ ਸਾਡੇ ਇਕ ਹੀ ਆਦਮੀ ਨੂੰ ਬੋਲਣ ਦੀ ਆਗਿਆ ਦਿਤੀ ਗਈ ਹੈ ਅਤੇ ਇਕ ਤੋਂ ਵਧ ਕਿਸੇ ਨੂੰ ਨਹੀਂ ਬੋਲਣ ਦਿਤਾ ਗਿਆ ਸਾਨੂੰ ਹੋਰ ਟਾਇਮ ਮਿਲਣਾ ਚਾਹੀਦਾ ਹੈ ।

ਸ੍ਰੀ **ਸਪੀਕਰ** : ਇਹ ਬਿਲਕੁਲ ਗਲਤ ਗੱਲ ਹੈ ਕਿ ਤੁਹਾਨੂੰ ਟਾਈਮ ਨਹੀਂ ਦਿਤਾ ਜਾਂਦਾ ਰਿਹਾ । ਤੁਹਾਡੀ ਪਾਰਟੀ ਨੂੰ ਜ਼ਿਆਦਾ ਟਾਈਮ ਮਿਲਦਾ ਰਿਹਾ ਹੈ । ਜੇਕਰ ਹੁਣ ਵਕਤ ਨਹੀਂ ਮਿਲਿਆ ਤਾਂ ਤੁਹਾਡਾ ਬੈਲੰਸ ਸ਼ਾਮ ਦੀ ਬੈਠਕ ਵਿਚ ਪੂਰਾ ਕਰ ਦਿਤਾ ਜਾਵੇਗਾ । ਅਜ ਗਿਲੋਟੀਨ 12–30 ਵਜੇ ਐਪਲਾਈ ਕਰਨੀ ਸੀ, ਇਸ ਲਈ ਵਕਤ ਘੱਟ ਸੀ । ( ਵਿਘਨ) (It is absolutely wrong to say that no time has been given to the Opposition to speak. More than due time had been allotted to your party. In case your party has been given less time in this sitting then it would be compensated in the afternoon sitting. The time at our disposal has been rather short in this sitting as the Guillotine had to be applied at 12.30 p.m. today.)

**ਸਰਦਾਰ ਜਸਦੇਵ ਸਿੰਘ ਸੰਧੂ**: ਜੇਕਰ ਵਕਤ ਘਟ ਸੀ ਤਾਂ ਤੁਹਾਨੂੰ ਬੋਲਣ ਵਾਲਿਆਂ ਦਾ ਆਰਡਰ ਆਪ ਸੈਟ ਕਰਕੇ ਜਾਣਾ ਚਾਹੀਦਾ ਸੀ ਅਸਾਨੂੰ ਟਾਈਮ ਪੂਰਾ ਨਹੀਂ ਦਿਤਾ ਗਿਆ । (ਵਿਘਨ)

(ਇਸ ਸਮੇਂ ਕੁਝ ਮਾਨਯੋਗ ਮੈਂਬਰ ਪੁਆਇੰਟ ਆਫ਼ ਆਰਡਰ ਤੇ ਖੜੇ ਹੋ ਗਏ)

**Mr. Speaker**: Order please.

**ਸਰਦਾਰ ਜਸਦੇਵ ਸਿੰਘ ਸੰਧੂ** : ਟਾਈਮ ਦੀ ਪਾਬੰਦੀ ਹੋਰਨਾਂ ਤੇ ਵੀ ਲਾਗੂ ਹੋਣੀ ਚਾਹੀਦੀ ਸੀ ਸਾਡੇ ਤੇ ਹੀ ਰੂਲਜ਼ ਲਾਗੂ ਕੀਤੇ ਜਾਂਦੇ ਹਨ । (ਵਿਘਨ) ਸਾਨੂੰ ਸਾਡਾ ਵਾਜਬ ਟਾਈਮ ਮਿਲਣਾ ਚਾਹੀਦਾ ਸੀ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਨੂੰ ਬੋਲਣ ਦਾ ਟਾਈਮ ਨਹੀਂ ਦਿਤਾ ਗਿਆ ਹਾਲਾਂ ਕਿ ਜਿਹੜੀ ਲਿਸਟ ਪਾਰਟੀ ਵਲੋਂ ਗਈ ਹੈ ਉਸ ਵਿਚ ਮੇਰਾ ਨਾਮ ਪਹਿਲੇ ਜਾਂ ਦੂਜੇ ਨੰਬਰ ਤੇ ਆਉਂਦਾ ਹੈ । ਇਹ ਗੱਲ ਮੇਰੇ ਨਾਲ ਪਿਛਲੇ ਕਈ ਦਿਨਾਂ ਤੋਂ ਹੋ ਰਹੀ ਹੈ ਮੈਨੂੰ ਬੋਲਣ ਲਈ ਟਾਈਮ ਨਹੀਂ ਦਿਤਾ ਜਾਂਦਾ । ਇਥੇ 100 ਰੁਪਏ ਰੋਜ਼ ਦੀ ਆਪਣੀ ਪਰੈਕਟਿਸ ਖ਼ਰਾਬ ਕਰਕੇ ਆਈਦਾ ਹੈ ਪਰ ਫਿਰ ਵੀ ਵਕਤ ਨਾ ਮਿਲੇ ਤਾਂ ਠੀਕ ਨਹੀ । ਤੁਸੀਂ ਆਪ ਪਹਿਲਾਂ ਮੇਰਾ ਨਾਂ ਡਾਕਟਰ ਅਮੀਰ ਸਿੰਘ ਕਿਹਾ ਫਿਰ ਡਾਕਟਰ ਕੇਵਲ ਕ੍ਰਿਸ਼ਨ ਦਾ ਨਾਮ ਲੈ ਕੇ ਉਨ੍ਹਾਂ ਨੂੰ ਬੁਲਵਾ ਦਿਤਾ ਇਸ ਤਰ੍ਹਾਂ ਦਾ ਵਿਤਕਰਾ ਨਹੀਂ ਚਾਹੀਦਾ ਪਾਰਟੀ ਵਲੋਂ ਨਾਮ ਜਾਂਦੇ ਹਨ ਤਾਂ ਟਾਈਮ ਮਿਲਣਾ ਚਾਹੀਦਾ ਹੈ ਜਿਸ ਆਰਡਰ ਵਿਚ ਨਾਮ ਜਾਣ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਹਾਊਸ ਵਿਚ ਮਰਿਆਦਾ ਇਹ ਹੈ ਕਿ ਜਿਹੜਾ ਸਪੀਕਰ ਦੀ ਆਈ ਕੈਚ ਕਰੇ ਉਸ ਨੂੰ ਟਾਈਮ ਦਿਤਾ ਜਾਂਦਾ ਹੈ ਮੈਂ ਆਪ ਕਈ ਵਾਰ ਖੜਾ ਹੋਇਆ ਹਾਂ ਪਰ ਵਕਤ ਨਹੀਂ ਦਿਤਾ ਗਿਆ। ਤੁਸੀਂ ਆਪ ਲਿਸਟ ਸਿਸਟਮ ਸ਼ੁਰੂ ਕੀਤਾ ਹੈ ਕਿ ਪਾਰਟੀਆਂ ਵਲੋਂ ਨਾਮ ਆ ਜਾਂਦੇ ਹਨ ਅਤੇ ਉਸ ਦੇ ਮੁਤਾਬਿਕ ਮੈਂਬਰਾਂ ਨੂੰ ਬੋਲਣ ਦਾ ਸਮਾਂ ਦਿਤਾ ਜਾਣਾ ਚਾਹੀਦਾ ਹੈ ਪਰ ਨਹੀਂ ਦਿਤਾ ਗਿਆ। ਜਾਂ ਤਾਂ ਇਸ ਲਿਸਟ ਸਿਸਟਮ ਨੂੰ ਸਕਰੈਪ ਕਰ ਦਿਓ ਨਹੀਂ ਤਾਂ ਜਿਸ ਦਾ ਨਾਮ ਨੰਬਰ 1 ਤੇ ਹੋਵੇ ਉਸ ਨੂੰ ਪਹਿਲਾਂ ਬੋਲਣ ਦਾ ਟਾਈਮ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਟਾਈਮ ਨਹੀਂ ਦਿਤਾ ਗਿਆ।

ਸ੍ਰੀ **ਸਪੀਕਰ** : ਬੋਲਣ ਵਾਲੇ ਮੈਂਬਰਾਂ ਦੀ ਲਿਸਟ ਦੀ ਕੋਈ ਚੇਅਰ ਲਈ ਬਾਇੰਡਿੰਗ ਨਹੀਂ। (The Chair is not bound by the list of members desirous of taking part in the discussion.)

**ਸਰਦਾਰ ਜਸਦੇਵ ਸਿੰਘ ਸੰਧੂ** : ਮੈਂ, ਸਪੀਕਰ ਸਾਹਿਬ, ਤੁਹਾਡੇ ਨਾਲ ਮੁਤਫਿਕ ਹਾਂ ਪਰ ਪਾਰਟੀ ਦੇ ਮੁਤਾਬਿਕ ਤਾਂ ਵਕਤ ਦਿਤਾ ਜਾਣਾ ਚਾਹੀਦਾ ਹੈ। ਜਦ ਕਿ ਲਿਸਟ ਵੀ ਦਿਤੀ ਹੋਵੇ ਅਤੇ ਮੈਂਬਰ ਖੜਾ ਵੀ ਕਿੰਨੀ ਵੇਰ ਹੋਇਆ ਹੋਵੇ ਫਿਰ ਵਕਤ ਨਾ ਦਿਤਾ ਜਾਵੇ ਤਾਂ ਠੀਕ ਨਹੀਂ।

ਸ੍ਰੀ **ਸਪੀਕਰ** : ਇਸ ਨੂੰ ਅਗੇ ਤੋਂ ਵਿਚਾਰ ਵਿਚ ਰਖਿਆ ਜਾਵੇਗਾ। (ਵਿਘਨ) (This shall be kept in view in future.) (*Interruption*)

**ਵਿੱਤ ਮੰਤਰੀ** : (ਸ੍ਰੀ ਹੰਸ ਰਾਮ ਸ਼ਰਮਾ): ਸਪੀਕਰ ਸਾਹਿਬ, ਇਸ ਐਪਰੋਪਰੀਏਸ਼ਨ ਬਿਲ ਤੇ ਕੁਝ ਮੈਂਬਰ ਸਾਹਿਬਾਨ ਨੇ ਕਨਸਟ੍ਰਕਟਿਵ ਸੁਝਾਵ ਦਿਤੇ ਹਨ ਜਿਨ੍ਹਾਂ ਤੇ ਅਮਲ ਕਰਨ ਲਈ ਸਰਕਾਰ ਜਲਦੀ ਤੋਂ ਜਲਦੀ ਕੋਸ਼ਿਸ਼ ਕਰੇਗੀ। ਇਕ ਗੱਲ ਇਸ ਅੱਜ ਦੀ ਬਹਿਸ ਤੋਂ ਸਾਫ ਹੋ ਗਈ ਹੈ ਕਿ ਹਰੀਜਨ ਮੈਂਬਰ ਦੇ ਦਿਲਾਂ ਵਿਚ ਕੁਝ ਤੌਖਲਾ ਹੈ ਕਿ ਹਰੀਜਨਾਂ ਦੀ ਭਲਾਈ ਲਈ ਕੁਝ ਘਟ ਕੀਤਾ ਗਿਆ ਹੈ ਅਤੇ ਇਹ ਵੀ ਪਤਾ ਲਗਾ ਕਿ ਸ਼ਹਿਰਾਂ ਤੋਂ ਆਏ ਮੈਂਬਰਾਂ ਦਾ ਇਹ ਗਿਲਾ ਹੈ ਕਿ ਉਨ੍ਹਾਂ ਵਿਚ ਘੱਟ ਰਕਮ ਤਰੱਕੀ ਦੇ ਕੰਮਾਂ ਲਈ ਰਖੀ ਗਈ ਹੈ ਮੈਂ ਇਹ ਇਸ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਹਿੱਤ ਨੂੰ ਸਮੁਚੇ ਤੌਰ ਤੇ ਮੁੱਖ ਰਖਿਆ ਗਿਆ ਹੈ ਇਸ ਇਲਾਕੇ ਨਾਲ ਵਿਤਕਰੇ ਦੀ ਭਾਵਨਾ ਇਸ ਸਰਕਾਰ ਵਿਚ ਨਹੀਂ। ਜਿਥੇ ਤਕ ਬਿਜਲੀ ਦਾ ਸਬੰਧ ਹੈ ਜਿਸ ਦੀ ਕਿ ਸਾਰੇ ਪਾਸੇ ਲੋੜ ਜ਼ਿਆਦਾ ਮਹਿਸੂਸ ਕੀਤੀ ਗਈ ਹੈ ਉਸ ਲਈ 44 ਕਰੋੜ ਰੁਪਏ ਦੀ ਰਕਮ ਰਖੀ ਗਈ ਹੈ ਇਸੇ ਤਰ੍ਹਾਂ ਐਗਰੀਕਲਚਰ ਲਈ 12 ਕਰੋੜ ਦੀ ਰਖੀ ਗਈ ਹੈ। ਸਰਦਾਰ ਹਰਚੰਦ ਸਿੰਘ ਹੋਰਾਂ ਨੂੰ ਇਹ ਗਲਤ ਫਹਿਮੀ ਹੋ ਗਈ ਕਿ ਹਰੀਜਨਾਂ ਦੀ ਭਲਾਈ ਲਈ ਰਕਮ ਘਟ ਰਖੀ ਹੈ ਅਤੇ ਪਤਾ ਨਹੀਂ ਉਨ੍ਹਾਂ ਨੇ ਫਿਗਰਜ਼ ਕਿਥੋਂ ਲਿਆ ਕੇ ਦਸੀਆਂ ਹਨ ਹਰੀਜਨਾਂ ਦੀ ਭਲਾਈ ਲਈ ਇਸ ਸਰਕਾਰ ਨੇ 2 ਕਰੋੜ 97 ਲੱਖ ਰੁਪਏ ਦੀ ਰਕਮ ਰਖੀ ਹੈ' 97 ਲਖ ਜ਼ਿਆਦਾ ਕਰ ਦਿਤੀ ਗਈ ਹੈ। ਹਰੀਜਨਾਂ ਦੀ ਭਲਾਈ ਦੀਆਂ ਵੈਲਫੇਅਰ ਦੀਆਂ ਸਕੀਮਾਂ ਤੇ ਇਹ ਰਕਮ ਖਰਚ ਕੀਤੀ ਜਾਵੇਗਾਂ। ਜਿਥੇ ਤਕ ਸ਼ਹਿਰਾਂ ਦਾ ਸਬੰਧ ਹੈ ਅਰਬਨ ਡਿਵੈਲਪਮੈਂਟ ਲਈ ਕਈ ਮਿਤਰਾਂ ਨੂੰ ਗਲਤ ਫਹਿਮੀ ਹੈ ਕਿ ਕੋਈ ਰੁਪਿਆ ਨਹੀਂ ਰਖਿਆ ਗਿਆ ਪਰ ਇਸ ਕੰਮ ਲਈ 2 ਕਰੋੜ 69 ਲੱਖ ਦੀ ਰਕਮ ਰਖੀ ਗਈ ਹੈ ਲੋਨਜ਼ ਅਤੇ ਗਰਾਂਟਸ ਲਈ ਜਿਹੜੀ ਕਿ ਅਸੀਂ ਇਮਪਰੂਵਮੈਂਟ ਟ੍ਰਸਟ ਅਤੇ ਮਿਯੂ-ਨਿਸਪਲ ਕਮੇਟੀਆਂ ਨੂੰ ਦੇਣੀ ਹੈ ਤਾਂ ਕਿ ਸ਼ਹਿਰਾਂ ਵਿਚ ਅਤੇ ਟਾਊਨਜ਼ ਵਿਚ ਬੇਹਤਰੀ ਕੀਤੀ ਜਾ ਸਕੇ। 75 ਲੱਖ ਰੁਪਏ ਦੀ ਇਕ ਹੋਰ ਰਕਮ ਹਾਊਸਿੰਗ ਲੋਨਜ਼ ਲਈ ਰਖੀ ਗਈ ਹੈ ਪਿੰਡਾਂ ਤੋਂ ਇਲਾਵਾ ਸ਼ਹਿਰਾਂ ਵਿਚ ਦੇਣ ਲਈ। ਇਸ ਦੇ ਨਾਲ ਹੀ ਅਰਬਨ ਵਾਟਰ ਸਪਲਾਈ ਦੀਆਂ ਸਕੀਮਾਂ ਲਈ 40 ਲੱਖ ਦੀ ਰਕਮ ਰਖੀ ਹੈ ਕਿ ਜਿਥੇ ਮਿਯੂਨਿਸਪਲ ਕਮੇਟੀਆਂ ਦੀਆਂ ਪੀਣ ਦੇ ਪਾਣੀ ਦੀਆਂ ਸਕੀਮਾਂ ਹੋਣ ਉਨ੍ਹਾਂ ਨੂੰ ਦਿਤੀ ਜਾ ਸਕੇ ਤਾਂ ਜੋ ਪੀਣ ਦਾ ਪਾਣੀ ਉਹ ਸਪਲਾਈ ਕਰ ਸਕਣ।

[ਵਿੱਤ ਮੰਤਰੀ]

ਇਨ੍ਹਾਂ ਅੰਕੜਿਆਂ ਤੋਂ ਇਹ ਜ਼ਾਹਰ ਹੋ ਗਿਆ ਹੈ ਕਿ ਜਿਥੇ ਕਿਤੇ ਵੀ ਪੈਸਾ ਖਰਚਣ ਦੀ ਲੋੜ ਸੀ ਉਥੇ ਹੀ ਇਹ ਪੈਸਾ ਲਾਇਆ ਗਿਆ ਹੈ। ਜਿਨ੍ਹਾਂ ਪਿੰਡਾਂ ਦੀ ਡੀਵੈਲਪਮੈਂਟ ਵਾਸਤੇ ਜ਼ਰੂਰਤ ਸੀ ਜਾਂ ਜਿਥੇ ਹਰੀਜਨਾਂ ਨੂੰ ਕੋਈ ਸਹਾਇਤਾ ਦੇਣੀ ਸੀ, ਉਥੇ ਹੀ ਇਹ ਪੈਸਾ ਖਰਚਿਆ ਗਿਆ ਹੈ । ਇਹ ਪਲੈਨਿੰਗ ਦਾ ਅਸੂਲ ਹੈ ਕਿ ਕੋਈ ਲੂਪ-ਸਟੈਟਿਕਸ ਰਹਿਣੇ ਨਹੀਂ ਚਾਹੀਦੇ। ਆਉਣ ਵਾਲੇ 15-20 ਸਾਲਾਂ ਦੀ ਪੂਰੀ ਰੂਪ ਰੇਖਾ ਸਰਕਾਰ ਦੇ ਸਾਹਮਣੇ ਹੋਣੀ ਚਾਹੀਦੀ ਹੈ ਜਦੋਂ ਵੀ ਕੋਈ ਪਲੈਨਿੰਗ ਅਨੁਸਾਰ ਕੋਈ ਕੰਮ ਤਿਆਰ ਹੁੰਦਾ ਹੈ, ਭਾਵੇਂ ਉਹ ਪਲੈਨ ਇਕ ਸਾਲ ਦੇ ਲਈ ਕਿਉਂ ਨਾ ਹੋਵੇ । ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਇਕ ਪਲੈਨਿੰਗ ਬੋਰਡ ਬਣਾਇਆ ਜਾਵੇ ਜਿਸ ਵਿਚ ਤਿੰਨ ਐਕਸਪਰਟਸ ਲਏ ਜਾਣਗੇ। ਇਹ ਐਕਸਪਰਟਸ ਇੰਡਸਟਰੀ, ਐਗਰੀਕਲਚਰ ਅਤੇ ਇਕਨਾਮੀਕਲ ਡਿਵੈਲਪਮੈਂਟਸ ਦੇ ਹੋਣਗੇ । ਜਿਹੜੇ ਹਰ ਪਲੈਨ ਤੇ ਬੜੇ ਗੌਰ ਨਾਲ ਵਿਚਾਰ ਕਰਨਗੇ । ਇਨ੍ਹਾਂ ਦੀ ਇਮਦਾਦ ਲਈ ਦੋ ਮੈਂਬਰਜ਼ ਹੋਰ ਵੀ ਜਾਇਆ ਕਰਨ ਜਿਸ ਤਰ੍ਹਾਂ ਕਿ ਹੈਡ ਆਫ਼ ਦੀ ਇਕਾਨਾਮਿਕਸ ਡਿਪਾਰਟਮੈਂਟ ਆਫ਼ ਦੀ ਪੰਜਾਬੀ ਯੂਨੀਵਰਸਟੀ, ਪੰਜਾਬ ਯੂਨੀਵਰਸਟੀ ਦਾ ਵੀ ਇਸੇ ਤਰ੍ਹਾਂ ਹੈਡ ਆਫ਼ ਦੀ ਡੀਪਾਰਟਮੈਂਟ (ਸ਼ੋਰ-ਵਿਘਨ) ਇਸ ਤਰ੍ਹਾਂ ਇਕ ਪਲੈਨਜ਼ ਤਾਂ ਉਹ ਹਨ ਜਿਹੜੀਆਂ ਆਉਂਦੇ ਪੰਜ ਸਾਲ ਲਈ ਹੋਣਗੀਆਂ ਅਤੇ ਕੁਝ ਉਹ ਹਨ ਜਿਹੜੀਆਂ ਇਕ ਸਾਲ ਦੇ ਲਈ ਹੋਣਗੀਆਂ। ਇਸ ਬੋਰਡ ਦਾ ਕੰਮ ਇਹ ਹੋਵੇਗਾ ਕਿ ਆਉਂਦੇ 20 ਸਾਲ ਨੂੰ ਸਾਹਮਣੇ ਰਖ ਕੇ ਸੈਂਟਰ ਨੂੰ ਪਲੈਨਜ਼ ਪੂਰੀ ਤਰ੍ਹਾਂ ਸਕਰੂਟਨੀ ਕਰਕੇ ਵਕਤ ਦੇ ਮੁਤਾਬਿਕ ਭੇਜਦਾ ਰਹੇ ਤਾਂ ਜੋ ਕਿਸੇ ਨੂੰ ਕੋਈ ਗਰੀਵੈਂਸ ਨਾ ਰਹੇ ਕਿ ਸੈਂਟਰ ਜੋ ਇਮਦਾਦ ਇਸ ਤਰ੍ਹਾਂ ਸਟੇਟ ਨੂੰ ਕਿਸੇ ਸਕੀਮ ਦੇ ਆਧਾਰ ਤੇ ਦੇਵੇ ਤਾਂ ਉਹ ਪੂਰੀ ਦੀ ਪੂਰੀ ਲਈ ਜਾ ਸਕੇ। ਜਿਹੜੀ ਪੰਜ ਸਾਲਾ ਪਲੈਨ ਹੋਵੇ ਉਹ ਆਉਂਦੇ ਵੀਹ ਸਾਲ ਸਕੀਮ ਦਾ ਇਕ ਹਿਸਾ ਹੋਵੇ ਇਸ ਤਰਾਂ ਇਹ ਪਰਪੈਚੂਏਟ ਪਲੈਨਿੰਗ ਰਾਜ ਵਿਚ ਜਾਰੀ ਰਹੇ । ਹੁਣ ਤੱਕ ਇਹ ਵੀ ਹੁੰਦਾ ਰਿਹਾ ਹੈ ਕਿ ਇਨ ਟਾਈਮ ਬਹੁਤ ਸਾਰੀਆਂ ਪਲੈਨਜ਼ ਭੇਜੀਆਂ ਨਹੀਂ ਜਾ ਸਕਦੀਆਂ ਅਤੇ ਉਸ ਦਾ ਨਤੀਜਾ ਇਹ ਹੋਇਆ ਕਿ ਜੋ ਇਮਦਾਦ ਸੈਂਟਰ ਤੋਂ ਮਿਲਣੀ ਸੀਂ ਉਹ ਨਹੀਂ ਮਿਲ ਸਕੀ । ਇੰਡਸਟਰੀਅਲ ਡਿਵੈਲਪਮੈਂਟ ਵਿਚ ਵੀ ਅਸੀਂ ਇਸੇ ਤਰ੍ਹਾਂ ਪਿਛੇ ਰਹੇ। ਇਸ ਤਰ੍ਹਾਂ ਜਿਹੜੀ ਵੀਕਰ ਸੈਕਸ਼ਨ ਦੀ ਇਮਾਦਾਦ ਹੋਣੀ ਸੀ ਉਹ ਨਹੀਂ ਹੋ ਸਕੀ। ਇਸ ਬੋਰਡ ਦਾ ਕੰਮ ਹੋਵੇਗਾ ਕਿ ਹਰ ਮਹਿਕਮੇ ਦੀਆਂ ਸਕੀਮਾਂ ਵਕਤ ਦੇ ਮੁਤਾਬਿਕ ਪਹੁੰਚਾਉਣਾ, ਡਿਪਾਰਟਮੈਂਟਸ ਤੋਂ ਲੈਣਾ ਉਨ੍ਹਾਂ ਦੀ ਸਕਰੂਟਨੀ ਕਰਨੀ ਅਤੇ ਫੇਰ ਸੈਂਟਰ ਨੂੰ ਭੇਜਣਾ ਹੋਵੇਗਾ। ਇਹ ਨਹੀਂ ਕਿ ਚਾਰ ਜ਼ਿਲ੍ਹਿਆਂ ਦੀਆਂ ਸਕੀਮਾਂ ਆ ਗਈਆਂ ਅਤੇ ਬਾਕੀ ਦੀਆਂ ਰਹਿ ਗਈਆਂ। ਇਸ ਗੱਲ ਦਾ ਸਪੈਸ਼ਲ ਖਿਆਲ ਰਖਿਆ ਜਾਵੇਗਾ ਕਿ ਸਾਰੇ ਪੰਜਾਬ ਦੇ ਲੋਕਾਂ ਦੇ ਹਿਤ ਨੂੰ ਮੁੱਖ ਰਖਕੇ ਹਰ ਪਲੈਨ ਨੂੰ ਸਿਰੇ ਲਾਉਣ ਦਾ ਯਤਨ ਕੀਤਾ ਜਾਵੇਗਾ। ਇਹਦਾ ਫਾਇਦਾ ਇਹ ਹੋਵੇਗਾ ਕਿ ਕਈ ਦਫਾ ਸੈਂਟਰ ਵਾਲੇ ਸਾਨੂੰ ਪੈਸੇ ਦੇਣ ਤੋਂ ਇਸ ਲਈ ਜਵਾਬ ਦੇ ਦੇਂਦੇ ਸਨ ਜਾਂ ਤਾਂ ਸਾਡੀ ਸਕੀਮ ਉਸ ਵੇਲੇ ਪਹੁੰਚੀ ਜਦੋਂ ਫੰਡਜ਼ ਖਤਮ ਹੋ ਜਾਂਦੇ ਸੀ ਜਾਂ ਸਕੀਮ ਹੀ ਇਸ ਤਰ੍ਹਾਂ ਹੁੰਦੀ ਸੀ ਜਿਸ ਵਿਚ ਕੋਈ ਨੁਕਸ ਹੋਵੇ । ਇਹੋ ਵਜ੍ਹਾ ਹੈ ਕਿ ਅਸੀਂ ਸਾਰੀਆਂ ਸਟੇਟਾਂ ਨਾਲੋਂ ਖੇਤੀ ਬਾੜੀ ਦੇ ਖੇਤਰ ਵਿਚ, ਇੰਡਸਟਰੀ ਵਿਚ, ਬਿਜਲੀ ਦੇ ਕੰਮ ਵਿਚ ,ਅਤੇ ਹੋਰ ਫੈਕਟਰੀਆਂ ਆਦਿ ਦੇ ਲਾਉਣ ਵਿਚ ਪਿਛੇ ਰਹੇ ਹਾਂ । ਇਸੇ ਤਰ੍ਹਾਂ ਸ਼ੈਡੂਲਡ ਕਾਸਟ ਅਤੇ ਬੈਕਵਰਡ ਕਲਾਸਿਜ਼ ਦੇ ਲਈ ਵੀ ਉਤਨੇ ਫੰਡਜ਼ ਲਏ ਨਹੀਂ ਜਾ ਸਕੇ ਜਿਤਨੇ ਚਾਹੀਦੇ ਸੀ ।

ਦੂਸਰੀ ਅਰਜ਼ ਇਹ ਹੈ ਕਿ ਮੇਰੇ ਕੁਝ ਆਨਰੇਬਲ ਮੈਂਬਰਜ਼ ਨੇ ਸੁਝਾਓ ਦਿੱਤੇ ਹਨ ਅਤੇ ਕੁਝ ਨੇ ਆਪਣੇ ਖਦਸ਼ੇ ਵੀ ਜ਼ਾਹਰ ਕੀਤੇ ਹਨ। ਇਹ ਠੀਕ ਹੈ ਕਿ ਕਈ ਪ੍ਰੋਗਰਾਮ ਅਫਸਰਾਂ ਦੀ ਅਣਗਿਹਲੀ ਕਰਕੇ ਸਿਰੇ ਨਹੀਂ ਲਗ ਸਕੇ। ਇਸੇ ਤਰਾਂ ਅਟਵਾਲ ਸਾਹਿਬ ਨੇ ਵੀ ਕੁਝ ਸ਼ਕ ਜ਼ਾਹਰ ਕੀਤੇ ਸੀ । ਇਕ ਤਾਂ ਇਹ ਵੀ ਗਿਲਾ ਸੀ ਕਿ ਫਾਈਨੈਂਸ਼ਲ ਸੈਂਕਸ਼ਨ ਸਾਲ ਦੇ ਖਾਤਮੇ ਤੇ ਮਿਲਦੀ ਹੈ ਜਿਸ ਕਰਕੇ ਕੰਮ ਹੋ ਨਹੀਂ ਸਕਦੇ ਅਤੇ ਪੈਸਾ ਜ਼ਾਇਆ ਜਾਂਦਾ ਹੈ। ਪਰ ਮੈਂ ਇਹ ਗੱਲ ਕਹਿ ਦੇਵਾਂ ਕਿ ਜਿਤਨੀਆਂ ਵੀ

ਫਾਈਨੈਂਸ ਡਿਪਾਰਟਮੈਂਟ ਵੱਲੋਂ ਫਾਈਨੈਂਸ਼ਲ ਇਮਦਾਦ ਲਈ ਸੈਂਕਸ਼ਨਾਂ ਆਉਣਗੀਆਂ ਉਹ ਇਸ ਮਹੀਨੇ ਵਿਚ ਅਤੇ ਜਾਂ ਅਗਲੇ ਮਹੀਨੇ ਦੇ ਅੰਤ ਤੱਕ ਭੇਜ ਦਿੱਤੀਆਂ ਜਾਇਆ ਕਰਨਗੀਆਂ । ਮਹਿਕਮੇ ਵਲੋਂ ਕੋਈ ਦੇਰੀ ਇਸ ਲਈ ਨਹੀਂ ਹੋਵੇਗੀ ਕਿ ਫਲਾਂ ਫਾਈਨੈਂਸ਼ਲ ਸੈਂਕਸ਼ਨ ਨਹੀਂ ਮਿਲੀ । ਇਸ ਦਾ ਇਹ ਫਾਇਦਾ ਹੋਵੇਗਾ ਕਿ ਕੋਈ ਡਿਵੈਲਪਮੈਂਟ ਦਾ ਕੰਮ ਨਹੀਂ ਰੁਕੇਗਾ । ਡੀਪਾਰਟਮੈਂਟ ਵਿਚ ਕੋਈ ਕਾਗਜ਼ ਫਾਈਨੈਂਸ਼ਲ ਸੈਂਕਸ਼ਨ ਦਾ ਜੂਨ ਦੇ ਮਹੀਨੇ ਤੋਂ ਬਾਅਦ ਨਹੀਂ ਰਿਹਾ ਕਰੇਗਾ । ਸਾਡੀ ਇਹ ਖ਼ਾਹਿਸ਼ ਹੈ ਕਿ ਜਿਤਨੀਆਂ 5 ਸਾਲਾਂ ਸਕੀਮਾਂ ਹਨ ਉਹ 2 ਸਾਲ ਦੇ ਵਿਚ ਹੀ ਪੂਰੀਆਂ ਕੀਤੀਆਂ ਜਾ ਸਕਣ । ਅਤੇ ਜਿਤਨੀਆਂ ਵੀ ਬਾਟਲਨੈਕਸ ਹਨ ਜਿਸ ਤਰ੍ਹਾਂ ਰੋੜ ਰੋਲਰ ਨਹੀਂ ਮਿਲਦਾ, ਇੱਟਾਂ ਨਹੀਂ ਮਿਲਦੀਆਂ ਹੋਰ ਇਸ ਤਰ੍ਹਾਂ ਦੀਆਂ ਔਕੜਾਂ ਆਉਂਦੀਆਂ ਹਨ ਉਹ ਗਵਰਨਮੈਂਟ ਲੈਵਲ ਤੇ ਹੱਲ ਕੀਤੀਆਂ ਜਾਣ । ਤਾਂ ਜੋ ਪੰਜਾਬ ਨੂੰ ਡਿਵੈਲਪਮੈਂਟ ਸਕੀਮਾਂ ਵਿਚ ਅਤੇ ਹੋਰ ਜਿਤਨੇ ਗਵਰਨਮੈਂਟ ਦੇ ਡਿਵੈਲਪਮੈਂਟ ਦੇ ਪ੍ਰੋਗਰਾਮ ਹਨ ਉਨ੍ਹਾਂ ਵਿਚ ਅਗੇ ਲਿਆਂਦਾ ਜਾ ਸਕੇ । ਅਸੀਂ ਇਹ ਕੋਸ਼ਸ਼ ਕਰਾਂਗੇ ਕਿ ਜਿਹੜੀ ਸਕੀਮ ਅਗਲੇ ਸਾਲ ਵਿਚ ਚਾਹੀਦੀ ਹੈ ਅਸੀਂ ਇਸ ਸਾਲ ਹੀ ਮੁਕੰਮਲ ਕਰਵਾ ਲਿਆ ਕਰਾਂਗੇ ਤਾਂ ਜੋ ਸੈਂਟਰ ਨੂੰ ਭੇਜਣ ਵਿਚ ਕੋਈ ਦੇਰੀ ਨਾ ਹੋਵੇ । ਇਸ ਤਰ੍ਹਾਂ ਹੀ 5 ਸਾਲਾ ਪਲੈਨ ਦਾ ਜੋ ਰੁਪਿਆ ਮਿਲਿਆ ਹੈ ਉਹ ਅਸੀਂ 5 ਸਾਲ ਵਿਚ ਸਾਰਾ ਖ਼ਰਚ ਕਰਨਾ ਹੈ ਅਤੇ ਅਗਲੀ 5 ਸਾਲਾ ਯੋਜਨਾ ਲਈ ਜੋ ਪੈਸਾ ਚਾਹੀਦਾ ਹੋਵੇਗਾ ਉਸ ਲਈ ਸਕੀਮ ਇਨ ਵਿਚੂ ਕਰਕੇ ਵੀ ਭੇਜਣ ਦਾ ਪੂਰਾ ਇੰਤਜ਼ਾਮ ਕਰਾਂਗੇ ।

ਕਈ ਮੇਰੇ ਆਨਰੇਬਲ ਮੈਂਬਰਜ਼ ਨੇ ਏਥੇ ਬਜਟ ਦਾ ਜ਼ਿਕਰ ਕੀਤਾ । ਪਰ ਮੈਂ ਉਨ੍ਹਾਂ ਮੈਂਬਰਜ਼ ਨੂੰ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਦਾ ਨਿਸ਼ਾਨਾ ਇਸ ਸਾਲ ਲਈ ਇਹ ਚਲ ਰਿਹਾ ਹੈ ਕਿ ਪਿੰਡ ਪਿੰਡ ਵਿਚ ਸਮਾਲ ਸੇਵਿੰਗ ਸਕੀਮ ਦੀ ਮੁਹਿੰਮ ਚਲਾਈ ਜਾਵੇ । ਜਿਸ ਦੇ ਨਤੀਜੇ ਦੇ ਤੌਰ ਤੇ ਜਿਹੜਾ ਪੈਸਾ ਹੋਵੇ ਉਸ ਦਾ 2/3 ਹਿੱਸਾ ਪੰਜਾਬ ਵਿਚ ਡਿਵੈਲਪਮੈਂਟ ਦੇ ਕੰਮਾਂ ਤੇ ਲਗਾ ਦਿੱਤਾ ਜਾਵੇ, ਇਸ ਦੇ ਨਾਲ ਗਰੀਬ ਤੋਂ ਟੈਕਸ ਦਾ ਬੋਝਾ ਵੀ ਚੁਕਿਆ ਜਾ ਸਕਦਾ ਹੈ, ਜੇ ਇਹ ਸਕੀਮ ਕਾਮਿਯਾਬੀ ਦੇ ਨਾਲ ਚਲਦੀ ਰਹੀ । ਆਪਦਾ ਸ਼ੁਕਰੀਆ ।

**Mr. Speaker :** Question is—

That the Punjab Appropriation (No. 2) Bill, 1972 be taken into consideration at once.

*The Motion was carried.*

**Mr. Speaker :** Now the House will take up the Bill clause by clause.

CLAUSE 2

**Mr. Speaker :** Question is—

That clause 2 stand part of the Bill.

*The Motion was carried.*

CLAUSE 3

**Mr. Speaker :** Question is

That Clauss 3 stand part of the Bill.

*The Motion was carried.*

SCHEDULE

**Mr. Speaker :** Question is—

That the Schedule stand part of the Bill.

*The Motion was carried.*

CLAUSE 1

**Mr. Speaker :** Question is—

That Clause 1 stand part of the Bill.

*The Motion was carried.*

TITLE

**Mr. Speaker :** Question is—

That the Title be the Title of the Bill.

*The Motion was carried.*

**Mr. Speaker :** Question is—

That the Punjab Appropriation (No. 2) Bill be passed.

*The Motion was carried.*

**Mr. Speaker :** The House stands adjourned till 2.30 P.M. to-day, the 11th May, 1972.

12.52 P.M. [*The Sabha then adjourned till 2-30 p.m. the same day*]

## APPENDIX

to

# PUNJAB VIDHAN SABHA DEBATES

*Dated 11th May, 1972*

**(Morning Sitting)**

Vol. I—No. 25

## POSTPONED STARRED QUESTIONS AND ANSWERS

CANALISATION OF CHOES IN HOSHIARPUR DISTRICT.

*388. **Comrade Darshan Singh Canadian**: Will the Minister for Irrigation and Power be pleased to state—

(a) the total number of choes at present in Hoshiarpur district;

(b) the acreage of land devastated and rendered unfit for cultivation by floods in the said choes;

(c) the number and name of choes canalised by the Government in the said district during the last 25 years;

(d) the number and names of choes in the said district which are proposed to be canalised in the coming two years;

(e) whether the Government propose to canalise all the choes in the said district; if so, the time by which it is likely to be done ;

(f) the acreage of land that will be reclaimed after all the choes are canalised?

**Shri Gurmail Singh**: (a) There are numerous small/big choes in Hoshiarpur District and there are about 19 big schemes of choes; each diverting a number of small choes into single defined course.

(b) Total area affected by the choes is approximately 3.0 lac acres;

(c) The following schemes of canalizing groups of choes have been implemented:—

(i) Nasrala Choe

(ii) Dasuya Langerpur group of Choes

(iii) Mehangerwal group of choes

(iv) Kingerwal Choe

(v) Mehalanwali Choe

(vi) Tanauli Padhiana Choe

(vii) Taragarh Choe

(viii) Rajni Devi Choe

(ix) Gangian Choe

(x) Gambowal Choe

(xi) Ghagra Choe

(d) The work on the following 3 Nos. Schemes is proposed to be taken up in the coming two years subject to the availability of funds:

(1) Canalizing Mahalpur choe

(2) Diverting Basu Khud

(3) Canalizing Janori Dholbaha Choes and combined Dholbaha and Janaury choe

(e) Following 5 schemes of canalization in Hoshiarpur District are under preliminary examination but no time schedule has been prepared for their execution:—

(i) Rajni Devi Choe from foot of Hills to its confluence with Bahowal choe

(ii) Bahowal choe

(iii) Combined Rajni Devi and Bahowal Choe

(iv) Rau Nallah

(vi) Jaijon group of Choes

(f) Approximately 3.00 lacs acres will get protection/relief by schemes mentioned in part c, d, and e.

[(ੳ) ਹੁਸ਼ਿਆਰਪੁਰ ਜ਼ਿਲ੍ਹੇ ਵਿਚ ਬਹੁਤ ਸਾਰੇ ਛੋਟੇ ਅਤੇ ਵੱਡੇ ਚੋ ਹਨ ਅਤੇ ਚੋਆਂ ਵਾਸਤੇ 19 ਵੱਡੀਆਂ ਸਕੀਮਾਂ ਹਨ । ਹਰ ਇਕ ਸਕੀਮ ਵਿਚ ਕਈ ਛੋਟੇ ਛੋਟੇ ਚੋਆਂ ਨੂੰ ਮੋੜ ਕੇ ਇਕਠਾ ਕਰਨ ਅਤੇ ਇਕ ਵੱਡੇ ਚੋ ਵਿਚ ਪਾਉਣ ਦੀ ਤਜਵੀਜ਼ ਹੈ ।

(ਅ) ਕੁਲ ਰਕਬਾ ਜਿਸ ਤੇ ਚੋਆਂ ਦਾ ਅਸਰ ਹੋਇਆ ਹੈ ਲਗਭਗ 3 ਲੱਖ ਏਕੜ ਹੈ ।

(ੲ) ਚੋਆਂ ਨੂੰ ਕੈਨਾਲਾਈਜ਼ ਕਰਨ ਹਿੱਤ ਹੇਠ ਲਿਖੀਆਂ 11 ਸਕੀਮਾਂ ਦੀ ਪੂਰਤੀ ਕੀਤੀ ਗਈ ਹੈ :

1. ਨਸਰਾਲਾ ਚੋ
2. ਦਮੂਹਾ ਲੰਗਰਪੁਰ ਚੋਆ

3. ਮਹਿਗਰਵਾਲ ਗਰੁਪ ਆਫ ਚੋਜ਼
4. ਕੀਗਰਵਾਲਾ ਚੋ
5. ਮਹਿਲਾਂ ਵਾਲਾ ਚੋ
6. ਤਨੋਲੀ ਪਡਿਆਨਾ ਚੋ
7. ਤਾਰਾਗੜ੍ਹ ਚੋ
8. ਰਜਨੀ ਦੇਵੀ ਚੋ
9. ਗੰਗੀਆਂ ਚੋ
10. ਘਘਰਾ ਚੋ
11. ਗੰਬੋਵਾਲ ਚੋ

(ਸ) ਹੇਠਾਂ ਦਰਜ ਤਿੰਨ ਸਕੀਮਾਂ ਤੇ ਕੰਮ ਆਉਣ ਵਾਲੇ ਦੋ ਸਾਲਾਂ ਵਿਚ ਫੰਡ ਮਿਲ ਜਾਣ ਤੇ ਆਰੰਭ ਕਰ ਦਿੱਤਾ ਜਾਵੇਗਾ :

1. ਮਹਿਲਪੁਰ ਚੋ ਨੂੰ ਕੈਨਾਲਾਈਜ਼ ਕਰਨਾ ।
2. ਬਾਸੂ ਖੱਡ ਨੂੰ ਡਾਈਵਰਟ ਕਰਨਾ ।
3. ਜਨੌੜੀ ਢੋਲਬਾਹਾ ਚੋ ਤੇ ਇਕਠੇ ਢੋਲਬਾਹਾ ਤੇ ਜਨੌੜੀ ਚੋਆਂ ਨੂੰ ਕੈਨਾਲਾਈਜ਼ ਕਰਨਾ।

(ਹ) ਪੰਜ ਹੋਰ ਸਕੀਮਾਂ ਹੋਸ਼ਿਆਰਪੁਰ ਜ਼ਿਲ੍ਹੇ ਵਿਚ ਚੋਆਂ ਨੂੰ ਕੈਨਾਲਾਈਜ਼ ਕਰਨ ਲਈ ਮੁਢਲੀ ਖੋਜ ਅਧੀਨ ਹਨ ਪ੍ਰੰਤੂ ਉਨ੍ਹਾਂ ਦੀ ਐਕਸੀਕਿਊਸ਼ਨ ਵਾਸਤੇ ਕੋਈ ਸਮਾਂ ਨਿਸਚਿਤ ਨਹੀਂ ਕੀਤਾ :

1. ਰਜਨੀ ਦੇਵੀ ਚੋ ਨੂੰ ਬਾਹੋਵਾਲ ਚੋ ਨਾਲ ਮਿਲਾਉ ।
2. ਬਾਹੋਵਾਲ ਚੋ
3. ਰਜਨੀ ਦੇਵੀ ਤੇ ਬਾਹੋਵਾਲ ਇਕਠੇ ਚੋਆਂ
4. ਰਾਓ ਨਾਲੋਂ
5. ਜੈਜੋ ਗਰੁਪ ਚੋ

(ਕ) ਉਪਰੋਕਤ ਪੈਰਾ ੲ, ਸ;ਹ, ਵਿਚ ਦਸੀਆਂ ਸਕੀਮਾਂ ਦੇ ਪੂਰੇ ਹੋ ਜਾਣ ਤੇ ਲਗਭਗ 3 ਲੱਖ ਏਕੜ ਭੂਮੀ ਸੁਰਖਿਅਤ ਹੋ ਜਾਵੇਗੀ ।]

INSPECTION OF PANCHAYATS DONE DURING THE LAST 10 YEARS.

* 355. **Sardar Kirpal Singh Dhillon** : Will the Minister for Development be pleased to state: —

(a) the total number of Panchayats in the State and the number of panchayats, inspected year-wise during the last ten years;

(b) whether any Sarpanches were suspended or prosecuted during the period referred to in part (a) above, for misappropriation of funds; if so, the district-wise details thereof;

(c) the maximum amount which a Sarpanch can keep with him as cash in hand;

(d) the cash in hand with the sarpanches of the Panchayats of following villages in Kapurthala district as on 20th April, 72:

1. Dhaliwal
2. Haibatpur
3. Nadala.
4. Bahmowal
5. Khanpur
6. Lakhan ke padde
7. Bajaj
8. Bhatura Kalan and
9. Bassi

(e) if the cash in hand with the Sarpanches of panchayats referred to in part (d) above, as on 20th April, 72 was more than maximum permissible under the rules the action proposed to be taken against the Sarpanches for keeping in hand the cash in contravention of rules ?

**Captain Rattan Singh** : (a) (i) 7,857 panchayats on 20 Apritl, 72.

| (ii) Name of the year | | **No. of panchayats inspected.** |
|---|---|---|
| 1962-63 | .. | 4,820 |
| 1963-64 | .. | 5,326 |
| 1964-65 | .. | 5,607 |
| 1965-66 | .. | 6,050 |
| 1966-67 | .. | 6,039 |
| 1967-68 | .. | 6,226 |
| 1968-69 | .. | 6,289 |
| 1969-70 | .. | 6,892 |
| 1970-71 | .. | 7,076 |
| 1971-72 | .. | 7,146 |

(b) Yes. A statement showing District-wise break up is laid on the Table of the House.

(c) Rs. 50 upto 13th July, 1970. Rs. 250/- after wards.

| (d) **Sr. no.** | **Name of Panchayat.** | | **Total amount kept in hand by the Sarpanch** |
|---|---|---|---|
| 1. | Dhaliwal | .. | Nil |
| 2. | Chakoke (Haibatpur) | .. | Rs. 52.48 |

| | | |
|---|---|---|
| 3. Nadala | .. | Nil |
| 4. Bamuwal (Khanpur) | .. | Rs. 99.00 |
| 5. Lakhan Ke-padde | .. | Rs. 9,486.16 |
| 6. Bajaj | .. | Rs. 199.00 |
| 7. Bhatnura Kalan | .. | Rs. 210.00 |
| 8. Bassi | .. | Rs. 195.83 |

(e) Inquiry against Sarpanch Gram Panchayat, Lakhan Ke-padde with whom cash in hand was more than the prescribed limit of Rs. 250 as in the rule 23 of the Punjab Gram Panchayat Rules, 1965 is being conducted by the Deputy Commissioner, Kapurthala.

[(ੳ) (1) 20 ਅਪਰੈਲ, 72 ਨੂੰ 7857 ਪੰਚਾਇਤਾਂ ਸਨ ।

| (2) ਸਾਲ | | ਨਰੀਖਣ ਕੀਤੀਆਂ ਪੰਚਾਇਤਾ ਦਾ ਨੰ: |
|---|---|---|
| 1962–63 | .. | 4,820 |
| 1963–64 | .. | 5,326 |
| 1964–65 | .. | 5,607 |
| 1965–66 | .. | 6,050 |
| 1966–67 | .. | 6,039 |
| 1967–68 | .. | 6,226 |
| 1968–69 | .. | 6,289 |
| 1969–70 | .. | 6,892 |
| 1970–71 | .. | 7,076 |
| 1971–72 | .. | 7,146 |

(ਅ) ਹਾਂ ਜੀ । ਜ਼ਿਲ੍ਹੇਵਾਰ ਵੇਰਵੇ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ੲ) 13 ਜੁਲਾਈ, 1970 ਤਕ 50 ਰੁਪਏ, ਇਸ ਤੋਂ ਉਪਰੰਤ 250 ਰੁਪਏ ।

| (ਸ) ਲੜੀ ਨੰ: ਪੰਚਾਇਤ ਦਾ ਨਾਂ | | ਸਰਪੰਚ ਦੇ ਹਥ ਵਿਚ ਰਹੀ ਕੁਲ ਰਕਮ |
|---|---|---|
| 1. ਧਾਲੀਵਾਲ | .. | — |
| 2. ਚੱਕ ਕੋਕੇ (ਹੈਬਤਪੁਰ) | .. | 52.48 ਰੁਪਏ |
| 3. ਨਡਾਲਾ | .. | — |

4. ਬੰਬਵਾਲ (ਖਾਨਪੁਰ) .. 99.00 ਰੁਪਏ

5. ਲਖਨ ਕੇ ਪਾਂਡੇ .. 9,486.16 ਰੁਪਏ

6. ਬਜਾਜ .. 199.00 ਰੁਪਏ

7. ਭਟਨੂਰਾ ਕਲਾਂ .. 210.00 ਰੁਪਏ

8. ਬਸੀ .. 195.83 ਰੁਪਏ

(ਹ) ਸਰਪੰਚ ਗਰਾਮ ਪੰਚਾਇਤ ਲਖਨ ਕੇ ਪਾਡੇ ਜਿਹਦੇ ਕੋਲ ਪੰਜਾਬ ਗਰਾਮ ਪੰਚਾਇਤ ਰੂਲਜ਼ 1965 ਦੇ ਨਿਯਮ 23 ਅਧੀਨ ਮਿਥੀ ਹੋਈ ਰਕਮ ਤੋਂ ਵੱਧ ਰਕਮ ਰਹੀ ਹੈ ਵਿਰੁੱਧ ਪੜਤਾਲ ਡੀ.ਸੀ. ਕਪੂਰਥਲਾ ਰਾਹੀਂ ਕੀਤੀ ਜਾ ਰਹੀ ਹੈ ]

## STATEMENT

| S.No. | Name of Distt. | Sarpanches suspended | Sarpanches prosecuted |
|---|---|---|---|
| 1. | Amritsar | .. 46 | 16 |
| 2. | Ferozepur | .. 81 | — |
| 3. | Gurdaspur | .. 30 | 4 |
| 4. | Kapurthala | .. 14 | — |
| 5. | Ludhiana | .. 19 | 4 |
| 6. | Jullundur | .. 17 | — |
| 7. | Sangrur | .. 17 | 13 |
| 8. | Hoshiarpur | .. 34 | 9 |
| 9. | Bhatinda | .. 23 | — |
| 10. | Rupar | .. 26 | 3 |
| 11. | Patiala | .. 43 | 1 |
| | Total | .. 350 | 50 |

26
8P.

# PUNJAB VIDHAN SABHA
## DEBATES

11th May, 1972 (Afternoon Sitting)

Vol. I—No. 26

OFFICIAL REPORT

CONTENTS

**Thursday, the 11th May, 1972**



**Punjab Vidhan Sabha Secretariat, Chandigarh.**

Price : 3.60

# ERRATA

To

## PUNJAB VIDHAN SABHA DEBATES

Vol I- No. 26

Dated the 11th May, 1972. (After-ncn Sitting)

| Read | For | Page | Line |
|---|---|---|---|
| R. S. 09 | 09 | (26) 9 | 18 |
| ਇਹ | ਿ ਹ | (26) 11 | 9th from below |
| ਸਾਰੇ | ਸ ਰੇ | (26) 16 | 13th from below |
| *262 | *26 | (26) 17 | 10 |
| ਟੇਕ-ਓਵਰ | ਟੇਕ-ਆਦਰ | (26) 19 | 11th frcm belcw |
| Comrade Raj Kumar | Comrade Raj Kumar | (26) 23 | 18 |
| there | the e | (26) 25 | 11 |
| 31-12-71 | 3-12-71 | (26) 26 | 13 |
| ਪੰਜ | ਪਜ | (26) 50 | 20 |
| ਉਨ੍ਹਾਂ | ਉਨਾਂ | (26) 58 | 14th frcm belcw |
| employees | en:plovees | (26) 58 | 13th from belcw |

# PUNJAB VIDHAN SABHA

**Thursday, the 11th May, 1972**

*The Vidhan Sabha met in the Punjab Vidhan Sabha Hall, Vidhan Bhavan, Chandigarh-1, at 2-30 p. m. of the clock. Mr. Speaker (Sardar Darbara Singh) in the Chair.*

---

## STARRED QUESTIONS AND ANSWERS

---

PRISONERS IN JAIL.

*336. **Chaudhri Ram Singh** : Will the Minister of State for Local Government and Jails be pleased to state :—

(a) the total number of prisoners in the various jails of the State at present ;

(b) the total number of prisoners out of them who have been sentenced for the offence of smuggling of Opium, Charas and Bhang ;

(c) the total number of prisoners out of those mentioned in part (a) above who have been sentenced in murder cases ?

**Shri Joginder Pal Pandey** : (a) 4712 (excluding Sub-Jail, Dasuya)

(b) 231 —do—

(c) 2794 —do—

[ (ੲ) 4712 (ਸਬ ਜੇਲ੍ਹ ਦਸੂਹਾ ਤੋਂ ਇਲਾਵਾ)

(ਬੀ) 231 ( ,, ,, ,, )

(ਸੀ) 2794 ( ,, ,, ,, )]

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਕੀ ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਇਹ ਪੁਛ ਸਕਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਕੁਲ ਕੈਦੀ 4712 ਸਨ ਅਤੇ ਇਨ੍ਹਾਂ ਵਿਚੋਂ 2794 ਕੇਸਿਜ਼ ਕਤਲ ਦੇ ਸਨ । ਕੀ ਇਹ ਸਾਰੇ ਕਤਲ ਅਕਾਲੀ ਰਾਜ ਵੇਲੇ ਹੋਏ ? (ਵਿਘਨ) ਇਹ 60% ਦੇ ਕਰੀਬ ਕਤਲ ਹੋ ਗਏ ਹਨ, ਕੀ ਇਹ ਸਾਰੇ ਅਕਾਲੀ ਰਾਜ ਵੇਲੇ ਹੋਏ ਹਨ ?

ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ : ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਆਪਣੇ ਸਵਾਲ ਵਿਚ ਇਹ ਨਹੀਂ ਸੀ ਪੁਛਿਆ ਕਿ ਅਕਾਲੀ ਰਾਜ ਵੇਲੇ ਕਿੰਨੇ ਕਤਲ ਹੋਏ ਅਤੇ

[ਰਾਜ ਮੰਤਰੀ, ਸਥਾਨਕ ਸਰਕਾਰ ਅਤੇ ਜੇਲ੍ਹਾਂ]
ਗਵਰਨਰੀ ਰਾਜ ਵੇਲੇ ਕਿੰਨੇ ਕਤਲ ਹੋਏ। ਇਹ ਸਵਾਲ ਦੇ ਦੇਣ ਮੈਂ ਵਖਰੇ ਵਖਰੇ ਤੌਰ ਤੇ ਦਸ ਦਿਆਂਗਾ। ਹੋ ਸਕਦਾ ਹੈ ਇਨ੍ਹਾਂ ਦਾ ਖਿਆਲ ਠੀਕ ਹੋਵੇ ਪਰ ਮੈਂ ਇਸ ਬਾਰੇ ਹਾਲੇ ਕੁਝ ਨਹੀਂ ਕਹਿ ਸਕਦਾ।

**ਸਰਦਾਰ ਅਜਾਇਬ ਸਿੰਘ ਸੰਧੂ :** ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਇਨ੍ਹਾਂ ਸਾਰੇ ਕੈਦੀਆਂ ਵਿਚੋਂ ਚੌਧਰੀ ਰਾਮ ਸਿੰਘ ਦੇ ਕੈਦੀ ਕਿੰਨੇ ਹਨ ?

(ਕੋਈ ਜਵਾਬ ਨਹੀਂ ਮਿਲਿਆ)

**ਕਾਮਰੇਡ ਸੱਤ ਪਾਲ ਡਾਂਗ :** ਇਸ ਗਲ ਦੀ ਰੋਸ਼ਨੀ ਵਿਚ ਕਿ ਜਿਹੜਾ ਮੈਨੂਅਲ ਜੇਲ੍ਹਾਂ ਨੂੰ ਗਵਰਨ ਕਰਦਾ ਹੈ ਉਹ ਅੰਗਰੇਜ਼ਾਂ ਦੇ ਵੇਲੇ ਦਾ ਬਣਿਆ ਹੋਇਆ ਹੈ ਅਤੇ ਹੁਣ ਕਾਫੀ ਆਊਟ ਆਫ ਡੇਟ ਹੋ ਚੁਕਾ ਹੈ, ਇਹ ਇਮਪ੍ਰੈਕਟੀਕੇਬਲ ਹੈ, ਕੀ ਇਸ ਮੈਨੂਅਲ ਨੂੰ ਰਿਵਾਈਜ਼ ਕਰਨ ਵਾਸਤੇ ਕੋਈ ਕਮੇਟੀ ਮੁਕੱਰਰ ਕਰਨ ਨੂੰ ਤਿਆਰ ਹਨ ਜੋ ਕਿ ਆਪਣੀਆਂ ਸਿਫਾਰਸ਼ਾਂ ਸਰਕਾਰ ਨੂੰ ਪੇਸ਼ ਕਰੇ ?

**ਰਾਜ ਮੰਤਰੀ :** ਪੰਜਾਬ ਸਰਕਾਰ ਕੋਲ ਪਹਿਲਾਂ ਹੀ ਇਹੋ ਜਿਹੇ ਮਸਲੇ ਆ ਚੁਕੇ ਹਨ ਅਤੇ ਇਸ ਤੇ ਗੌਰ ਕੀਤਾ ਜਾ ਰਿਹਾ ਹੈ।

**ਚੌਧਰੀ ਦਰਸ਼ਨ ਸਿੰਘ :** ਕੀ ਸਰਕਾਰ ਦੇ ਕੋਈ ਅਜਿਹੀ ਸਕੀਮ ਜ਼ੇਰੇ ਗੌਰ ਹੈ ਜਿਸ ਅਧੀਨ ਕਿ ਓਪਨ ਜੇਲ੍ਹਾਂ ਬਣਾ ਦਿਤੀਆਂ ਜਾਣ ?

**ਰਾਜ ਮੰਤਰੀ :** ਇਸ ਵਿਚੋਂ ਤਾਂ ਇਹ ਸਵਾਲ ਹੀ ਪੈਦਾ ਨਹੀਂ ਹੁੰਦਾ। ਪਰ ਫੇਰ ਵੀ ਆਨਰੇਬਲ ਮੈਂਬਰ ਸਾਹਿਬ ਦੀ ਸੂਚਨਾ ਲਈ ਦਸਿਆ ਜਾਂਦਾ ਹੈ ਕਿ ਨਾਭੇ ਵਿਚ ਪਹਿਲਾਂ ਹੀ ਓਪਨ ਜੇਲ੍ਹ ਬਣੀ ਹੋਈ ਹੈ।

---

MEMORANDUM FROM PRESIDENT, LOW PAID PENSIONERS UNION, GURDASPUR.

*346. **Comrade Raj Kumar :** Will the Chief Minister be pleased to state :—

(a) whether he received any Memorandum/Representation/letter dated 2nd April, 1972 from the President, Low-Paid Pensioners Union, Gurdaspur in the month of April, 1972 regarding payment of interim relief and raising the pension of the Pensioners; if so, a copy thereof be laid on the Table of the House ;

(b) the action, if any, taken on the said memorandum/representation/letter and with what result ?

**Shri Hans Raj Sharma (Finance Minister) :** (a) Yes Sir. A copy is attached.

(b) the representation was considered and filed.

[(ੳ) ਹਾਂ ਜੀ। ਕਾਪੀ ਨੱਥੀ ਕੀਤੀ ਜਾਂਦੀ ਹੈ।

(ਅ) ਪ੍ਰਤਿ-ਬੇਨਤੀ ਤੇ ਵਿਚਾਰ ਕੀਤਾ ਗਿਆ ਅਤੇ ਫਾਈਲ ਕੀਤੀ ਗਈ।]

---

REPRESENTATION

To

The Chief Minister, Punjab, Chandigarh.

Sir,

I as representative of the low paid pensioners of the Gurdaspur District most respectfully beg to approach your honour with the request that our grievances may kindly be sympathetically considered.

Due to high cost of living and soaring prices we cannot make both ends meet.

It is a fact that a low paid pensioner is just like a used cartridge having absolutely no value, but as long as he lives he wants food and clothing. Having no source of livelihood he has to depend on the mercy of the Government.

The influx of one million refugees from Bangla Desh into our country was a great headache for our leaders and our worthy Prime Minister toured big countries to seek help and did not rest till she got her mission fulfilled.

If your Honour thinks that our help is also a responsibility of the Govt., then we will have no worry.

We cannot get our demands acceeded to by strikes, fasts or gheraoes, as other Government servants do but we are left at the mercy of the Govt.

It is, therefore, prayed that our case may also be considered alongwith other Govt. servants and interim relief granted to us alongwith them.

I hope our case will be sympathetically considered.

Yours faithfully,

Sd/- Bur Singh Bath,
President,

Dt. 2.4.72. Low Paid Pensioners Union, Gurdaspur.

The lot of low paid pensioners is indeed miserable. The case needs immediate attention. It may please be considered favourably.

(Sd.) ... ... ...,

M.L.A.
2.4.72.

ਕਾਮਰੇਡ ਸੱਤ ਪਾਲ ਡਾਂਗ : ਕੀ ਇਹ ਹਕੀਕਤ ਹੈ ਕਿ ਗੌਰਮਿੰਟ ਆਫ਼ ਇੰਡੀਆ ਨੇ ਇਹ ਰਿਕੁਮੈਂਡ ਕੀਤਾ ਹੈ ਕਿ ਜਿਸ ਵੇਲੇ ਐਂਪਲਾਈਜ਼ ਨੂੰ ਕੋਈ ਰਿਲ਼ੀਫ਼ ਦੇਣੀ ਹੋਵੇ, ਖਾਸ ਤੌਰ ਤੇ ਮਹਿਗਾਈ ਅਲਾਊਂਸ, ਤਾਂ ਪੈਨਸ਼ਨਰਜ਼ ਨੂੰ ਵੀ ਰਿਲ਼ੀਫ ਦੇਣੀ ਚਾਹੀਦੀ ਹੈ ?

ਵਿੱਤ ਮੰਤਰੀ : ਪੰਜਾਬ ਸਰਕਾਰ ਦੀ ਪਾਲਿਸੀ ਹੈ । ਜਿਸ ਵੇਲੇ ਵੀ ਸੈਂਟਰਲ ਗੌਰਮਿੰਟ ਨੇ ਪੈਨਸ਼ਨਰ ਨੂੰ ਰਿਲੀਫ ਦਿਤੀ ਹੈ ਤਾਂ ਉਸੇ ਵੇਲੇ ਪੰਜਾਬ ਗੌਰਮਿੰਟ ਨੇ ਵੀ ਇਨ੍ਹਾਂ ਨੂੰ ਰਿਲੀਫ ਦਿਤੀ ਹੈ । ਪਿਛਲੇ ਦਸਾਂ ਸਾਲਾਂ ਵਿਚ ਪਹਿਲੀ ਵਾਰ ਗੌਰਮਿੰਟ ਆਫ ਇੰਡੀਆ ਨੇ ਇਨਕ੍ਰੀਜ਼ ਦਿਤੀ ਮਿਤੀ 1-10-1962 ਨੂੰ ਅਤੇ ਅਸੀਂ ਵੀ ਕਰ ਦਿਤੀ, ਫੇਰ ਗੌਰਮਿੰਟ ਆਫ ਇੰਡੀਆ ਨੇ ਇਨਕ੍ਰੀਜ਼ ਦਿਤੀ ਮਿਤੀ 1-7-1964 ਨੂੰ ਅਤੇ ਅਸੀਂ ਵੀ ਕਰ ਦਿਤੀ, ਫੇਰ ਗੌਰਮਿੰਟ ਆਫ ਇੰਡੀਆ ਨੇ ਜਦੋਂ ਰੀ-ਆਰਗੇਨਾਈਜ਼ੇਸ਼ਨ ਆਫ਼ ਪਜਾਬ ਐਕਟ ਬਣਿਆ ਉਦੋਂ ਇਨਕ੍ਰੀਜ਼ ਕੀਤੀ ਅਤੇ ਅਸੀਂ ਵੀ ਕਰ ਦਿਤੀ ਫੇਰ ਅਖੀਰ ਵਿਚ ਗੌਰਮਿੰਟ ਆਫ਼ ਇੰਡੀਆ ਨੇ ਇਨਕ੍ਰੀਜ਼ ਕੀਤੀ ਮਿਤੀ 1-9-1969 ਨੂੰ ਅਤੇ ਅਸੀਂ ਵੀ ਕਰ ਦਿਤੀ । (ਵਿਘਨ) ਇਸ ਤਰ੍ਹਾਂ ਨਾਲ ਜੋ ਗੌਰਮਿੰਟ ਆਫ਼ ਇੰਡੀਆ ਨੇ ਲਾਸਟ ਇਨਕ੍ਰੀਜ਼ ਜੋ ਪੈਨਸ਼ਨਜ਼ ਵਿਚ ਕੀਤੀ ਉਹ ਵੀ ਅਸੀਂ ਕਰ ਦਿਤੀ । ਇਸ ਲਈ ਇਸ ਰੇਪਰੇਜ਼ੈਂਟੇਸ਼ਨ ਨੂੰ ਅਸੀਂ ਇਸ ਲਈ ਫਾਈਲ ਕੀਤਾ ਹੈ ਕਿਉਂ ਕਿ ਅਸੀਂ ਗੌਰਮਿੰਟ ਆਫ਼ ਇੰਡੀਆ ਨੂੰ ਫਾਲੋ ਕਰਦੇ ਹਾਂ ।

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਇੰਟੈਰਿਮ ਰਿਲੀਫ 1969 ਤੋਂ ਲੈ ਕੇ 1972 ਤਕ ਅਤੇ ਹੁਣੇ ਜਿਹੜਾ ਰੀਸੈਂਟਲੀ ਇੰਟੈਰਿਮ ਰਿਲੀਫ ਦਿਤਾ ਹੈ, ਕੀ ਇਸੇ ਤਰ੍ਹਾਂ ਪੈਨਸ਼ਨਜ਼ ਵਿਚ ਵੀ ਕਾਰਸਪੌਂਡਿੰਗਲੀ ਇਨਕ੍ਰੀਜ਼ ਕਰਨ ਦਾ ਵਿਚਾਰ ਹੈ ?

ਵਿੱਤ ਮੰਤਰੀ : ਜੋ ਸੈਂਟਰਲ ਸਰਕਾਰ ਕਰੇਗੀ ਉਸੇ ਤਰ੍ਹਾਂ ਕੀਤਾ ਜਾਵੇਗਾ ।

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮੈਂ ਇਹ ਗੱਲ ਜਾਣਨੀ ਚਾਹੁੰਦਾ ਹਾਂ ਕਿ ਪੈਨਸ਼ਨਰਜ਼ ਦੀ ਹਾਲਤ ਬੜੀ ਮਾੜੀ ਹੈ ਇਸ ਲਈ ਜਿਵੇਂ ਜਿਵੇਂ ਤਨਖਾਹਾਂ ਮਹਿੰਗਾਈ ਕਰਕੇ ਵਧਦੀਆਂ ਜਾਣਗੀਆਂ, ਕੀ ਉਵੇਂ ਉਵੇਂ ਪੈਨਸ਼ਨਜ਼ ਵਿਚ ਵੀ ਪਰੋਪੋਰਸ਼ਨੇਟਲੀ ਵਾਧਾ ਕੀਤਾ ਜਾਵੇਗਾ ?

ਵਿੱਤ ਮੰਤਰੀ : ਜੋ ਫਾਰਮੂਲਾ ਗੌਰਮਿੰਟ ਆਫ਼ ਇੰਡੀਆ ਅਡੌਪਟ ਕਰਦੀ ਹੈ, ਜਿੰਨੇ ਜਿੰਨੇ ਪੈਸੇ ਗੌਰਮਿੰਟ ਆਫ਼ ਇੰਡੀਆ ਵਧਾਉਂਦੀ ਹੈ ਉਨੇ ਉਨੇ ਪੈਸੇ ਅਸੀਂ ਵੀ ਵਧਾ ਦਿੰਦੇ ਹਾਂ ।

---

DEMONSTRATIONS HELD BY FARMERS IN THE STATE.

*299. **Sardar Dhanna Singh Gulshan** : Will the Chief Minister be pleased to state the names of places in the State where demonstrations were held by the farmers during March, 1972 for getting adequate prices of wheat fixed ?

ਸਰਦਾਰ ਨਸੀਬ ਸਿੰਘ ਗਿੱਲ : (ਉਪ ਮੰਤਰੀ, ਗ੍ਰਿਹ ਅਤੇ ਉਦਯੋਗ) ਮੁਕਤਸਰ, ਬਾਘਾ ਪੁਰਾਨਾ ਅਤੇ ਮੋਗਾ ।

ਸਰਦਾਰ ਧੰਨਾ ਸਿੰਘ ਗੁਲਸ਼ਨ : ਵਜ਼ੀਰ ਸਾਹਿਬ ਨੇ ਉਤਰ ਦਿਤਾ ਹੈ, ਬਾਘਾ ਪੁਰਾਣਾ, ਮੋਗਾ ਅਤੇ ਮੁਕਤਸਰ । ਪਰ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਲੁਧਿਆਣਾ, ਖੰਨਾ, ਪਟਿਆਲਾ, ਸੰਗਰੂਰ ਅਤੇ ਬਠਿੰਡਾ ਆਦਿ ਇਨ੍ਹਾਂ ਥਾਵਾਂ ਦੇ ਮੁਤਲਕ ਵਜ਼ੀਰ ਸਾਹਿਬ ਨੂੰ ਕੋਈ ਇਨਫਰਮੇਸ਼ਨ ਨਹੀਂ ਸੀ ਕਿ ਉਥੇ ਵੀ ਕਿਸਾਨਾਂ ਨੇ ਮੁਜ਼ਾਹਰੇ ਕੀਤੇ ਹਨ ?

ਉਪ ਮੰਤਰੀ (ਗ੍ਰਿਹ ਅਤੇ ਉਦਯੋਗ) : ਉਹ ਪਰੋਸੈਸ਼ਨ ਮਾਰਚ ਵਿਚ ਨਹੀਂ ਸਨ ਹੋਏ ।

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਿਸਾਨ ਵਰਗ ਦੇ ਨਾਲ ਧੱਕਾ ਹੋਇਆ, ਉਨ੍ਹਾਂ ਨੇ ਮੁਜ਼ਾਹਰੇ ਕੀਤੇ (ਵਿਘਨ) ਮੇਰਾ ਭਾਵ ਇਹ ਹੈ ਕਿ ਉਨ੍ਹਾਂ ਕਿਸਾਨਾਂ ਨੇ ਕਿਹੜੇ ਕਾਰਨਾਂ ਕਰਕੇ ਮੁਜ਼ਾਹਰੇ ਕੀਤੇ । ਕੀ ਵਜ਼ੀਰ ਸਾਹਿਬ ਇਸ ਗੱਲ ਵਲ ਧਿਆਨ ਦੇਣਗੇ ਕਿ ਅਗੇ ਨੂੰ ਫ਼ਸਲਾਂ ਬੀਜਣ ਤੋਂ ਪਹਿਲਾਂ ਕੀਮਤਾਂ ਮਿਥੀਆਂ ਜਾਣ (ਵਿਘਨ) ਤਾਂ ਕਿ ਕਿਸਾਨਾਂ ਦਾ ਭਲਾ ਹੋ ਸਕੇ ।

ਸ੍ਰੀ ਸਪੀਕਰ : ਇਹ ਤਾਂ ਸੁਜੈਸ਼ਨ ਹੈ । (It is a suggestion.)

ਸਰਦਾਰ ਜਸਦੇਵ ਸਿੰਘ ਸੰਧੂ : ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਮੁਜ਼ਾਹਰੇ ਕਿਸਾਨਾਂ ਨੇ ਕੀਤੇ ਸੀ, ਇਹ ਕਿਸ ਕਾਰਨ ਕੀਤੇ ਸਨ, ਉਨ੍ਹਾਂ ਦੀਆਂ ਕੀ ਮੰਗਾਂ ਸਨ ?

ਉਪ ਮੰਤਰੀ : ਇਹ ਤਾਂ ਸਵਾਲ ਅਤੇ ਉਸਦੇ ਜਵਾਬ ਵਿਚ ਲਿਖਿਆ ਹੋਇਆ ਹੈ "ਫਾਰ ਗੇਟਿੰਗ ਐਡੀਕੁਏਟ ਪ੍ਰਾਈਸਿਜ਼ ਆਫ ਵ੍ਹੀਟ" ।

ਸਰਦਾਰ ਜਸਦੇਵ ਸਿੰਘ ਸੰਧੂ : ਕੀ ਇਹ ਮੁਜ਼ਾਹਰਿਆਂ ਦੇ ਫਲ ਸਰੂਪ ਸਰਕਾਰ ਨੇ ਇਨ੍ਹਾਂ ਕਿਸਾਨਾਂ ਦੀਆਂ ਮੰਗਾਂ ਨੂੰ ਪੂਰਾ ਕਰਨ ਦਾ ਯਤਨ ਕੀਤਾ ਹੈ ?

ਉਪ ਮੰਤਰੀ : ਸਰਕਾਰ ਨੇ ਆਪਣਾ ਪੂਰਾ ਤਨ ਅਤੇ ਮਨ ਲਗਾਕੇ ਇਨ੍ਹਾਂ ਦੀਆਂ ਮੰਗਾਂ ਨੂੰ ਸਿਰਫ਼ ਪੂਰਾ ਕਰਨ ਦਾ ਯਤਨ ਹੀ ਨਹੀਂ ਕੀਤਾ ਬਲਕਿ ਇਨ੍ਹਾਂ ਦੀਆਂ ਮੰਗਾਂ ਪੂਰੀਆਂ ਕੀਤੀਆਂ ਹਨ ।

ਸਰਦਾਰ ਜਸਦੇਵ ਸਿੰਘ ਸੰਧੂ : ਕਿਸਾਨਾਂ ਨੇ ਜੋ ਮੁਜ਼ਾਹਰੇ ਕੀਤੇ ਅਤੇ ਜਿਹੜੀ ਉਨ੍ਹਾਂ ਦੀ ਮੰਗ ਸੀ ਕਿ ਖਾਦ ਦੀਆਂ ਕੀਮਤਾਂ ਨਾ ਵਧਾਈਆਂ ਜਾਣ, ਕੀ ਸਰਕਾਰ ਨੇ ਇਸ ਮੰਗ ਨੂੰ ਪੂਰਾ ਕੀਤਾ ?

ਉਪ ਮੰਤਰੀ : ਸਵਾਲ ਦਾ ਖਾਦ ਨਾਲ ਕੋਈ ਸਬੰਧ ਨਹੀਂ ਹੈ ।

---

CRIMINAL CASES INTO THE ALLEGED EMBEZZLEMENT IN THE ACCOUNTS/WORKING OF INDUSTRIAL WORKERS HOUSE BUILDING COOPERATIVE SOCIETY, GHANUPUR

*251. **Comrade Satya Pal Dang :** Will the Chief Minister be pleased to state :

(a) whether any criminal case was registered during the year 1971 in connection with alleged embezzlement, irregularity etc. in the accounts or working of the National Industrial Workers House Building Co-operative Society, Ghanupur, tehsil and district Amritsar; if so, the names of the persons against whom it was registered and the amount involved ;

(b) the date on which the said case was registered;

(c) whether it is a fact that the Registrar, Co-operative Department, during the year 1971 recommended the lodging of yet another F.I.R. and registration of yet another case of the same nature; if so, the date on which this recommendation was made;

[Comrade Satya Pal Dang]

(d) whether the case mentioned in part (c) was also registered ; if not, the reasons for the delay ;

(e) whether any arbitration proceedings have been started for the realization of the amount involved ; if not, the reasons therefor?

ਸਰਦਾਰ ਨਸੀਬ ਸਿਘ ਗਿੱਲ (ਉਪ ਮੰਤਰੀ, ਗ੍ਰਿਹ ਅਤੇ ਉਦਯੋਗ) : (ੲ) ਹਾਂ ਜੀ। ਐਸਿਸਟੈਂਟ ਰਜਿਸਟਰਾਰ ਕੋਆਪਰੇਟਿਵ ਸੋਸਾਇਟੀ ਅੰਮ੍ਰਿਤਸਰ ਦੀ ਇਤਲਾਹ ਤੇ ਮੁਕਦਮਾ ਨੰ: 305 ਮਿਤੀ 4.7.71 ਅਧੀਨ ਧਾਰਾ 408 ਆਈ. ਪੀ. ਸੀ. ਥਾਨਾ ਸਦਰ ਅੰਮ੍ਰਿਤਸਰ ਵਿਚ ਹਜ਼ਾਰਾ ਸਿੰਘ ਸਾਬਕਾ ਖਜ਼ਾਨਚੀ ਅਤੇ ਰਘੂਨਾਥ ਸਾਬਕਾ ਪ੍ਰਧਾਨ ਨੈਸ਼ਨਲ ਇੰਡਸਟਰੀਅਲ ਵਰਕਰਜ਼ ਕੋਆਪ੍ਰੇਟਿਵ ਹਾਊਸ ਬਿਲਡਿੰਗ ਸੋਸਾਇਟੀ ਲਿਮ: ਘਾਨੂੰਪੁਰ ਦੇ ਵਿਰੁਧ ਦਰਜ ਹੋਇਆ ਜਿਨ੍ਹਾਂ ਤੇ ਇਲਜ਼ਾਮ ਸੀ ਕਿ ਉਨ੍ਹਾਂ ਨੇ ਕਰਮਵਾਰ 53787-34 ਪੈਸੇ ਅਤੇ 10387.00 ਰੁਪਏ ਦਾ ਗਬਨ ਕੀਤਾ ਜੋ ਕਿ ਨੈਸ਼ਨਲ ਇੰਡਸਟ੍ਰੀਅਲ ਵਰਕਰਜ਼ ਕੋਆਪ੍ਰੇਟਿਵ ਹਾਊਸ ਬਿਲਡਿੰਗ ਸੋਸਾਇਟੀ ਲਿਮ: ਘਾਨੂੰਪੁਰ ਛੇਹਰਟਾ ਜ਼ਿਲ੍ਹਾ ਅੰਮ੍ਰਿਤਸਰ ਨਾਲ ਸਬੰਧਤ ਸੀ।

(ਬੀ) ਮਿਤੀ 4.7.1971.

(ਸੀ) ਹਾਂ ਜੀ। ਇਸ ਸਬੰਧ ਵਿਚ ਇਕ ਹੋਰ ਵਖਰਾ ਮੁਕਦਮਾ ਦਰਜ ਕਰਨ ਲਈ ਐਸਿਸਟੈਂਟ ਰਜਿਸਟਰਾਰ ਕੋਆਪ੍ਰੇਟਿਵ ਸੋਸਾਇਟੀ ਅੰਮ੍ਰਿਤਸਰ ਨੇ ਆਪਣੇ ਦਫਤਰ ਦੇ ਨੰ: 9770/ਏ. ਐਸ. ਮਿਤੀ 9.11.71 ਰਾਹੀਂ ਲਿਖਿਆ ਸੀ।

(ਡੀ) ਨਹੀਂ ਜੀ। ਇਸ ਸਬੰਧ ਵਿਚ ਹੋਰ ਕੋਈ ਵਖਰਾ ਮੁਕਦਮਾ ਦਰਜ ਨਹੀਂ ਕੀਤਾ ਗਿਆ ਕਿਉਂ ਜੋ ਗਬਨ ਉਨ੍ਹਾਂ ਹੀ ਆਦਮੀਆਂ ਨੇ ਅਤੇ ਉਸੇ ਹੀ ਸੋਸਾਇਟੀ ਨਾਲ ਸਬੰਧਤ ਸੀ ਜਿਵੇਂ ਉਪਰੋਕਤ ਕੇਸ ਵਿਚ ਦਸਿਆ ਹੈ। ਪਰ ਇਨ੍ਹਾਂ ਦੋਨਾਂ ਮੁਕਦਮਿਆਂ ਦੀ ਤਫਤੀਸ਼ ਮੁਕਦਮਾ ਨੰ: 305 ਮਿਤੀ 4.7.1971 ਅਧੀਨ ਧਾਰਾ 408 ਆਈ. ਪੀ. ਸੀ. ਥਾਨਾ ਸਦਰ ਅੰਮ੍ਰਿਤਸਰ ਵਿਚ ਕੀਤੀ ਗਈ।

(ਈ) ਹਾਂ ਜੀ।

ਕਾਮਰੇਡ ਸੱਤ ਪਾਲ ਡਾਂਗ : ਇਨ੍ਹਾਂ ਨੇ ਪਾਰਟ 'ਈ' ਦਾ ਜਵਾਬ 'ਨਹੀਂ ਜੀ' ਵਿਚ ਦਿੱਤਾ ਹੈ। (ਵਿਘਨ) ਜੇ ਹਾਂ ਵਿਚ ਹੈ ਤਾਂ ਫਿਰ ਠੀਕ ਹੈ।

ਮੁੱਖ ਮੰਤਰੀ : ਜਿਹੜਾ ਰਿਪ੍ਲਾਈ ਡਾਂਗ ਸਾਹਿਬ ਕੋਲ ਪਹੁੰਚਿਆ ਹੈ ਉਸ ਵਿਚ 'ਨਹੀਂ ਜੀ' ਦਿਤਾ ਹੋਇਆ ਹੈ। ਇਸ ਲਈ ਉਹ ਵੀ ਸਚੇ ਹਨ। ਅਸੀਂ ਇਹ ਉੱਤਰ ਦਰੁਸਤ ਕਰ ਕੇ 'ਹਾਂ' ਵਿਚ ਦਿਤਾ ਹੈ।

STARRED QUESTION No. 383

(ਸਟਾਰ੍ਡ ਸਵਾਲ ਨੰ: 383 ਸਬੰਧਤ ਮੈਂਬਰ ਸਾਹਿਬ ਹਾਜ਼ਰ ਨਾ ਹੋਣ ਕਰ ਕੇ ਨਹੀਂ ਲਿਆ ਗਿਆ।)

STARRED QUESTION No. 304

ਸ੍ਰੀ ਸਪੀਕਰ : ਸਟਾਰਡ ਸਵਾਲ ਨੰ. **304 ਬਾਰੇ ਐਕਸਟੈਨਸ਼ਨ ਮੰਗੀ ਗਈ ਹੈ । (Extension has been asked for in respect of Starred Question No. 304)

---

STARRED QUESTION No. 384

(ਸਟਾਰਡ ਸਵਾਲ ਨੰਬਰ 384 ਸਬੰਧਤ ਮੈਂਬਰ ਸਾਹਿਬ ਹਾਜ਼ਰ ਨਾ ਹੋਣ ਕਰ ਕੇ ਨਹੀਂ ਲਿਆ ਗਿਆ ।)

---

LAND ACQUIRED FOR MOHALI INDUSTRIAL-CUM-RESIDENTIAL ESTATE.

*323. **Comrade Shamsher Singh Josh** : Will the Chief Minister be pleased to state :—

(a) the area of land (in acres) so far acquired for the Mohali Industrial-cum-Residential Estate in district Ropar;

(b) the total area of land proposed to be utilised for Housing and Industry separately out of the total area of land acquired ;

(c) the highest and lowest rates of compensation fixed or paid per acre of acquired land ?

**Giani Zail Singh** : (a) 1483.20 acres

(b) For Housing 1084.42 acres
For Industry 398.78 acres

(c) Highest rate of compensation — For Chahi Rs. 9600/- per acre; For Barani Rs. 8400/- per acre
Lowest rate of compensation — For Chahi Rs. 8000/- per acre; For Barani Rs. 6800/- per acre

In addition 15% solatium is paid over and above these rates

[(ੳ) 1483.20 ਏਕੜ ।

(ਅ) ਮਕਾਨਾਂ ਲਈ 1084.42 ਏਕੜ ।
ਉਦਯੋਗ ਲਈ 348.78 ਏਕੜ ।

---

**Starred Question No. 304 and reply thereto appear in the Punjab Vidhan Sabha debates dated 17th May, 1972.

[ਮੁੱਖ ਮੰਤਰੀ]

| | | |
|---|---|---|
| ਵੱਧ ਤੋਂ ਵੱਧ ਮੁਆਵਜ਼ਾ | ਚਾਹੀ ਵਾਸਤੇ | ਰੁ: 9600 ਪ੍ਰਤੀ ਏਕੜ |
| | ਬਰਾਨੀ ਵਾਸਤੇ | ਰੁ: 8400 ਪ੍ਰਤੀ ਏਕੜ |
| ਘਟ ਤੋਂ ਘਟ ਮੁਆਵਜ਼ਾ | ਚਾਹੀ ਲਈ | ਰੁ: 8000 ਪ੍ਰਤੀ ਏਕੜ |
| | ਬਰਾਨੀ ਲਈ | ਰੁ: 6800 ਪ੍ਰਤੀ ਏਕੜ |

ਇਸ ਤੋਂ ਉਪਰੰਤ 15% ਜਬਰੀ ਪ੍ਰਾਪਤੀ ਭਤਾ ਵੀ ਇਨ੍ਹਾਂ ਦਰਾਂ ਤੋਂ ਇਲਾਵਾ ਦਿੱਤਾ ਜਾਂਦਾ ਹੈ।]

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਇਸ ਗੱਲ ਦੀ ਰੋਸ਼ਨੀ ਵਿਚ ਕਿ ਹਰਿਆਣਾ ਗੌਰਮਿੰਟ ਨੇ ਪੰਚਕੂਲੇ ਦੇ ਕੋਲ 16 ਹਜ਼ਾਰ ਰੁਪਏ ਪ੍ਰਤੀ ਏਕੜ ਤੇ ਜ਼ਮੀਨ ਐਕੁਆਇਰ ਕੀਤੀ ਹੈ ਕਾਲੋਨੀਜ ਲਈ। ਖਰੜ ਤੋਂ ਚੰਡੀਗੜ੍ਹ ਤੱਕ 20 ਹਜ਼ਾਰ ਪ੍ਰਤੀ ਏਕੜ ਤੇ ਕੋਈ ਜ਼ਮੀਨ ਸੜਕ ਦੇ ਲਾਗੇ ਨਹੀਂ ਮਿਲ ਸਕਦੀ। ਪਰ ਕਿਸਾਨਾਂ ਨੂੰ 96 ਸੌ ਰੁਪਿਆ ਏਕੜ ਦਾ ਦੇਣਾ, ਇਹ ਉਨ੍ਹਾਂ ਨਾਲ ਧੱਕਾ ਹੈ।

ਮੁੱਖ ਮੰਤਰੀ : ਮੈਂ ਇਹ ਨਹੀਂ ਕਹਿ ਸਕਦਾ ਕਿ ਦੂਜੀ ਰਿਆਸਤ ਵਿਚ ਕੀ ਹੋਇਆ ਪਰ ਜਿਥੋਂ ਤੱਕ ਇਸ ਸਵਾਲ ਵਿਚ ਪੁਛੀ ਗਈ ਜਾਣਕਾਰੀ ਦਾ ਸਵਾਲ ਸੀ, ਮੈਂ ਉਨ੍ਹਾਂ ਨੂੰ ਜਾਣਕਾਰੀ ਬਿਲਕੁਲ ਠੀਕ ਦਿੱਤੀ ਹੈ।

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਮੁੱਖ ਮੰਤਰੀ ਜੀ ਦੱਸਣਗੇ ਕਿ ਜਿਹੜੀ ਜ਼ਮੀਨ ਜ਼ਿਮੀਦਾਰਾਂ ਤੋਂ ਐਕੁਆਇਰ ਕੀਤੀ ਜਾ ਰਹੀ ਹੈ 8.1.1972 ਨੂੰ ਵੀ ਉਹੀ ਜ਼ਮੀਨ ਐਕੁਆਇਰ ਕੀਤੀ ਜਾ ਰਹੀ ਸੀ। ਉਦੋਂ ਕਾਂਗਰਸ ਦੇ ਪ੍ਰੈਜ਼ੀਡੈਂਟ ਨੇ ਜ਼ਿਮੀਦਾਰਾਂ ਦਾ ਸਮਰਥਨ ਕੀਤਾ ਕਿ ਜ਼ਮੀਨ ਐਕੁਆਇਰ ਨਹੀਂ ਕੀਤੀ ਜਾਵੇਗੀ ਪਰ ਹੁਣ ਉਹ ਕਿਉਂ ਐਕੁਆਇਰ ਕੀਤੀ ਜਾ ਰਹੀ ਹੈ। ਸੀ. ਐਮ. ਸਾਡਾ ਸਾਥ ਨਹੀਂ ਦਿੰਦੇ।

ਮੁੱਖ ਮੰਤਰੀ : ਸਪੀਕਰ ਸਾਹਿਬ, ਡਾਂਗ ਸਾਹਿਬ ਅਤੇ ਜੋਸ਼ ਸਾਹਿਬ ਮੈਨੂੰ ਉਥੇ ਲੈ ਕੇ ਗਏ ਸੀ। ਮੈਂ ਉਦੋਂ ਪੰਜਾਬ ਕਾਂਗਰਸ ਦਾ ਪ੍ਰੈਜ਼ੀਡੈਂਟ ਸੀ। ਪਰ ਉਦੋਂ ਮੈਂ ਸੀ. ਅਮ. ਨਹੀਂ ਸੀ। (ਤਾੜੀਆਂ)

ਸਰਦਾਰ ਧੰਨਾ ਸਿੰਘ ਗੁਲਸ਼ਨ : ਮੈਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜੀਆਂ ਇਸ ਤਰ੍ਹਾਂ ਦੀਆਂ ਕਿਸਾਨਾਂ ਪਾਸੋਂ ਜ਼ਮੀਨਾਂ ਸਰਕਾਰ ਸਸਤੇ ਰੇਟ ਤੇ ਐਕੁਆਇਰ ਕਰ ਲੈਂਦੀ ਹੈ ਅਤੇ ਆਪ ਮਹਿੰਗੇ ਭਾਅ ਤੇ ਵੇਚਕੇ ਬਿਜ਼ਨੈਸ ਕਰਦੀ ਹੈ, ਆਇਆ ਉਹ ਜ਼ਮੀਨ ਅੱਗੇ ਵੀ ਉਸੇ ਭਾਅ ਤੇ ਦੇਣੀ ਹੈ ਜਿਸ ਭਾਅ ਤੇ ਕਿ ਕਿਸਾਨਾਂ ਕੋਲੋਂ ਖਰੀਦੀ ਗਈ ਜਾਂ ਕਿ ਵੱਧ ਰੇਟ ਤੇ ?

ਮੁਖ ਮੰਤਰੀ : ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਜਦ ਜ਼ਮੀਨ ਐਕੁਆਇਰ ਕਰਦੀ ਹੈ ਉਸ ਵੇਲੇ ਲਾਗੇ ਦੀ ਜ਼ਮੀਨ ਦਾ ਭਾਅ ਦੇਖਿਆ ਜਾਂਦਾ ਹੈ ਅਤੇ ਉਹ ਜ਼ਮੀਨ ਜਿਸ ਕੀਮਤ ਤੇ ਆਮ ਵਿਕਦੀ ਹੈ ਉਸ ਦੀ ਕੀਮਤ ਮੁੱਖ ਰਖਕੇ ਫੈਸਲਾ ਕੀਤਾ ਜਾਂਦਾ ਹੈ। ਅੱਗੇ ਕਿਸ ਪਰਪਜ਼ ਲਈ ਦੇਣੀ ਹੈ ਉਹ ਪਰਪਜ਼ ਵੀ ਦੇਖਣਾ ਪੈਂਦਾ ਹੈ ਫਿਰ ਜ਼ਮੀਨ ਨੂੰ ਡੀਵੈਲਪ ਕਰਨਾ ਪੈਂਦਾ ਹੈ। ਉਸ ਵਿਚ ਸੜਕਾਂ ਬਣਾਉਣੀਆਂ ਪੈਂਦੀਆਂ ਹਨ, ਨਾਲੇ ਖੋਦਣੇ ਪੈਂਦੇ ਹਨ। ਉੱਚੀ ਨੀਵੀਂ ਥਾਂ ਠੀਕ ਕੀਤੀ ਜਾਂਦੀ ਹੈ। ਇਸ ਕਰਕੇ ਬਹੁਤ ਸਾਰੀਆਂ ਚੀਜ਼ਾਂ ਦਾ ਖਿਆਲ ਰੱਖਕੇ ਫਿਰ ਜ਼ਮੀਨ ਦੀ ਕੀਮਤ ਫਿਕਸ

ਕੀਤੀ ਜਾਂਦੀ ਹੈ। ਇਸ ਵਾਸਤੇ ਜ਼ਮੀਨ ਦੀ ਕੀਮਤ ਬਦਲ ਜਾਂਦੀ ਹੈ।

ਸਰਦਾਰ ਅਜਾਇਬ ਸਿੰਘ ਸੰਧੂ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸੀ. ਐਮ. ਸਾਹਿਬ ਨੇ ਦੱਸਿਆ ਹੈ ਕਿ ਜਦੋਂ ਮੈਂ ਕਾਂਗਰਸ ਦਾ ਪ੍ਰੈਜ਼ੀਡੈਂਟ ਸੀ ਉਦੋਂ ਤਾਂ ਮੈਂ ਕਿਹਾ ਸੀ ਕਿ ਜ਼ਮੀਨ ਐਕੁਆਇਰ ਨਹੀਂ ਹੋਵੇਗੀ।

ਮੁੱਖ ਮੰਤਰੀ : (ਬੈਠੇ, ਬੈਠੇ) ਮੈਂ ਇਹ ਨਹੀਂ ਕਿਹਾ।

ਸਰਦਾਰ ਅਜਾਇਬ ਸਿੰਘ ਸੰਧੂ : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਕਾਂਗਰਸ ਦਾ ਪ੍ਰੈਜ਼ੀਡੈਂਟ ਸੀ. ਐਮ. ਬਣ ਜਾਵੇ ਤਾਂ ਕੀ ਫਿਰ ਉਹ ਵਾਅਦੇ ਨਾ ਪੂਰੇ ਕਰਨ ਦੀ ਸੌਂਹ ਖਾ ਲੈਂਦਾ ਹੈ ? (ਹਾਸਾ)

ਮੁੱਖ ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੂੰ ਭੁਲੇਖਾ ਲੱਗਿਆ ਹੈ। ਭਾਵੇਂ ਇਸ ਸਪਲੀਮੈਂਟਰੀ ਦਾ ਕੋਈ ਮਤਲਬ ਨਹੀਂ ਪਰ ਫਿਰ ਵੀ ਮੈਂ ਦੱਸਦਾ ਹਾਂ ਕਿ ਇਕ ਦਿਨ ਅੱਗੇ ਵੀ ਸਦਨ ਵਿਚ ਇਨ੍ਹਾਂ ਨੇ ਇਸ ਤਰ੍ਹਾਂ ਕਿਹਾ ਸੀ। ਉਦੋਂ ਵੀ ਮੈਂ ਕਿਹਾ ਸੀ ਅਤੇ ਹੁਣ ਵੀ ਕਹਾਂਗਾ ਕਿ ਮੈਂ ਉਸ ਵੇਲੇ ਸੀ. ਐਮ. ਨਹੀਂ ਸੀ। ਇਹ ਮੈਨੂੰ ਉਥੇ ਲੈ ਕੇ ਗਏ ਸੀ। ਉਥੇ ਮਤਾ ਪਾਸ ਹੋਇਆ ਸੀ ਅਤੇ ਮੈਂ ਕਿਹਾ ਸੀ ਕਿ ਮੈਂ ਸਰਕਾਰ ਨੂੰ ਕਹਾਂਗਾ ਅਤੇ ਮੈਂ ਕਿਹਾ ਵੀ ਸੀ। ਮੈਂ ਪ੍ਰੈਜ਼ੀਡੈਂਟ ਹੁੰਦੇ ਵੀ ਕਿਹਾ ਅਤੇ ਸੀ. ਐਮ. ਹੁੰਦੇ ਵੀ ਵਿਚਾਰ ਕਰ ਰਿਹਾ ਹਾਂ ਏਸੇ ਕਰਕੇ ਸਟੇ ਆਰਡਰ ਜਾਰੀ ਕੀਤਾ ਹੈ।

---

R.S. 09 TRACTORS RETURNED TO PUNJAB AGRO-INDUSTRIAL CORPORATION

*337. **Chaudhri Ram Singh :** Will the Minister for Development be pleased to state :

(a) whether it is a fact that 09 Tractors purchased by the public from the Agro-Industrial Corporation Ltd; were returned to the Corporation being defective; if so, the number of such Tractors;

(b) whether the Corporation have refunded the cost of all such Tractors to the purchasers;

(c) the stand taken by the Government in this respect ?

**Captain Rattan Singh :** (a) Yes. 292 R S. 09 Tarctors were returned to the Punjab Agro-Industries Corporation for further handing over to the Suppl.er (German Democratic Republic) according to the protocol signed between G.D R. Suppliers and Govt. of India/State Trading Corporation for the withdrawal of such tractors. The Indian Suppliers of the G.D.R. have so far taken over 233 tractors physically and the remaining 59 are still lying unlifted with the Punjab Agro-Industries Corporation.

(b) Out of 233 tractors taken over by the Indian Agents of the Suppliers, the latter have paid the price of 101 tractors only. Out of these, 80 farmers in whose case the ownership of tractors had been transferred completely in favour of the Suppliers, have been refunded their cost of tractors. In the case of the remaining 21 tractors, the price could not be refunded to the respective farmers as the transfer of ownership in such cases has not been accepted by the Suppliers so far. The

[Development Minister]

payment of the remaining 132 tractors already taken over by the Indian Agents of the Suppliers has not been made by them.

(c) The Punjab Government has represented to the Government of India to impress upon the G.D.R. Suppliers to take back all the R.S. 09 Tractors.

[(ੳ) ਹਾਂ ਜੀ। ਟਰੈਕਟਰਾਂ ਦੀ ਵਾਪਸੀ ਸਬੰਧੀ ਜਰਮਨ ਡੈਮੋਕਰੈਟਿਕ ਰੀਪਬਲਿਕ ਅਤੇ ਭਾਰਤ ਸਰਕਾਰ/ਸਟੇਟ ਟਰੇਡਿੰਗ ਕਾਰਪੋਰੇਸ਼ਨ ਵਿਚ ਹੋਏ ਮੁਆਇਦੇ ਅਨੁਸਾਰ 292 ਆਰ. ਐਸ. 09 ਟਰੈਕਟਰ ਪੰਜਾਬ ਐਗਰੋ-ਇੰਡਸਟਰੀਜ਼ ਕਾਰਪੋਰੇਸ਼ਨ ਨੂੰ ਵਾਪਸ ਦਿਤੇ ਗਏ ਜਿਹੜੇ ਉਨ੍ਹਾਂ ਨੇ ਅਗੋਂ ਜੀ. ਡੀ. ਆਰ. ਸਪਲਾਇਰਜ਼ ਨੂੰ ਦੇਣੇ ਸਨ। ਜੀ. ਡੀ. ਆਰ. ਦੇ ਭਾਰਤੀ ਸਪਲਾਇਰਜ਼ ਨੇ ਕੇਵਲ 233 ਟਰੈਕਟਰ ਵਾਪਸ ਲੀਤੇ ਪਰ ਬਾਕੀ ਦੇ 59 ਟਰੈਕਟਰ ਪੰਜਾਬ ਐਗਰੋ-ਇੰਡਸਟਰੀਜ਼ ਕਾਰਪੋਰੇਸ਼ਨ ਪਾਸ ਅਜੇ ਤੀਕ ਪਏ ਹਨ।

(ਅ) 233 ਟਰੈਕਟਰ ਵਿਚੋਂ ਜੋ ਕਿ ਸਪਲਾਇਰਜ਼ ਦੇ ਭਾਰਤੀ ਏਜੰਟਾਂ ਨੇ ਵਾਪਸ ਲਏ, ਉਨ੍ਹਾਂ ਵਿਚੋਂ ਕੇਵਲ 101 ਟਰੈਕਟਰਾਂ ਦੀ ਕੀਮਤ ਵਾਪਸ ਕੀਤੀ। ਇਨ੍ਹਾਂ ਵਿਚੋਂ 80 ਜ਼ਿਮੀਦਾਰਾਂ ਨੂੰ ਜਿਨ੍ਹਾਂ ਦੇ ਕੇਸ ਵਿਚ ਟਰੈਕਟਰਾਂ ਦੀ ਮਲਕੀਅਤ ਸਪਲਾਇਰਜ਼ ਦੇ ਨਾਂ ਪੂਰੀ ਤਰ੍ਹਾਂ ਬਦਲੀ ਜਾ ਚੁਕੀ ਹੈ, ਟਰੈਕਟਰਾਂ ਦੀ ਕੀਮਤ ਵਾਪਸ ਕੀਤੀ ਜਾ ਚੁਕੀ ਹੈ। ਬਾਕੀ ਦੇ 21 ਟਰੈਕਟਰਾਂ ਦੀ ਕੀਮਤ ਵਾਪਸ ਨਹੀਂ ਕੀਤੀ ਗਈ ਕਿਉਂਕਿ ਇਨ੍ਹਾਂ ਦੇ ਮਾਲਕਾਂ ਵਲੋਂ ਮਲਕੀਅਤ ਦੀ ਤਬਦੀਲੀ ਸਪਲਾਇਰਜ਼ ਨੇ ਅਜੇ ਸਵੀਕਾਰ ਨਹੀਂ ਕੀਤੀ। ਬਾਕੀ 132 ਟਰੈਕਟਰ ਜੋ ਕਿ ਸਪਲਾਇਰਜ਼ ਦੇ ਭਾਰਤੀ ਏਜੰਟਾਂ ਨੇ ਵਾਪਸ ਲੈ ਲਏ ਹਨ, ਦੀ ਕੀਮਤ ਨਹੀਂ ਦਿਤੀ।

(ੲ) ਪੰਜਾਬ ਸਰਕਾਰ ਨੇ ਕੇਂਦਰ ਸਰਕਾਰ ਨੂੰ ਪ੍ਰਤਿਬੇਨਤੀ ਕੀਤੀ ਹੈ ਕਿ ਉਹ ਜੀ. ਡੀ. ਆਰ. ਸਪਲਾਇਰਜ਼ ਤੇ ਜ਼ੋਰ ਪਾਉਣ ਕਿ ਉਹ ਆਰ. ਐਸ. 09 ਟਰੈਕਟਰ ਸਾਰੇ ਦੇ ਸਾਰੇ ਹੀ ਵਾਪਸ ਲੈਣ।]

ਚੌਧਰੀ ਰਾਮ ਸਿੰਘ : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਦ ਇਹ ਮਾਮਲਾ ਕਈ ਸਾਲ ਤੱਕ ਲਟਕਦਾ ਰਿਹਾ ਅਤੇ ਜ਼ਿਮੀਂਦਾਰ ਪਰੇਸ਼ਾਨ ਹੋਏ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਿਸੇ ਸਪੈਸ਼ਲ ਅਫ਼ਸਰ ਦੀ ਡਿਊਟੀ ਲਗਾ ਕੇ ਉਨ੍ਹਾਂ ਨੂੰ ਰੁਪਿਆ ਵਾਪਿਸ ਦਿਵਾਉਂਗੇ। ਉਨ੍ਹਾਂ ਲੋਕਾਂ ਨੂੰ ਇੰਟਰੈਸਟ ਪੈ ਰਿਹਾ ਹੈ ਅਤੇ ਜ਼ਿਮੀਦਾਰ ਪਰੇਸ਼ਾਨ ਹਨ।

ਵਿਕਾਸ ਮੰਤਰੀ : ਮੈਂ ਇਹ ਕੇਸ ਸ਼੍ਰੀ ਸ਼ਿੰਦੇ, ਯੂਨੀਅਨ ਮਨਿਸਟਰ ਨਾਲ ਪਰਸਨਲ ਲੈਵਲ ਤੇ ਟੇਕ ਅੱਪ ਕਰ ਲਿਆ ਹੈ।

ਚੌਧਰੀ ਦਰਸ਼ਨ ਸਿੰਘ : ਕੀ ਟਰੈਕਟਰਾਂ ਦੇ ਮਾਲਿਕਾਂ ਨੂੰ ਫੁੱਲ ਪਰਾਈਸ ਰਿਟਰਨ ਕੀਤੀ ਹੈ ?

ਮੰਤਰੀ : ਜੋ ਕੁਝ ਪਰੋਟੋਕਾਲ ਵਿਚ ਸੈਟਲ ਹੋਇਆ ਸੀ।

ਚੌਧਰੀ ਦਰਸ਼ਨ ਸਿੰਘ : ਉਹ ਪ੍ਰੋਟੋਕਾਲ ਕੀ ਸੀ ? ਜੇ ਸੌ ਰੁਪਏ ਵਿਚੋਂ ਪੰਜ ਰੁਪਏ ਵਾਪਿਸ ਦੇ ਦਿਤੇ ਤਾਂ ਕੀ ਇਹ ਪੂਰੀ ਕੀਮਤ ਨਹੀਂ ਹੋਵੇਗੀ ?

**Minister** : Price means the price actually paid.

**Chaudhri Darshan Singh** : Price never means full price. Full price is never returned. Perhaps the hon. Minister does not know.

**Minister** : The hon. Member is giving the information.

ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ : ਸਪੀਕਰ ਸਾਹਿਬ, ਮੈਂ ਐਗਰੀਕਲਚਰ ਮਨਿਸਟਰ ਤੋਂ ਸਿਰਫ ਇਕ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਕੁਝ ਤਾਦਾਦ ਟਰੈਕਟਰਾਂ ਦੀ ਵਾਪਸ ਲੈ ਲਈ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਰ ਜ਼ਿਮੀਂਦਾਰ ਨੂੰ ਯਕੀਨ ਦਿਲਾਉਣਗੇ ਕਿ ਉਸ ਦਾ ਟਰੈਕਟਰ ਜ਼ਰੂਰ ਵਾਪਸ ਹੋ ਜਾਏਗਾ ਕਿਸੇ ਨਾ ਕਿਸੇ ਸਟੇਜ ਤੇ ?

ਮੰਤਰੀ : ਬਿਲਕੁਲ, ਪੰਜਾਬ ਸਰਕਾਰ ਦੀ ਇਹ ਰਾਏ ਹੈ।

ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਡੈਫ਼ੀਨੈਟ ਦੱਸਣ ਕਿ ਕੀ ਉਹ ਟਰੈਕਟਰ ਵਾਪਸ ਹੋ ਜਾਣਗੇ ?

ਮੰਤਰੀ : ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਟੇਟ ਟਰੇਡਿੰਗ ਕਾਰਪੋਰੇਸ਼ਨ ਹੈ ਅਸੀਂ ਜੋ ਕੁਝ ਵੀ ਕੀਤਾ ਹੈ ਉਸ ਬਾਰੇ ਮੈਂ ਆਪਣੇ ਜਵਾਬ ਵਿਚ ਬੜਾ ਕਲੀਅਰ ਕਰ ਦਿਤਾ ਹੈ। ਜਿੰਨੇ ਟਰੈਕਟਰ ਆਰ. ਐਸ. 09 ਹਨ ਅਸੀਂ ਸਾਰੇ ਦੇ ਸਾਰੇ ਵਾਪਸ ਕਰ ਰਹੇ ਹਾਂ। ਗੌਰਮਿੰਟ ਆਫ਼ ਇੰਡੀਆ ਨੇ ਸਾਨੂੰ ਯਕੀਨ ਦਿਲਾਇਆ ਹੈ ਕਿ ਅਸੀਂ ਸਾਰੇ ਵਾਪਸ ਕਰਾਂਗੇ ਅਤੇ ਗੌਰਮਿੰਟ ਆਫ਼ ਇੰਡੀਆ ਸੈਕੰਡ ਪ੍ਰੋਟੋਕੋਲ ਸਾਈਨ ਕਰਨ ਦੀ ਤਿਆਰੀ ਵਿਚ ਹੈ।

ਸਰਦਾਰ ਜਸਵਿੰਦਰ ਸਿੰਘ ਬਰਾੜ : ਮੈਂ ਮੰਤਰੀ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਬਹੁਤ ਦੇਰ ਹੋਈ ਹੈ ਉਹ ਟਰੈਕਟਰ ਮੋੜਿਆਂ ਨੂੰ, ਕੀ ਕੋਈ ਵਕਤ ਮੁਕੱਰਰ ਕਰ ਸਕਦੇ ਹਨ ਜਿਸ ਦੇ ਅੰਦਰ ਅੰਦਰ ਉਨ੍ਹਾਂ ਨੂੰ ਪੈਸੇ ਵਾਪਸ ਦੇ ਦਿਤੇ ਜਾਣ ?

ਮੰਤਰੀ : ਜੇ ਮੈਂ ਲੈਣੇ ਹੋਣ ਤਾਂ ਮੈਂ ਹੁਣੇ ਹੀ ਕਰ ਦਿਆਂ। ਅਸੀਂ ਬੜਾ ਜ਼ੋਰ ਲਾ ਰਹੇ ਹਾਂ। ਇਸ ਕਰਕੇ ਮੈਂ ਕਿਹਾ ਸੀ ਕਿ ਮਿਸਟਰ ਸ਼ਿੰਦੇ ਨਾਲ ਪਰਸਨਲ ਲੈਵਲ ਤੇ ਟੇਕ ਅੱਪ ਕੀਤਾ ਹੈ।

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਵਜ਼ੀਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਇਹ ਜਿਹੜੇ ਘਟੀਆ ਕਿਸਮ ਦੇ ਟਰੈਕਟਰ ਸਨ ਇਨ੍ਹਾਂ ਦੀ ਸਿਲੈਕਸ਼ਨ ਕਿਸ ਨੇ ਅਪ੍ਰੂਵ ਕੀਤੀ ਸੀ ?

ਮੰਤਰੀ : ਗੌਰਮਿੰਟ ਆਫ਼ ਇੰਡੀਆ ਦੇ ਟੈਕਨੀਕਲ ਐਕਸਪੱਰਟਸ ਨੇ।

ਗਿਆਨੀ ਅਰਜਨ ਸਿੰਘ ਲਿਟ : ਸਪੀਕਰ ਸਾਹਿਬ, ਜਿਹੜੇ ਜ਼ਿਮੀਂਦਾਰਾਂ ਨੂੰ ਨਿਕੰਮੇ ਟਰੈਕਟਰਜ਼ ਦਿਤੇ ਹਨ, ਅਤੇ ਉਸ ਰਕਮ ਦਾ ਜਿਹੜਾ ਬਿਆਜ ਦਾ ਨੁਕਸਾਨ ਹੈ, ਕੀ ਉਹ ਬਿਆਜ ਦੀ ਰਕਮ ਜ਼ਿਮੀਂਦਾਰਾਂ ਨੂੰ ਇਹ ਦੇਣਗੇ ?

ਮੰਤਰੀ : ਉਹ ਨੁਕਸਾਨ ਨਹੀਂ ਦੇ ਸਕਦੇ।

ਸ੍ਰੀ ਸਪੀਕਰ : ਕਪਤਾਨ ਸਾਹਿਬ, ਆਪਣੇ ਐਗਰੋ ਇੰਡਸਟਰੀ ਦੇ ਜਿਹੜੇ ਡਿਸਟਰੀਬਿਊਟਰਜ਼

[ਸ੍ਰੀ ਸਪੀਕਰ]

ਹਨ ਜੇ ਉਹ ਮੁਨਾਫ਼ਾ ਲੈਂਦੇ ਹ, ਤਾਂ ਨੁਕਸਾਨ ਵੀ ਦੇਣਾ ਚਾਹੀਦਾ ਹੈ । (Captain Sahib, when the Distributors for Agro-Industries enjoy the profits, they should also make good the loss.)

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘ ਵਾਲਾ : ਮੈਂ, ਸਪੀਕਰ ਸਾਹਿਬ, ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਨੇ ਕਮਿਟਮੈਂਟ ਕਰ ਲਈ ਕਿ ਉਹ ਟਰੈਕਟਰ ਵਾਪਸ ਲੈਣੇ ਹਨ ਅਤੇ ਜ਼ਿਮੀਂਦਾਰ ਦਾ ਬੇਹੱਦ ਨੁਕਸਾਨ ਹੋਇਆ ਹੈ । ਕੀ ਸਰਕਾਰ ਉਨ੍ਹਾਂ ਨੂੰ ਹੋਰ ਟਰੈਕਟਰ ਅਤੇ ਲੋਨਜ਼ ਦੇਵੇਗੀ ?

ਮੰਤਰੀ : ਹੋਰ ਟਰੈਕਟਰ ਦਵੇਗੀ ।

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਟੇਕਨੀਸ਼ੀਅੱਨਜ਼ ਨੇ, ਜਾਂ ਇੰਜੀਨੀਅੱਰਜ਼ ਨੇ ਜਾਂ ਹੋਰ ਇੰਤਜ਼ਾਮ ਕਰਨ ਵਾਲਿਆਂ ਨੇ ਜਿਨ੍ਹਾਂ ਨੇ ਵੀ ਸਾਡੇ ਮੁਲਕ ਵਿਚ ਨਿਕੰਮੇ ਟਰੈਕਟਰ ਲਿਆਂਦੇ ਕੀ ਉਨ੍ਹਾਂ ਬਾਰੇ ਇਹ ਸੈਂਟਰਲ ਗੌਰਮਿੰਟ ਨੂੰ ਲਿਖਣਗੇ ਕਿ ਉਨ੍ਹਾਂ ਦੇ ਖ਼ਿਲਾਫ਼ ਇਨਕੁਆਇਰੀ ਕਰਾਈ ਜਾਏ ਅਤੇ ਐਕਸ਼ਨ ਲਿਆ ਜਾਵੇ ?

ਮੰਤਰੀ : ਇਸ ਦੇ ਬਾਰੇ ਤਾਂ ਬਹੁਤ ਜ਼ਿਆਦਾ ਕਰ ਚੁਕੇ ਹਾਂ ਅਤੇ ਕਰ ਰਹੇ ਹਾਂ । ਪਾਰਲੀਆਮੈਂਟ ਵਿਚ ਵੀ ਇਸ ਬਾਰੇ ਬੜੇ ਸੁਆਲ ਉਠਾਏ ਜਾ ਚੁਕੇ ਹਨ ।

———

## FORMATION OF PANCHAYATI RAJ DIRECTORATE

*322. **Comrade Shamsher Singh Josh :** Will the Minister for Development be pleased to state whether Government is considering any proposal to form a Panchayati Raj Directorate to stream-line the Panchayati Raj Institutions in the State; if so, the time by which it is likely to materialise ?

**Captain Rattan Singh :** Yes. It will take some-time before a final decision is taken in the matter.

[ਹਾਂ ਜੀ । ਇਸ ਸਬੰਧੀ ਅੰਤਮ ਫ਼ੈਸਲੇ ਵਿਚ ਕੁਝ ਸਮਾਂ ਲਗੇਗਾ ।]

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਵਾਬ ਦਿਤਾ ਹੈ ਕਿ ਇਸ ਮਾਮਲੇ ਦਾ ਫ਼ੈਸਲਾ ਕਰਨ ਵਿਚ ਕੁਝ ਸਮਾਂ ਲਗੇਗਾ । ਮੈਂ ਇਸ ਬਾਰੇ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਮਸਲਾ ਕੋਈ ਪਿਛਲੇ 12, 13 ਸਾਲਾਂ ਤੋਂ ਚਲਦਾ ਆ ਰਿਹਾ ਹੈ । ਇਸ ਬਾਰੇ ਜ਼ਰਾ ਵਿਆਖਿਆ ਕਰ ਦੇਣ ਕਿ ਕਿਤ੍ਰੇ ਸਮਾਂ ਲਗੇਗਾ ?

ਵਿਕਾਸ ਮੰਤਰੀ : ਪੰਚਾਇਤ ਇਲੈਕਸ਼ਨਜ਼ ਜੂਨ, 1972 ਵਿਚ ਹੋ ਜਾਣੇ ਹਨ ਅਤੇ ਕੁਝ ਕਦਮ ਉਸ ਤੋਂ ਪਹਿਲੋਂ ਉਠਾ ਲੈਣੇ ਹਨ ਅਤੇ ਕੁਝ ਪੰਚਾਇਤ ਸੰਮਤੀਆਂ ਦੇ ਇਲੈਕਸ਼ਨਾਂ ਤੋਂ ਪਹਿਲਾਂ ਉਠਾ ਲੈਣੇ ਹਨ। (ਵਿਘਨ)

ਡਾਕਟਰ ਅਮੀਰ ਸਿੰਘ ਕਲਕਟ : ਕੀ ਮੰਤਰੀ ਮਹੋਦਯ ਦਸਣ ਦੀ ਖੇਚਲ ਕਰਨਗੇ ਕਿ ਕੀ ਡਾਇਰੈਕਟੋਰੇਟ ਦੇ ਹੱਥ ਵਿਚ ਅਲਾਦੀਨ ਦਾ ਚਿਰਾਗ ਹੈ ਜਿਹੜਾ ਕਿ ਉਹ ਐਡਮਨਿਸਟਰੇਸ਼ਨ ਨੂੰ ਠੀਕ ਕਰ ਦੇਣਗੇ ? ਆਮ ਤਜਰਬਾ ਇਹ ਕਿ ਜਿਥੇ ਜਿਥੇ ਵੀ ਡਾਇਰੈਕਟੋਰੇਟਸ ਬਣੀਆਂ ਹਨ, ਐਡਮਨਿਸਟਰੇਸ਼ਨ ਖਰਾਬ ਹੋਈ ਹੈ ।

ਮੰਤਰੀ : ਕੋਸ਼ਿਸ਼ ਕੀਤੀ ਜਾਏਗੀ ਕਿ ਕੰਮ ਸਟਰੀਮ ਲਾਈਨ ਹੋ ਜਾਏ ।

## NEW VENDS OF COUNTRY AND ENGLISH WINE

*306. **Sardar Dhanna Singh Gulshan** : Will the Minister for Development be pleased to state :

(a) the district-wise number of new vends of Country/English wine which were opened in the State during the year 1971-72 upto 24.4.72;

(b) the details of additional revenue which the Government expect to collect as a result of new vends as compared to the last year ?

**Captain Rattan Singh** : (a) A statement is laid on the Table of the House.

(b) (i) Additional income from Country Liquor and Beer : Rs. 2,04,80,360/-

(ii) Foreign Liquor: The additional income from this source will be available only at the close of the year which depends on three factors viz. Licence fee, Assessed fee and Duty.

[(ੳ) ਵੇਰਵਾ ਪੱਤਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ਅ) (i) ਦੇਸੀ ਸ਼ਰਾਬ ਅਤੇ ਬੀਅਰ ਤੋਂ ਵਾਧੂ ਆਮਦਨ 2,04,80,360 ਰੁਪਏ ਹੋਵੇਗੀ ।

(ii) ਅੰਗਰੇਜ਼ੀ ਸ਼ਰਾਬ ਤੋਂ ਵਾਧੂ ਆਮਦਨ ਤਿੰਨਾਂ ਵਸੀਲਿਆਂ ਤੋਂ ਹੁੰਦੀ ਹੈ ਜਿਵੇਂ ਕਿ ਲਾਈਸੈਂਸ ਫੀਸ, ਅਸੈਸਡ ਫ਼ੀਸ ਅਤੇ ਡਿਊਟੀ । ਵਾਧੂ ਆਮਦਨ ਦਾ ਪਤਾ ਸਾਲ ਦੇ ਆਖੀਰ ਵਿਚ ਲਗੇਗਾ ।]

STATEMENT SHOWING NUMBER OF COUNTRY LIQUOR (L-14A) BEER VENDS (L-10) AND FOREIGN LIQUOR VENDS (L-2)

| Sr. No. | Name of district | No. of retail vends of country liquor, Beer and Foreign liquor during 1971-72. | | | No. of retail vends of country liquor, Beer and Foreign liquor during 1972-73. | | |
|---|---|---|---|---|---|---|---|
| | | Country Liquor | Beer | Foreign Liquor | Country Liquor | Beer | Foreign Liquor |
| 1. | Hoshiarpur | 72 | 1 | 7 | 80 | — | 28 |
| 2. | Jullunder | 87 | 2 | 15 | 94 | 2 | 67 |

[Minister for Development]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 3. | Ferozpur | 273 | 3 | 12 | 261 | 3 | 36 |
| 4. | Amritsar | 80 | 1 | 11 | 92 | 1 | 52 |
| 5. | Gurdaspur | 87 | 2 | 7 | 105 | 3 | 24 |
| 6. | Kapurthala | 43 | — | 4 | 44 | — | 16 |
| 7. | Patiala | 130 | 1 | 12 | 147 | 3 | 52 |
| 8. | Bhatinda | 227 | — | 9 | 258 | — | 35 |
| 9. | Sangrur | 199 | — | 8 | 216 | — | 32 |
| 10. | Ludhiana | 120 | 2 | 12 | 138 | 2 | 77 |
| 11. | Ropar | 50 | 3 | 3 | 60 | 3 | 11 |
| | | 1368 | 15 | 100 | 1495 | 17 | 431 |

**ਸਰਦਾਰ ਧੰਨਾ ਸਿੰਘ ਗੁਲਸ਼ਨ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਥੇ ਸ਼ਰਾਬ ਦੀ ਇਨਕਮ ਵਿਚ ਵਾਧਾ ਹੋਇਆ ਹੈ ਉਥੇ ਸ਼ਰਾਬ ਦੇ ਵੱਧ ਇਸਤੇਮਾਲ ਕਾਰਨ ਕਰਾਈਮਜ਼ ਵਿਚ ਕਿੰਨਾ ਵਾਧਾ ਹੋਇਆ ਹੈ ?

(ਕੋਈ ਉੱਤਰ ਨਹੀਂ ਦਿਤਾ ਗਿਆ)

**ਸਰਦਾਰ ਜਸਵਿੰਦਰ ਸਿਘ ਬਰਾੜ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਜੋ ਫ਼ਾਰਮੂਲਾ ਉਨ੍ਹਾਂ ਨੇ ਅੰਗਰੇਜ਼ੀ ਸ਼ਰਾਬ ਦੇ ਠੇਕੇ ਲਈ ਬਣਾਇਆ ਹੈ ਕੀ ਦੇਸੀ ਸ਼ਰਾਬ ਲਈ ਵੀ ਉਸੇ ਤਰ੍ਹਾਂ ਬਣਾਇਆ ਜਾਏਗਾ ?

**ਵਿਕਾਸ ਮੰਤਰੀ :** ਇਕ ਕਮੇਟੀ ਬਣਾਈ ਹੈ, ਉਸ ਦੀ ਸਲਾਹ ਆ ਜਾਏ ਅਤੇ ਉਸ ਦੇ ਬਾਦ ਜੋ ਹਾਊਸ ਦੀ ਰਾਏ ਹੋਵੇਗੀ ਕੀਤਾ ਜਾਏਗਾ ।

**ਚੌਧਰੀ ਸੁੰਦਰ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਦੇਸੀ ਸ਼ਰਾਬ ਦੇ ਨਾਲ ਜੋ ਅੰਗਰੇਜ਼ੀ ਸ਼ਰਾਬ ਖੋਲ੍ਹ ਦਿਤੀ ਹੈ ਉਸ ਦੇ ਨਾਲ ਘਾਟਾ ਪਿਆ ਜਾਂ ਵਾਧਾ ?

**ਮੰਤਰੀ :** ਭਾਵੇਂ ਦੇਸੀ ਲੈ ਲਵੋ ਭਾਵੇਂ ਅੰਗਰੇਜ਼ੀ ਸਾਨੂੰ ਤਾਂ ਦੋਹਾਂ ਵਿਚ ਵਾਧਾ ਹੈ, ਘਾਟਾ ਤਾਂ ਕਿਸੇ ਨਾਲ ਵੀ ਨਹੀਂ ।

**ਚੌਧਰੀ ਦਰਸ਼ਨ ਸਿੰਘ :** ਕੀ ਮੰਤਰੀ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਹਾਈ ਕੋਰਟ ਦੇ ਫੈਸਲੇ ਤੋਂ ਬਾਦ ਜੇ ਕੋਈ ਐਪਲੀਕੈਂਟ ਫਾਰਨ ਲਿਕਰ ਬਾਰੇ ਲਾਇਸੈਂਸ ਲੈਣਾ ਚਾਹੇ ਅਤੇ ਜੇ ਉਹ ਸਾਰੀਆਂ ਸ਼ਰਤਾਂ ਅਤੇ ਫ਼ਾਰਮੈਲਟੀਜ਼ ਪੂਰੀਆਂ ਕਰਦਾ ਹੋਵੇ ਤਾਂ ਕੀ ਸਰਕਾਰ ਉਸ ਨੂੰ ਲਾਇਸੈਂਸ ਦੇਣ ਤੋਂ ਇਨਕਾਰ ਕਰ ਸਕਦੀ ਹੈ ?

**ਮੰਤਰੀ :** ਨਹੀਂ ਕਰ ਸਕਦੀ ।

ਸਰਦਾਰ ਸੁਰਜੀਤ ਸਿੰਘ ਅਟਵਾਲ : ਮੈਂ ਵਜ਼ੀਰ ਸਾਹਿਬ ਕੋਲੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸ਼ਹਿਰਾਂ ਵਿਚ ਲੋਕਾਂ ਨੂੰ ਚੰਗੀ ਸ਼ਰਾਬ ਮਿਲਣ ਦਾ ਬੰਦੋਬਸਤ ਕੀਤਾ ਗਿਆ ਹੈ, ਕੀ ਉਸੇ ਤਰ੍ਹਾਂ ਪਿੰਡਾਂ ਦੇ ਲੋਕਾਂ ਨੂੰ ਵੀ ਕੈਪਸੂਲਜ਼ ਤੋਂ ਬਚਾਉਣ ਲਈ ਕੋਈ ਬੰਦੋਬਸਤ ਸਰਕਾਰ ਵਲੋਂ ਕੀਤਾ ਜਾਵੇਗਾ ?

ਮੰਤਰੀ : ਜਿਸ ਸਮੇਂ ਇਹ ਸਕੀਮ ਇੰਟਰੋਡਿਊਸ ਕੀਤੀ ਸੀ ਤਾਂ ਕਿਹਾ ਸੀ ਕਿ ਇਹ ਟਰਾਇਲ ਹੈ। ਅਸੀਂ ਤਾ ਲੋਕਾਂ ਦੀ ਸੇਵਾ ਕਰਨੀ ਹੈ ਅਤੇ ਜੇ ਲੋਕ ਕਹਿਣਗੇ ਤਾਂ ਕਰ ਦਿਆਂਗੇ।

ਸ਼੍ਰੀ ਸਪੀਕਰ : ਸ਼ਰਾਬ ਪੀਣ ਨਾਲ ਲੋਕਾਂ ਦੀ ਆਰਥਿਕ ਹਾਲਤ ਖਰਾਬ ਹੀ ਹੋਣੀ ਹੈ ਅਤੇ ਉਸ ਤੋਂ ਬਾਦ ਕੈਪਸੂਲਜ਼ ਖਾ ਕੇ ਹੀ ਗੁਜ਼ਾਰਾ ਕਰਨਗੇ। (The financial position of the people who resort to drinking must deteriorate ; and after that they have to pull on with capsules only.)

ਸ਼੍ਰੀ ਸਰਦਾਰੀ ਲਾਲ ਕਪੂਰ : ਮਨਿਸਟਰ ਸਾਹਿਬ ਨੇ ਐਲਾਨ ਕੀਤਾ ਹੈ ਕਿ ਮੰਦਰਾਂ ਦੇ, ਸਕੂਲਾਂ ਦੇ, ਗੁਰਦਵਾਰਿਆਂ ਅਤੇ ਹਸਪਤਾਲਾਂ ਦੇ ਨੇੜੇ ਠੇਕੇ ਨਹੀਂ ਖੋਲ੍ਹੇ ਜਾਣਗੇ। ਅਗਰ ਖੋਲੇ ਗਏ ਹਨ ਤਾਂ ਉਨ੍ਹਾਂ ਨੂੰ ਬੰਦ ਕੀਤਾ ਜਾਵੇਗਾ। ਕੀ ਹਾਲੇ ਤਕ ਵੀ ਕੋਈ ਐਸੀ ਜਗ੍ਹਾਂ ਹੈ ਜਿਥੇ ਇਹ ਠੇਕੇ ਖੁਲ੍ਹੇ ਹਨ ? ਮੈਂ ਮਨਿਸਟਰ ਸਾਹਿਬ ਨੂੰ ਅਰਜ਼ ਕੀਤੀ ਸੀ ਕਿ ਹਾਲੇ ਤਕ ਵੀ ਠੇਕੇ ਐਸੀਆਂ ਜਗ੍ਹਾਂ ਤੇ ਬੰਦ ਨਹੀਂ ਹੋਏ। ਕੀ ਮਨਿਸਟਰ ਸਾਹਿਬ ਉਨ੍ਹਾਂ ਨੂੰ ਬੰਦ ਕਰਾਉਣਗੇ ?

ਮੰਤਰੀ : ਮੈਂ ਕਪੂਰ ਸਾਹਿਬ ਨੂੰ ਤੁਹਾਡੀ ਮਾਰਫਤ ਦਸਾਂਗਾ ਕਿ ਇੰਸਟਰਕਸ਼ੰਜ਼ ਬਿਲਕੁਲ ਇਹੀ ਹਨ। ਜਿਹੜਾ ਇਨ੍ਹਾਂ ਦੇ ਹਸਪਤਾਲਾਂ ਵਿਚ ਇਨ੍ਹਾਂ ਦੇ ਕਿਰਾਏਦਾਰ ਨੇ ਖੋਲ੍ਹਿਆ ਹੈ ਉਹ ਮੈਂ ਕਿਸ ਤਰ੍ਹਾਂ ਬੰਦ ਕਰਾ ਸਕਦਾ ਹਾਂ।

**चौधरी बलराम** : क्या मंत्री महोदय यह बताने की कृपा करेंगे कि डाक्टरी राए के मुताबिक साबत हुआ है कि यह सेहत के लिए ठीक नहीं है और आने वाली नसल पर इसका बुरा असर पड़ेगा, इन हालात में क्या गवर्नमेंट शराब की बोतलों और सिगरेट के पैकट पर लिखवायेगी कि यह सेहत के लिए मुज़िर है ?

ਮੰਤਰੀ : ਮੇਰੇ ਖਿਆਲ ਵਿਚ ਇਹ ਸਿਹਤ ਦੇ ਖਿਲਾਫ ਹੈ। ਮੈਂ ਹਾਊਸ ਵਿਚ ਵੀ ਕਿਹਾ ਸੀ ਕਿ ਅਸੀਂ ਇਹ ਲਿਖਾਂਵਾਂਗੇ। ਲੇਕਿਨ ਅਮਰੀਕਾ ਵਿਚ ਅਨੈਲਸਿਸ ਕੀਤਾ ਗਿਆ ਕਿ ਜਿਥੇ ਉਨ੍ਹਾਂ ਲਿਖਵਾ ਦਿੱਤਾ ਕਿ ਸਿਗਰਟ ਬੜੀ ਮਾੜੀ ਹੈ ਉਸ ਸਿਗਰਟ ਦੀ ਵਿਕਰੀ ਜ਼ਿਆਦਾ ਹੋ ਗਈ ਹੈ। ਇਸ ਕਰਕੇ ਸੋਚਣ ਲਗ ਪਏ ਹਾਂ ਕਿ ਕੀ ਕਰੀਏ।

ਸ਼੍ਰੀ ਸਪੀਕਰ : ਤੁਸੀਂ ਦੁਕਾਨਾਂ ਖੋਲ੍ਹਣੀਆਂ ਹਨ। ਇਸ ਲਈ ਜੇ ਲਿਖੋਗੇ ਤਾਂ ਤੁਹਾਡੀ ਸੇਲ ਵਧੇਗੀ। *(Addressing the Minister for Development* : You are opening these shops. By adopting this practice your sale will increase.)

ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਵਜ਼ੀਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਕੀ ਸਰਕਾਰ ਦੀ ਨੀਤੀ ਸ਼ਰਾਬ ਦੁਆਰਾ ਗੌਰਮਿੰਟ ਦੀ ਆਮਦਨ ਵਧਾਉਣ ਦੀ ਹੈ ਜਾਂ ਸ਼ਰਾਬ ਨੂੰ ਘਟਾ ਕੇ ਲੋਕਾਂ ਦੀ ਸਿਹਤ ਬਣਾਉਣ ਦੀ ਹੈ ?

ਮੰਤਰੀ : ਪੰਜਾਬ ਸਰਕਾਰ ਦਾ ਲੋਕਾਂ ਦੀ ਸਿਹਤ ਬਣਾਉਣ ਦਾ ਮਨਸ਼ਾ ਹੈ। ਇਸ ਕਰਕੇ ਇਥੇ ਦੁੱਧ ਜ਼ਿਆਦਾ ਪੈਦਾ ਕਰਨ ਤੇ ਜ਼ੋਰ ਪਾ ਰਹੇ ਹਾਂ।

ਕਾਮਰੇਡ ਸੱਤ ਪਾਲ ਡਾਂਗ : ਪਿਛੇ ਜੋ ਦਿੱਲੀ ਵਿਚ ਤਜ਼ਰਬਾ ਹੋਇਆ ਹੈ ਕਿ ਸ਼ਰਾਬ ਪੀਣ ਕਾਰਨ ਸੈਂਕੜੇ ਆਦਮੀਆਂ ਦੀ ਮੌਤ ਹੋਈ ਹੈ। ਇਸ ਤੋਂ ਪਹਿਲਾਂ ਕਿ ਪੰਜਾਬ ਵਿਚ ਇਹ ਚੀਜ਼ ਵਾਪਰੇ, ਕੀ ਪੰਜਾਬ ਸਰਕਾਰ ਦੀ ਪ੍ਰੋਡਕਸ਼ਨ ਅਤੇ ਡਿਸਟਰੀਬਿਊਸ਼ਨ ਸਾਰੀ ਦੀ ਸਾਰੀ ਆਪਣੇ ਹੱਥ ਵਿਚ ਲੈਣ ਲਈ ਤਿਆਰ ਹੈ ?

ਮੰਤਰੀ : ਇਹ ਬੜਾ ਵੈਲਯੂਏਬਲ ਸੁਜੈਸ਼ਨ ਹੈ। ਇਸ ਤੇ ਜ਼ਰੂਰ ਵਿਚਾਰ ਕਰਾਂਗੇ।

ਸਰਦਾਰ ਅਜਾਇਬ ਸਿੰਘ ਸੰਧੂ : ਮੈਂ * * ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਗਾਂਧੀ ਜੀ ਨੇ ਕਿਹਾ ਸੀ ਕਿ ਸ਼ਰਾਬ ਪੀਣਾ ਅਤੇ ਪਿਲਾਣਾ ਚੰਗਾ ਨਹੀਂ। ਇਹ ਸਰਕਾਰ ਜਿਹੜੀ ਗਾਂਧੀ ਜੀ ਦੇ ਨਾਂ ਤੇ ਅਤੇ ਉਨ੍ਹਾਂ ਦੇ ਆਦਰਸ਼ਾਂ ਤੇ ਚਲਦੀ ਹੈ, ਲੋਕਾਂ ਨੂੰ ਸ਼ਰਾਬ ਕਿਉਂ ਪਿਲਾਉਂਦੀ ਹੈ ?

**Minister** : Sir, I object to the words.

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ : ਮੈਂ, ਸਪੀਕਰ ਸਾਹਿਬ, ਐਕਸਾਈਜ਼ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਫ਼ਰਮਾਇਆ ਹੈ ਕਿ ਅਡਲਟਰੇਟਡ ਅਤੇ ਇਲੀਸਟ ਸ਼ਰਾਬ ਨੂੰ ਰੋਕਣ ਵਾਸਤੇ ਕੰਪੀਟੀਸ਼ਨ ਕੀਤਾ ਗਿਆ ਹੈ। ਕਿ ਇਸ ਦੇ ਪੇਸ਼ੇਨਜ਼ਰ ਇਨ੍ਹਾਂ ਨੇ ਕਦੇ ਅਫ਼ੀਮ ਬਾਰੇ ਸੋਚਿਆ ਹੈ। ਪੰਜਾਬ ਦੇ ਵਿਚ ਸਮਗਲਰਾਂ ਨੇ ਅਫ਼ੀਮ ਵੇਚ ਕੇ ਕਰੋੜਾਂ ਰੁਪਿਆ ਬਣਾਇਆ ਹੈ। ਕਰੰਸੀ ਤਬਾਹ ਕਰ ਦਿਤੀ ਹੈ। ਕੀ ਸਰਕਾਰ ਇਸ ਨੂੰ ਰੋਕੇਗੀ ?

ਮੰਤਰੀ : ਸਪੀਕਰ ਸਾਹਿਬ, ਸਵਾਲ ਤਾਂ ਉਠਦਾ ਨਹੀਂ ਪਰ ਖਿਆਲਾਤ ਬੜੇ ਅੱਛੇ ਹਨ।

ਚੌਧਰੀ ਰਾਮ ਸਿੰਘ : ਕੀ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਕੀ ਇਹ ਹਕੀਕਤ ਨਹੀਂ ਕਿ ਸਾਰੇ ਪੰਜਾਬ ਵਿਚ ਜ਼ਿਆਦਾ ਤਰ ਅਕਾਲੀ ਸ਼ਰਾਬ ਪੀਂਦੇ ਹਨ, ਇਸ ਵਾਸਤੇ ਤੁਸੀਂ ਚੰਗੀ ਸ਼ਰਾਬ ਇਨ੍ਹਾਂ ਨੂੰ ਦੇ ਰਹੇ ਹੋ ?

ਸਰਦਾਰ ਅਜਾਇਬ ਸਿੰਘ ਸੰਧੂ : ਇਸੇ ਕਾਰਨ ਤਾਂ ਇਸ ਦਾ ਕੱਦ ਵੱਧਦਾ ਨਹੀਂ।

ਸਰਦਾਰ ਹਰਚੰਦ ਸਿੰਘ : ਸੰਧੂ ਸਾਹਿਬ ਨੇ ਗਾਂਧੀ ਜੀ ਦਾ ਨਾਂ ਲੈ ਕੇ ਕਿਹਾ ਹੈ। ਮੈਂ ਕਹਿੰਦਾ ਹਾਂ —

'ਪੀਨਾ ਹਰਾਮ ਹੈ ਨਾ ਪਿਲਾਨਾ ਹਰਾਮ ਹੈ, ਪੀ ਕਰ ਮਗਰ ਹੋਸ਼ ਮੇਂ ਆਨਾ ਹਰਾਮ ਹੈ'

ਸਰਦਾਰ ਧੰਨਾ ਸਿੰਘ ਗੁਲਸ਼ਨ : ਮੈਂ * * ਮੰਤਰੀ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਦਿੱਲੀ ਵਿਚ, ਸ਼ਿਮਲੇ ਵਿਚ ਅਤੇ ਹਰਿਆਣੇ ਵਿਚ ਸ਼ਰਾਬ ਪੀਣ ਵਾਲਿਆਂ ਦੀਆਂ ਕਾਫ਼ੀ ਮੌਤਾਂ ਹੋਈਆਂ ਹਨ। ਕੀ ਪੰਜਾਬ ਵਿਚ ਇਸ ਦੀ ਰੋਕ ਥਾਮ ਵਾਸਤੇ ਸਰਕਾਰ ਕਦਮ ਚੁਕੇਗੀ ਅਤੇ ਕੀ ਐਸੀਆਂ ਘਟਨਾਵਾਂ ਪੰਜਾਬ ਵਿਚ ਇਨ੍ਹਾਂ ਦੇ ਨੋਟਿਸ ਵਿਚ ਆਈਆਂ ਹਨ ?

ਸ੍ਰੀ ਸਪੀਕਰ : ਇਹ ਤਾਂ ਰੇਪੀਟੀਸ਼ਨ ਹੈ। ਡਾਂਗ ਸਾਹਿਬ ਨੇ ਇਹੋ ਸਵਾਲ ਕੀਤਾ ਸੀ। (This is repetition. Comrade Satya Pal Dang put the same question.)

---

*Expunged as ordered by the Chair.

ਮੰਤਰੀ : ਮੈਂ * * ਮੰਤਰੀ ਨਹੀਂ ਮੈਂ ਤਾਂ ਡਿਵੈਲਪਮੈਂਟ ਮੰਤਰੀ ਹਾਂ । ਇਹ ਲਫਜ਼ ਕਢਾ ਦਿਉ ।

ਸ੍ਰੀ ਸਪੀਕਰ : ਇਹ ਲਫਜ਼ ਤਾਂ ਮੈਂ ਕਢਾ ਦਿਆਂਗਾ ਪਰ ਜੇ ਤੁਸੀਂ X X ਮੰਤਰੀ ਨਹੀਂ ਤਾਂ ਤੁਸੀਂ ਜਵਾਬ ਕਿਉਂ ਦਿੰਦੇ ਹੋ ? (I shall expunge these words; but if you are not * * Minister then why do you give a reply ?)

ਮੰਤਰੀ : ਮੈਂ ਕਹਿਣਾ ਨਹੀਂ ਚਾਹੁੰਦਾ ਮਗਰ ਇਹ ਮੁੜ ਮੁੜ ਕੇ ਕਹਿੰਦੇ ਹਨ । ਇਨ੍ਹਾਂ ਦਾ ਧਰਮ ਹੀ ਸ਼ਰਾਬ ਪੀਣਾ ਹੈ, ਇਸ ਲਈ ਮੈਂ ਕੀ ਕਰਾਂ ?

---

PRIVATELY MANAGED SCHOOLS TAKEN OVER BY GOVERNMENT

*26? 1. **Comrade Dana Ram** :
2. **Comrade Satya Pal Dang** : Will the Minister for Education be pleased to state :

(a) the total number of privately managed schools tekan over by the Government during each of the years 1966, 1967, 1968, 1969, 1970 and 1971;

(b) whether it is a fact that the Headmasters and other members of the staff of the said schools taken over in 1966 were taken into Govt. service temporarily on 6 months basis with the stipulation that all trained and suitable persons would be regularised:

(c) whether the services of any of them have been regularised; if not, the reasons for the long delay;

(d) whether it is a fact that the cases of the Headmasters of the said schools have not yet been submitted to the Punjab Public Service Commission by the Department ?

**Sardar Umrao Singh :** (a)

| Year | | Number |
|---|---|---|
| 1966 | — | 12 |
| 1967 | — | 9 |
| 1968 | — | 1 |
| 1969 | — | 7 |
| 1970 | — | 1 |
| 1971 | — | 1 |
| Total No. | | 31 |

(b) yes.

(c) yes.

(d) No.

---

*Expunged as ordered by the Chair.

[ਸਿਖਿਆ ਮੰਤਰੀ]

| | | | |
|---|---|---|---|
| [(ੲ) | 1966 | — | 12 |
| | 1967 | — | 9 |
| | 1968 | — | 1 |
| | 1969 | — | 7 |
| | 1970 | — | 1 |
| | 1971 | — | 1 |
| | ਕੁਲ ਜੋੜ : | — | 31 |

(ਬੀ) ਹਾਂ ਜੀ ।

(ਸੀ) ਹਾਂ ਜੀ ।

(ਡੀ) ਨਹੀਂ ਜੀ ।]

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਸੁਆਲ ਦੇ 'ਸੀ' ਪੋਰਸ਼ਨ ਵਿਚ ਇਹ ਲਿਖਿਆ ਸੀ ਕਿ (c) whether the services of any of them have been regularised; if not, the reasons for long delay ? ਇਨ੍ਹਾਂ ਨੇ ਜਵਾਬ ਦਿੱਤਾ ਹੈ, ਯੈਸ । ਕੀ ਮੰਤਰੀ ਸਾਹਿਬ ਦੱਸਣਗੇ ਕਿ ਸਾਰਿਆਂ ਦੀਆਂ ਸਰਵਿਸਿਜ਼ ਰੈਗੂਲੇਰਾਈਜ਼ ਹੋ ਗਈਆਂ ਹਨ ਜਾਂ ਕੁਝ ਐਸੇ ਹਨ ਜਿਨ੍ਹਾਂ ਦੀਆਂ ਨਹੀਂ ਹੋਈਆਂ ?

ਸਿੱਖਿਆ ਮੰਤਰੀ : ਸਪੀਕਰ ਸਾਹਿਬ ਇਨ੍ਹਾਂ ਨੇ ਪੁਛਿਆ ਹੈ ਕਿ ਕੁਝ ਸਰਵਿਸਿਜ਼ ਰੈਗੂਲੇਰਾਈਜ਼ ਹੋਈਆਂ ਹਨ । ਮੈਂ ਕਿਹਾ ਕਿ ਮਾਸਟਰਾਂ ਦੀਆਂ ਸਰਵਿਸਿਜ਼ ਰੈਗੂਲਰਾਈਜ਼ ਹੋਈਆਂ ਹਨ । ਜਿਹੜੇ ਬਾਕੀ ਰਹਿੰਦੇ ਹਨ ਉਨ੍ਹਾਂ ਦੇ ਕੇਸ ਪ੍ਰੋਸੈਸ ਹੋ ਰਹੇ ਹਨ ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਜਿਨ੍ਹਾਂ ਦੀਆਂ ਰੈਗੂਲੇਰਾਈਜ਼ ਨਹੀਂ ਹੋਈਆਂ ਉਨ੍ਹਾਂ ਬਾਰੇ ਮੈਂ ਪੁਛਿਆ ਸੀ ਕਿ ਕੀ ਇਹ ਹਕੀਕਤ ਨਹੀਂ ਕਿ ਐਜੂਕੇਸ਼ਨ ਡਿਪਾਰਟਮੈਂਟ ਵਿਚ ਇਤਨੀ ਅਣਗਹਿਲੀ ਅਤੇ ਗੈਰ-ਜ਼ਿੰਮੇਵਾਰੀ ਹੈ ਕਿ ਹਾਲੇ ਤਕ ਸਰਵਿਸ ਬੁਕਾਂ ਪਬਲਿਕ ਸਰਵਿਸ ਕਮਿਸ਼ਨ ਦੇ ਬਾਰ ਬਾਰ ਮੰਗਣ ਦੇ ਬਾਵਜੂਦ ਨਹੀਂ ਭੇਜੀਆਂ ਗਈਆਂ ਜਿਸ ਕਰਕੇ ਉਹ ਰੈਗੂਲਰ ਨਹੀਂ ਹੋ ਸਕੇ ?

ਮੰਤਰੀ : ਸਪੀਕਰ ਸਾਹਿਬ, ਇਸ ਦੇ ਮੁਤਲਿਕ ਗੁਜ਼ਾਰਿਸ਼ ਇਹ ਹੈ ਕਿ ਸਰਵਿਸ ਬੁਕਾਂ ਦੇ ਮੁਤਲਿਕ ਡੀ. ਈ. ਓਜ਼ ਨੂੰ ਲਿਖਿਆ ਗਿਆ ਕਿ ਉਨ੍ਹਾਂ ਹੈਡਮਾਸਟਰਾਂ ਤੋਂ ਇਹ ਸਰਵਿਸ ਬੁਕਾਂ ਲੈ ਕੇ ਪਬਲਿਕ ਸਰਵਿਸ ਕਮਿਸ਼ਨ ਨੂੰ ਭੇਜਣ ਮਗਰ ਕੋਈ ਜਵਾਬ ਨਹੀਂ ਆਇਆ ਅਤੇ ਪਬਲਿਕ ਸਰਵਿਸ ਕਮਿਸ਼ਨ ਨੂੰ ਅਸੀਂ ਕਿਹਾ ਕਿ ਜਿਨ੍ਹਾਂ ਦੀਆਂ ਆ ਗਈਆਂ ਹਨ ਉਨ੍ਹਾਂ ਦੇ ਕੇਸਿਜ਼ ਫਾਈਨੈਲਾਈਜ਼ ਕਰ ਦਿਉ । ਪਰ ਉਹ ਕਹਿੰਦੇ ਹਨ ਕਿ ਜਦੋਂ ਸਾਰੀਆਂ ਆ ਜਾਣਗੀਆਂ ਤਦ ਕਰਾਂਗੇ । ਇਸ ਵਿਚ ਹੈਡਮਾਸਟਰ ਕੋਆਪਰੇਟ ਨਹੀਂ ਕਰ ਰਹੇ ।

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਇਹ ਗਲ ਦਸਣਗੇ ਕਿ ਇਨ੍ਹਾਂ ਸਕੂਲਾਂ ਦਾ ਜਿਹੜਾ ਸਟਾਫ ਟੇਕ-ਓਵਰ ਕੀਤਾ ਹੈ ਇਨ੍ਹਾਂ ਤੇ ਇਹੋ ਜਿਹੀਆਂ ਕੁਆਲੀਫੀਕੇਸ਼ਨਜ਼ ਇਸ ਬੁਢਾਪੇ ਵਿਚ ਉਨ੍ਹਾਂ ਤੇ ਲਾ ਦਿੱਤੀਆਂ ਹਨ ਕਿ ਜੋ ਦਸਵੀਂ ਜਮਾਤ ਪਾਸ ਨਹੀਂ ਕਰੇਗਾ ਤਾਂ ਉਸ ਨੂੰ

ਰਗੂਲੇਰਾਈਜ਼ ਨਹੀਂ ਕਰਾਂਗੇ । ਕੀ ਮਨਿਸਟਰ ਸਾਹਿਬ ਉਸ ਕੰਡੀਸ਼ਨ ਨੂੰ ਵਿਦਡਰਾ ਕਰਨ ਵਾਸਤੇ ਤਿਆਰ ਹਨ ?

ਮੰਤਰੀ : ਸਪੀਕਰ ਸਾਹਿਬ, ਇਸ ਵਿਚੋਂ ਦੋ ਸਵਾਲ ਉਠਦੇ ਹਨ । ਜਾਂ ਤਾਂ ਕੁਆਲੀਫੀਕੇਸ਼ਨ ਰਿਲੈਕਸ ਕਰੀਏ ਜਾਂ ਜਿਹੜੇ ਜ਼ਿਆਦਾ ਬੁੱਢੇ ਹੋ ਗਏ ਹਨ ਉਨ੍ਹਾਂ ਨੂੰ ਰਿਟਾਇਰ ਕਰੀਏ ।

ਸ੍ਰੀ ਪਰੇਮ ਗੁਪਤਾ : ਸਪੀਕਰ ਸਾਹਿਬ, ਉਨ੍ਹਾਂ ਨੂੰ ਸਿਕੋਰਟੀ ਆਫ ਸਰਵਿਸ ਉਸ ਵੇਲੇ ਦਿੱਤੀ ਗਈ ਸੀ ਜਦੋਂ ਮੈਨੇਜਮੈਂਟ ਤੋਂ ਸਰਕਾਰ ਨੇ ਸਕੂਲ ਟੇਕ-ਓਵਰ ਕੀਤੇ ਸਨ । ਉਨ੍ਹਾਂ ਨੂੰ ਵਾਪਸ ਨਹੀਂ ਭੇਜਿਆ ਜਾ ਸਕਦਾ ।

ਕਾਮਰੇਡ ਜੰਗੀਰ ਸਿੰਘ ਜੋਗਾ : ਕੀ ਮਨਿਸਟਰ ਸਾਹਿਬ ਦਸਣਗੇ ਕਿ 1966 ਤੋਂ ਬਾਅਦ ਜਿਨ੍ਹਾਂ ਦੀਆਂ ਸਰਵਿਸ ਬੁਕਾਂ ਹਰਿਆਣੇ ਵਿਚ ਰਹਿ ਗਈਆਂ ਸਨ ਉਹ ਅਜੇ ਤਕ ਵਾਪਸ ਨਹੀਂ ਭੇਜੀਆਂ ਗਈਆਂ । ਕੀ ਸਰਕਾਰ ਉਨ੍ਹਾਂ ਨੂੰ ਵਾਪਸ ਮੰਗਵਾਉਣ ਦੀ ਕੋਸ਼ਿਸ਼ ਕਰੇਗੀ ?

ਮੰਤਰੀ : ਉਸ ਦੇ ਮੁਤਲਿਕ ਗੌਰਮਿੰਟ ਲੈਵਲ ਤੇ ਲਿਖ ਕੇ ਭੇਜਾਂਗੇ । ਅਸੀਂ ਫੋਰਸ ਤਾਂ ਨਹੀਂ ਕਰ ਸਕਦੇ । ਹਾਂ ਆਪਣੀ ਕੋਸ਼ਿਸ਼ ਜ਼ਰੂਰ ਰਖਾਂਗੇ ।

ਕਾਮਰੇਡ ਸੱਤ ਪਾਲ ਡਾਂਗ : ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ 1966 ਵਿਚ 12 ਸਕੂਲ ਟੇਕ-ਓਵਰ ਹੋਏ । ਇਹ ਮੈਨੇਜਮੈਂਟ ਔਰ ਸਰਕਾਰ ਦੀ ਕੰਸੈਂਟ ਨਾਲ ਹੋਏ । ਉਸ ਸਮੇਂ ਮਾਸਟਰਾਂ ਨੂੰ ਕਿਹਾ ਕਿ ਹਾਲੀ ਤੁਸੀਂ ਛੇ ਮਹੀਨੇ ਦੇ ਬੇਸਿਜ਼ ਤੇ ਲਗ ਜਾਉ ਬਾਅਦ ਵਿਚ ਰੈਗੂਲੇਰਾਈਜ਼ ਕਰ ਦੇਵਾਂਗੇ । 1972 ਆ ਗਿਆ ਹੈ, 6 ਸਾਲ ਲੰਘ ਗਏ ਹਨ । ਕੋਈ ਡੀ. ਈ. ਓ. ਕੋਆਪ੍ਰੇਟ ਨਹੀਂ ਕਰਦਾ, ਕੋਈ ਹੈਡਮਾਸਟਰ ਕੋਆਪ੍ਰੇਟ ਨਹੀਂ ਕਰਦਾ । ਉਨ੍ਹਾਂ ਦੇ ਖਿਲਾਫ ਐਕਸ਼ਨ ਕਿਉਂ ਨਹੀਂ ਲੈਂਦੇ ? ਅਗਰ ਉਹ ਰੈਗੂਲੈਰਾਈਜ਼ ਹੋਣ ਤੋਂ ਪਹਿਲਾਂ ਰਿਟਾਇਰ ਹੋ ਗਏ ਤਾਂ ਉਨ੍ਹਾਂ ਨੂੰ ਬੜਾ ਨੁਕਸਾਨ ਹੋਵੇਗਾ । ਇਹ ਕਾਰਵਾਈ ਕਦੋਂ ਤਕ ਕਰ ਦੇਣਗੇ ਇਨ੍ਹਾਂ 12 ਸਕੂਲਾਂ ਬਾਰੇ ਜਿਹੜੇ ਕਿ 1966 ਵਿਚ ਟੇਬ-ਆਵਰ ਹੋਏ ਸਨ ?

ਮੰਤਰੀ : ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਡਾਂਗ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੈਂ ਕਮ-ਅਜ਼-ਕਮ ਪੂਰੀ ਤਰ੍ਹਾਂ ਕੋਆਪ੍ਰੇਟ ਕਰਾਂਗਾ । ਜੇ ਪਿਛਲੇ ਪੰਜ 6 ਸਾਲਾਂ ਵਿਚ ਅਣਗਹਿਲੀ ਹੋਈ ਹੈ । ਕਿਸੇ ਲੈਵਲ ਤੇ ਤਾਂ ਮੈਂ ਕੋਸ਼ਿਸ਼ ਕਰਾਂਗਾ ਕਿ ਇਹ ਛੇਤੀ ਤੋਂ ਛੇਤੀ ਐਕਸਪੀਡਾਇਟ ਹੋਵੇ ।

ਸ੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਹੜੀਆਂ ਸਰਵਿਸ ਬੁਕਸ ਹਰਿਆਣੇ ਵਿਚ ਰਹਿ ਗਈਆਂ ਹਨ ਉਨ੍ਹਾਂ ਬਾਰੇ ਅਸੀਂ ਹਰਿਆਣੇ ਦੀ ਸਰਕਾਰ ਨੂੰ ਮਜ਼ਬੂਰ ਨਹੀਂ ਕਰ ਸਕਦੇ । ਕੀ ਸਰਕਾਰ ਉਨ੍ਹਾਂ ਸਰਵਿਸ ਬੁਕਾਂ ਨੂੰ ਲਾਸਟ ਡੀਕਲੇਅਰ ਕਰਕੇ ਡੁਪਲੀਕੇਟ ਸਰਵਿਸ ਬੁਕਾਂ ਬਨਾਉਣ ਵਾਸਤੇ ਤਿਆਰ ਹੈ ਜਿਸ ਤਰ੍ਹਾਂ ਕਿ ਗਵਾਚ ਜਾਣ ਦੇ ਕੇਸ ਵਿਚ ਸੈਂਕਸ਼ਨ ਲੈ ਕੇ ਕੀਤਾ ਜਾਂਦਾ ਹੈ ?

ਮੰਤਰੀ : ਇਸ ਬਾਰੇ ਕੋਈ ਜਨਰਲ ਸਟੇਟਮੈਂਟ ਨਹੀਂ ਦਿਤੀ ਜਾ ਸਕਦੀ, ਇਨਡੀਵਿਜੂਅਲ ਕੇਸਾਂ ਵਿਚ ਤਾਂ ਅਜੇਹਾ ਹੋ ਸਕਦਾ ਹੈ ।

---

UNADJUSTED B ED. TEACHRES APPOINTED ON 6 MONTHS BASIS.

*263. 1. **Comrade Dana Ram** :
2. **Comrade Satya Pal Dang** : Will the Minister for Education be pleased to state :

(a) the total number of unadjusted B.Ed. teachers appointed on 6 months basis during each of the years 1968, 1969, 1970 and 1971;

(b) the total number of the said teachers who have been reverted or are not being selected on regular basis;

(c) the date when selections for appointment on regular basis were made from 1.1.68 onwards ?

**Sardar Umrao Singh** : (a) 1968 371
1969 511
1970 640
1971 521

(b) 1071

(c) 9.12.69
6.1.70
11.6.71
13.12.71
9.1.72
24.1.72
27.1.72
3.2.72
9.3.72
11.3.72

[(ੲ) 1968 371
1969 511
1970 640
1971 521

(ਬੀ) 1071

(ਸੀ) 9.12.69
6.1.70
11.6.71

13.12.71
9.1.72
24.1.72
27.1.72
3.2.72
9.3.72
11.3.72]

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਜਿਹੜੇ ਜੇ. ਬੀ. ਟੀ. ਟੀਚਰਜ਼ ਨੇ ਬੀ. ਐਡ. ਕਰ ਲਈ ਉਨ੍ਹਾਂ ਨੂੰ ਐਡਹਾਕ ਬੇਸਿਜ਼ ਤੇ ਲਗਿਆਂ ਹੋਇਆਂ ਦੋ ਸਾਲ ਦੇ ਕਰੀਬ ਹੋ ਗਏ ਸਨ ਤਾਂ 1971 ਵਿਚ ਉਨ੍ਹਾਂ ਨੂੰ ਜਦੋਂ ਰੈਗੂਲਰ ਵੇਕੰਸੀਜ਼ ਦੇ ਅਗੇਨਸਟ ਐਡਜੱਸਟ ਕਰਨਾ ਸੀ ਤਾਂ ਰਿਵਰਟ ਕਰ ਦਿੱਤਾ ਗਿਆ। ਜਿਹੜੇ ਬੀ. ਟੀ. ਜਾਂ ਬੀ. ਐਡ. ਟੀਚਰਜ਼ ਨੂੰ ਦੋ-ਦੋ-ਤਿੰਨ ਤਿੰਨ ਜਾਂ ਚਾਰ ਚਾਰ ਸਾਲ ਕੰਮ ਕਰਦਿਆਂ ਹੋ ਗਏ ਸਨ ਉਨ੍ਹਾਂ ਨੂੰ ਮੁੜ ਕੇ ਰਿਵਰਟ ਕਰ ਦਿੱਤਾ ਗਿਆ। ਸਪੀਕਰ ਸਾਹਿਬ, ਐਡਹਾਕ ਬੇਸਿਜ਼ ਤੇ ਤਾਂ ਛੇ ਮਹੀਨਿਆਂ ਤੋਂ ਵੱਧ ਨਹੀਂ ਰਹਿਣ ਦੇਣਾ ਚਾਹੀਦਾ ਅਤੇ ਜੇਕਰ ਸਾਲ ਟੱਪ ਜਾਏ ਤਾਂ ਆਟੋਮੈਟੀਕਲੀ ਰੈਗੂਲਰ ਹੋ ਜਾਇਆ ਕਰਨ। ਕੀ ਵਜ਼ੀਰ ਸਾਹਿਬ ਇਸ ਤੇ ਗੌਰ ਕਰਨਗੇ ?

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਜੋ ਵੀ ਕੋਈ ਸਵਾਲ ਆਉਂਦਾ ਹੈ ਤਾਂ ਪਿਛਲੇ ਪੰਜਾਂ ਸਾਲਾਂ ਦਾ ਹੀ ਉਠਦਾ ਹੈ। (ਆਪੋਜ਼ੀਸ਼ਨ ਵਲੋਂ ਵਿਘਨ) ਮੈਂ ਅਰਜ਼ ਕਰਾਂ ਕਿ ਪਹਿਲਾਂ ਖੁੱਲ੍ਹੀਆਂ ਵੇਕੰਸੀਜ਼ ਸਨ ਇਸ ਲਈ ਉਨ੍ਹਾਂ ਨੂੰ ਪ੍ਰੋਮੋਟ ਕਰ ਦਿੱਤਾ ਗਿਆ ਸੀ। ਫਿਰ ਫੈਸਲਾ ਕੀਤਾ ਗਿਆ ਸੀ ਕਿ ਇਨ੍ਹਾਂ ਨੂੰ ਵਿਭਾਗੀ ਪ੍ਰੋਮੋਸ਼ਨ 25 ਫ਼ੀਸਦੀ ਹੀ ਦੇਣੀ ਹੈ ਤਾਂ ਜਿਤਨੀਆਂ ਵੇਕੈਂਸੀਜ਼ ਹਿੱਸੇ ਆਈਆਂ ਸਨ ਉਨ੍ਹਾਂ ਦੇ ਉਮੀਦਵਾਰਾਂ ਨੂੰ ਰੈਗੂਲਰ ਕਰ ਦਿਤਾ ਗਿਆ ਅਤੇ ਬਾਕੀ ਨੂੰ ਰੀਵਰਟ ਕਰ ਦਿਤਾ ਗਿਆ।

**ਡਾਕਟਰ ਅਮੀਰ ਸਿੰਘ ਕਲਕਟ :** ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿਚ ਛੇ ਹਜ਼ਾਰ ਟੀਚਰਜ਼ ਨੂੰ ਸਿਕੱਸ ਮੰਥ ਬੇਸਿਜ਼ ਤੇ ਸਰਕਾਰ ਲਗਾਉਂਦੀ ਰਹੀ ਹੈ। ਇਹ ਕੁਰੱਪਸ਼ਨ ਦਾ ਇਕ ਸਾਧਨ ਬਣਿਆ ਹੋਇਆ ਸੀ। ਮੈਂ ਮੰਤਰੀ ਜੀ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਚੀਜ਼ ਨੂੰ ਖਤਮ ਕਰਨ ਲਈ ਕੋਈ ਕਦਮ ਚੁਕਣਗੇ ?

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਵਜ਼ੀਰਾਂ ਨੂੰ ਅਤੇ ਕਾਂਗਰਸੀ ਐਮ.ਐਲ.ਏਜ਼. ਨੂੰ ਪਿਛਲੇ ਪੰਜ ਸਾਲਾਂ ਦਾ ਫੋਬੀਆਂ ਲਗਾ ਹੋਇਆ ਹੈ। ਇਨ੍ਹਾਂ ਦਾ ਇਲਾਜ਼ ਕਰਾਉਣਾ ਚਾਹੀਦਾ ਹੈ। (ਟਰੇਜ਼ਰੀ ਬੈਂਚਾਂ ਵਲੋਂ ਇੰਟਰੱਪਸ਼ਨਜ਼)

**ਸ਼੍ਰੀ ਸਪੀਕਰ :** ਸੰਧੂ ਸਾਹਿਬ, ਟਰੈਜ਼ਰੀ ਬੈਂਚਿੱਜ਼ ਤਾਂ ਉਧਰਲੇ ਪਾਸੇ ਹਨ। ਜਵਾਬ ਤਾਂ ਉਨ੍ਹਾਂ ਨੇ ਦੇਣਾ ਹੈ। ਤੁਸੀਂ ਤਸ਼ਰੀਫ ਰਖੋ। (Sandhu Sahib, Treasury Benches are on the other side. Reply is to be given by the Government and not by you. You may please resume your seat.)

ਸਰਦਾਰ ਅਜਾਇਬ ਸਿੰਘ ਸੰਧੂ : * * (ਵਿਘਨ)

ਸ੍ਰੀ ਸਪੀਕਰ : ਜੋ ਕੁਝ ਚੇਅਰ ਦੀ ਆਗਿਆ ਤੋਂ ਬਿਨਾਂ ਕਿਹਾ ਜਾ ਰਿਹਾ ਹੈ ਇਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ । (Whatever is being said without the permission of the Chair that should not form part of the proceedings.)

ਚੌਧਰੀ ਦਰਸ਼ਨ ਸਿੰਘ : ਕੀ ਵਿੱਦਿਆ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ ਜੇ. ਬੀ. ਟੀ. ਟੀਚਰਜ਼ ਰਿਵਰਟ ਕੀਤੇ ਗਏ ਹਨ ਉਨ੍ਹਾਂ ਨੂੰ ਅਕਾਮੋਡੇਟ ਕਰਨ ਲਈ ਬੀ. ਐਡ. ਅਤੇ ਬੀ. ਟੀ. ਦੀਆਂ ਵੈਕੈਂਸੀਜ਼ ਦੇ ਅਗੇਨਸਟ ਨਵੀਂ ਭਰਤੀ ਨਹੀਂ ਕਰਨਗੇ ?

ਮੰਤਰੀ : ਸਪੀਕਰ ਸਾਹਿਬ, ਮੈਂ ਚੌਧਰੀ ਸਾਹਿਬ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਵੀਹ ਹਜ਼ਾਰ ਦੇ ਕਰੀਬ ਹਨ ਜਿਨ੍ਹਾਂ ਨੇ ਕਿ ਜੇ. ਬੀ. ਟੀ. ਅਤੇ ਬੀ. ਟੀ. ਪਾਸ ਕੀਤੀ ਹੋਈ ਹੈ । ਸਰਕਾਰ ਨੇ ਅਨਇੰਪਲਾਈਮੈਂਟ ਵੀ ਦੂਰ ਕਰਨੀ ਹੈ ਇਸ ਲਈ ਇਹ ਨਹੀਂ ਹੋ ਸਕਦਾ ਕਿ ਨਵੀਂ ਭਰਤੀ ਉਤਨੀ ਦੇਰ ਰੋਕੀ ਜਾਵੇ ਜਦ ਤਕ ਕਿ ਰਿਵਰਟ ਹੋਏ ਟੀਚਰਜ਼ ਨਹੀਂ ਪਰੋਮੋਟ ਹੋ ਜਾਂਦੇ । ਹਾਂ ਅਸੀਂ ਅਨਐਡਜਸਟਿਡ ਟੀਚਰਜ਼ ਨੂੰ ਵਿਭਾਗੀ ਤਰੱਕੀ ਦੇਣ ਲਈ ਜੋ 25 ਫੀਸਦੀ ਰਿਜ਼ਰਵੇਸ਼ਨਜ਼ ਰਖੀ ਹੈ ਉਸ ਨੂੰ ਵਧਾਉਣ ਬਾਰੇ ਵਿਚਾਰ ਰਹੇ ਹਾਂ ।

———

## TRANSFER OF CERTAIN AREAS TO NEWLY FORMED TEHSILS/ SUB-TEHSILS ETC.

*324. **Comrade Shamsher Singh Josh** : Will the Minister for Education be pleased to state :—

(a) whether the Akali Ministry headed by S. Parkash Singh Badal appointed a Commission/Committee to recommend the transfer of certain areas to other Tehsils or Sub-Divisions or Constituencies of new Tehsils and Sub-Tehsils created in the State ; if so, a copy of the recommendations made by the said Commission/Committee be laid on the Table of the House ;

(b) the number of recommendations accepted by the Government and of those rejected separately stating the reasons for rejection?

**Sardar Umrao Singh** : (a) No.

(b) Question does not arise.

[(ੳ) ਨਹੀਂ ਜੀ

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।]

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਕੀ ਬਾਦਲ ਸਾਹਿਬ ਦੀ ਸਰਕਾਰ ਨੇ ਕੋਈ ਨਵੀਆਂ ਤਹਿਸੀਲਾਂ ਬਣਾਉਣ ਵਾਸਤੇ ਹਲਕਿਆਂ ਵਿਚ ਅਦਲ ਬਦਲ ਕੀਤੀ ਸੀ ਅਤੇ ਤਹਿਸੀਲਾਂ ਬਣਾਈਆਂ ਸਨ । ਅਗਰ ਬਣਾਈਆਂ ਸਨ ਤਾਂ ਕਿਹੜੀਆਂ ਕਿਹੜੀਆਂ ਸਨ ?

*Expunged as ordered by the Chair.

[Minister for Education]

(b) No.

(c) The unabsorbed retrenched Patwaris are regular Patwari candidates and their cases for absorption are under consideration. They are likely to be absorbed soon. As such the question of the payment of any retrenchment compensation does not arise.

[(ੳ) ਮਾਲ ਦੇ ਰਿਕਾਰਡ ਦਾ ਉਰਦੂ ਤੋਂ ਪੰਜਾਬੀ ਵਿਚ ਅਨੁਵਾਦ ਅੰਮ੍ਰਿਤਸਰ ਤੇ ਲੁਧਿਆਣਾ ਜ਼ਿਲ੍ਹਿਆਂ ਤੋਂ ਸਿਵਾਏ ਬਾਕੀ ਸਾਰਿਆਂ ਜ਼ਿਲ੍ਹਿਆਂ ਵਿਚ ਲਗਭੱਗ ਮੁਕੰਮਲ ਹੋ ਗਿਆ ਹੈ। ਅੰਮ੍ਰਿਤਸਰ ਤੇ ਲੁਧਿਆਣਾ ਜ਼ਿਲ੍ਹਿਆਂ ਵਿਚ ਥੋੜ੍ਹਾ ਜਿਹਾ ਕੰਮ ਹੋਣਾ ਬਾਕੀ ਹੈ। ਅੰਮ੍ਰਿਤਸਰ ਅਤੇ ਲੁਧਿਆਣਾ ਜ਼ਿਲ੍ਹਿਆਂ ਤੋਂ ਇਲਾਵਾ ਸਾਰੇ ਛਾਂਟੀ ਕੀਤੇ ਗਏ ਪਟਵਾਰੀਆਂ ਨੂੰ ਮਾਲ ਸਾਈਡ ਤੇ ਖਪਾਇਆ ਜਾ ਚੁਕਿਆ ਹੈ। ਅੰਮ੍ਰਿਤਸਰ ਜ਼ਿਲ੍ਹੇ ਵਿਚ ਛਾਂਟੀ ਕੀਤੇ ਗਏ ਪਟਵਾਰੀ ਜਿਨ੍ਹਾਂ ਨੂੰ ਖਪਾਇਆ ਨਹੀਂ ਗਿਆ ਉਹ 5 ਹਨ ਅਤੇ ਲੁਧਿਆਣਾ ਜ਼ਿਲ੍ਹੇ ਵਿਚ ਇਕ ਹੈ। ਜਿਹੜੇ ਪਟਵਾਰੀ ਇਸ ਕੰਮ ਤੇ ਲਾਏ ਗਏ ਸਨ ਉਨ੍ਹਾਂ ਦੀ ਗਿਣਤੀ ਸਮੇਂ ਸਮੇਂ ਤੇ ਬਦਲਦੀ ਰਹੀ ਹੈ।

(ਅ) ਨਹੀਂ ਜੀ।

(ੲ) ਛਾਂਟੀ ਕੀਤੇ ਗਏ ਪਟਵਾਰੀ ਜਿਨ੍ਹਾਂ ਨੂੰ ਖਪਾਇਆ ਨਹੀਂ ਗਿਆ ਉਹ ਨਿਯਮਤ ਪਟਵਾਰੀ ਉਮੀਦਵਾਰ ਹਨ ਅਤੇ ਉਨ੍ਹਾਂ ਨੂੰ ਖਪਾਉਣ ਬਾਰੇ ਕੇਸ ਵਿਚਾਰ ਅਧੀਨ ਹਨ। ਉਨ੍ਹਾਂ ਨੂੰ ਛੇਤੀਂ ਹੀ ਖਪਾਇਆ ਜਾਣ ਦੀ ਸੰਭਾਵਨਾ ਹੈ। ਇਸ ਵਾਸਤੇ ਕਿਸੇ ਕਿਸਮ ਦੇ ਛਾਂਟੀ ਮੁਆਵਜ਼ੇ ਦੇਣ ਦਾ ਸਵਾਲ ਪੈਦਾ ਨਹੀਂ ਹੁੰਦਾ।]

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦਿਤਾ ਹੈ ਕਿ ਅੰਮ੍ਰਿਤਸਰ ਔਰ ਲੁਧਿਆਣੇ ਵਿਚ ਹਾਲਾਂ ਤੀਕ ਟਰਾਂਸਲੇਸ਼ਨ ਦਾ ਕੰਮ ਨਹੀਂ ਕਰਵਾਇਆ ਗਿਆ। ਕੀ ਜਿਹੜੇ ਪਟਵਾਰੀ ਲੁਧਿਆਣੇ ਅਤੇ ਅੰਮ੍ਰਿਤਸਰ ਵਿਚ ਹਨ ਜਿਨ੍ਹਾਂ ਨੂੰ ਅਜੇ ਤਕ ਅਬਜ਼ਾਰਬ ਨਹੀਂ ਕੀਤਾ ਗਿਆ ਉਨ੍ਹਾਂ ਨੂੰ ਹੀ ਇਸ ਕੰਮ ਤੇ ਨਹੀਂ ਲਗਾਇਆ ਜਾਵੇਗਾ ਤਾਕਿ ਇਹ ਕੰਮ ਖ਼ਤਮ ਹੋ ਸਕੇ ?

ਮੰਤਰੀ : ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਅਬਜ਼ਾਰਬ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

----

CONSOLIDATION OF HOLDINGS IN VILLAGE MULE CHACK DISTRICT AMRITSAR

*252. **Comrade Satya Pal Dang** : Will the Minister for Education be pleased to state :

(a) whether the work regarding consolidation of land was done in village Mule Chack tehsil and district Amritsar any time during the last three years; if not, the reasons therefor;

(b) whether it is a fact that stay orders were issued by the Ministers concerned thrice during the last three years or so, in this connection; if so, the reasons therefor;

(c) the present position regarding the consolidation work in the said village ?

**Sardar Umrao Singh :** (a) Yes. The Consolidation work in this village was started in April, 1969.

(b) Yes. The stay orders about this village were issued by the State Minister Revenue and Labour, Revenue Minister and the State Minister for Rehabilitation Consolidation and Welfare on 13 8 69, 27.11.69 and 22.1.71 respectively on the applications of the right holders on the ground that a grain market was proposed to be set up in the village and there was some garden area the e in. These stay orders were vacated firstly on 23.10.69 and finally on 25.1.71.

(c) The preliminary record of the village is under preparation. Valuation has been approved by the Consolidation Officer and measurement work is being carried out.

[(ੳ) ਹਾਂ ਜੀ । ਇਸ ਪਿੰਡ ਵਿਚ ਚੱਕਬੰਦੀ ਦਾ ਕੰਮ ਅਪਰੈਲ 1969 ਵਿਚ ਸ਼ੁਰੂ ਕੀਤਾ ਗਿਆ ਸੀ ।

(ਅ) ਹਾਂ ਜੀ । ਇਸ ਪਿੰਡ ਦੇ ਹੱਕਦਾਰਾਂ ਦੀਆਂ ਦਰਖਾਸਤਾਂ ਕਿ ਪਿੰਡ ਵਿਚ ਅਨਾਜਮੰਡੀ ਬਨਾਉਣ ਦੀ ਤਜਵੀਜ਼ ਹੈ, ਤੇ ਰਾਜਮੰਤਰੀ ਕਿਰਤ ਤੇ ਮਾਲ, ਮਾਲ ਮੰਤਰੀ ਅਤੇ ਰਾਜ ਮੰਤਰੀ ਪੁਨਰਵਾਸ, ਚੱਕਬੰਦੀ ਤੇ ਭਲਾਈ ਨੇ ਕਰਮਵਾਰ 13.8.69, 27.11 69 ਅਤੇ 22.1.71 ਨੂੰ ਰੋਕ ਹੁਕਮ ਜਾਰੀ ਕੀਤੇ ਸਨ । ਇਹ ਰੋਕ ਹੁਕਮ ਪਹਿਲਾਂ 23.10.69 ਅਤੇ ਅੰਤਮ 25.1.71 ਨੂੰ ਖੋਲ੍ਹ ਦਿਤੇ ਗਏ ਸਨ ।

(ੲ) ਇਸ ਪਿੰਡ ਦਾ ਅਰੰਭਿਕ ਰਿਕਾਰਡ ਬਣ ਰਿਹਾ ਹੈ । ਚੱਕਬੰਦੀ ਅਫ਼ਸਰ ਨੇ ਕੀਮਤ ਅੰਦਾਜ਼ੀ ਦਾ ਕੰਮ ਮਨਜ਼ੂਰ ਕਰ ਦਿਤਾ ਹੈ ਅਤੇ ਗਿਣਤੀ ਦਾ ਕੰਮ ਚਾਲੂ ਹੈ ।]

ਕਾਮਰੇਡ ਸੱਤ ਪਾਲ ਡਾਂਗ : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਥੇ ਕੋਈ ਕਿਸੇ ਮੰਡੀ ਦੇ ਬਾਰੇ ਵਿਚ ਤਜਵੀਜ਼ ਨਹੀਂ, ਇਹ ਤਾਂ ਪਿੰਡ ਦੇ ਚਾਰ ਪੰਜ ਘਰਾਂ ਨੇ ਆਪਣੇ ਜ਼ਾਤੀ ਮੁਫ਼ਾਦ ਨੂੰ ਸਾਹਮਣੇ ਰਖ ਕੇ ਤਿੰਨ ਚਾਰ ਵੇਰ ਸਟੇ ਇਥੇ ਉਸ ਸਮੇਂ ਦੇ ਮਨਿਸਟਰਾਂ ਪਾਸੋਂ ਲੈ ਲਏ ਅਤੇ ਕਾਨਸਾਲੀਡੇਸ਼ਨ ਨਹੀਂ ਹੋ ਸਕੀ ਤਾਂ ਕੀ ਇਹ ਮਾਲ ਮੰਤਰੀ ਸਾਹਿਬ ਹਾਊਸ ਵਿਚ ਯਕੀਨ ਦਿਵਾਣਗੇ ਕਿ ਇਸ ਕੰਮ ਨੂੰ ਛੇਤੀ ਹੀ ਮੁਕੰਮਲ ਕੀਤਾ ਜਾਵੇਗਾ ?

ਸਿਖਿਆ ਮੰਤਰੀ : ਮੈਂ ਇਸ ਸਵਾਲ ਦੇ ਜਵਾਬ ਵਿਚ ਡੇਟਾਂ ਦਸ ਦਿਤੀਆਂ ਹਨ ਕਿ ਕਿੰਨਾ ਡੇਟਸ ਨੂੰ ਇਹ ਦਿਤੀਆਂ ਗਈਆਂ ਅਤੇ ਹੁਣ ਇਹ ਸਾਰੇ ਸਟੇ ਵਕੇਟ ਹੋ ਚੁਕੇ ਹਨ ਅਤੇ ਅਗੇ ਤੋਂ ਇਸ ਤਰ੍ਹਾਂ ਦਾ ਕੋਈ ਸਟੇ ਇਸ਼ੂ ਨਹੀਂ ਕੀਤਾ ਜਾਵੇਗਾ ਅਤੇ ਜਲਦੀ ਤੋਂ ਜਲਦੀ ਕਰਨ ਦਾ ਯਤਨ ਕੀਤਾ ਜਾਵੇਗਾ ।

**Comrade Satya Pal Dang :** Thank you.

———

LITERATE UNEMPLOYED PERSONS.

*335. **Chaudhri Ram Singh** : Will the Minister for Finance be pleased to state :—

(a) the total number of literate unemployed persons in the State at present ;

(b) the details of steps, if any, taken or proposed to be taken by the Government to provide employment to those referred to in part (a) above ?

**Shri Joginder Pal Pandey** (Minister of State for Local Govt. and Jails) : (a) There are 62653 educated job-seekers in the State on 31.12.71; as per data from the Employment Exchanges.

(b] A statement is laid on the Table of the House.

(ੳ) ਰੋਜ਼ਗਾਰ ਦਫਤਰਾਂ ਦੇ ਅੰਕੜਿਆਂ ਅਨੁਸਾਰ ਰਾਜ ਵਿੱਚ 3 -12-71 ਨੂੰ ਪੜ੍ਹੇ ਹੋਏ ਬੇਰੁਜ਼ਗਾਰਾਂ ਦੀ ਗਿਣਤੀ 62653 ਸੀ।

(ਅ) ਇਕ ਵਿਵਰਣ ਸਦਨ ਵਿੱਚ ਪੇਸ਼ ਕੀਤਾ ਜਾਂਦਾ ਹੈ।

STATEMENT RE. LITERATE UNEMPLOYED PERSONS IN THE STATE

According to Live Register of Statistics, there were 62653 educated work seekers (Matric and above) in the State as on 31.12.1971.

2. To tackle the problem of educated unemployment in the State, the Government is implementing the following schemes :

**New Industrial Entrepreneur Scheme**

The Punjab Government has arranged to train engineer entrepreneurs at two centres i. e Small Industries Service Institute, Ludhiana and Punjab Engineering College, Chandigarh as per Government of India's Policy under the patronage of Ministry of Industrial Development. 100 Engineers/technologists have already completed training as new industrial entrepreneurs with Small Industries Service Institute Ludhiana and their reports are awaited. Some of the engineer entrepreneurs have been allotted plots at focal points. Advance steps are being taken to render financial assistance through the State agencies and other banks.

**Grant of subsidy towards Employment of Qualified Engineers/ Technicians by Private Industries.**

The Punjab State has taken initiative in granting subsidy to the Small Scale Industrial units who employ qualified engineers/technologists (degree and diploma holders) for the improvement of manufacturing methods and also to promote opportunities for employment. Such subsidy is granted @ 50% of the salary for one year to all such engineers upto the maximum of Rs. 200/- for a degree holder and Rs. 125/- for a diploma holder, per month. 77 engineers (23 degree holders and 54 diploma holders) have been approved for appointment by 31st March, 1972 and a sum of Rs. 59,000 has been disbursed in the form of subsidy to industrial units at the above mentioned rates.

**Intensive Training Scheme for Craftsmen**

The object of the scheme is to offer short term training to the certificate holders of Industrial Training Institutes and apprentices to make them proficient to undertake the work independently in their selected fields of occupations, both in urban and rural areas. Admission under this scheme is proposed to be made strictly.

**S. B. I Scheme for Financing Craftsmen**

Under this scheme, State Bank of India provides finances to craftsmen and other qualified entrepreneurs who are desirous of setting up small industries. The Bank authorities are keeping a very close liaison with the Industries Department, Engineering College and other Technical Institutes, Chamber of Commerce and Industries and Institution of Engineers with a view to eliciting their help in sponsoring entrepreneurs to the Bank. However, the scheme has not so far made much headway in Punjab.

**Agro-Service Centres**

This scheme is also being implemented in the State through the State Agro-Industries Corporation. Under this scheme engineer entrepreneurs will be assisted in the setting up of workshops in the rural areas for repair, maintenance and for taking up such allied activities as sale of spare parts, in-puts etc. Special Orientation training and in service training for a period of 3 months will be provided with free boarding and lodging or Rs. 250/- p m. in lieu thereof, to these qualified personnel who are committed to set up workshops etc. Entrepreneurs are to be selected by a Screening Committee at the State level Twenty Engineers/Technicians have already been trained under this scheme. They are awaiting sanction of loans from the banks for setting up Agro-Service Centres.

Centrally sponsored schemes for creation of employment opportunities will be implemented in Punjab in the current year, upto an amount of Rs. 66 lakhs. Detailed sub-schemes are being framed for execution. Similarly, a centrally sponsored scheme for providing employment to 300 additional teachers per annum is being implemented in the State.

The State Government is itself vigorously tackling the problem of educated unemployment and has recruited 400 J. B. T. teachers towards the close of the last financial year. A provision for recruiting an additional 2400 J. B. T. teachers has been made in the Annual Plan 1972-73. In addition provision has been made for the recruitment of 980 Masters/Classical and Vernacular and Craft teachers for Middle and Higher education.

ਚੌਧਰੀ ਰਾਮ ਸਿੰਘ : ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੀ ਇਨ੍ਹਾਂ ਨੇ ਸਟੇਟਮੈਂਟ ਦਿੱਤੀ ਹੈ ਕਿ ਕਿਸ ਤਰ੍ਹਾਂ ਨਾਲ ਐਜੂਕੇਟਿਡ ਜਾਬ ਸੀਕਰਾਂ ਨੂੰ ਕੰਮ ਤੇ ਲਗਾਏ ਜਾਣ ਦੀ ਤਜਵੀਜ ਸਰਕਾਰ ਨੇ ਬਣਾਈ ਹੈ ਉਸ ਦੀਆਂ ਡੀਟੇਲਾਂ ਕੀ ਹਾਊਸ ਵਿਚ ਦੱਸਣਗੇ ਕਿ ਕਿਸ ਤਰ੍ਹਾਂ ਜਿਹੜੇ ਡਿਪਲੋਮਾ ਹੋਲਡਰ ਜਾਂ ਗਰੈਜੂਏਟ ਹਨ ਇੰਜੀਨੀਅਰਿੰਗ ਵਿਚ ਉਨ੍ਹਾਂ ਨੂੰ ਕੰਮ ਤੇ ਲਗਾਇਆ ਜਾਵੇਗਾ ਕਿ ਜਿਹੜੀਆਂ ਲਿੰਕ ਸੜਕਾਂ ਸਰਕਾਰ ਤਿਆਰ ਕਰ ਰਹੀ ਹੈ ਉਨ੍ਹਾਂ ਤੇ ਇਨ੍ਹਾਂ ਨੂੰ ਲਗਾਇਆ ਜਾਵੇਗਾ ?

ਵਿੱਤ ਮੰਤਰੀ : ਐਜੂਕੇਟਿਡ ਅਨਇਮਪਲਾਇਡ ਨੂੰ ਰੋਜ਼ਗਾਰ ਦੇਣ ਲਈ ਜਾਂ ਉਨ੍ਹਾਂ ਨੂੰ ਰੋਜ਼ੀ ਕਮਾਉਣ ਦੇ ਕਾਬਿਲ ਬਨਾਉਣ ਲਈ ਅਸੀਂ 60 ਲੱਖ ਰੁਪਏ ਦੀਆਂ ਸਕੀਮਾਂ ਤਿਆਰ ਕੀਤੀਆਂ ਹਨ ਜਿਨ੍ਹਾਂ ਸਾਰੀਆਂ ਨੂੰ ਇਹ ਸਰਕਾਰ ਅਮਲ ਵਿਚ ਲਿਆਵੇਗੀ। ਇਨ੍ਹਾਂ ਸਕੀਮਾਂ ਦਾ ਵੇਰਵਾ ਇਸ ਪ੍ਰਕਾਰ ਦਾ ਹੈ :

New Industrial Entrepreneurs Scheme, Grant of Subsidy towards Employment of Qualified Engineers/Technicians by Private Industries, Intensive Training Scheme for Craftsmen S. B. I. Scheme for Financing Craftsmen.

ਇਸ ਤੋਂ ਇਲਾਵਾ ਇਕ ਹੋਰ ਸਕੀਮ ਹੈ ਐਗਰੋ ਸਰਵਿਸ ਸੈਂਟਰਾਂ ਦੀ ਜਿਸ ਤੇ 66 ਲੱਖ ਰੁਪਏ ਖਰਚ ਕੀਤੇ ਜਾਣਗੇ। ਕੁਝ ਇਸ ਤੋਂ ਇਲਾਵਾ ਹੋਰ ਵੀ ਸਕੀਮਾਂ ਹਨ ਕਿ ਮਿਡਲ ਸਕੂਲਾਂ ਵਿਚ ਜਾਂ ਹਾਈ ਸਕੂਲਾਂ ਵਿਚ ਟੀਚਰਾਂ ਨੂੰ ਕਿਸ ਤਰ੍ਹਾਂ ਲਗਾਣਾ ਹੈ ਅਤੇ ਜਿਹੜੀਆਂ ਸੜਕਾਂ ਬਣਾਈਆਂ ਜਾ ਰਹੀਆਂ ਹਨ ਉਨ੍ਹਾਂ ਤੇ ਇੰਜੀਨੀਅਰਾਂ ਨੂੰ ਲਗਾਉਣਾ ਹੈ ਅਤੇ ਸਾਨੂੰ ਆਸ ਹੈ ਕਿ ਇਸ ਪਰਾਬਲਮ ਤੇ ਸਰਕਾਰ ਜ਼ਰੂਰ ਕਾਬੂ ਪਾ ਲਵੇਗੀ।

ਕਾਮਰੇਡ ਸੱਤ ਪਾਲ ਡਾਂਗ : ਕੀ ਵਜ਼ੀਰ ਸਾਹਿਬ ਦੱਸਣਗੇ ਇਸ ਗੱਲ ਦੀ ਰੋਸ਼ਨੀ ਵਿਚ ਕਿ ਸਾਰੇ ਐਜੂਕੇਟਿਡ ਅਨਇਮਪਲਾਇਡ ਇਮਪਲਾਇਮੈਂਟ ਐਕਸਚੇਂਜਾਂ ਵਿਚ ਨਾਮ ਦਰਜ਼ ਨਹੀਂ ਕਰਾਉਂਦੇ ਕੀ ਸਰਕਾਰ ਕੋਈ ਸਪੈਸ਼ਲ ਸਰਵੇ ਕਰਵਾਉਣ ਨੂੰ ਤਿਆਰ ਹੈ ਅਤੇ ਸਟੇਟਿਸਟਿਕ ਇਕੱਠੇ ਕਰਨ ਨੂੰ ਤਿਆਰ ਹੈ ਕਿ ਐਗਜ਼ੈਕਟਲੀ ਕਿੰਨੀ ਵੱਡੀ ਪਰਾਬਲਮ ਹੈ ਐਜੂਕੇਟਿਡ ਅਨਇਮਪਲਾਇਡ ਦੀ ?

ਵਿੱਤ ਮੰਤਰੀ : ਮੇਰਾ ਖਿਆਲ ਹੈ ਕਿ ਐਂਪਲਾਇਮੈਂਟ ਐਕਸਚੇਂਜਾਂ ਤੋਂ ਤਾਂ ਸਾਰੇ ਹੀ ਜਾਣੂ ਹਨ ਅਤੇ ਜਿਸਨੂੰ ਵੀ ਨੌਕਰੀ ਚਾਹੀਦੀ ਹੋਵੇ ਉਸ ਨੂੰ ਨਾਮ ਦਰਜ਼ ਕਰਾਉਣਾ ਪੈਂਦਾ ਹੈ ਇਸ ਬਾਰੇ ਕੋਈ ਗਲਤ ਫਹਿਮੀ ਕਿਸੇ ਨੌਜਵਾਨ ਦੇ ਮਨ ਵਿਚ ਪੰਜਾਬ ਵਿਚ ਤਾਂ ਨਹੀਂ ਦਿਸਦੀ। ਇਸ ਲਈ ਕੋਈ ਸਪੈਸ਼ਲ ਸਟੇਟਿਸਟਿਕ ਇਕੱਠੇ ਕਰਨ ਦੀ ਲੋੜ ਨਹੀਂ ਜਾਪਦੀ।

ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ ਇਮਪਲਾਇਮੈਂਟ ਐਕਸਚੇਂਜਾਂ ਪਾਸ ਆਪਣੇ ਨਾਮ ਦਰਜ ਕਰਾਉਂਦੇ ਹਨ ਤਾਂ ਜਦ ਕੋਈ ਡੀਮਾਂਡ ਆਉਂਦੀ ਹੈ ਤਾਂ ਉਨ੍ਹਾਂ ਦੇ ਨਾਮ ਐਕਸਚੇਂਜ ਵਲੋਂ ਸੀਰੀਅਲ ਨੰਬਰ ਅਨੁਸਾਰ ਭੇਜੇ ਜਾਂਦੇ ਹਨ ਅਤੇ ਕਿਸੇ ਰੀਜ਼ਰਵੇਸ਼ਨ ਦਾ ਖਿਆਲ ਹਰੀਜਨਾਂ ਜਾਂ ਬਾਕੀ ਜਾਤੀਆਂ ਦਾ ਨਹੀਂ ਰਖਿਆ ਜਾਂਦਾ। ਤਾਂ ਕਿ ਇਸ ਤਰ੍ਹਾਂ ਦੀ ਕੋਈ ਹਿਦਾਇਤ ਸਰਕਾਰ ਜਾਰੀ ਕਰਨ ਨੂੰ ਤਿਆਰ ਹੈ ਕਿ ਜਦ ਮੰਗ ਆਵੇ ਤਾਂ ਇਸ ਗੱਲ ਦਾ ਵੀ ਖਿਆਲ ਰਖਕੇ ਨਾਮ ਭੇਜੇ ਜਾਇਆ ਕਰਨ ?

ਵਿੱਤ ਮੰਤਰੀ : ਹਿਦਾਇਤ ਤਾਂ ਪਹਿਲਾਂ ਹੀ ਹੈ ਅਤੇ ਜਿਹੜੀ ਵੀ ਕਾਲ ਆਉਂਦੀ ਹੈ ਉਸ ਵਿੱਚ ਪਰਟੀਕੁਲਰਲੀ ਇਹ ਲਿਖਿਆ ਹੁੰਦਾ ਹੈ ਕਿ ਐਨੇ ਇਨ੍ਹਾਂ ਵਿਚੋਂ ਸ਼ਡੂਲਡ ਕਾਸਟ ਚਾਹੀਦੇ ਹਨ ਅਤੇ ਉਸ ਮੁਤਾਬਿਕ ਹੀ ਨਾਮ ਭੇਜੇ ਜਾਂਦੇ ਹਨ।

ALLEGED MISAPPROPRIATION OF THE AMOUNT OF DEFENCE FUND BY THE MANAGEMENT OF LEADER ENGINEERING WORKS

*341. 1. **Comrade Dana Ram** :

2. **Comrade Satya Pal Dang** : Will the Minister for Finance be pleased to state :

(a) whether the Government/Labour Commissioner, Punjab received a representation dated 11.4.72 from one Shri Lashkar Singh Walia, Social Worker, Charanjitpura, Jullundur alleging misappropriation by the Management of M/S Leader Engineering Works, Jullundur, of a big amount which was to be paid to the Defence and Security Relief Fund; if so, a copy of the same be laid on the Table of the House;

(b) the action, if any, taken by the Government in this connection ?

**Shri Hans Raj Sharma** : (a) Yes, sir. A copy of the representation is placed on the Table of the House.

(b) The complaint was received in the office of the Labour Commissioner, Punjab, and the same has been referred to the Deputy Commissioner, Jullundur, for enquiry and report.

ਨਕਲ ਦਰਖਾਸਤ

ਕਾਪੀ ਪੱਤਰ ਨੰ: ਐਲ. ਐਸ./ਐਜ. ਡਬਲਯੂ/72-73/24, ਮਿਤੀ : 11.4.72 ਵਲੋਂ ਸ੍ਰੀ ਲਸ਼ਕਰ ਸਿੰਘ ਵਾਲੀਆ, ਸੋਸ਼ਲ ਵਰਕਰ, ਚਰਨਜੀਤ ਪੁਰਾ, ਜਲੰਧਰ, ਵੱਲੋਂ ਕਿਰਤ ਕਮਿਸ਼ਨਰ, ਪੰਜਾਬ, ਚੰਡੀਗੜ੍ਹ ।

ਸ੍ਰੀ ਮਾਨ ਜੀ,

ਜੈ ਹਿੰਦ,

ਮਜ਼ਦੂਰ ਦਾ ਔਵਰ ਟਾਈਮ

ਤੇ

ਮਜ਼ਦੂਰ ਨਾਲ ਵੱਡਾ ਧੋਖਾ

ਤੁਹਾਨੂੰ ਸੂਚਨਾ ਦਿਤੀ ਜਾਂਦੀ ਹੈ ਕਿ ਮੈਂ ਨੇ 5.4.72 ਦਾ ਲਿਖਿਆ ਯਾਦ ਪਤਰ 9.4.72 ਨੂੰ ਕੈਪਟਨ ਰਤਨ ਸਿੰਘ ਜੀ ਨੂੰ ਦਿਤਾ ।

ਨਕਲ ਮੁੱਖ ਮੰਤਰੀ ਜੀ ਨੂੰ ਦਿਤੀ ।

ਇਸ ਯਾਦ ਪੱਤਰ ਵਿਚ ਭਾਰਤੀ ਮਜ਼ਦੂਰ ਮਿਤੀ: 14.12.71 ਦੇ ਹਵਾਲੇ ਦੇ ਨਾਲ ਲਿਖਿਆ ਹੈ:

ਕਿ ਜਲੰਧਰ ਨਗਰ ਦੇ ਉਘੇ ਕਾਰਖਾਨੇਦਾਰ, ਲੀਡਰ ਇੰਜੀਨੀਅਰਿੰਗ ਵਰਕਸ ਨੇ ਹਿੰਦੁਸਤਾਨ-ਪਾਕਿਸਤਾਨ ਦੀ 14 ਦਿਨ ਦੀ ਲੜਾਈ ਸਮੇਂ ਆਪਣੇ ਮਜ਼ਦੂਰਾਂ ਤੋਂ ਓਵਰ ਟਾਈਮ ਦਾ ਕੰਮ ਲਿਆ (ਓਵਰ ਟਾਈਮ ਲਗਵਾਇਆ)

[ਵਿੱਤ ਮੰਤਰੀ]

ਜਿਸ ਦੀ ਰਾਸ਼ੀ ਲੱਖ ਡੇਢ ਲੱਖ ਤੋਂ ਉਤੇ ਸੁਣੀ ਜਾਂਦੀ ਹੈ । (ਰੇਫਰ ਭਾਰਤੀ ਮਜ਼ਦੂਰ ਮਿਤੀ: 14.12 71। ਪ੍ਰੰਤੂ ਵਾਰ ਫੰਡ ਵਿਚ ਦਿਤਾ ਗਿਆ 10000/- ।

ਕੀ ਮੈਂ ਤੁਹਾਨੂੰ ਪੁਛ ਸਕਦਾ ਹਾਂ ਕਿ ਮਜ਼ਦੂਰ ਨਾਲ ਤੇ ਦੇਸ਼ ਦੀ ਰਖਿਆ ਕਰਨ ਵਾਲੇ ਜਵਾਨਾਂ (ਸ਼ਹੀਦਾਂ) ਦੇ ਪ੍ਰੀਵਾਰਾਂ ਨਾਲ ਇਕ ਵੱਡਾ ਧੋਖਾ ਨਹੀਂ ਕੀਤਾ ਗਿਆ ?

ਵਾਰ ਫੰਡ ਲਈ ਇਕੱਠੀ ਕੀਤੀ ਰਾਸ਼ੀ ਇਸ ਉਘੇ ਕਾਰਖਾਨੇਦਾਰ ਨੇ ਹੜਪ ਨਹੀਂ ਕਰ ਲਈ ?

ਕੀ ਮਜ਼ਦੂਰ ਦੀ ਲਹੂ ਪਸੀਨੇ ਦੀ ਕਮਾਈ ਦਾ ਸਰਮਾਏਦਾਰ ਨੂੰ ਏਸੇ ਤਰ੍ਹਾਂ ਅਨੁਚਿਤ ਲਾਭ ਉਠਾਣ ਦਿਤਾ ਜਾਊ ਜਾਂ ਤੁਸਾਂ ਸਖ਼ਤ ਕਾਰਵਾਈ ਕਰ ਕੇ ਇੰਦਰਾ ਜੀ ਦੇ ਦਿਤੇ ਗਏ ਸਲੋਗਨ ਗਰੀਬੀ ਹਟਾਓ ਲਈ ਉਪਰ ਲਿਖੇ ਵਿਸ਼ੇ ਤੇ ਐਕਸ਼ਨ ਲਉਗੇ ।

ਉੱਤਰ ਦੀ ਪ੍ਰਤੀਕਸ਼ਾ ਕਰਨ ਵਾਲਾ,
ਕੌਮ ਸੇਵਕ, ਲਸ਼ਕਰ ਸਿੰਘ ਵਾਲੀਆ,
ਸੋਸ਼ਲ ਕਾਰਯ ਕਰਤਾ,
ਚਰਨਜੀਤਪੁਰਾ, ਜਲੰਧਰ, 11.4.72

ਕਾਮਰੇਡ ਸੱਤਪਾਲ ਡਾਂਗ : ਕੀ ਇਸ ਗਲ ਦੀ ਰੋਸ਼ਨੀ ਵਿਚ ਇਕ ਇਲਜ਼ਾਮ ਇਹ ਹੈ ਕਿ ਲੀਡਰ ਇਨਜੀਨੀਅਰਿੰਗ ਵਰਕਸ ਜਲੰਧਰ ਦੀ ਮੈਨੇਜਮੈਂਟ ਨੇ ਛੁਟੀ ਦੇ ਦਿਨਾਂ ਵਿਚ ਮਜ਼ਦੂਰਾਂ ਤੋਂ ਕੰਮ ਕਰਵਾ ਲਿਆ ਅਤੇ ਤਨਖਾਹ ਨਹੀਂ ਦਿਤੀ ਅਤੇ ਇਹ ਕਿਹਾ ਜਾਂਦਾ ਹੈ ਕਿ ਇਹ ਰਕਮ ਡੀਫੈਂਸ ਫੰਡ ਵਿਚ ਦਿਤੀ ਜਾ ਰਹੀ ਹੈ ਅਤੇ ਇਸ ਤਰ੍ਹਾਂ 2 ਲੱਖ ਰੁਪਏ ਇਕਠੇ ਕਰ ਕੇ ਗਬਨ ਕਰ ਲਏ ਗਏ ਹਨ ਅਤੇ ਉਸ ਦੇ ਮਾਲਕ ਇਹ ਦਾਹਵਾ ਕਰਦੇ ਹਨ ਕਿ ਡਿਪਟੀ ਕਮਿਸ਼ਨਰ ਤੋਂ ਲੈ ਕੇ ਚੋਟੀ ਦੇ ਅਫ਼ਸਰਾਂ ਤਕ ਅਤੇ ਬਹੁਤ ਸਾਰੇ ਐਮ. ਐਲ. ਏਜ਼. ਵੀ ਉਨ੍ਹਾਂ ਦੀਆਂ ਜੇਬਾਂ ਵਿਚ ਹਨ। ਕੀ ਸਰਕਾਰ ਕੋਈ ਸਪੈਸ਼ਲ ਅਫਸਰ ਇਥੋਂ ਇਨਕੁਆਇਰੀ ਕਰਨ ਨੂੰ ਭੇਜੇਗੀ ਤਾਂ ਕਿ ਉਨ੍ਹਾਂ ਦੀ ਇਨਕੁਆਇਰੀ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਜੇਲ੍ਹ ਭੇਜਣ ਨੂੰ ਕੀ ਸਰਕਾਰ ਤਿਆਰ ਹੈ ?

ਵਿੱਤ ਮੰਤਰੀ : ਡੀ. ਸੀ. ਦੀ ਰਿਪੋਰਟ ਆਉਣ ਤੇ ਹੀ ਅਗਲਾ ਫੈਸਲਾ ਕੀਤਾ ਜਾ ਸਕਦਾ ਹੈ ।

———

MEMORANDUM FROM MEDICAL GRADUATES OF GOVERNMENT MEDICAL COLLEGES, AMRITSAR AND PATIALA.

*246. **Comrade Satya Pal Dang** : Will the Minister for Finance be pleased to state :

(a) whether Medical Graduates of the Government Medical Colleges, Amritsar and Patiala submitted in the month of April, 1972 any Memorandum to the Government for increasing the allowance/salary being paid to the Medical Internees; if so, a copy of the same be laid on the Table of the House;

(b) the action, if any, taken by the Government in this respect ?

**Shri Hans Raj Sharma :** (a) Yes Sir, A copy of the Memorandum is laid on the Table of the House.

(b) The case regarding increase of Intern's honorarium from Rs. 200/- to Rs. 250/- is under consideration.

COPY OF MEMORANDUM

To

The Chief Minister,
Punjab, Chandigarh.

**Subject :** Increase in pay of Intern Medical officers.

Sir,

We the interns of Punjab Medical Colleges, bring to your notice following distressing facts regarding the disparity in the pay scale between interns of Haryana and Punjab.

Since long the interns of Punjab are being paid only Rs. 200/- P.M. while the interns of Haryana are paid Rs. 250/- P. M. It may be pointed out that per capita income of Punjab is Rs. 945/- P. A. as against Haryana's Rs.788/- P.A. So we see no reason why interns of Punjab should be paid less.

You must be aware that a medical student on an average spends Rs. 300/- P. M. apart from college and hostel dues. So, after qualifying how one can be expected to pull on merely with Rs. 200/- P.M.

So it is our earnest request to increase the pay of interns to Rs. 300/- P.M. with effect from Jan I, 1972. We expect your decision within a week. We hope you will not give a chance to the self-respecting youth to agitate against this obvious injustice.

In September, 1970 when Akali Ministry was in power, the interns of Punjab Medical College went on an indefinite strike in support of this very demand. Mr. Teja Singh, the then Health Minister, agreed in principle to increase the pay of Interns. In response to this, the strike was withdrawn after 17 days. But unfortunately, the promise was not fulfilled. We hope you will not repeat the same thing and take a positive decision.

Sd/-G. S. Sekhon President
Intern Medical Association, Pb.
(Amritsar)

Copy to Director, Health Services, Punjab,
Chandigarh.

ਕਾਮਰੇਡ ਸੱਤਪਾਲ ਡਾਂਗ : ਕੀ ਵਜ਼ੀਰ ਸਾਹਿਬ ਦਸਣਗੇ ਕਿ ਕਦੋਂ ਤਕ ਕੋਈ ਫੈਸਲਾ ਹੋ ਜਾਵੇਗਾ ? ਇਹ ਤਿੰਨ ਸੌ ਰੁਪਏ ਮੰਗਦੇ ਹਨ ਹਰਿਆਣੇ ਵਿਚ 250 ਰੁਪਏ ਹੈ । ਪੰਜਾਬ ਵਿਚ ਵੱਧ ਹੀ ਹੋਣਾ ਚਾਹੀਦਾ ਹੈ, ਇਸ ਦਾ ਫੈਸਲਾ ਕਦ ਤਕ ਕਰ ਦਿਤਾ ਜਾਵੇਗਾ ?

**Minister For Finance :** I have already stated, Sir, that the case is under consideration. "Under consideration" is an assurance.

ਕਾਮਰੇਡ ਸੱਤ ਪਾਲ ਡਾਂਗ : ਕੀ ਸਰਕਾਰ ਇਸ ਗੱਲ ਦਾ ਫੈਸਲਾ ਉਨਾਂ ਵਲੋਂ ਹੜਤਾਲ ਕਰਨ ਤੋਂ ਪਹਿਲਾਂ ਹੀ ਕਰ ਦੇਵੇਗੀ ?

ਵਿੱਤ ਮੰਤਰੀ : ਇਸ ਦਾ ਫੈਸਲਾ ਬਹੁਤ ਜਲਦੀ ਹੋ ਜਾਵੇਗਾ ।

---

STARRED QUESTION NO. 305**

**Mr. Speaker :** Extension has been asked for in respect of Starred Question No. 305.

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਇਸ ਸਵਾਲ ਵਿਚ ਤਾਂ ਕੇਵਲ ਇੰਨਾ ਹੀ ਪੁਛਿਆ ਗਿਆ ਸੀ ਕਿ ਕਿੰਨੇ ਆਦਮੀ ਐਸ. ਡੀ. ਓ ਰਖੇ ਗਏ ਹਨ ਅਤੇ ਇਨ੍ਹਾਂ ਵਿਚੋਂ ਕਿੰਨੇ ਹਰੀਜਨ ਹਨ । ਇਸ ਵਿੱਚ ਤਾਂ ਕੋਈ ਐਨੀ ਗੱਲ ਨਹੀਂ ਸੀ ਕਿ ਇਸ ਸਵਾਲ ਨੂੰ ਅਗਾਂਹ ਪਾਉਣ ਲਈ ਕਿਹਾ ਗਿਆ ਹੈ । ਕੀ ਗੱਲ ਹੈ ਕਿ ਜਿੰਨੇ ਵੀ ਸਵਾਲ ਸਰਦਾਰ ਧੰਨਾ ਸਿੰਘ ਗੁਲਸ਼ਨ ਦੇ ਜਾਂ ਮਾਸਟਰ ਗੁਰਬੰਤਾ ਸਿੰਘ ਦੇ ਜਾਂ ਸ਼੍ਰੀ ਧਨੋਵਾਲੀਆ ਸਾਹਿਬ ਦੇ ਹੁੰਦੇ ਹਨ ਉਨ੍ਹਾਂ ਨੂੰ ਅਗਾਂਹ ਪਾਇਆ ਜਾਂਦਾ ਹੈ । ਇਨ੍ਹਾਂ ਨੂੰ ਤੁਸੀਂ ਕਹੋ ਕਿ ਇਹ ਇਨ੍ਹਾਂ ਮੈਂਬਰਾਂ ਦੇ ਸਵਾਲ ਅੱਗੇ ਨਾ ਪਾਇਆ ਕਰਨ ।

---

ABIANA CHARGED ON WATER DISCHARGED FROM SEHNA DISTRIBUTARY OF BHADAUR CONSTITUENCY, DISTRICT SANGRUR

*268. **Giani Kundan Singh Patang :** Will the Minister for Irrigation and Power be pleased to state whether it is a fact that there is less discharge of water in Sehna Distributary of Bhadur Constituency in District Sangrur as compared to other distributaries despite the rate of abiana charged being the same, if so, the reasons therefor ?

**Shri Gurmail Singh :** No.

[ਨਹੀਂ ਜੀ ।]

---

OUTLET TO BE TAKEN OUT FROM DHANAULA DISTRIBUTARY

*269. **Giani Kundan Singh Patang :** Will the Minister for Irrigation and Power be pleased to state whether it is a fact that an outlet is to be taken out of the Dhanaula Distributary as per sanction already accorded from the 16th-17th mile thereof for village Jajoke of Bhadaur Constituency in District Sangrur, if so, the time by which it is likely to be done stating the reasons for the delay, if any ?

**Shri Gurmail Singh :** Yes The proposal has already been approved by the Chief Engineer and the detailed project is under preparation. Work will be taken up according to availability of funds.

---

**Starred Question No. 305, and reply thereto appear in Punjab Vidhan Sabha Debate dated 17th May, 1972.

(ਹਾਂ ਜੀ । ਤਜ਼ਵੀਜ਼ ਪਹਿਲਾਂ ਹੀ ਮੁੱਖ ਇੰਜੀਨੀਅਰ ਨੇ ਮਨਜ਼ੂਰ ਕੀਤੀ ਹੋਈ ਹੈ ਅਤੇ ਡੀਟੇਲਡ ਪਰਾਜੈਕਟ ਤਿਆਰ ਕੀਤਾ ਜਾ ਰਿਹਾ ਹੈ । ਫੰਡ ਮਿਲਣ ਤੇ ਕੰਮ ਸ਼ੁਰੂ ਕੀਤਾ ਜਾਵੇਗਾ ।)

ਗਿਆਨੀ ਕੁੰਦਨ ਸਿੰਘ ਪਤੰਗ : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਕੰਮ ਨੂੰ ਕਿੰਨੇ ਚਿਰ ਵਿਚ ਮੁਕੰਮਲ ਕਰ ਲਿਆ ਜਾਵੇਗਾ ?

ਸਿੰਜਾਈ ਅਤੇ ਬਿਜਲੀ ਮੰਤਰੀ : ਮੈਂ ਤਾਂ ਪਹਿਲਾਂ ਹੀ ਅਰਜ਼ ਕੀਤਾ ਹੈ ਕਿ ਫੰਡ ਮਿਲਣ ਤੇ ਇਸ ਕੰਮ ਨੂੰ ਸ਼ੁਰੂ ਕੀਤਾ ਜਾਵੇਗਾ ।

ਸਰਦਾਰ ਅਜਾਇਬ ਸਿੰਘ ਸੰਧੂ : ਇਨ੍ਹਾਂ ਨੇ ਕਿਹਾ ਹੈ ਕਿ ਫੰਡਜ਼ ਮਿਲਣ ਤੇ ਕੰਮ ਸ਼ੁਰੂ ਕੀਤਾ ਜਾਵੇਗਾ । ਕੀ ਮੈਂ ਵਜ਼ੀਰ ਸਾਹਿਬ ਤੋਂ ਪੁੱਛ ਸਕਦਾ ਹਾਂ ਕਿ ਇਨ੍ਹਾਂ ਦੇ ਨਾਲ ਹੀ ਫਿਨਾਂਸ ਮਨਿਸਟਰ ਸਾਹਿਬ ਬੈਠੇ ਹਨ ਤਾਂ ਕੀ ਉਨ੍ਹਾਂ ਨੂੰ ਪੁੱਛ ਕੇ ਦਸ ਸਕਦੇ ਹਨ ਕਿ ਫੰਡ ਕਿੰਨੇ ਚਿਰ ਵਿਚ ਮਿਲ ਜਾਣਗੇ ?

ਮੰਤਰੀ : ਮੈਂ ਇਨ੍ਹਾਂ ਦੀਆਂ ਜੇਬਾਂ ਵੇਖ ਲਈਆਂ ਹਨ ਇਨ੍ਹਾਂ ਵਿਚ ਪੈਸੇ ਇਸ ਸਮੇਂ ਕੋਈ ਨਹੀਂ । (ਹਾਸਾ)

----

ELECTRIFICATION OF VILLAGES IN MACHHIWARA AND SAMRALA BLOCKS, DISTRICT LUDHIANA.

*385. **Sardar Prehlad Singh** : Will the Minister for Irrigation and Power be pleased to state :—

(a) the number of tubewell connections given and the number of villages electrified in Machhiwara and Samrala Blocks of District Ludhiana during the years 1969-70, 1970-71 and 1971-72 separately together with the number of Tubewell connections proposed to be given and the number of villages proposed to be electrified in the said Blocks during the year 1972-73 ;

(b) the number of villages which would be left over after the electrification of the proposed villages in the said Blocks during the year 1972-73 ?

**Shri Gurmail Singh** : (a) A statement is laid on the Table of the House.

(b) Machhiwara Block — 65
Samrala Block — 6

[(ੳ) ਸੂਚੀ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਮਾਛੀਵਾੜਾ ਬਲਾਕ — 65
ਸਮਰਾਲਾ ਬਲਾਕ — 6]

[Minister for Irrigation and Power]

STATEMENT

**Statement mentioned in part (a) of Starred Question No. 385**

| No. of Tubewell connections given during the year. | Samrala Block. | Machhiwara Block. |
|---|---|---|
| 1969-70 | 696 | 516 |
| 1970-71 | 451 | 346 |
| 1971-72 | 168 | 239 |
| No. of villages electrified during the year. | | |
| 1969-70 | 16 | 26 |
| 1970-71 | 5 | 6 |
| 1971-72 | 2 | 10 |
| No. of Tubewell connections proposed to be given during the year 1972-73 | 375 | 350 |
| No. of villages proposed to be electrified during the year 1972-73 | — | 38 |

| [ ਸਾਲ ਦੇ ਦੌਰਾਨ ਦਿੱਤੇ ਟਿਊਬਵੈਲ ਕੁਨੈਕਸ਼ਨਾਂ ਦੀ ਗਿਣਤੀ | ਸਮਰਾਲਾ ਬਲਾਕ | ਮਾਛੀਵਾੜਾ ਬਲਾਕ |
|---|---|---|
| 1969-70 | 696 | 516 |
| 1970-71 | 451 | 346 |
| 1971-72 | 168 | 239 |
| ਸਾਲ ਦੌਰਾਨ ਬਿਜਲੀ ਕਰਣ ਕੀਤੇ ਗਏ ਪਿੰਡਾਂ ਦੀ ਗਿਣਤੀ | | |
| 1969-70 | 16 | 26 |
| 1970-71 | 5 | 6 |
| 1971-72 | 2 | 10 |
| 1972-73 ਦੇ ਦੌਰਾਨ ਦੇਣ ਲਈ ਤਜ਼ਵੀਜ਼ ਕੀਤੇ ਟਿਊਬਵੈਲ ਕੁਨੈਕਸ਼ਨਾਂ ਦੀ ਗਿਣਤੀ | 375 | 350 |
| ਉਨ੍ਹਾਂ ਪਿੰਡਾਂ ਦੀ ਗਿਣਤੀ ਜਿਨ੍ਹਾਂ ਨੂੰ 1972-73 ਸਾਲ ਦੇ ਦੌਰਾਨ ਬਿਜਲੀ ਦੇਣ ਦੀ ਤਜ਼ਵੀਜ਼ ਹੈ । ] | — | 38] |

**ਸਰਦਾਰ ਪ੍ਰਹਿਲਾਦ ਸਿੰਘ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਮਾਛੀਵਾੜਾ ਇਕ ਪਛੜਿਆ ਬਲਾਕ ਹੈ ਅਤੇ ਇਕ ਬੈਕਵਰਡ ਇਲਾਕਾ ਹੈ ਤਾਂ ਕੀ ਇਸ ਨੂੰ ਟਿਊਬਵੈਲ ਦੇਣ ਅਤੇ ਪਿੰਡਾਂ ਵਿਚ ਬਿਜਲੀ ਦੇਣ ਲਈ ਤਰਜੀਹ ਦਿੱਤੀ ਜਾਵੇਗੀ ?

**ਮੰਤਰੀ :** ਇਹ ਤਾਂ ਅਸੀਂ ਪਹਿਲਾਂ ਹੀ ਕਹਿ ਚੁਕੇ ਹਾਂ ।

**Mr. Speaker :** Question Hour is over. The remaining questions will be deemed to have been answered under Rule 38.

---

## WRITTEN ANSWERS TO STARRED QUESTIONS LAID ON THE TABLE UNDER RULE 38.

### LADY SOCIAL WORKER APPOINTED IN THE WELFARE OF SCHEDULED CASTES AND BACKWARD CLASSES DEPARTMENT

*291. **Master Gurbanta Singh :** Will the Minister for Irrigation and Power be pleased to state :—

(a) whether it is a fact that during the last year some Lady Social Workers were recruited in the Welfare of Scheduled Castes and Backward Classes Department, Punjab ;

(b) if the reply to part (a) above be in the affirmative, the number of Scheduled Castes among them and the name of the officer who interviewed the said Lady Social Workers ?

**Shri Gurmail Singh :** (a) Yes.

(b) (i) Eight out of sixteen belonged to Scheduled Castes ;

(ii) The following officers constituting the Departmental Committee interviewed the candidates for the post of Lady Social Workers :—

| | | |
|---|---|---|
| (i) | Shri R. C. Aggarwal, Director, Welfare of Scheduled Castes and Backward Classes, Punjab. | Chairman |
| (ii) | Shri O. P. Bhardwaj, Deputy Director (Colleges) Education Department. | Member |
| (iii) | Shri Joginder Singh, Deputy Labour Commissioner, Punjab. | Member |

[ਸਰਦਾਰ ਗੁਰਮੇਲ ਸਿੰਘ]

(ੳ) ਹਾਂ ਜੀ।

(ਅ) (i) ਕੁਲ 16 ਦੀ ਨਿਯੁਕਤੀ ਕੀਤੀ ਗਈ ਅਤੇ ਉਨ੍ਹਾਂ ਵਿਚੋਂ 3 ਅਨੁਸੂਚਿਤ ਜਾਤੀਆਂ ਦੀਆਂ ਸਨ।

(ii) ਇੰਟਰਵਿਊ ਲੈਣ ਵਾਲੇ ਅਫਸਰ ਜਿਹੜੇ ਵਿਭਾਗੀ ਕਮੇਟੀ ਦੇ ਮੈਂਬਰ ਸਨ ਉਨ੍ਹਾਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ :—

| | | |
|---|---|---|
| (i) | ਸ਼੍ਰੀ ਆਰ. ਸੀ. ਅਗਰਵਾਲ,<br>ਡਾਇਰੈਕਟਰ ਅਨੁਸੂਚਿਤ ਜਾਤੀਆਂ ਅਤੇ<br>ਪਛੜੀਆਂ ਸ਼੍ਰੇਣੀਆਂ, ਭਲਾਈ ਵਿਭਾਗ। | ਚੇਅਰਮੈਨ |
| (ii) | ਸ਼੍ਰੀ ਓ. ਪੀ. ਭਾਰਦਵਾਜ,<br>ਡਿਪਟੀ ਡਾਇਰੈਕਟਰ (ਕਾਲਜ)<br>ਸਿੱਖਿਆ ਵਿਭਾਗ, ਪੰਜਾਬ। | ਮੈਂਬਰ |
| (iii) | ਸ਼੍ਰੀ ਜੋਗਿੰਦਰ ਸਿੰਘ,<br>ਡਿਪਟੀ ਲੇਬਰ ਕਮਿਸ਼ਨਰ,<br>ਪੰਜਾਬ। | ਮੈਂਬਰ |

---

STARRED QUESTION NO. 292.*

(Extension asked for in respect of Starred Question No. 292.)

ਮਾਸਟਰ ਗੁਰਬੰਤਾ ਸਿੰਘ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਮੇਰਾ ਕੀ ਕਸੂਰ ਹੈ ਜਿਹੜੇ ਮੇਰੇ ਇਕ ਦੋ ਸਵਾਲ ਹੁੰਦੇ ਹਨ ਉਹ ਪਿੱਛੇ ਪਾ ਦਿੱਤੇ ਜਾਂਦੇ ਹਨ। ਤਕਰੀਬਨ ਸਾਰੇ ਸੈਸ਼ਨ ਵਿੱਚ ਇਹੋ ਹਾਲ ਹੋਇਆ ਹੈ।

ਸ਼੍ਰੀ ਸਪੀਕਰ : ਮਾਸਟਰ ਜੀ, ਜਿਹੜੇ ਬਜ਼ੁਰਗ ਮਾਸਟਰ ਹੁੰਦੇ ਹਨ ਉਹ ਔਖੇ ਹੀ ਸਵਾਲ ਪਾਉਂਦੇ ਹਨ, ਇਸ ਲਈ ਜਵਾਬ ਔਖਾ ਹੀ ਮਿਲਦਾ ਹੈ। (ਹਾਸਾ)

(*Addressing Master Gurbanta Singh* : "Masterji experienced teachers always put tough questions and replies to such questions are also not easy to obtain.)

---

## UNSTARRED QUESTIONS AND ANSWERS.

### IMPRISONED PAKISTANI SPIES ESCAPED FROM AMRITSAR DISTRICT JAIL DURING 1971.

316. 1. Comrade Achhra Singh
2. Comrade Shamsher Singh Josh : Will the Minister of State for Local Government and Jails be pleased to state :—

---

*Starred Question No. 292 and reply thereto appear in Appendix to this Debate.

(a) whether it is a fact that a number of imprisoned Pakistani spies escaped from the Amritsar District Jail during the year 1971 ; if so, their number and the dates when they escaped ;

(b) whether any enquiry has been held into the circumstances leading to their escape ;

(c) the action, if any taken against the officials found responsible for their escape ;

(d) whether any of the prisoners mentioned in part (a) above who had escaped were re-arrested ?

ਸ੍ਰੀ ਜੋਗਿੰਦਰ ਪਾਲ ਪਾਂਡੇ : (ੳ) 1. ਹਾਂ ਜੀ ।

2. ਸੱਤ ਪਾਕਿਸਤਾਨੀ ਕੈਦੀ ਦੌੜੇ ਸਨ ਜਿਨ੍ਹਾਂ ਵਿਚੋਂ ਤਿੰਨ ਜਸੂਸ ਸਨ ।

3. 26/27.8.1971 ਦੀ ਰਾਤ ਨੂੰ ।

(ਅ) ਹਾਂ ਜੀ ।

(ੲ) ਦੋਸ਼ੀ ਅਧਿਕਾਰੀਆਂ/ਕਰਮਚਾਰੀਆਂ ਨੂੰ ਦੋਸ਼ ਪੱਤਰ ਦਿੱਤੇ ਹਨ । ਉਸ ਤੋਂ ਉਪਰੰਤ ਇੰਨਕੁਆਰੀ ਵੀ ਚੱਲ ਰਹੀ ਹੈ ।

(ਸ) ਹਾਂ ਜੀ । ਚਾਰ ਪਕੜੇ ਗਏ ਸਨ ਜਿਨ੍ਹਾਂ ਵਿਚੋਂ ਦੋ ਜਸੂਸ ਸਨ ।

————

MURDER OF SHRI NARINDER SINGH, RESIDENT OF TURI BAZAR, PATIALA.

337. **Comrade Satya Pal Dang** : Will the Chief Minister be pleased to state :—

(a) whether one Narinder Singh (aged about 21 years) s/o Sh. Attar Singh, resident of Turi Bazar, Chowk Anardana, Patiala was murdered in the month of July, 1971 and whether his deadbody was recovered from the Bhakra Canal ;

(b) whether it is a fact that the suspected culprits were taken into custody and then let off by the Police ;

(c) whether any one has been arrested and challaned ;

(d) whether any case was at all registered ; if so, the present position of the case ;

(e) whether the Governor and the I. G. Police received a representation on 11.1.72 in this connection from Shri Attar Singh ; if so, the action taken by the Government thereon ?

ਗਿਆਨੀ ਜ਼ੈਲ ਸਿੰਘ : (ੲ) ਨਹੀਂ ਜੀ । ਪੜਤਾਲ ਤੋਂ ਇਹ ਪ੍ਰਤੀਤ ਹੋਇਆ ਸੀ ਕਿ ਸ੍ਰੀ ਨਰਿੰਦਰ ਸਿੰਘ ਪੁੱਤਰ ਅਤਰ ਸਿੰਘ ਮਿਤੀ 26-5-71 ਨੂੰ ਘਰੋਂ ਗੁਰਦਵਾਰਾ

[ਮੁਖ ਮੰਤਰੀ]

ਦੁਖ ਨਿਵਾਰਨ ਸਾਹਿਬ ਵਿਖੇ ਗਿਆ ਸੀ ਉਥੋਂ ਵਾਪਸ ਨਾ ਆਉਣ ਤੇ ਉਸ ਦੀ ਤਲਾਸ਼ ਕੀਤੀ ਸੀ ਅਤੇ ਲਾਸ਼ ਭਾਖੜਾ ਨਹਿਰ ਵਿੱਚੋਂ ਪੁਲ ਦੇ ਨੇੜੇ ਪਾਣੀ ਵਿੱਚ ਤੈਰਦੀ ਮਿਲੀ ਸੀ। ਨਰਿੰਦਰ ਸਿੰਘ ਦੀ ਸਾਈਕਲ ਤੇ ਪਗੜੀ ਭੀ ਨਹਿਰ ਦੀ ਪਟੜੀ ਤੋਂ ਮਿਲੇ ਸਨ ਅਤੇ ਲਾਸ਼ ਦਾ ਪੋਸਟ ਮਾਰਟਮ ਕਰਵਾਇਆ ਸੀ ਜਿਸ ਦੇ ਨਤੀਜੇ ਵਜੋਂ ਨਰਿੰਦਰ ਸਿੰਘ ਦੀ ਮੌਤ ਡੁੱਬਣ ਕਾਰਣ ਹੋਈ ਸੀ। ਕਾਰਵਾਈ ਅਧੀਨ 174 ਸੀ.ਆਰ.ਪੀ.ਸੀ. ਮੁਕਮਲ ਕੀਤੀ ਗਈ ਹੈ।

(ਬੀ) ਨਹੀਂ ਜੀ।

(ਸੀ) ਨਹੀਂ ਜੀ। ਕਿਉਂਕਿ ਇਹ ਕਤਲ ਦਾ ਕੇਸ ਨਹੀਂ ਸੀ।

(ਡੀ) ਨਹੀਂ ਜੀ। ਕੇਵਲ ਨਰਿੰਦਰ ਸਿੰਘ ਦੀ ਗੁਮਸ਼ੁਦਗੀ ਬਾਰੇ ਥਾਣਾ ਸਦਰ ਪਟਿਆਲਾ ਵਿਖੇ ਰਿਪੋਟ ਨੰ: 12 ਮਿਤੀ 28-5-71 ਦਰਜ਼ ਕੀਤੀ ਗਈ ਸੀ।

(ਈ) ਹਾਂ ਜੀ। ਇਸ ਬਾਰੇ ਸ਼੍ਰੀ ਅਤਰ ਸਿੰਘ ਦੀ ਦਰਖਾਸਤ ਜੋ ਜਸਵੰਤ ਸਿੰਘ ਆਦਿ ਦੇ ਵਿਰੁੱਧ ਸੀ, ਪੁੱਜਣ ਤੇ ਪੜਤਾਲ ਕੀਤੀ ਸੀ। ਪੜਤਾਲ ਦੇ ਦੌਰਾਨ ਸ਼੍ਰੀ ਅਤਰ ਸਿੰਘ ਨੇ ਡੀ. ਆਈ. ਜੀ. ਪਟਿਆਲਾ ਰੇਂਜ ਨੂੰ ਲਿਖਕੇ ਦਿੱਤਾ ਸੀ ਕਿ ਉਸ ਲੜਕੇ ਦੀ ਮੌਤ ਦੀ ਜੁਮੇਵਾਰੀ ਕਿਸੇ ਤੇ ਨਹੀਂ ਪਾਈ ਜਾ ਸਕਦੀ ਅਤੇ ਹੁਣ ਉਸ ਦੀ ਤਸੱਲੀ ਹੋ ਗਈ ਹੈ। ਸ਼੍ਰੀ ਅਤਰ ਸਿੰਘ ਨੇ ਸ੍ਰ/ਸ਼੍ਰੀ ਬਲਵੰਤ ਦਾਸ ਅਤੇ ਦੇਸ ਰਾਜ ਤੋਂ ਦੁਕਾਨ ਕਿਰਾਏ ਤੇ ਲਈ ਸੀ ਜਿਸ ਨੂੰ ਉਹ ਹੁਣ ਖਾਲੀ ਕਰਾਉਣਾ ਚਾਹੁੰਦੇ ਹਨ। ਇਸ ਕਰਕੇ ਉਨ੍ਹਾਂ ਦੇ ਵਿਰੁੱਧ ਇਹ ਦਰਖਾਸਤ ਦਿੱਤੀ। ਕਿਉਂਕਿ ਇਹ ਸ਼ਕਾਇਤ ਝੂਠੀ ਸੀ, ਇਸ ਲਈ ਇਹ ਦਾਖਲ ਦਫਤਰ ਕਰ ਦਿੱਤੀ ਸੀ।

---

## COMPLAINT AGAINST CERTAIN MEMBERS OF MUNICIPAL COMMITTEE BANUR.

338. **Comrade Satya Pal Dang :** Will the Minister of State for Local Government and Jails be pleased to state :—

(a) whether in the month of July, 1968 and thereabout, the Director/Deputy Director, Local Government, Punjab and the Government received a number of representations levelling serious allegations of corruption etc. against some members of the Municipal Committee, Banur ;

(b) whether the said allegations were enquired into by any officer of the Local Government or by any other officer ; if so, the result of the enquiry and the action, if any taken in the matter ?

**Shri Joginder Pal Pandey :** (a) Yes.

(b) Yes. By the Deputy Director, Local Government, Patiala. Shri Amrit Lal Bansal, was removed from the Presidentship of

the Municipal Committee, Banur but Government orders were quashed by the High Court of Punjab and Haryana in 1971. The other cases are under consideration.

[(ੳ) ਹਾਂ ਜੀ ।

(ਅ) ਹਾਂ ਜੀ । ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ, ਪਟਿਆਲਾ ਰਾਹੀਂ । ਸ੍ਰੀ ਅਮਰਤ ਲਾਲ ਬਾਂਸਲ, ਪ੍ਰਧਾਨ ਨੂੰ ਨਗਰਪਾਲਕਾ, ਬਨੂੜ ਦੀ ਪ੍ਰਧਾਨਗੀ ਤੋਂ ਹਟਾ ਦਿੱਤਾ ਗਿਆ ਸੀ ਪਰ ਸਰਕਾਰ ਦਾ ਇਹ ਹੁਕਮ ਪੰਜਾਬ ਤੇ ਹਰਿਆਣਾ ਹਾਈਕੋਰਟ ਨੇ ਰੱਦ ਕਰ ਦਿੱਤਾ । ਦੂਜੇ ਕੇਸਾਂ ਤੇ ਗੌਰ ਹੋ ਰਿਹਾ ਹੈ ।]

---

REQUEST FROM HARYANA GOVERNMENT FOR PERMISSION TO DIG A CANAL FROM BHAKRA TO AMBALA.

339. **Comrade Shamsher Singh Josh** : Will the Minister for Irrigation and Power be pleased to state whether the Haryana Government has recently asked the State Government to allow them to dig a canal from Bhakra to Ambala passing through the submontainus area of Ropar and Patiala districts ; if so, whether the State Government has permitted the Haryana Government to conduct the necessary survey ?

**Shri Gurmail Singh** : No.

(ਨਹੀਂ ਜੀ ।)

---

SUPPLY OF WATER IN VILLAGE DIDARGARH, DISTRICT SANGRUR.

344. **Comrade Chand Singh Chopra, Master** : Will the Minister for Irrigation and Power be pleased to state —

(a) whether it is a fact that village Didargarh, District Sangrur was supplied water from Minor No. 1 of the Ghanauri Kalan-Hadlaia Branch a few years ago at the capacity of 2½' Nals ;

(b) whether it is a fact that the supply of water at the capacity mentioned in part (a) above has now been reduced ; if so, the reasons therefor.

**Shri Gurmail Singh** : (a) No.

(b) Question does not arise.

[(ੳ) ਜੀ ਨਹੀਂ ਜੀ ।

(ਅ) ਸਵਾਲ ਹੀ ਨਹੀਂ ਪੈਦਾ ਹੁੰਦਾ ।]

---

ਅਨਸਟਾਰਡ ਸਵਾਲ ਨੰਬਰ 345

(ਇਸ ਸਵਾਲ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ)

ਵਿਸ਼ਾ :—ਸਿੱਖਿਆ ਵਿਭਾਗ ਵਿੱਚ ਅਫਸਰਾਂ/ਸੁਪਰਡੈਂਟਾਂ ਦੀਆਂ ਤਰੱਕੀਆਂ ਸਬੰਧੀ ਅਨਸਟਾਰਡ

ਵਿਧਾਨ ਸਭਾ ਸਵਾਲ ਨੰ: 345 ਵਲੋਂ ਚੌਧਰੀ ਜਗਤ ਰਾਮ, ਐਮ. ਐਲ. ਏ।

ਸਭਾ ਦੇ ਸੁਆਲ ਨੰ: 345, ਜੋ ਮਿਤੀ 11-5-1972 ਲਈ ਅਨਸਟਾਰਡ ਸੁਆਲਾਂ ਦੀ ਸੂਚੀ ਵਿੱਚ ਚੌਧਰੀ ਜਗਤ ਰਾਮ ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ ।

ਸਹੀ/-
ਸਿੱਖਿਆ ਮੰਤਰੀ, ਪੰਜਾਬ ।

ਸੇਵਾ ਵਿਖੇ

ਸਕੱਤਰ,

ਪੰਜਾਬ ਵਿਧਾਨ ਸਭਾ ।

ਗ.ਸ. ਨੰ. 4388-17 (ਸਵਾਲ 345)-ਸਿ. ਏ.ਐਸ. ੳ(2)72, ਮਿਤੀ ਚੰਡੀਗੜ੍ਹ 10 ਮਈ 1972

ਕਾਮਰੇਡ ਸੱਤ ਪਾਲ ਡਾਂਗ : ਆਨ ਏ ਪੁਆਇੰਟ ਆਫ ਆਰਡਰ, ਸਰ। 5-7 ਦਿਨ ਹੋਏ ਇਸ ਹਾਊਸ ਵਿਚ ਚੀਫ਼ ਮਨਿਸਟਰ ਸਾਹਿਬ ਨੇ ਹਾਊਸ ਨੂੰ ਯਕੀਨ ਦਿਵਾਇਆ ਸੀ ਕਿ ਜਿਹੜੇ ਮੁਕਦਮੇ ਲੈਜਿਸਲੇਟਰਜ਼ ਦੇ ਮੁਤਾਲਿਕ ਹਾਲੇ ਦਵੇ ਕਮਿਸ਼ਨ ਦੇ ਕੋਲ ਨਹੀਂ ਗਏ, ਉਨ੍ਹਾਂ ਬਾਰੇ ਫਾਈਡਿੰਗਜ਼ ਦੇ ਮੁਤਾਲਿਕ ਸਦਨ ਦੀ ਮੇਜ਼ ਤੇ ਕੋਈ ਡੀਟੇਲ ਰਖਣਗੇ । ਇਹ ਚੀਫ਼ ਮਨਿਸਟਰ ਸਾਹਿਬ ਨੇ ਇਸ ਹਾਊਸ ਵਿਚ ਵਾਅਦਾ ਕੀਤਾ ਸੀ ਅਤੇ ਇਸ ਨੂੰ ਅਜ 7 ਦਿਨ ਤੋਂ ਜ਼ਿਆਦਾ ਹੋ ਗਏ ਹਨ । ਮੈਂ ਆਪਣੇ ਪੁਆਇੰਟ ਆਫ਼ ਆਰਡਰ ਰਾਹੀਂ ਇਹ ਡੀਮਾਂਡ ਕਰਦਾ ਹਾਂ ।

ਸ੍ਰੀ ਸਪੀਕਰ : ਡਾਂਗ ਸਾਹਿਬ, ਇਹ ਤੁਹਾਡਾ ਪੁਆਇੰਟ ਆਫ਼ ਆਰਡਰ ਬਣਦਾ ਨਹੀਂ। (Dang Sahib, this is no point of order)

ਸਰਦਾਰ ਅਜਾਇਬ ਸਿੰਘ ਸੰਧੂ : ਜਨਾਬ, ਮੇਰਾ ਇਕ ਪੁਆਇੰਟ ਆਫ਼ ਪ੍ਰਿਵਿਲੇਜ ਹੈ।

ਸ੍ਰੀ ਸਪੀਕਰ : ਕੀ ਹੈ। (What is your point of Privilege, please)

ਸਰਦਾਰ ਅਜਾਇਬ ਸਿੰਘ ਸੰਧੂ : * * (ਵਿਘਨ) (ਸ਼ੋਰ)

ਸ੍ਰੀ ਸਪੀਕਰ : ਤੁਸੀਂ ਮੈਨੂੰ ਲਿਖ ਕੇ ਭੇਜ ਦਿਉ, ਐਗਜ਼ਾਮਿਨ ਕਰ ਲਵਾਂਗਾ । (Please send it to me in writing; I will examine it.)

ਸਿੱਖਿਆ ਮੰਤਰੀ : ਜਦੋਂ ਤਕ ਕੋਈ ਗੱਲ ਮੈਂਬਰ ਲਿਖ ਕੇ ਨਾ ਦੇਵੇ ਜਾਂ ਅਖ਼ਬਾਰ ਨਾ ਦੇਵੇ, ਇਸ ਤਰ੍ਹਾਂ ਦੇ ਜੋ ਸ਼ਬਦ ਇਕ ਆਨਰੇਬਲ ਮੈਂਬਰ ਬਾਰੇ ਕਹੇ ਜਾਣ ਉਹ ਐਕਸਪੰਜ ਹੋਣੇ ਚਾਹੀਦੇ ਹਨ।

ਸ੍ਰੀ ਸਪੀਕਰ : ਜੋ ਕੁਝ ਸੰਧੂ ਜੀ ਨੇ ਅਖ਼ਬਾਰ ਦੀ ਵਸਾਤਤ ਨਾਲ ਇਕ ਆਨਰੇਬਲ ਮੈਂਬਰ ਬਾਰੇ ਕਿਹਾ ਹੈ ਉਹ ਐਕਸਪੰਜ ਕਰ ਦਿਤਾ ਜਾਵੇ। (Whatever the hon. Member

*Expunged as ordered by the Chair.

Sardar Ajaib Singh Sandhu has said about an hon. Member while quoting a paper, that should not form part of the proceedings )

ਸਰਦਾਰ ਅਜਾਇਬ ਸਿੰਘ ਸੰਧੂ : * * * (ਸ਼ੋਰ)

ਸ੍ਰੀ ਸਪੀਕਰ : ਜੋ ਕੁਝ ਸੰਧੂ ਸਾਹਿਬ ਕਹਿ ਰਹੇ ਹਨ, ਇਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ ।
(Whatever has been said by the hon. Member Sardar Ajaib Singh Sandhu, that should not form part of the proceedings)

---

## SUPPLEMENTARY ESTIMATES (FIRST INSTALMENT), 1972-73.

**Mr. Speaker :** Now there are 7 Supplementary Demands for Grants before the House. These may be deemed to have been read and moved. As the hon. Members are aware discussion on the Demands has already taken place. If still any hon. Member wants to speak on these Demands I will allow him the time but I would suggest that we should dispose of these Demands within 10 to 15 minutes. Thereafter the Appropriation Bill which is the next item on the Order Paper and which is based on these Demands will be taken up. I will apply the Guillotine at 4.30 P.M.

### DEMAND No. 14

That a Supplementary sum not exceeding Rs. 75,00,000 be granted to the Governor to defray the charges that will come in course of payment for the year ending 31st March, 1973 in respect of 26-Miscellaneous Departments.

### DEMAND No. 16

That a Supplementary sum not exceeding Rs. 1,15.24,000 be granted to the Governor to defray the charges that will come in course of payment for the year ending 31st March, 1973 in respect of 28-Education.

### DEMAND No. 18

That a Supplementary sum not exceeding Rs. 50,00,000 be granted to the Governor to defray the charges that will come in course of payment for the year ending 31st March, 1973 in respect of 30-Public Health.

### DEMAND No. 22

That a Supplementary sum not exceeding Rs. 6,75,000 be granted to the Governor to defray the charges that will come in course of payment for the year ending 31st March, 1973 in respect of 34-Co-operation.

---

*Expunged as ordered by the Chair.

[Mr. Speaker]

DEMAND No. 31

That a Supplementary sum not exceeding Rs. 6,25,00,000 be granted to the Governor to defray the charges that will come in course of payment for the year ending 31st March, 1973 in respect of 50-Public Works.

DEMAND No. 32

That a Supplementary sum not exceeding Rs. 1,00,00,000 be granted to the Governor to defray the charges that will come in course of payment for the year ending 31st March, 1973 in respect of Charges on Buildings and Roads Establishment.

DEMAND No. 53

That a Supplementary sum not exceeding Rs. 40,00,000 be granted to the Governor to defray the charges that will come in course of payment for the year ending 31st March, 1973 in respect of Loans to Local Funds Private Parties etc

*(No Member rose to speak)*

**Mr. Speaker** : Now I will put the Demands for Grant, one by one, to the vote of the House.

DEMAND No. 14

**Mr. Speaker** : Question is :

That a Supplementary sum not exceeding Rs. 75,00,000 be granted to the Governor to defray the charges that will come in course of payment for the year ending 31st March, 1973 in respect of 26-Miscellaneous Departments.

*The motion was carried*

DEMAND No. 16

**Mr. Speaker** : Question is :

That a Supplementary sum not exceeding Rs. 1,15,24,000 be granted to the Governor to defray the charges that will come in course of payment for the year ending 31st March, 1973 in respect of 28-Education.

*The motion was carried*

DEMAND No. 18

**Mr. Speaker** : Question is :

That a Supplemenrary sum not exceeding Rs. 50,00,000 be granted to the Governor to defray the charges that will come in course of payment for the year ending 31st March, 1973 in respect of 30-Public Health.

*The motion was Carried*

DEMAND No. 22

**Mr. Speaker :** Question is :

That a Supplementary sum not exceeding Rs. 6,75,000 be granted to the Governor to defray the charges that will come in course of payment for the year ending 31st March, 1973 in respect of 34 Co-operation.

*The motion was carried*

DEMAND No. 31

**Mr. Speaker :** Question is :

That a Supplementary sum not exceeding Rs. 6,25,00,000 be granted to the Governor to defray the charges that will come in course of payment for the year ending 31st March, 1973 in respect of 50-Public Works.

*The motion was carried*

DEMAND No. 32

**Mr. Speaker :** Question is :

That a Supplementary sum not exceeding Rs. 1,00,00,000 be granted to the Governor to defray the charges that will come in course of payment for the year ending 31st March, 1973 in respect of Charges on Buildings and Roads Establishment.

*The motion was carried*

DEMAND No. 53

**Mr. Speaker :** Question is :

That a Supplementary sum not exceeding Rs. 40,00,000 be granted to the Governor to defray the charges that will come in course of payment for the year ending 31st March, 1973 in respect of Loans to Local Funds Private Parties etc.

*The motion was carried*

---

## THE PUNJAB APPROPRIATION (No. 3) BILL, 1972

**Minister for Finance** (Shri Hans Raj Sharma) : Sir, I beg to introduce the Punjab Appropriation (No. 3) Bill.

**Minister for Finance :** Sir, I beg to move—

> That the Punjab Appropriation (No. 3) Bill be taken into consideration at once.

**Mr. Speaker :** Motion moved—

> That the Punjab Appropriation (No. 3) Bill be taken into consideration at once.

ਸਰਦਾਰ ਜਸਦੇਵ ਸਿੰਘ ਸੰਧੂ (ਡਕਾਲਾ) : ਸਪੀਕਰ ਸਾਹਿਬ, ਪਹਿਲਾਂ ਐਪਰੋਪਰੀਏਸ਼ਨ ਬਿਲ ਨੰ: 2 ਪਾਸ ਕੀਤਾ ਸੀ ਅਤੇ ਹੁਣ ਅਸੀਂ ਐਪਰੋਪਰੀਏਸ਼ਨ ਬਿਲ ਨੰ: 3 ਅਸੀਂ ਪਾਸ ਕਰਨ ਜਾ ਰਹੇ ਹਾਂ। ਮੈਂ ਇਹ ਸਮਝਦਾ ਹਾਂ ਕਿ ਜੋ ਸਰਕਾਰ ਨੇ ਸਮਜਵਾਦ ਲਿਆਉਣ ਦਾ ਭਰੋਸਾ ਦਿੱਤਾ ਹੈ, ਸਰਕਾਰ ਉਸ ਨੂੰ ਇਮਾਨਦਾਰੀ ਨਾਲ ਪੂਰਾ ਕਰਨ ਦਾ ਯਤਨ ਕਰੇਗੀ। ਜਿਥੋਂ ਤੱਕ ਕਿਸੇ ਡਿਵੈਲਪਮੈਂਟ ਦਾ ਤੁਅਲਕ ਹੈ ਅਸੀਂ ਉਮੀਦ ਕਰਦੇ ਹਾਂ ਕਿ ਸਾਰੇ ਪੰਜਾਬ ਦੇ ਵਿਚ ਕੰਮ ਇਕੋ ਰਫਤਾਰ ਦੇ ਨਾਲ ਚਾਲੂ ਕੀਤਾ ਜਾਵੇਗਾ। (ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਕੁਰਸੀ ਸੰਭਾਲੀ) ਜੇ ਸੜਕਾਂ ਬਣਾਉਣੀਆਂ ਹੋਣ, ਡਿਸਪੈਂਸਰੀਆਂ ਖੋਲ੍ਹਣੀਆਂ ਹੋਣ ਜਾਂ ਸਕੂਲ ਅਪਗਰੇਡ ਕਰਨੇ ਹੋਣ ਇਹ ਸਾਰੇ ਹੀ ਇਕੋ ਪੱਧਰ ਤੇ ਹੋਣੇ ਚਾਹੀਦੇ ਹਨ। ਇਹ ਨਾ ਹੋਵੇ ਕਿ ਇਕ ਹਲਕਾ ਲੈ ਲਿਆ ਦੂਸਰਾ ਛੱਡ ਦਿੱਤਾ। ਮੈਂ ਇਹ ਗੱਲ ਇਸ ਲਈ ਕਹਿ ਰਿਹਾ ਹਾਂ ਕਿਉਂਕਿ ਜਿਹੜੀ ਪਿਛਲੀ ਸਰਕਾਰ ਰਹੀ ਉਸ ਨੇ ਜਿਹੜੀ ਵੀ ਤਰੱਕੀ ਦੀ ਸਕੀਮ ਬਣਾਈ ਉਹ ਇਕਸਾਰ ਤਰੀਕੇ ਨਾਲ ਬਣਾਈ। ਮਾਡਲ ਗਰਾਮਜ਼ ਦਾ ਪ੍ਰੋਗਰਾਮ ਬਣਾਇਆ ਉਸ ਵਿਚ ਵੀ ਸਾਰਾ ਪੰਜਾਬ ਲਿਆ ਗਿਆ, ਚਾਹੇ ਕੋਈ ਪਿੰਡ ਕਿਸੇ ਪਾਰਟੀ ਨਾਲ ਤੁਅਲਕ ਰਖਦਾ ਸੀ। ਪਰ ਜਦੋਂ ਵਿਕਾਸ ਦਾ ਡਿਵੈਲਪਮੈਂਟ ਦਾ ਮੌਕਾ ਮਿਲਿਆ ਤਾਂ ਸਾਰੇ ਸੂਬੇ ਨੂੰ ਇਕੋ ਪੱਧਰ ਤੇ ਡੀਲ ਕੀਤਾ। ਜੇ ਡਿਸਪੈਂਸਰੀਆਂ ਕਾਇਮ ਹੋਈਆਂ ਤਾਂ ਸਾਰੇ ਪੰਜਾਬ ਨੂੰ ਇਕੋ ਪੱਧਰ ਤੇ ਲਿਆ ਗਿਆ। ਮੈਨੂੰ ਏਥੇ ਇਹ ਗੱਲ ਸਪਲੀਮੈਂਟਰੀ ਡੀਮਾਂਡਜ਼ ਬਾਰੇ ਕਹਿਣੀ ਪੈਂਦੀ ਹੈ ਕਿ ਕਈ ਗੱਲਾਂ ਵਿਚ ਕਈ ਪਿੰਡਾਂ ਨੂੰ ਲੋਅਰ ਟ੍ਰੀਟ ਕੀਤਾ ਗਿਆ ਹੈ। ਜਿਥੇ ਅਸੀਂ ਚਾਹੁੰਦੇ ਹਾਂ ਕਿ ਪਿੰਡਾਂ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ ਉਥੇ ਅਸੀਂ ਇਹ ਨਹੀਂ ਚਾਹੁੰਦੇ ਕਿ ਸ਼ਹਿਰਾਂ ਦੀ ਤਰੱਕੀ ਨਾ ਹੋਵੇ। ਕਈ ਸ਼ਹਿਰਾਂ ਵਿਚ ਬੜੇ ਹੈਪਹੈਜ਼ਰਡ ਵੇ ਵਿਚ ਕੰਮ ਹੋ ਰਿਹਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ 5 ਮੀਲ ਦੇ ਏਰੀਏ ਨੂੰ ਕੰਟਰੋਲਡ ਏਰੀਆ ਕਰਾਰ ਦੇ ਕੇ ਉਨ੍ਹਾਂ ਵਿਚ ਹੈਪਹੈਜ਼ਰਡ ਤਰੀਕੇ ਨਾਲ ਗਰੋਥ ਕਰਨ ਦੀ ਬਜਾਏ ਸਾਰੇ ਸ਼ਹਿਰਾਂ ਦੀ ਇਕੋ ਤਰ੍ਹਾਂ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ।

ਨਵੇਂ ਤਰੀਕੇ ਦੀਆਂ ਸਾਫ ਸੁਥਰੀਆਂ ਬਸਤੀਆਂ ਬਣਨੀਆਂ ਚਾਹੀਦੀਆਂ ਹਨ ਅਤੇ ਆਲੇ ਦੁਆਲੇ ਦੇ 5 ਮੀਲ ਦੇ ਇਲਾਕੇ ਵਿਚ ਡਿਵੈਲਪਮੈਂਟ ਦਾ ਕੰਮ ਹੋਣਾ ਚਾਹੀਦਾ ਹੈ ਅਤੇ ਸ਼ਹਿਰਾਂ ਨੂੰ 'ਏ' ਕਲਾਸ ਸਿਟੀਜ਼ ਬਣਾਉਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਇੰਡਸਟਰੀ ਸ਼ਹਿਰਾਂ ਵਿਚ ਵਧਾਈ ਜਾ ਰਹੀ ਹੈ। ਇਸ ਨਾਲ ਲੋਕਾਂ ਨੂੰ ਰੋਜ਼ਗਾਰ ਵੀ ਮਿਲੇਗਾ। ਪਰ ਇਸ ਨਾਲ ਗੰਦ ਵੀ ਬਹੁਤ ਵਧ ਜਾਂਦਾ ਹੈ। ਮੈਂ ਇਸ ਬਾਰੇ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਤੁਸੀਂ ਪਟਿਆਲੇ ਤੋਂ ਰਾਜਪੁਰੇ ਅਤੇ ਰਾਜਪੁਰੇ ਤੋਂ ਚੰਡੀਗੜ੍ਹ ਵਲ ਆਓ ਤਾਂ ਰਸਤੇ ਵਿਚ ਅੰਮ੍ਰਿਤ ਘੀ ਫੈਕਟਰੀ ਹੈ। ਉਥੇ ਗੰਦੇ ਪਾਣੀ ਦੇ ਨਿਕਾਸ ਦਾ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ। ਇਸ ਤਰ੍ਹਾਂ ਲੁਧਿਆਣੇ ਵਿਚ ਜੀ. ਟੀ. ਰੋਡ ਤੇ ਘੀ ਦੀਆਂ ਫੈਕਟਰੀਆਂ ਹਨ ਹੋਰ ਵੀ ਫੈਕਟਰੀਆਂ ਹਨ ਪਰ ਉਥੇ ਵੀ ਗੰਦੇ ਪਾਣੀ ਦੀ ਡਿਸਪੋਜ਼ਲ ਦਾ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ। ਉਥੇ ਬੂ ਆ ਰਹੀ ਹੈ ਅਤੇ ਲੋਕ ਬੀਮਾਰ ਹੁੰਦੇ ਹਨ। ਇਸ ਵਾਸਤੇ ਇਹ ਜ਼ਰੂਰੀ ਹੈ ਕਿ ਇੰਡਸਟਰੀ ਦੇ ਵਧਾਉਣ ਨਾਲ ਨਾਲ ਹੀ ਇੰਡਸਟਰੀਅਲ ਗੰਦ ਨੂੰ ਡਿਸਪੋਜ਼ ਕਰਨ ਲਈ ਇੰਤਜ਼ਾਮ ਹੋਣਾ ਚਾਹੀਦਾ ਹੈ। ਜੇ ਇੰਡਸਟਰੀ ਲਗਾ ਦਿਤੀ ਜਾਵੇ ਅਤੇ ਸਫ਼ਾਈ ਦਾ ਇੰਤਜ਼ਾਮ ਨਾ ਕੀਤਾ ਜਾਵੇ ਤਾਂ ਲੋਕਾਂ ਦੀ ਸਿਹਤ ਤੇ ਇਸ ਦਾ ਬੁਰਾ ਅਸਰ ਪਏਗਾ, ਉਨ੍ਹਾਂ ਦੀ ਸਿਹਤ ਖਰਾਬ ਹੋ ਜਾਵੇਗੀ। ਇਸ ਵਾਸਤੇ ਮੈਂ ਕਹਾਂਗਾ ਕਿ ਵਜ਼ੀਰ ਸਾਹਿਬ ਇਸ ਪਾਸੇ ਉਚੇਚਾ ਧਿਆਨ ਦੇਣ।

ਇਕ ਹੋਰ ਗਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਲਿੰਕ

ਰੋਡਜ਼ ਨੂੰ ਬਣਾਉਣ ਦਾ ਪ੍ਰੋਗਰਾਮ ਬੜੀ ਤੇਜ਼ੀ ਨਾਲ ਚਲਾਉਣ ਦਾ ਭਰੋਸਾ ਦਿਵਾਇਆ ਹੈ। ਇਸ ਵਾਸਤੇ ਇਨ੍ਹਾਂ ਨੇ ਦਸਿਆ ਹੈ ਕਿ 21 ਕਰੋੜ ਰੁਪਏ ਦੀ ਸਕੀਮ ਬਣਾਈ ਗਈ ਹੈ । ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਸੜਕਾਂ ਨੂੰ ਇਸ ਤਰੀਕੇ ਨਾਲ ਬਣਾਇਆ ਜਾਵੇ ਕਿ ਸੜਕਾਂ ਕੁਝ ਦੇਰ ਕਢਣ ਵੀ। ਇਥੇ ਬੋਲਦੇ ਹੋਏ ਸਰਦਾਰ ਸੁਰਿੰਦਰ ਸਿੰਘ ਕੈਰੋਂ ਅਤੇ ਹੋਰ ਕਈ ਮੈਂਬਰਾਂ ਨੇ ਤੌਖਲਾ ਜ਼ਾਹਿਰ ਕੀਤਾ ਕਿ ਸੜਕਾਂ ਤੇ ਬੜਾ ਭੈੜਾ ਮੈਟੀਰੀਅਲ ਲਗ ਰਿਹਾ ਹੈ ਜਿਸ ਨਾਲ ਕਿ ਸੜਕਾਂ ਟੁਟ ਜਾਂਦੀਆਂ ਹਨ। ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਫਿਰ ਇਹ ਫੈਸਲਾ ਕੀਤਾ ਗਿਆ ਹੈ ਕਿ ਪਿੰਡਾਂ ਵਿਚ ਜੋ ਲਿੰਕ ਰੋਡਜ਼ ਬਣਾਈਆਂ ਜਾਣ ਉਹ 10 ਫੁਟ ਚੌੜੀਆਂ ਹੋਣ ਅਤੇ ਉਨ੍ਹਾਂ ਤੇ 3 ਇੰਚ ਰੋੜੀ ਪਾਈ ਜਾਵੇ ਇਹ ਇਕ ਗਲਤ ਫੈਸਲਾ ਹੈ। ਸਾਡੇ ਗਵਾਂਢੀ ਭਰਾ ਹਰਿਆਣੇ ਨੇ ਜੋ ਲਿੰਕ ਰੋਡਜ਼ ਬਣਾਈਆਂ ਹਨ, ਉਹ 12 ਫੁਟ ਚੋੜੀਆਂ ਹਨ ਅਤੇ ਉਨ੍ਹਾਂ ਤੇ ਘਟੋ ਤੋਂ ਘੱਟ 4 ਇੰਚ ਬਜਰੀ ਪਈ ਹੈ। ਇਸ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਇਥੇ ਵੀ ਜੋ ਲਿੰਕ ਰੋਡਜ਼ ਬਣਨ ਉਹ ਘਟੋ ਘੱਟ 12 ਫੁਟ ਚੌੜੀਆਂ ਹੋਣ ਅਤੇ ਉਨ੍ਹਾਂ ਤੇ ਰੋੜੀ ਵੀ ਘਟੋ ਘਟ 4 ਇੰਚ ਪਏ। ਇਸ ਲਈ ਸਾਨੂੰ ਸੜਕਾਂ ਦੀ ਸਾਰੀ ਸਪੈਸੀਫਿਕੇਸ਼ਨ ਬਦਲ ਦੇਣੀ ਚਾਹੀਦੀ ਹੈ। ਇਸ ਦੇ ਨਾਲ ਹੀ ਨਾਲ ਸੜਕਾਂ ਦੀ ਐਨੂਅਲ ਰਿਪੇਅਰ ਦਾ ਵੀ ਇੰਤਜ਼ਾਮ ਹੋਣਾ ਚਾਹੀਦਾ ਹੈ। ਕਈ ਸੜਕਾਂ ਨੂੰ ਬਣੇ ਹੋਏ 2-3 ਸਾਲ ਹੋ ਗਏ ਹਨ ਪਰ ਅਜੇ ਤਕ ਉਨ੍ਹਾਂ ਦੀ ਰਿਪੇਅਰ ਨਹੀਂ ਹੋਈ। ਇਸ ਦੇ ਨਤੀਜੇ ਵਜੋਂ ਉਹ ਸੜਕਾਂ ਟੁਟ ਰਹੀਆਂ ਹਨ। ਸਰਕਾਰ ਨੂੰ ਇਸ ਪਾਸੇ ਵੀ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਇਕ ਗੱਲ ਮੈਂ ਸਰਕਾਰ ਨੂੰ ਹੋਰ ਕਹਿਣੀ ਚਾਹੁੰਦਾ ਹਾਂ ਕਿ ਜੋ ਸਰਕਾਰੀ ਫੰਡਜ਼ ਹਨ ਉਹ ਪੰਜਾਬ ਦੇ ਲੋਕਾਂ ਦੇ ਭਲੇ ਲਈ ਖਰਚ ਹੋਣੇ ਚਾਹੀਦੇ ਹਨ। ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਦੋ ਡੀ. ਆਈ. ਜੀ. ਹਨ ਜਿਨ੍ਹਾਂ ਨੂੰ ਛੁੱਟੀ ਤੋਂ ਆਇਆਂ 7 ਹਫ਼ਤੇ ਜਾਂ 2 ਮਹੀਨੇ ਹੋ ਗਏ ਹਨ ਪਰ ਅਸੈਂਬਲੀ ਦੇ ਸੈਸ਼ਨ ਕਰ ਕੇ ਉਹ ਉਨ੍ਹਾਂ ਦੀ ਪੋਸਟਿੰਗ ਨਹੀਂ ਕਰ ਸਕੇ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਦੀ ਅਨਗਹਿਲੀ ਦਾ ਸਬੂਤ ਹੈ। ਇਸ ਨਾਲ ਸਰਕਾਰ ਦੀ ਨੇਕਨਾਮੀ ਨਹੀਂ ਹੁੰਦੀ ਕਿ ਹਜ਼ਾਰਾਂ ਰੁਪਏ ਤਨਖਾਹ ਲੈਣ ਵਾਲੇ ਅਫ਼ਸਰਾਂ ਨੂੰ ਕੋਈ ਕੰਮ ਨਾ ਦਿਤਾ ਜਾਵੇ। ਇਸ ਦੇ ਨਾਲ ਹੀ ਇਹ ਸਰਕਾਰ ਦੀ ਇਨਐਫੀਸ਼ੈਂਸੀ ਦਾ ਨਮੂਨਾ ਹੈ। ਇਹ ਕੋਈ ਬਹਾਨਾ ਨਹੀਂ ਕਿ ਅਸੈਂਬਲੀ ਦੇ ਸੈਸ਼ਨ ਕਰਕੇ ਅਫ਼ਸਰਾਂ ਦੀ ਪੋਸਟਿੰਗ ਜਾਂ ਟਰਾਂਸਫਰ ਨਾ ਕੀਤੀ ਜਾਵੇ।

ਤੀਸਰੀ ਗੱਲ ਮੈਂ ਸਰਕਾਰ ਦੇ ਧਿਆਨ ਵਿਚ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਦਾ ਇਕ ਕੰਮ ਹੈ ਖੇਤੀ ਕਰਨਾ ਅਤੇ ਦੂਜੇ ਪਾਸੇ ਉਹ ਫੌਜੀ ਹਨ। ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਸੀ ਕਿ ਪੰਜਾਬ ਦੇ ਜੋ ਫੌਜੀ ਬਹਾਦਰੀ ਦਾ ਸਨਮਾਨ ਪ੍ਰਾਪਤ ਕਰਨਗੇ ਉਨ੍ਹਾਂ ਨੂੰ ਇਨਾਮ ਦਿਤਾ ਜਾਵੇਗਾ। ਪਰ ਅਜ ਤਕ ਮੈਂ ਸਮਝਦਾ ਹਾਂ ਕਿ 75% ਫੌਜੀ ਐਸੇ ਹਨ ਜਿਨ੍ਹਾਂ ਨੇ ਬਹਾਦਰੀ ਦੇ ਸਨਮਾਨ ਤਾਂ ਪ੍ਰਾਪਤ ਕੀਤੇ ਹਨ ਪਰ ਉਨ੍ਹਾਂ ਨੂੰ ਸਰਕਾਰ ਵਲੋਂ ਕੋਈ ਇਨਾਮ ਨਹੀਂ ਮਿਲਿਆ। ਇਹ ਸਾਡੇ ਸਾਰਿਆਂ ਲਈ ਕੋਈ ਨੇਕਨਾਮੀ ਦੀ ਗਲ ਨਹੀਂ ਹੈ। ਪਹਿਲਾਂ ਤਾਂ ਇਹ ਬਹਾਨਾਂ ਸੀ ਕਿ ਪੈਸੇ ਨਹੀਂ ਹਨ ਪਰ ਹੁਣ ਤਾਂ ਇਨ੍ਹਾਂ ਨੇ ਜਨਰਲ ਬਜਟ ਪਾਸ ਕਰਵਾ ਲਿਆ ਹੈ। ਫਿਰ ਵੀ ਜੇ ਇਹ ਉਸ ਵਿਚੋਂ ਪੈਸਾ ਇਨਾਮਾ ਦਾ ਨਹੀਂ ਦੇ ਸਕਦੇ ਤਾਂ ਜੋ ਜ਼ਬਰੀ ਚੰਦਾ ਡਿਫੈਂਸ ਫੰਡ ਦੇ ਨਾਂ ਤੇ ਉਗਰਾਹਿਆ ਗਿਆ ਸੀ ਉਸ ਵਿਚੋਂ ਅਜਿਹੇ ਬਹਾਦਰਾਂ ਨੂੰ ਇਨਾਮ ਦੇਣੇ ਚਾਹੀਦੇ ਹਨ। ਫਿਰ ਇਹ ਵੀ ਨਹੀਂ ਹੋਣਾ ਚਾਹੀਦਾ ਕਿ ਬਹਾਦਰੀ ਦਾ ਸਨਮਾਨ ਪ੍ਰਾਪਤ ਕਰਨ ਵਾਲੇ ਬਹਾਦਰ ਫੌਜੀ ਦਫ਼ਤਰਾਂ ਵਿਚ ਰੁਲਦੇ ਰਹਿਣ ਆਪਣਾ ਇਨਾਮ ਲੈਣ ਲਈ ਅਤੇ ਅਫ਼ਸਰਾਂ ਦੇ ਮਗਰ ਮਗਰ

[ਸਰਦਾਰ ਜਸਦੇਵ ਸਿੰਘ ਸੰਧੂ]

ਫਿਰਦੇ ਰਹਿਣ। ਸਗੋਂ ਅਜਿਹਾ ਪ੍ਰੋਸੀਜਰ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਬਹਾਦਰ ਫੌਜੀਆਂ ਨੂੰ ਇਜ਼ਤ ਅਤੇ ਸਤਿਕਾਰ ਦੇ ਨਾਲ ਉਨ੍ਹਾਂ ਦਾ ਇਨਾਮ ਘਰ ਹੀ ਮਿਲ ਜਾਇਆ ਕਰੇ। ਜੋ ਵੀ ਰਕਮ ਉਨ੍ਹਾਂ ਨੂੰ ਦੇਣੀ ਹੋਵੇ ਉਹ ਉਨ੍ਹਾਂ ਨੂੰ ਘਰ ਬੈਠਿਆਂ ਹੀ ਮਿਲ ਜਾਇਆ ਕਰੇ। ਸਰਕਾਰ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਕ ਪਲੈਨਿੰਗ ਬੋਰਡ ਬਣਾਇਆ ਜਾਵੇਗਾ। ਇਹ ਇਕ ਚੰਗੀ ਗਲ ਹੈ। ਸਾਡੇ ਸਾਰੇ ਕੰਮ ਇਕ ਚੰਗੀ ਪਲੈਨਿੰਗ ਦੇ ਨਾਲ ਹੋਣੇ ਚਾਹੀਦੇ ਹਨ ਪਰ ਇਸ ਬਾਰੇ ਇਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਇਸ ਬੋਰਡ ਵਿਚ ਉਹ ਬੰਦੇ ਨਹੀਂ ਲੈਣੇ ਚਾਹੀਦੇ ਜੋ ਕਿ ਇਲੈਕਸ਼ਨ ਹਾਰ ਚੁਕੇ ਹਨ ਜਾਂ ਜਿਨ੍ਹਾਂ ਨੂੰ ਕੋਈ ਜਾਬ ਦੇਣੀ ਹੈ। ਉਨ੍ਹਾਂ ਨੂੰ ਬੈਠੇ ਬੈਠੇ ਤਨਖਾਹ ਦੇਈ ਜਾਣ। ਇਸ ਬੋਰਡ ਵਿਚ ਕਾਬਲ ਬੰਦੇ ਲਾਉਣੇ ਚਾਹੀਦੇ ਹਨ।

ਫਿਰ, ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਸਾਡੇ ਪਾਸ ਭਲਾਈ ਦੀਆਂ ਸਕੀਮਾਂ ਲਈ ਪੈਸਾ ਘਟ ਹੈ ਪਰ ਜਿਤਨਾ ਟਾਪ ਹੈਵੀ ਐਡਮਨਿਸਟਰੇਸ਼ਨ ਪੰਜਾਬ ਵਿਚ ਹੈ ਔਰ ਜਿਤਨਾ ਉਸਦਾ ਬੋਝ ਪੰਜਾਬ ਦੇ ਖਜ਼ਾਨੇ ਤੇ ਪੈਂਦਾ ਹੈ ਇਸ ਦੀ ਇਕ ਮਿਸਾਲ ਮੈਂ ਦੇਣੀ ਚਾਹੁੰਦਾ ਹਾਂ। ਸਰਕਾਰ ਨੇ ਸਮੇਂ ਸਮੇਂ ਤੇ ਕਮੇਟੀਆਂ ਇਸ ਬਾਰੇ ਰਿਪੋਰਟ ਕਰਨ ਲਈ ਨੀਅਤ ਕੀਤੀਆਂ ਉਨ੍ਹਾਂ ਦੀਆਂ ਰਿਪੋਰਟਾਂ ਵੀ ਸਾਡੇ ਸਾਹਮਣੇ ਆਈਆਂ ਪਰ ਉਨ੍ਹਾਂ ਵਿਚੋਂ ਕਿਸੇ ਰਿਪੋਰਟ ਤੇ ਵੀ ਅਮਲ ਨਹੀਂ ਕੀਤਾ ਗਿਆ। 1966 ਵਿਚ ਪੰਜਾਬ ਐਡਮਨਿਸਟਰੇਸ਼ਨ ਰਿਫਾਰਮ ਕਮਿਸ਼ਨ ਬਣਾਇਆ ਗਿਆ। ਉਸ ਵੇਲੇ ਹਰਿਆਣਾ ਵੀ ਪੰਜਾਬ ਵਿਚ ਸੀ ਅਤੇ ਹਿਮਾਚਲ ਦਾ ਵੀ ਕਾਫ਼ੀ ਇਲਾਕਾ ਇਥੇ ਸੀ। ਉਸ ਕਮਿਸ਼ਨ ਨੇ ਰਿਪੋਰਟ ਵਿਚ ਕਿਹਾ ਕਿ ਸਾਰੇ ਪੰਜਾਬ ਦੇ ਲਈ 10 ਐਡਮਨਿਸਟਰੇਟਿਵ ਸੈਕਟਰੀਜ਼ ਹੋਣੇ ਚਾਹੀਦੇ ਹਨ। ਇਕ ਫਾਈਨੈਂਸ ਕਮਿਸ਼ਨਰ ਹੋਣਾ ਚਾਹੀਦਾ ਹੈ। ਜੁਆਇੰਟ ਸੈਕਟਰੀਜ਼ ਨਹੀਂ ਹੋਣੇ ਚਾਹੀਦੇ ਅਤੇ ਡਿਪਟੀ ਸੈਕਟਰੀਆਂ ਦੀ ਤਾਦਾਦ ਵੀ ਬਹੁਤ ਹਦ ਤਕ ਘਟਾ ਦਿਤੀ ਜਾਣੀ ਚਾਹੀਦੀ ਹੈ। ਅਜ ਹਰਿਆਣਾ ਅੱਡ ਹੋ ਗਿਆ ਹੈ। ਬਹੁਤ ਸਾਰਾ ਇਲਾਕਾ ਹਿਮਾਚਲ ਵਿਚ ਚਲਾ ਗਿਆ ਹੈ ਅਤੇ ਜੋ ਮੌਜੂਦਾ ਪੰਜਾਬ ਬਚ ਗਿਆ ਹੈ ਇਸ ਵਿਚ 10 ਦੀ ਬਜਾਏ 14 ਸੈਕਟਰੀਜ਼ ਅਤੇ ਫਾਈਨੈਂਸ ਕਮਿਸ਼ਨਰਜ਼ ਹਨ। 21 ਜੁਆਇੰਟ ਤੇ ਅੰਡਰ ਸੈਕਟਰੀਜ਼ ਹਨ। ਡਿਪਟੀ ਸੈਕਟਰੀਆਂ ਦੀ ਤਾਦਾਦ ਵੀ ਡਿਉਢੀ ਹੈ। ਮੈਂ ਸਮਝਦਾ ਹਾਂ ਕਿ ਅਫ਼ਸਰਾਂ ਦੀ ਤਾਦਾਦ ਜ਼ਰੂਰ ਘਟ ਹੋਣੀ ਚਾਹੀਦੀ ਹੈ।

ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਲੋਕਾਂ ਸਾਹਮਣੇ ਇਹ ਬੜੇ ਜ਼ੋਰ ਨਾਲ ਸਮਾਜ-ਵਾਦ ਦਾ ਨਾਹਰਾ ਮਾਰਦੇ ਹਨ। ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਪਹਿਲਾਂ ਇਕ ਵਾਰ ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਸੀ ਕਿ ਜੇ ਪਤੀ ਅਤੇ ਪਤਨੀ ਦੋਵੇਂ ਨੌਕਰ ਹੋਣ ਤਾਂ ਡੀ. ਏ. ਉਨ੍ਹਾਂ ਵਿਚੋਂ ਇਕ ਨੂੰ ਮਿਲੇਗਾ। ਕਾਫ਼ੀ ਦੇਰ ਹੋਈ ਇਹ ਫੈਸਲਾ ਬਦਲ ਦਿਤਾ ਗਿਆ ਸੀ। ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੇ ਪਤੀ ਪਤਨੀ ਦੋਵੇਂ ਹੀ ਸਰਕਾਰੀ ਨੌਕਰੀ ਵਿਚ ਹੋਣ ਤਾਂ ਇਕ ਨੂੰ ਡੀ. ਏ. ਅਤੇ ਹਾਊਸ ਰੈਂਟ ਮਿਲੇ। ਹੁਣ ਉਹ ਦੋਵੇਂ ਹਾਊਸ ਰੈਂਟ ਕਲੇਮ ਕਰਦੇ ਹਨ ਭਾਵੇਂ ਉਹ ਇਕੋ ਹੀ ਥਾਂ ਤੇ ਰਹਿੰਦੇ ਹੋਣ। ਸਰਕਾਰ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ। ਮੈਂ ਇਸ ਬਾਰੇ ਸੁਝਾਓ ਦਿਆਂਗਾ ਕਿ ਜਿਥੇ ਪਤੀ ਅਤੇ ਪਤਨੀ ਦੀ ਤਨਖਾਹ 500 ਰੁਪਏ ਤੋਂ ਵਧ ਹੋਵੇ ਉਥੇ ਇਕ ਨੂੰ ਹੀ ਡੀ. ਏ. ਮਿਲਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜੇ ਸਮਾਜਵਾਦ ਲਿਆਉਣਾ ਹੈ ਤਾਂ ਸਾਨੂੰ

ਆਮਦਨ ਦੇ ਵਸੀਲਿਆਂ ਤੇ ਪਾਬੰਦੀ ਲਾਉਣੀ ਪਏਗੀ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਰਨੀ ਹੈ ਕਿ ਇਥੇ ਗਿਆਨੀ ਜ਼ੈਲ ਸਿੰਘ ਜੀ ਨੇ ਕਿਹਾ ਸੀ ਕਿ ਅਸੀਂ ਪਾਰਟੀਆਂ ਆਦਿ ਨਹੀਂ ਲਵਾਂਗੇ ਇਹ ਇਕ ਚੰਗੀ ਗਲ ਸੀ । ਅਸੀਂ ਇਨ੍ਹਾਂ ਤੇ ਇਤਬਾਰ ਕਰਦੇ ਹਾਂ । ਪਰ ਜੇ ਕੋਈ ਪਾਰਟੀ ਲੈਂਦਾ ਹੈ ਜਾਂ ਕਿਧਰੇ ਖਾਣਾ ਖਾਂਦਾ ਹੈ ਤਾਂ ਇਸ ਵਿਚ ਇਤਰਾਜ਼ ਵਾਲੀ ਕੋਈ ਗੱਲ ਨਹੀਂ ਹੈ । ਇਤਰਾਜ਼ ਵਾਲੀ ਗਲ ਇਹ ਹੈ ਕਿ ਜਦੋਂ ਇਨ੍ਹਾਂ ਦੀਆਂ ਪਾਰਟੀਆਂ ਲਈ ਅਫ਼ਸਰਾਂ ਦੇ ਰਾਹੀਂ ਹਜ਼ਾਰਾਂ ਰੁਪਏ ਜ਼ਬਰੀ ਇਕੱਠੇ ਕੀਤੇ ਜਾਂਦੇ ਹਨ । ਮੈਂ ਪੂਰੀ ਜ਼ਿਮੇਵਾਰੀ ਦੇ ਨਾਲ ਇਹ ਇਲਜ਼ਾਮ ਲਗਾਉਂਦਾ ਹਾਂ ਕਿ ਜਦੋਂ ਮੁੱਖ ਮੰਤਰੀ ਜੀ ਪਿਛੇ ਜਿਹੇ ਪਟਿਆਲੇ ਗਏ ਤਾਂ ਕਾਂਗਰਸੀ ਵਰਕਰਾਂ ਨੇ ਅਫ਼ਸਰਾਂ ਦੀ ਸਹਾਇਤਾ ਦੇ ਨਾਲ ਜ਼ਬਰੀ ਚੰਦੇ ਇਕੱਠੇ ਕੀਤੇ । ਇਸ ਦੇ ਨਤੀਜੇ ਵਜੋਂ ਮੁੱਖ ਮੰਤਰੀ ਜੀ ਨੂੰ ਦੋ ਵਾਰ ਖਾਣਾ ਖਾਣਾ ਪਿਆ ।

ਇਕ ਤਾਂ ਵਡੇ ਇੰਡਸਟ੍ਰੀਅਲਿਸਟ ਮੋਦੀ ਸਾਹਿਬ ਕੋਲ ਇਨ੍ਹਾਂ ਨੇ ਖਾਣਾ ਖਾਇਆ ਅਤੇ ਦੂਜੇ ਇਕ ਕਾਂਗਰਸ ਵਰਕਰ ਕੋਲ ਇਨ੍ਹਾਂ ਨੂੰ ਖਾਣਾ ਖਾਣਾ ਪਿਆ । ਮੈਂ ਸਮਝਦਾ ਹਾਂ ਕਿ ਇਸ ਗੱਲ ਨੂੰ ਰੋਕਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਦੇ ਨਾਉਂ ਤੇ ਹਜ਼ਾਰਾਂ ਰੁਪਏ ਜੋ ਜ਼ਾਇਆ ਹੁੰਦੇ ਹਨ ਉਹ ਜ਼ਾਇਆ ਨਾ ਹੋਣ । ਬਲਕਿ ਮੈਂ ਤਾਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਪ ਐਂਡ ਸ਼ੋ ਤੇ ਵੀ ਜ਼ਿਆਦਾ ਖ਼ਰਚ ਨਹੀਂ ਕਰਨਾ ਚਾਹੀਦਾ । ਮੈਨੂੰ ਅੰਮ੍ਰਿਤਸਰ ਦੀ ਇਤਲਾਹ ਹੈ ਕਿ ਇਨ੍ਹਾਂ (ਮੁੱਖ ਮੰਤਰੀ) ਦੇ ਸਵਾਗਤ ਵਾਸਤੇ ਇਨ੍ਹਾਂ ਦੀ ਪਾਰਟੀ ਵਾਸਤੇ ਪੰਜ ਲੱਖ ਰੁਪਏ ਇਕਠੇ ਕੀਤੇ ਗਏ ਔਰ ਹਜ਼ਾਰਾਂ ਰੁਪਏ ਗੇਟ ਬਣਾਉਣ ਵਾਸਤੇ ਲਗਾਏ ਗਏ । ਇਹ ਚੀਜ਼ ਅਖ਼ਬਾਰਾਂ ਵਿਚ ਛਪੀ ਹੈ । ਜਿਹੜੀ ਪਾਰਟੀ ਵਿਚ ਇਹ ਕੀਤਾ ਗਿਆ ਉਥੇ ਇਨ੍ਹਾਂ ਨੇ ਖਾਣ ਤੋਂ ਇਨਕਾਰ ਕਰ ਦਿਤਾ । ਮੈਂ ਇਸ ਗਲ ਦੀ ਸ਼ਲਾਘਾ ਕਰਦਾ ਹਾਂ। ਉਸ ਪਾਰਟੀ ਤੇ ਹਜ਼ਾਰਾਂ ਰੁਪਏ ਖਰਚ ਕੀਤੇ ਗਏ । ਉਥੇ ਹਜ਼ਾਰਾਂ ਗੈਸਟ ਬੁਲਾਏ ਗਏ ਸਨ । ਚਾਹੀਦਾ ਤਾਂ ਇਹ ਹੈ ਕਿ ਐਨੀਆਂ ਵਡੀਆਂ ਵਡੀਆਂ ਪਾਰਟੀਆਂ ਨਹੀਂ ਦਿਤੀਆਂ ਜਾਣੀਆਂ ਚਾਹੀਦੀਆਂ। ਇਸ ਤੇ ਸਖਤੀ ਨਾਲ ਅਮਲ ਹੋਣਾ ਚਾਹੀਦਾ ਹੈ । ਕਾਨੂੰਨੀ ਤੌਰ ਤੇ ਤਾਂ ਇਸ ਵਿਚ ਕੋਈ ਇਤਰਾਜ਼ ਵਾਲੀ ਗਲ ਨਹੀਂ ਹੈ ਪਰ ਜੇ ਇਹ ਕਹਿੰਦੇ ਹਨ ਤਾਂ ਇਨ੍ਹਾਂ ਨੂੰ ਇਸ ਤੇ ਸਖਤੀ ਨਾਲ ਅਮਲ ਕਰਨਾ ਚਾਹੀਦਾ ਹੈ । ਇਸ ਗੱਲ ਤੇ ਅਮਲ ਕਰਨਾ ਚਾਹੀਦਾ ਹੈ ਕਿ ਪਾਰਟੀ ਦੇਣ ਦੇ ਨਾਂ ਤੇ ਕੋਈ ਰਕਮ ਇਕਠੀ ਨਾ ਕੀਤੀ ਜਾਵੇ ਤਾਂ ਹੀ ਗਾਂਧੀ ਜੀ ਦੇ ਵਿਚਾਰਾਂ ਦਾ ਸਹੀ ਤੌਰ ਤੇ ਪਰਗਟਾਵਾ ਕਰ ਸਕਦੇ ਹਨ । ਇਹ ਗਾਂਧੀ ਜੀ ਦੇ ਵੇਲੇ ਤੋਂ ਕਾਂਗਰਸੀ ਤੁਰੇ ਆਉਂਦੇ ਹਨ, ਇਨ੍ਹਾਂ ਨੂੰ ਫੋਕੀ ਸ਼ੋ ਸ਼ਾ ਤੇ ਖਰਚ ਨਹੀਂ ਕਰਨਾ ਚਾਹੀਦਾ ਹੈ ।

ਸ੍ਰੀ ਪਰੇਮ ਗੁਪਤਾ : ਆਨ ਏ ਪੁਆਇੰਟ ਆਫ ਆਰਡਰ ਸਰ । ਡਿਪਟੀ ਸਪੀਕਰ ਸਾਹਿਬ. ਥੋੜ੍ਹੀ ਜਿਹੀ ਦੇਰ ਹੋਈ ਡਿਪਟੀ ਲੀਡਰ ਆਫ ਆਪੋਜ਼ੀਸ਼ਨ ਨੇ ਕਿਹਾ ਸੀ (ਵਿਘਨ)

ਸ੍ਰੀ ਡਿਪਟੀ ਸਪੀਕਰ : ਉਹ ਲਫਜ਼ ਤਾਂ ਕੱਟੇ ਗਏ ਹਨ । ਤੁਸੀਂ ਇਹ ਗਲ ਨਾ ਛੇੜੋ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (Those words have been expunged. The hon. Member should not start this topic now. This is no point of order.)

ਸ੍ਰੀ ਪਰੇਮ ਗੁਪਤਾ : ਡਿਪਟੀ ਸਪੀਕਰ ਸਾਹਿਬ, ਇਹ ਰਿਸਪਾਂਸੇਬਲ ਹਾਊਸ ਹੈ । (ਵਿਘਨ) ਬਲੈਕਮੇਲਰ ਉਹ ਬੰਦੇ (ਵਿਘਨ) ਉਹ ਲਫਜ਼ ਪੜ੍ਹਕੇ ਸੁਣਾਏ ਜਾਂਦੇ ਹਨ (ਵਿਘਨ)

ਸ੍ਰੀ ਡਿਪਟੀ ਸਪੀਕਰ : ਉਹ ਐਕਸਪੰਜ ਕਰ ਦਿਤੇ ਹਨ । ਤੁਸੀਂ ਤਸ਼ਰੀਫ਼ ਰਖੋ । ਸਰਦਾਰ ਜਸਦੇਵ ਸਿੰਘ ਜੀ, ਤੁਸੀਂ ਪੰਦਰਾਂ ਮਿੰਟ ਲੈ ਚੁਕੇ ਹੋ । ਹੋਰ ਕਿੰਨਾਂ ਸਮਾਂ ਲੈਣਾ ਹੈ ? (Those words have been expunged. The hon. Member may please resume his seat. Sandhu Sahib, you have already taken 15 minutes. How much more time will you take now ?)

ਸਰਦਾਰ ਜਸਦੇਵ ਸਿੰਘ ਸੰਧੂ : ਸਾਨੂੰ ਸਮਾਂ ਘੱਟ ਮਿਲਿਆ ਹੈ । ਮੈਂ ਪੰਜ ਮਿੰਟ ਹੋਰ ਲਵਾਂਗਾ । ਇਸ ਵੇਲੇ, ਡਿਪਟੀ ਸਪੀਕਰ ਸਾਹਿਬ, ਅਨ-ਇਮਪਲਾਇਮੈਂਟ ਜਿਹੜੀ ਹੈ ਉਹ ਬੜੀ ਤੇਜ਼ੀ ਨਾਲ ਐਜੂਕੇਟਿਡ ਔਰ ਅਨ-ਐਜੂਕੇਟਿਡ ਤਬਕਿਆਂ ਵਿਚ ਪੰਜਾਬ ਵਿਚ ਵੱਧ ਰਹੀ ਹੈ । ਬਲਕਿ ਇਹ ਤਾਂ ਸਾਰੇ ਹਿੰਦੁਸਤਾਨ ਵਿਚ ਵਧ ਰਹੀ ਹੈ ਤਾਂ ਫਿਰ ਪੰਜਾਬ ਕੋਈ ਵਖਰਾ ਤਾਂ ਨਹੀਂ ਹੈ । ਪਰ ਮੈਨੂੰ ਬੜਾ ਅਫਸੋਸ ਹੈ ਕਿ ਇਸ ਬਜਟ ਵਿਚ ਅਨ-ਇਮਪਲਾਇਮੈਂਟ ਨੂੰ ਰੋਕਣ ਵਾਸਤੇ ਸਰਕਾਰ ਨੇ ਕੋਈ ਪਰੋਵੀਜ਼ਨ ਨਹੀਂ ਰਖੀ । ਇਸ ਸਬੰਧੀ ਕੋਈ ਪਰੋਵੀਜ਼ਨ ਬਜਟ ਵਿਚ ਕਿਤੇ ਨਜ਼ਰ ਨਹੀਂ ਆਉਂਦੀ । ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਮਸਲੇ ਵਲ ਪੂਰੇ ਧਿਆਨ ਨਾਲ ਦੇਖਣਾ ਚਾਹੀਦਾ ਹੈ ਅਤੇ ਖਾਸ ਤੌਰ ਤੇ ਅਨ-ਐਜੂਕੇਟਿਡ ਇਮਪਲਾਇਮੈਂਟ ਨੂੰ ਰੋਕਣ ਵਾਸਤੇ ਬਜਟ ਵਿਚ ਜ਼ਰੂਰ ਪਰੋਵੀਜ਼ਨ ਰਖਣਾ ਚਾਹੀਦਾ ਹੈ ਤਾਂ ਕਿ ਇਸ ਵੱਧ ਰਹੀ ਅਨ-ਇਮਪਲਾਇਮੈਂਟ ਰੁਕ ਸਕੇ ।

ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਚੀਫ਼ ਮਨਿਸਟਰ ਸਾਹਿਬ ਬੈਠੇ ਹਨ ਇਸ ਲਈ ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ, ਕਹਿਣਾ ਤਾਂ ਪਹਿਲਾਂ ਵੀ ਸੀ ਬਜਟ ਵੇਲੇ, ਪਰ ਉਸ ਵੇਲੇ ਟਾਈਮ ਨਹੀਂ ਮਿਲਿਆ ਅਤੇ ਕਹਿ ਨਹੀਂ ਸਕਿਆ, ਇਸ ਲਈ ਹੁਣ ਇਹ ਕਹਿਣਾ ਚਾਹੁੰਦਾ ਹਾਂ । ਇਥੇ ਕਿਹਾ ਗਿਆ ਹੈ ਕਿ ਅਕਾਲੀਆਂ ਵਲੋਂ ਜਾਂ ਉਨ੍ਹਾਂ ਦੇ ਸਪੋਰਟਰਾਂ ਵਲੋਂ ਹਰੀਜਨਾਂ ਨਾਲ ਧੱਕਾ ਕੀਤਾ ਗਿਆ ਹੈ । ਇਸ ਚੀਜ਼ ਨੂੰ ਹਊਆ ਬਣਾ ਕੇ ਦਸਿਆ ਗਿਆ ਹੈ । ਕਾਲ ਅਟੈਨਸ਼ਨ ਦੇ ਜਵਾਬ ਵਿਚ ਚੀਫ਼ ਮਨਿਸਟਰ ਸਾਹਿਬ ਨੂੰ ਇਹ ਮੰਨਣਾ ਪਿਆ ਹੈ ਕਿ ਵਾਕਿਆ ਹੀ ਹਰੀਜਨਾਂ ਦਾ ਕੋਈ ਬਾਈਕਾਟ ਨਹੀਂ ਹੋਇਆ ਹੈ ਅਤੇ ਕਿਤੇ ਕਿਤੇ ਇੰਡੀਵੀਜੂਅਲ ਝਗੜੇ ਹਨ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਗਿਆਨੀ ਜ਼ੈਲ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਹਨ ਅਤੇ ਕਾਂਗਰਸ ਪਾਰਟੀ ਦੇ ਮੁੱਖ ਮੰਤਰੀ ਨਹੀਂ ਹਨ । ਇਸ ਲਈ ਸਾਰੇ ਪੰਜਾਬ ਵਿਚ ਹਰ ਸ਼ਹਿਰੀ ਨੂੰ ਇਨਸਾਫ਼ ਅਤੇ ਪ੍ਰੋਟੈਕਸ਼ਨ ਇਨ੍ਹਾਂ ਤੋਂ ਮਿਲਣੀ ਚਾਹੀਦੀ ਹੈ । ਇਹ ਚੀਜ਼ ਦੇਖਣੀ ਪੈਣੀ ਹੈ ਕਿ ਪੁਲਿਸ ਤੋਂ ਅਤੇ ਹੋਰ ਕਾਨੂੰਨ ਦੇ ਮੁਤਾਬਿਕ ਹਰ ਸ਼ਹਿਰੀ ਨੂੰ ਇਨਸਾਫ਼ ਮਿਲਦਾ ਹੈ ਕਿ ਨਹੀਂ । ਸਭ ਨਾਲ ਇਕੋ ਜਿਹਾ ਵਰਤਾਉ ਕਰਨਾ ਚਾਹੀਦਾ ਹੈ । ਇਹ ਵੀ ਦੇਖਣਾ ਪਵੇਗਾ ਕਿਤੇ ਸ਼ਹਿਰੀਆਂ ਨਾਲ ਕਾਂਗਰਸੀ ਐਮ. ਐਲ ਏਜ਼ ਅਤੇ ਕਾਂਗਰਸੀ ਵਰਕਰਾਂ ਵਲੋਂ ਮਾੜਾ ਵਰਤਾਉ ਤਾਂ ਨਹੀਂ ਹੋ ਰਿਹਾ ਹੈ । ਜੇ ਇਹ ਸਮਝਿਆ ਜਾਵੇ ਕਿ ਇਥੇ ਕਾਂਗਰਸ ਪਾਰਟੀ ਦੇ ਐਮ. ਐਲ. ਏਜ਼. ਅਤੇ ਕਾਂਗਰਸੀ ਵਰਕਰਾਂ ਦੇ ਕਹਿਣ ਅਨੁਸਾਰ ਹੀ ਹੁੰਦਾ ਜਾਵੇ ਤਾਂ ਇਹ ਗਲਤ ਹੋਵੇਗੀ । (ਵਿਘਨ) ਜੇ ਇਨ੍ਹਾਂ ਨੇ ਸਾਡੇ ਜ਼ਿਲ੍ਹਿਆਂ ਵਿਚ ਡੀ. ਸੀ. ਅਤੇ ਐਸ. ਪੀ. ਅਤੇ ਥਾਣੇਦਾਰ ਕਾਂਗਰਸੀ ਐਮ. ਐਲ. ਏਜ਼. ਅਤੇ ਕਾਂਗਰਸੀ ਵਰਕਰਾਂ ਨੂੰ ਹੀ ਲਾਉਣਾ ਹੈ ਤਾਂ ਫੇਰ ਇਹ ਗੱਲ ਠੀਕ ਨਹੀਂ ਹੋਵੇਗੀ (ਵਿਘਨ)

ਡਾਕਟਰ ਅਮੀਰ ਸਿੰਘ ਕਲਕਟ : ਸਾਵਨ ਦੇ ਅੰਧੇ ਨੂੰ ਹਰਾ ਹੀ ਹਰਾ ਦਿਖਾਈ ਦਿੰਦਾ ਹੈ (ਵਿਘਨ)

ਸ਼੍ਰੀ ਪਰੇਮ ਗੁਪਤਾ : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸੰਧੂ ਸਾਹਿਬ ਨੇ ਸੁਜੇਸ਼ਨ ਦਿਤੀ ਹੈ ਕਿ ਜ਼ਿਲ੍ਹਾ ਪਟਿਆਲਾ ਵਿਚ ਕਾਂਗਰਸ ਐਮ. ਐਲ. ਏਜ਼. ਨੂੰ ਡੀ.ਸੀ.,ਐਸ.ਪੀ. ਲਗਾ ਦਿਉ । ਪਰ ਸਾਡੇ ਵਿਚੋਂ ਤਾਂ ਕੋਈ ਵੀ ਡੀ. ਸੀ. ਅਤੇ ਐਸ. ਪੀ. ਨਹੀਂ ਲਗਣਾ ਚਾਹੁੰਦਾ । ਇਨ੍ਹਾਂ ਨੂੰ ਰਾਤੋ ਰਾਤ ਕਿਉ ਖਵਾਬ ਆ ਜਾਂਦੇ ਹਨ (ਵਿਘਨ)

ਸ਼੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (This is no point of order.)

ਸਰਦਾਰ ਜਸਦੇਵ ਸਿੰਘ ਸੰਧੂ : ਮੈਂ ਪੂਰੀ ਜ਼ਿਮੇਵਾਰੀ ਨਾਲ ਕਹਿੰਦਾ ਹਾਂ ਕਿ ਸਾਡੀ ਵਿਧਾਨ ਸਭਾ ਦੇ ਕਾਂਗਰਸੀ ਮੈਂਬਰਾਂ ਨੇ ਪਿੰਡਾਂ ਵਿਚ ਜਾ ਜਾ ਕੇ ਅਤੇ ਥਾਣਿਆਂ ਵਿਚ ਜਾ ਜਾ ਕੇ ਉਥੇ ਦੇ ਅਨ-ਸੋਸ਼ਲ ਐਲੀਮੈਂਟ ਨੂੰ ਕਿਹਾ ਹੈ ਕਿ ਅਸੀਂ ਤੁਹਾਨੂੰ ਸਪੋਰਟ ਦੇ ਰਹੇ ਹਾਂ, ਤੁਸੀਂ ਸਾਡੇ ਮੁਖਾਲਫਾਂ ਦੀ ਬੇਇਜ਼ਤੀ ਕਰੋ । ਇਸ ਨਾਲ ਪੁਲਿਸ ਤੁਹਾਨੂੰ ਕੁਝ ਨਹੀਂ ਕਹੇਗੀ । ਐਸ. ਪੀ. ਅਤੇ ਡੀ. ਸੀ. ਸਾਹਿਬਾਨ ਤੁਹਾਨੂੰ ਕੁਝ ਨਹੀਂ ਕਹਿਣਗੇ । (ਵਿਘਨ) ਮੈਂ ਇਹ ਗੱਲ ਬੜੀ ਜ਼ਿਮੇਵਾਰੀ ਨਾਲ ਕਹਿੰਦਾ ਹਾਂ ਅਤੇ ਚੀਫ ਮਨਿਸਟਰ ਸਾਹਿਬ ਨੂੰ ਜ਼ਾਤੀ ਤੌਰ ਤੇ ਮਿਲ ਕੇ ਵੀ ਦਸਾਂਗਾ ਕਿ ਇਸ ਵੇਲੇ ਕੀ ਹੋ ਰਿਹਾ ਹੈ । ਜੇ ਆਪੋਜ਼ੀਸ਼ਨ ਦੇ ਜ਼ਿਮੇਵਾਰ ਆਦਮੀਆਂ ਤੇ ਕੋਈ ਹਮਲਾ ਹੋ ਗਿਆ ਤਾਂ ਇਸ ਚੀਜ਼ ਦੀ ਜ਼ਿਮੇਵਾਰੀ ਇਨ੍ਹਾਂ ਦੇ ਵਰਕਰਜ਼ ਤੇ ਅਤੇ ਇਨ੍ਹਾਂ ਦੇ ਐਮ. ਐਲ. ਏਜ਼. ਤੇ ਹੋਵੇਗੀ । ਇਹ ਟ੍ਰੈਂਡ ਵਧਣਾ ਨਹੀਂ ਚਾਹੀਦਾ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਿਸੇ ਵਕਤ ਮਿਲਕੇ ਮਿਸਾਲਾਂ ਦੇ ਕੇ ਦਸਾਂਗਾ ਕਿ ਕਿਹੜੇ ਕਿਹੜੇ ਕਾਂਗਰਸੀ ਵਰਕਰਾਂ ਨੇ, ਕਾਂਗਰਸੀ ਐਮ. ਐਲ. ਏਜ਼ ਨੇ ਦਸ ਨੰਬਰ ਬਦਮਾਸ਼ਾਂ ਨੂੰ, ਸਮਗਲਰਾਂ ਨੂੰ ਕਿਹਾ ਹੋਇਆ ਹੈ ਕਿ ਤੁਸੀਂ ਆਪੋਜ਼ੀਸ਼ਨ ਦੇ ਮੈਂਬਰਾਂ ਦੀ ਬੇਇਜ਼ਤੀ ਕਰੋ ਅਤੇ ਇਨ੍ਹਾਂ ਵਿਚੋਂ ਕਿਹੜੇ ਕਾਂਗਰਸੀ ਐਮ. ਐਲ. ਏਜ਼. ਜਾਂ ਕਾਂਗਰਸੀ ਵਰਕਰਜ਼ ਥਾਣਿਆਂ ਵਿਚ ਗਏ ਅਤੇ ਇਹ ਇਹ ਕੰਮ ਕੀਤੇ । ਇਨ੍ਹਾਂ ਨੇ ਅਨ-ਸੋਸ਼ਲ ਐਲੀਮੈਂਟ ਦੀ ਪਿੱਠ ਠੋਕੀ ਹੈ ਅਤੇ ਉਨਾਂ ਨੂੰ ਕਿਹਾ ਹੈ ਕਿ ਕੋਈ ਤੁਹਾਨੂੰ ਪੁਛਣ ਵਾਲਾ ਨਹੀਂ ਹੈ । ਜੇ ਇਸ ਤਰ੍ਹਾਂ ਹੁੰਦਾ ਰਿਹਾ, ਡਿਪਟੀ ਸਪੀਕਰ ਸਾਹਿਬ, ਤਾਂ ਇਸ ਦੇ ਸਿੱਟੇ ਮਾੜੇ ਨਿਕਲਣਗੇ । ਇਨ੍ਹਾਂ ਚੀਜ਼ਾਂ ਨੂੰ, ਚੀਫ ਮਨਿਸਟਰ ਸਾਹਿਬ ਨੂੰ ਚੈਕ ਅੱਪ ਕਰਨਾ ਚਾਹੀਦਾ ਹੈ ਅਤੇ ਪੰਜਾਬ ਵਿਚ ਲਾ ਐਂਡ ਆਰਡਰ ਨੂੰ ਮੇਨਟੇਨ ਕਰਨਾ ਚਾਹੀਦਾ ਹੈ । ਇਸ ਤਰ੍ਹਾਂ ਦੇ ਕਦਮ ਚੁਕਣੇ ਚਾਹੀਦੇ ਹਨ ਜਿਸ ਨਾਲ ਕਿ ਹਰ ਇਕ ਨੂੰ ਪੰਜਾਬ ਵਿਚ ਇਨਸਾਫ ਮਿਲੇ ।

ਆਖਿਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਦਾਵੇ ਕਮਿਸ਼ਨ ਦੇ ਮੁਤੱਲਕ ਮੈਨੂੰ ਸਮਝ ਨਹੀਂ ਆਉਂਦੀ । ਅਖਬਾਰ ਵਿਚ ਇਹ ਛਪਿਆ ਹੈ ਕਿ ਤਾਰਾ ਸਿੰਘ ਲਾਇਲਪੁਰੀ ਦੇ ਖਿਲਾਫ ਡਾਂਗ ਸਾਹਿਬ ਨੇ ਇਲਜ਼ਾਮਾਤ ਵਾਪਸ ਲੈ ਲਏ ਹਨ । ਕੀ ਇਹ ਇਸ ਲਈ ਵਾਪਸ ਲੈ ਲਏ ਹਨ ਕਿ ਉਹ ਕਾਂਗਰਸ ਵਿਚ ਸ਼ਾਮਲ ਹੋ ਗਿਆ ਹੈ । ਇਸ ਦਾ ਮਤਲਬ ਇਹ ਹੋਇਆ ਕਿ ਜਿਹੜਾ ਕਾਂਗਰਸ ਵਿਚ ਸ਼ਾਮਿਲ ਹੋ ਜਾਵੇ ਉਸ ਨੂੰ ਦਾਵੇ ਕਮਿਸ਼ਨ ਤੋਂ ਛੋਟ ਮਿਲ ਜਾਂਦੀ ਹੈ । (ਵਿਘਨ)

ਹੁਣ ਸਵਾਲ, ਡਿਪਟੀ ਸਪੀਕਰ ਸਾਹਿਬ, ਇਹ ਹੈ, ਕਿ ਸਮਾਜਵਾਦ ਕਿਸ ਤਰਾਂ ਨਾਲ ਆ ਸਕਦਾ ਹੈ । ਜੇ ਇਹ ਕਿਹਾ ਜਾਵੇ ਕਿ ਜਿਹੜਾ ਕਿਸਾਨ ਮਿਹਨਤ ਕਰਦਾ ਹੈ, ਜਿਸਨੇ ਆਪਣੀ ਮਿਹਨਤ ਨਾਲ ਬੰਜਰ, ਬਾਰਾਨੀ ਜ਼ਮੀਨ ਨੂੰ ਵਾਹੀ ਯੋਗ ਬਣਾ ਲਿਆ ਹੈ, ਉਪਜ ਵਧਾ ਲਈ ਹੈ, ਅਤੇ ਉਸ ਦੀ ਜ਼ਮੀਨ ਦੀ ਰੇਸ਼ੋ ਨੂੰ ਘਟਾ ਦਿਤਾ ਜਾਵੇ, ਤਾਂ ਇਹ ਸਮਾਜਵਾਦ ਨਹੀਂ ਕਿਹਾ ਜਾ ਸਕਦਾ । ਨਾ ਸਮਾਜਵਾਦ ਇਸ ਤਰੀਕੇ ਨਾਲ ਆ ਸਕਦਾ ਹੈ ਕਿ ਸ਼ਹਿਰਾਂ ਦੇ ਮਕਾਨਾਂ ਦੀ ਸੀਲਿੰਗ ਲਗਾ ਦਿਉ । (ਵਿਘਨ) ਸਮਾਜਵਾਦ ਲਿਆਉਣ ਵਾਸਤੇ ਆਮਦਨ ਤੇ ਸੀਲਿੰਗ ਲਗਾਉਣੀ ਚਾਹੀਦੀ ਹੈ । ਇਸ ਤਰ੍ਹਾਂ ਕਰਕੇ

[ਸਰਦਾਰ ਜਸਦੇਵ ਸਿੰਘ ਸੰਧੂ]
ਕਿ ਜ਼ਮੀਨਾਂ ਦੀ ਹਦ ਘੱਟਾ ਦਿਉ ਜਿਹੜੀ ਕਿ ਅਗੇ ਵੀ ਦੋ ਤਿੰਨ ਵਾਰੀ ਘਟ ਚੁਕੀ ਹੈ, ਇਸ ਤਰਾਂ ਕਰਕੇ ਇਥੇ ਸਮਾਜਵਾਦ ਨਹੀਂ ਆ ਸਕਦਾ। ਡਿਪਟੀ ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਪੰਜ ਸੱਤ ਹਜ਼ਾਰ ਫਰਸਟਰੇਟਿਡ ਆਦਮੀਆਂ ਦੇ ਮੁਜ਼ਾਹਰੇ ਨਾਲ ਸਾਡੇ ਤੇ ਕੋਈ ਅਸਰ ਨਹੀਂ ਪੈਂਦਾ। ਇਸ ਮਸਲੇ ਤੇ ਮੈਂ ਚੇਲੰਜ ਕਰਦਾ ਹਾਂ। (ਵਿਘਨ)

ਇਨ੍ਹਾਂ ਕੋਲ ਹਾਊਸ ਵਿਚ ਮੈਜਾਰਿਟੀ ਹੈ ਇਹ ਜ਼ਮੀਨ ਦੀ ਸੀਲਿੰਗ 15-20 ਏਕੜ ਕਰ ਸਕਦੇ ਹਨ। ਮੈਂ ਕਹਿੰਦਾ ਹਾਂ ਕਿ ਇਹ ਹਾਊਸ ਨੂੰ ਡੀਜ਼ਾਲਵ ਕਰਾਉਣ ਤੇ ਫਿਰ ਲੋਕਾਂ ਦਾ ਵਰਡਿਕਟ ਲੈ ਕੇ ਆਉਣ, ਇਨ੍ਹਾਂ ਨੂੰ ਪਤਾ ਲਗ ਜਾਵੇਗਾ ਕਿ ਲੋਕ ਇਨ੍ਹਾਂ ਨੂੰ ਕਿੰਨਾ ਚਾਹੁੰਦੇ ਹਨ । ਹੋ ਸਕਦਾ ਹੈ ਜੋ ਇਨ੍ਹਾਂ ਦੇ ਪਿਛਾਂਹ ਖਿੱਚੂ ਹਨ ਉਹ ਅਗਲੀਆਂ ਇਲੈਕਸ਼ਨਾਂ ਵਿਚ ਨਾ ਆਉਣ । ਤੁਸੀਂ ਲੋਕਾਂ ਦਾ ਵਰਡਿਕਟ ਲਵੋ ਫਿਰ ਤੁਹਾਨੂੰ ਪਤਾ ਲਗ ਜਾਵੇਗਾ । ਤੁਹਾਨੂੰ ਪਤਾ ਲਗ ਜਾਵੇਗਾ ਕਿ ਪੰਜਾਬ ਦਾ ਕਿਸਾਨ ਅਤੇ ਪੰਜਾਬ ਦਾ ਪੇਂਡੂ ਤੁਹਾਡੇ ਨਾਲ ਕਿੰਨਾ ਕੁ ਹੈ। ਉਹ ਸਰਕਾਰ ਨੂੰ ਦੋ ਮਹੀਨਿਆਂ ਵਿਚ ਖਤਮ ਕਰ ਦੇਣਗੇ (ਵਿਘਨ) (ਸ਼ੋਰ) ਜੋ ਮਾਸਟਰਾਂ ਨਾਲ ਹੋਇਆ ਅਤੇ ਜੋ ਕਿਸਾਨਾਂ ਨਾਲ ਹੋਇਆ ... (ਵਿਘਨ) (ਘੰਟੀ) ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦਾ ਸਟੈਂਡ ਕਲੀਅਰ ਨਹੀਂ ਹੈ । ਇਹ ਕਦੇ 20 ਸਟੈਂਡਰਡ ਏਕੜ ਦੀ ਗੱਲ ਕਰਦੇ ਹਨ, ਕਦੇ 18 ਸਟੈਂਡਰਡ ਏਕੜ ਅਤੇ ਕਦੇ ਸਾਢੇ 17 ਸਟੈਂਡਰਡ ਏਕੜ ਤੇ ਸੀਲਿੰਗ ਲਗਾਉਣ ਦੀ ਗੱਲ ਕਰਦੇ ਹਨ। ਇਸ ਤਰ੍ਹਾਂ ਇਹ ਮਸਲਾਂ ਬਿਲਕੁਲ ਹੱਲ ਨਹੀਂ ਹੋ ਸਕਦਾ। (ਵਿਘਨ) ਇਹ ਮਸਲਾ ਪਰੈਕਟੀਕਲੀ ਹੋਰ ਹੈ। ਛੋਟੇ ਕਿਸਾਨ ਦੀ ਹਾਲਤ ਨੂੰ ਦੇਖਣਾ ਚਾਹੀਦਾ ਹੈ। ਇਕ ਤਰਫਾ ਸਮਾਜਵਾਦ ਨਹੀਂ ਚੱਲ ਸਕਦਾ। ਸੋ ਜੇ ਹੌਸਲਾ ਹੈ ਤਾਂ ਮੁੜਕੇ ਲੋਕਾਂ ਤੋਂ ਵਰਡਿਕਟ ਲਵੋ ਤਾਂ ਤੁਹਾਨੂੰ ਪਤਾ ਲੱਗ ਜਾਵੇਗਾ। ਜਿਸ ਮੈਨੀਫੈਸਟੋ ਦੀ ਤੁਸੀਂ ਗੱਲ ਕਰਦੇ ਹੋ, ਉਸ ਦਾ ਕਾਂਗਰਸੀ ਮੈਂਬਰਾਂ ਨੂੰ ਪਤਾ ਹੀ ਨਹੀਂ ਕਿ ਮੈਨੀਫੈਸਟੋ ਵਿਚ ਕਿਹੜੀ ਕਿਹੜੀ ਚੀਜ਼ ਹੈ। (ਘੰਟੀ) ਇਹ ਕਹਿ ਦੇਣਾ ਕਿ ਪਜ ਸੱਤ ਹਜ਼ਾਰ ਫਰੱਸਟਰੇਟਡ ਆਦਮੀਆਂ ਨੇ ਇਸ ਤਰ੍ਹਾਂ ਕੀਤਾ (ਵਿਘਨ) ਇਸ ਤੋਂ ਵਧ ਪੰਜਾਬ ਦੇ ਕਿਸਾਨ ਦੀ, ਸਾਰੇ ਪੰਜਾਬੀਆਂ ਦੀ ਹੇਠੀ ਕੋਈ ਨਹੀਂ ਹੋ ਸਕਦੀ। ਇਸ ਲਈ ਜੇ ਇਨ੍ਹਾਂ ਵਿਚ ਹੌਸਲਾ ਹੈ ਤਾਂ ਇਹ ਫਿਰ ਲੋਕਾਂ ਦਾ ਵਰਡਿਕਟ ਲੈਣ ਫਿਰ ਇਨ੍ਹਾਂ ਨੂੰ ਪਤਾ ਲੱਗ ਜਾਵੇਗਾ ਕਿ ਲੋਕੀਂ ਕਿੰਨਾਂ ਇਨ੍ਹਾਂ ਨੂੰ ਚਾਹੁੰਦੇ ਹਨ। (ਵਿਘਨ) (ਘੰਟੀ) ਬੇਸ਼ਕ ਅੱਜ ਇਹ ਤਾਕਤ ਵਿਚ ਹਨ ਪਰ ਜੇ ਇਹ ਹੁਣ ਲੋਕਾਂ ਦਾ ਵਰਡਿਕਟ ਲੈਣ ਤਾਂ ਇਹ ਗਿਣਤੀ ਵਿਚ ਹੀ ਇਥੇ ਆਉਣਗੇ। (ਘੰਟੀ)

ਮੁੱਖ ਮੰਤਰੀ : ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਪਹਿਲਾਂ ਕੁਝ ਐਸੀਆ ਗੱਲਾਂ ਕੀਤੀਆਂ ਹਨ ਜਿਹੜੀਆਂ ਕਈ ਵਾਰੀ ਪਹਿਲਾਂ ਵੀ ਸੰਧੂ ਸਾਹਿਬ ਨੇ ਕਹੀਆਂ ਸਨ । ਮੈਂ ਉਸਨੂੰ ਇਕ * * ਪਾਰਲੀਮੈਂਟੇਰੀਅਨ ਘਟ ਸਮਝਦਾ ਹਾਂ। ਜਿਹੜਾ ਮੈਂਬਰ ਪਰਸਨਲ ਗੱਲ ਤੇ ਜਾਂਦਾ ਹੈ, ਮੈਂ ਇਨ੍ਹਾਂ ਕੋਲੋਂ ਇਸ ਗੱਲ ਦੀ ਆਸ ਨਹੀਂ ਸੀ ਰਖਦਾ। ਉਨ੍ਹਾਂ ਨੇ ਕਿਹਾ ਕਿ ਸੀ. ਐਮ. ਨੇ ਦੋ ਜਗ੍ਹਾ ਤੇ ਖਾਣਾ ਖਾਧਾ। (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਸੀ. ਐਮ. ਨੇ ਇਕ ਮਾਨਯੋਗ ਮੈਂਬਰ ਨੂੰ ਇਕ * * ਪਾਰਲੀਮੈਂਟੇਰੀਅਨ ਕਿਹਾ ਹੈ। ਮੇਰਾ ਖਿਆਲ ਹੈ ਕਿ ਇਹ ਅਯੋਗ ਸ਼ਬਦ ਹੈ, ਇਹ ਅਨਪਾਰਲੀਮੈਂਟਰੀ ਸ਼ਬਦ ਹੈ। ਇਸ ਲਈ ਉਨ੍ਹਾਂ ਨੂੰ ਇਹ ਸ਼ਬਦ ਵਾਪਸ ਲੈਣਾ ਚਾਹੀਦਾ ਹੈ।

ਸ੍ਰੀ ਡਿਪਟੀ ਸਪੀਕਰ : * * ਸ਼ਬਦ ਐਕਸਪੰਜ ਕਰ ਦਿਤਾ ਜਾਵੇ । ("* *" word should be expunged.)

*Expunged as ordered by the Chair.

ਮੁੱਖ ਮੰਤਰੀ : ਮੈਂ ਹੁਣ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਮੈਂ ਪਟਿਆਲਾ ਵਿਚ ਦੋ ਜਗ੍ਹਾ ਰੋਟੀ ਖਾਧੀ । ਸੰਧੂ ਸਾਹਿਬ ਨੂੰ ਸ਼ਾਇਦ ਖਿਆਲ ਨਹੀਂ ਰਿਹਾ ਜੇ ਉਹ ਵੀ ਕਹਿੰਦੇ ਹਨ ਤਾਂ ਮੈਂ ਇਨ੍ਹਾਂ ਦੇ ਵੀ ਰੋਟੀ ਖਾ ਲੈਂਦਾ । (ਹਾਸਾ) ਲੇਕਿਨ ਇਨ੍ਹਾਂ ਨੂੰ ਅਫਸੋਸ ਇਸ ਗੱਲ ਦਾ ਹੋ ਗਿਆ ਕਿ ਰੋਟੀ ਤੇ ਇਨ੍ਹਾਂ ਨੂੰ ਸੱਦਿਆ ਨਹੀਂ ਗਿਆ । ਮੈਂ ਉਥੇ ਗਿਆ ਸੀ । ਉਥੇ ਮੋਦੀ ਕਾਲਜ ਵਿਚ ਇਨਾਮ ਵੰਡਣੇ ਸੀ । ਉਸ ਕਮੇਟੀ ਦੇ ਜਿਹੜੇ ਚੇਅਰਮੈਨ ਸਨ, ਉਸ ਦੇ ਘਰ ਖਾਣਾ ਖਾਧਾ । ਇਕ ਹੋਰ ਪ੍ਰੈਜ਼ੀਡੈਂਟ ਜ਼ਿਲ੍ਹਾ ਕਾਂਗਰਸ ਕਮੇਟੀ ਮੈਨੂੰ ਰੋਟੀ ਖਿਲਾਉਣਾ ਚਾਹੁੰਦੇ ਸਨ ਲੇਕਿਨ ਮੈਂ ਉਸਨੂੰ ਕਿਹਾ ਕਿ ਮੈਂ ਸ਼ਾਮ ਨੂੰ ਆਉਣ ਲਗਿਆਂ ਤੁਹਾਡੇ ਕੋਲੋਂ ਚਾਹ ਪੀਵਾਂਗਾ । ਉਥੇ ਜਾ ਕੇ ਚਾਹ ਪੀਤੀ । (ਵਿਘਨ) ਮੈਂ ਚਾਹ ਪੀਂਦਾ ਹਾਂ, ਮੈਂ ਰੋਟੀ ਵੀ ਖਾਂਦਾ ਹਾਂ ਕਿਉਂਕਿ ਮੈਂ ਕੋਈ ਫ਼ਰਿਸ਼ਤਾ ਨਹੀਂ, ਮੈਂ ਇਨਸਾਨ ਹਾਂ । ਲੇਕਿਨ ਮੇਰੀ ਪਾਰਟੀ ਦੇ ਜਿਥੇ ਵੀ ਲੋਕ ਇਕੱਠੇ ਹੋਣ, ਬਗੈਰ ਇਨਵੀਟੇਸ਼ਨ ਦੇ ਜੇ ਉਹ ਪਾਣੀ, ਚਾਹ ਜਾਂ ਕਾਫੀ ਪਿਲਾ ਦੇਣ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਉਹ ਗਰਮੀਆਂ ਵਿਚ ਪਾਣੀ ਵੀ ਨਾ ਪਿਲਾਉਣ ਅਤੇ ਕੋਈ ਸ਼ਮਿਆਨਾ ਵੀ ਨਾ ਲਾਇਆ ਜਾਵੇ । ਮੈਂ ਇਸ ਕਰ ਕੇ ਕਿਹਾ ਸੀ ਕਿ ਇਹੋ ਜਿਹੀ ਗੱਲ ਜਿਹੜੀ ਇਨ੍ਹਾਂ ਨੇ ਕਹੀ ਸੀ, ਇਨ੍ਹਾਂ ਵਰਗਾ ਪਾਰਲੀਮੈਂਟੇਰੀਅਨ ਨਹੀਂ ਕਰ ਸਕਦਾ, ਉਹ ਐਨੀ ਘਟੀਆ ਗੱਲ ਨਹੀਂ ਕਰ ਸਕਦਾ ।

ਇਸ ਤੋਂ ਅੱਗੇ ਮੈਂ ਦੂਜੀ ਗੱਲ ਦਾ ਜਵਾਬ ਦੇਣਾ ਚਾਹੁੰਦਾ ਹਾਂ । ਇਨ੍ਹਾਂ ਨੇ ਬੜਾ ਦੁੱਖ ਪਰਗਟ ਕੀਤਾ ਕਿਸਾਨਾਂ ਦਾ । ਸਾਡੀ ਲੜਾਈ ਕਿਸਾਨ ਨਾਲ ਨਹੀਂ । ਅਸੀਂ ਜੋ ਕੁਝ ਕਰ ਰਹੇ ਹਾਂ ਕਿਸਾਨ ਦੀ ਬਿਹਤਰੀ ਵਾਸਤੇ ਕਰ ਰਹੇ ਹਾਂ । ਉਸ ਕਿਸਾਨ ਦੀ ਬਿਹਤਰੀ ਵਾਸਤੇ ਜਿਹੜਾ ਖੇਤ ਵਿਚ ਕਮਾਈ ਕਰਦਾ ਹੈ, ਜਿਸ ਦਾ ਸਾਰਾ ਪਰੀਵਾਰ ਖੇਤ ਵਿਚ ਕੰਮ ਕਰਦਾ ਹੈ । ਜਿਹੜਾ ਹਲ ਵਾਹੁੰਦਾ ਹੈ ਅਤੇ ਟਰੈਕਟਰ ਚਲਾਉਂਦਾ ਹੈ । ਪਰ ਅਸੀਂ ਉਸ ਕਿਸਾਨ ਦੀ ਰਾਖੀ ਨਹੀਂ ਕਰ ਸਕਦੇ ਜਿਸ ਦੀ ਕੋਠੀ ਸ਼ਹਿਰ ਵਿਚ ਹੈ ਅਤੇ ਉਸ ਦੇ ਖੇਤਾਂ ਵਿਚ ਕੰਮ ਹੋਰ ਕਰਦੇ ਹਨ । (ਤਾੜੀਆਂ) ਅਤੇ ਜਿਹੜਾ ਮਜ਼ਦੂਰ ਦੀ ਕਮਾਈ ਉਤੇ ਪਲਦਾ ਹੋਵੇ ਅਸੀਂ ਉਸ ਦੀ ਰਾਖੀ ਨਹੀਂ ਕਰ ਸਕਦੇ । ਜਿਹੜਾ ਸਮਾਜਵਾਦ ਦਾ ਇਨਕਲਾਬ ਆ ਰਿਹਾ ਹੈ, ਉਸ ਨੂੰ ਇਹ ਰੋਕ ਨਹੀਂ ਸਕਦੇ । ਸਮਾਜਵਾਦ ਦੇ ਇਨਕਲਾਬ ਵੱਲ ਵੇਖ ਕੇ ਇਨ੍ਹਾਂ ਨੂੰ ਪੀੜ ਹੁੰਦੀ ਹੈ, ਇਨ੍ਹਾਂ ਨੂੰ ਦਰਦ ਹੁੰਦੀ ਹੈ । ਔਰ ਮੈਂ ਹੁਣ ਵੀ ਕਹਿੰਦਾ ਹਾਂ ਕਿ ਸੰਧੂ ਸਾਹਿਬ ਤੁਹਾਨੂੰ ਵਰਡਿਕਟ ਦਾ ਪਤਾ ਲੱਗ ਜਾਵੇਗਾ । ਸੰਧੂ ਸਾਹਿਬ, ਜਿਸ ਪਾਰਟੀ ਦੀ ਤੁਸੀਂ ਗੱਲ ਕਰਦੇ ਹੋ, ਤੁਹਾਡੀ ਪਾਰਟੀ ਪੰਜਾਬ ਵਿਚ ਮੈਜਾਰਿਟੀ ਵਿਚ ਨਹੀਂ ਆਈ । ਸਿਰਫ਼ ਦੋ ਮਹੀਨੇ ਹੋਏ ਹਨ ਤੁਸੀਂ ਵਰਡਿਕਟ ਦੇਖ ਲਿਆ ਹੋਣਾ ਹੈ । ਤੁਸੀਂ ਪਹਿਲੇ ਇਧਰ ਬੈਠੇ ਸੀ ਪਰ ਅੱਜ ਉਸ ਪਾਸੇ ਬੈਠੇ ਹੋ, ਸੋ ਤੁਸੀਂ ਜਨਤਾ ਦਾ ਵਰਡਿਕਟ ਦੇਖ ਲਿਆ ਹੋਣਾ ਹੈ । (ਵਿਘਨ) ਬਾਕੀ ਜਿਹੜੀ ਤੁਸੀਂ ਮੈਨੀਫੈਸਟੋ ਦੀ ਗੱਲ ਕੀਤੀ ਹੈ ਕਿ ਇਨ੍ਹਾਂ ਨੇ ਪੜ੍ਹਿਆ ਨਹੀਂ ਇਸ ਵਿਚ ਕੀ ਚੀਜ਼ ਹੈ । ਮੈਂ ਕਹਿੰਦਾ ਹਾਂ ਕਿ ਜੇ ਮੈਨੀਫੈਸਟੋ ਨਹੀਂ ਪੜ੍ਹਿਆ ਤਾਂ ਸਮਾਜਵਾਦ ਤਾਂ ਪੜ੍ਹਿਆ ਹੋਵੇਗਾ । ਜਿਨ੍ਹਾਂ ਲੈਂਡਲਾਰਡਜ਼ ਦੀ ਤੁਸੀਂ ਨੁਮਾਇੰਦਗੀ ਕਰਦੇ ਹੋ ਉਹ ਲੈਂਡ ਲਾਰਡਜ਼ ਨਹੀਂ ਰਹਿਣੇ । (ਤਾੜੀਆਂ) ਮੈਂ ਦਸਦਾ ਹਾਂ ਕਿ ਇਸ ਇਨਕਲਾਬ ਨੂੰ ਤੁਹਾਡੇ ਇਹ ਕਾਲੀਆਂ ਪੱਗਾਂ ਵਾਲੇ ਡਰਾਂ ਨਹੀਂ ਸਕਦੇ । ਇਹ ਇਨਕਲਾਬ ਸ਼ਹਿਰਾਂ ਵਿਚ ਵੀ ਆਵੇਗਾ ਅਤੇ ਪਿੰਡਾਂ ਵਿਚ ਵੀ ਆਵੇਗਾ । (ਤਾੜੀਆਂ) ਇਹ ਸਰਕਾਰ ਜਨਤਾ ਦਾ ਵਰਡਿਕਟ ਲੈ ਕੇ ਆਈ ਹੈ । ਕਾਂਗਰਸ ਅਤੇ ਸੀ. ਪੀ. ਆਈ. ਨੇ ਪੰਜਾਬ ਦੇ ਲੋਕਾਂ ਨਾਲ ਜੋ ਵਾਅਦੇ ਕੀਤੇ ਸੀ ਉਹਨਾਂ ਉਤੇ ਲੋਕਾਂ ਨੇ ਮੋਹਰ ਲਾਈ ਅਤੇ ਇਹ ਜਿਹੜੇ 76 ਆਦਮੀ ਇਸ ਹਾਊਸ ਵਿਚ ਭੇਜੇ ਹਨ ਉਹ ਇਸ ਕਰਕੇ ਨਹੀਂ ਭੇਜੇ ਕਿ ਉਹ ਉਥੇ ਜਾ ਕੇ ਮੁੜਕੇ ਤੁਹਾਡੇ ਹਥੀਂ ਚੜ੍ਹਨ । ਇਹ ਮੇਰੇ

[ਡਾਕਟਰ ਅਮੀਰ ਸਿੰਘ ਕਲਕਟ]
ਕਿ ਚੰਡੀਗੜ ਐਡਮਨਿਸਟਰੇਸ਼ਨ ਨੇ ਸਾਡੀ ਸਰਕਾਰ ਨੂੰ ਬਦਨਾਮ ਕਰਨ ਵਾਸਤੇ ਇਹ ਕੰਮ ਕੀਤਾ ਹੈ ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਚੰਡੀਗੜ੍ਹ ਪੁਲਿਸ ਅਤੇ ਚੰਡੀਗੜ੍ਹ ਐਡਮਨਿਸਟਰੇਸ਼ਨ ਨੂੰ ਛੇਤੀ ਹੀ ਇਥੋਂ ਤੋਰ ਦੇਣਾ ਚਾਹੀਦਾ ਹੈ। ਜੇ ਇਥੇ ਸਾਡੀ ਐਡਮਨਿਸਟਰੇਸ਼ਨ ਹੋਵੇ, ਸਾਡੀ ਪੁਲਿਸ ਹੋਵੇ ਤਾਂ ਜੋ ਇਨਸੀਡੈਂਸ ਇਥੇ ਹੋਇਆ ਸੀ ਉਹ ਨਾ ਹੁੰਦਾ। ਮੈਂ ਸਮਝਦਾ ਹਾਂ ਕਿ ਇਸ ਦੇ ਵਿਚ ਅਕਾਲੀ ਵੀਰਾਂ ਦਾ ਅਤੇ ਜੰਨ ਸੰਘੀਆਂ ਦਾ ਹੱਥ ਸੀ। ਉਸ ਦਿਨ ਮੈਂ ਜੰਨ ਸੰਘ ਦੇ ਮਸ਼ਹੂਰ ਨੇਤਾ ਉਥੇ ਫਿਰਦੇ ਵੇਖੇ ਉਨ੍ਹਾਂ ਟੀਚਰਾਂ ਨੂੰ ਆਰਗੇਨਾਈਜ਼ ਕਰਦਿਆਂ ਅਤੇ ਨਾਲ ਹੀ ਮੈਂ ਅਕਾਲੀਆਂ ਦੇ ਵੀ ਵੇਖੇ। ਉਸ ਦਿਨ ਕਿਸ ਤਰ੍ਹਾਂ ਇਹ ਅਕਾਲੀ ਵੀਰ ਉਨ੍ਹਾਂ ਦੀ ਐਜੀਟੇਸਨਜ਼ ਵਿਚ ਹਿੱਸਾ ਲੈਣ ਲਈ ਭੱਜ ਗਏ (ਵਿਘਨ) ਮੈਂ ਸਮਝਦਾ ਹਾਂ ਕਿ ਇਸ ਵਿਚ ਸਾਡੀ ਸਰਕਾਰ ਦਾ ਕੋਈ ਜ਼ਿੰਮਾਂ ਨਹੀਂ, ਜੋ ਕੁਝ ਹੋਇਆ ਉਹ ਚੰਡੀਗੜ੍ਹ ਐਡਮਨਿਸਟਰੇਸ਼ਨ ਵਲੋਂ ਹੋਇਆ ... (ਵਿਘਨ)

ਸਰਦਾਰ ਅਜਾਇਬ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਡਾਕਟਰ ਅਮੀਰ ਸਿੰਘ ਨੇ ਕਿਹਾ ਹੈ ਕਿ ਟੀਚਰਾਂ ਦਾ ਮੁਜ਼ਾਹਿਰਾ ਕਰਾਉਣ ਵਿਚ ਔਰ ਲਾਠੀ ਚਾਰਜ ਕਰਾਉਣ ਵਿਚ ਅਕਾਲੀਆਂ ਦਾ ਹੱਥ ਸੀ। ਇਹ ਗੱਲ ਬਿਲਕੁਲ ਗ਼ਲਤ ਹੈ, ਬਲਕਿ ਮੁਜ਼ਾਹਰੀਨ ਨੇ ਚੀਫ਼ ਮਨਿਸਟਰ ਸਾਹਿਬ ਨੂੰ ਸੁਣਨ ਤੋਂ ਇਨਕਾਰ ਕਰ ਦਿਤਾ ਅਤੇ ਉਨ੍ਹਾਂ ਨੇ ਕਿਹਾ ਕਿ ਲਾਠੀ ਚਾਰਜ ਕਰ ਦਿਉ। ... (ਵਿਘਨ)

ਸ੍ਰੀ ਪਰੇਮ ਗੁਪਤਾ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸੰਧੂ ਸਾਹਿਬ ਨੇ ਕਿਹਾ ਹੈ ਕਿ ਚੀਫ਼ ਮਨਿਸਟਰ ਸਾਹਿਬ ਨੂੰ, ਪ੍ਰਾਈਵੇਟ ਟੀਚਰਜ਼ ਨੇ ਸੁਣਨ ਤੋਂ ਇਨਕਾਰ ਕਰ ਦਿਤਾ ਅਤੇ ਉਸ ਤੋਂ ਬਾਦ ਚੀਫ਼ ਮਨਿਸਟਰ ਸਾਹਿਬ ਨੇ ਲਾਠੀ ਚਾਰਜ ਕਰਵਾਈ। ਡਿਪਟੀ ਸਪੀਕਰ ਸਾਹਿਬ, ਮੈਂ ਬਹੁਤੀ ਡਿਟੇਲਜ਼ ਵਿਚ ਨਹੀਂ ਜਾਣਾ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਚੀਫ਼ ਮਨਿਸਟਰ ਸਾਹਿਬ ਪੌਣੇ ਦਸ ਵਜੇ ਉਥੇ ਗਏ, ਐਜੂਕੇਸ਼ਨ ਮਨਿਸਟਰ ਸਾਹਿਬ ਨੇ ਐਜੂਕੇਸ਼ਨ ਦੀਆਂ ਡਿਮਾਂਡਜ਼ ਦਾ ਜਵਾਬ 12.30 ਵਜੇ ਦੇਣਾ ਸੀ। ਅਕਾਲੀ ਅਤੇ ਜੰਨ ਸੰਘੀ ਲੀਡਰਜ਼, ਮੈਂ ਆਪਣੇ ਚਾਰਜਿਜ਼ ਫਿਰ ਦੁਹਰਾਂਦਾ ਹਾਂ ਸੂਬੇ ਵਿਚ ਸਮਾਜਵਾਦ ਆ ਰਿਹਾ ਹੈ ਉਸ ਦੇ ਵਿਚ ਔਕੜਾਂ ਪਾਉਂਦੇ ਹਨ। ਜਿਹੜੇ ਵੈਸਟਿਡ ਇੰਟਰੈਸਟ ਹਨ ਉਹ ਹਰ ਜਗ੍ਹਾ ਤੇ ਬੈਠੇ ਹਨ ਉਨ੍ਹਾਂ ਨੇ ਪੰਜਾਬ ਸਰਕਾਰ ਦੀ ਤਰੱਕੀ ਨੂੰ ਰੋਕਣ ਵਾਸਤੇ ਕਈ ਕਿਸਮ ਦੇ ਹਰਬੇ ਇਸਤੇਮਾਲ ਕੀਤੇ। (ਵਿਘਨ) ਸਾਰੇ ਪੰਜਾਬ ਵਿਚ ਇਸ ਗੱਲ ਦਾ ਰੌਲਾ 2:3 ਦਿਨ ਪਹਿਲਾਂ ਅਕਾਲੀਆਂ ਅਤੇ ਜੰਨ ਸੰਘੀਆਂ ਨੇ ਪਾਇਆ ... (ਵਿਘਨ) ਚੀਫ਼ ਮਨਿਸਟਰ ਸਾਹਿਬ ਨੇ ਨਹੀਂ ਪਾਇਆ (ਵਿਘਨ) ਇਹ ਜ਼ਿਮੇਵਾਰੀਆਂ ਇਨ੍ਹਾਂ ਤੇ ... (ਵਿਘਨ)

ਸਰਦਾਰ ਜਸਦੇਵ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਗੁਪਤਾ ਸਾਹਿਬ ਦੀ ਇਹ ਗੱਲ ਬੇ-ਬੁਨਿਆਦ ਹੈ ਕਿ ਅਕਾਲੀਆਂ ਅਤੇ ਜਨ ਸੰਘੀਆਂ ਨੇ ਮੁਜ਼ਾਹਿਰਾ ਕਰਵਾਇਆ ... (ਵਿਘਨ)

**Mr. Deputy Speaker:** No discussion. Please resume your seat (Interruption)

ਡਾਕਟਰ ਅਮੀਰ ਸਿੰਘ ਕਲਕੱਟ : ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ ... (ਵਿਘਨ) ਉਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਇਕ ਕਿਲੋਮੀਟਰ ਦੇ ਰੀਡੀਅੱਸ ਵਿਚ ਪ੍ਰਾਇਮਰੀ ਸਕੂਲ ਖੋਲ੍ਹਿਆ ਜਾਏਗਾ, ਪਰ ਇਕ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ ਕਿ ਅੱਗੇ

ਜਿਹੜੇ ਪ੍ਰਾਇਮਰੀ ਸਕੂਲਜ਼ ਹਨ ਉਨ੍ਹਾਂ ਦੀ ਹਾਲਤ ਬੜੀ ਭੈੜੀ ਹੈ । ਉਨ੍ਹਾਂ ਦੇ ਇੰਸਪੈਕਸ਼ਨ ਦੀ ਹਾਲਤ ਬੜੀ ਭੈੜੀ ਹੈ । ਸਿੰਗਲ ਟੀਚਰਜ਼ ਸਕੂਲ ਦਾ ਜਿਹੜਾ ਤਜਰਬਾ ਹੈ ਉਹ ਅਗੇ ਫੇਲ੍ਹ ਹੋ ਚੁਕਾ ਹੈ ਇਸ ਲਈ ਡਬਲ ਟੀਚਰਜ਼ ਸਕੂਲ ਖੁਲ੍ਹਣੇ ਚਾਹੀਦੇ ਹਨ ਅਤੇ ਉਨ੍ਹਾਂ ਦੀ ਇੰਸਪੈਕਸ਼ਨ ਮਜ਼ਬੂਤ ਬਣਾਉਣੀ ਚਾਹੀਦੀ ਹੈ । ਇਕ ਚੀਜ਼ ਮੈਂ ਸਰਕਾਰ ਨੂੰ ਹੋਰ ਕਹਿਣੀ ਚਾਹੁੰਦਾ ਹਾਂ । ਮੈਂ ਹਮੇਸ਼ਾ ਪ੍ਰੋਹਿਬਸ਼ਨ ਤੇ ਬੋਲਦਾ ਰਿਹਾ ਹਾਂ ਅਤੇ ਅੱਜ ਮੈਂ ਫਿਰ ਕਹਾਂਗਾ ਕਿ ਜਿਹੜੇ ਟੀਚਰਜ਼ ਸ਼ਰਾਬਨੋਸ਼ੀ ਕਰਦੇ ਹਨ ਉਨ੍ਹਾਂ ਨੂੰ ਨੌਕਰੀ ਵਿਚ ਨਾ ਰਖਿਆ ਜਾਏ । (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਸਰਕਾਰ ਨੂੰ ਟੀਚਰਜ਼ ਤੇ ਕੰਪਲੀਟ ਪ੍ਰੋਹਿਬਸ਼ਨ ਲਾਉਣ ਲਈ ਕੋਈ ਬਿਲ ਜਾਂ ਕੋਈ ਆਫੀਸ਼ਲ ਰੈਜ਼ੋਲਿਊਸ਼ਨ ਪਾਸ ਕਰਨਾ ਚਾਹੀਦਾ ਹੈ ਕਿਉਂਕਿ ਇਸ ਦਾ ਅਸਰ ਫਿਊਚਰ ਜੈਨਰੇਸ਼ਨ ਤੇ ਬੜਾ ਭੈੜਾ ਪੈਂਦਾ ਹੈ ਅਤੇ ਬੱਚਿਆਂ ਦੀ ਪੜ੍ਹਾਈ ਤੇ ਬੜਾ ਪੈਂਦਾ ਹੈ । ਟੀਚਰਜ਼ ਰਾਤ ਨੂੰ ਸ਼ਰਾਬ ਪੀਂਦੇ ਹਨ ਅਤੇ ਦਿਨ ਵੇਲੇ ਬੱਚਿਆਂ ਨੂੰ ਚੰਗੀ ਤਰ੍ਹਾਂ ਪੜ੍ਹਾ ਨਹੀਂ ਸਕਦੇ । ਸਰਕਾਰ ਨੂੰ ਕੋਈ ਵਿਜੀਲੈਂਸ ਸਟਾਫ ਜਾਂ ਕਿਸੇ ਦੀ ਡਿਊਟੀ ਨੀਯਤ ਕਰਨੀ ਚਾਹੀਦੀ ਹੈ ਤਾਂ ਕਿ ਉਹ ਵੇਖਣ ਕਿ ਟੀਚਰਜ਼ ਸ਼ਰਾਬ ਤਾਂ ਨਹੀਂ ਪੀਂਦੇ । ਜਿਹੜੇ ਟੀਚਰਜ਼ ਸ਼ਰਾਬ ਪੀਂਦੇ ਹਨ ਉਨ੍ਹਾਂ ਨੂੰ ਨੌਕਰੀ ਵਿਚ ਨਹੀਂ ਰਖਣਾ ਚਾਹੀਦਾ ।

ਡਿਪਟੀ ਸਪੀਕਰ ਸਾਹਿਬ, ਸਕੂਲ ਦੀ ਬਿਲਡਿੰਗਜ਼ ਬਾਰੇ ਮੈਂ ਹਮੇਸ਼ਾ ਕਹਿੰਦਾ ਰਿਹਾ ਹਾਂ । ਸਕੂਲਾਂ ਨੂੰ ਚੰਗੀਆਂ ਬਿਲਡਿੰਗਾਂ ਪ੍ਰੋਵਾਈਡ ਕਰਨੀਆਂ ਚਾਹੀਦੀਆਂ ਹਨ । ਹਰ ਬਲਾਕ ਵਿਚ ਇਕ ਮਾਡਲ ਪ੍ਰਾਈਮਰੀ ਸਕੂਲ ਬਣਾਇਆ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਇਕ ਬੜਾ ਚੰਗਾ ਕਦਮ ਹੋਵੇਗਾ ਕਿਉਂਕਿ ਸਾਡੀ ਜੈਨਰੇਸ਼ਨ ਦਾ ਦਾਰੋਮਦਾਰ ਪ੍ਰਾਇਮਰੀ ਐਜੂਕੇਸ਼ਨ ਤੇ ਹੈ, ਸਾਡੇ ਨੇਸ਼ਨ ਦੀ ਪ੍ਰੋਗਰੈਸ ਪ੍ਰਾਇਮਰੀ ਐਜੂਕੇਸ਼ਨ ਤੇ ਹੈ ਅਤੇ ਸਾਡਾ ਨੇਸ਼ਨ ਪ੍ਰਾਇਮਰੀ ਸਕੂਲਾਂ ਵਿਚ ਹੈ । ਬ੍ਰਿਟਿਸ਼ ਨੇਸ਼ਨ ਜੋ ਕਿ ਬਹੁਤ ਛੋਟਾ ਜਿਹਾ ਹੈ ਨੇ ਸਾਰੇ ਵਰਲਡ ਤੇ ਰੂਲ ਕੀਤਾ ਸੀ ਬਰਤਾਨੀਆਂ ਦੇ ਪਬਲਿਕ ਸਕੂਲਾਂ ਨੇ ਆਪਣੀ ਜੈਨਰੇਸ਼ਨ ਨੂੰ ਬਣਾਇਆ ਅਤੇ ਇਸ ਤਰ੍ਹਾਂ ਉਹ ਸਾਰੀ ਦੁਨੀਆਂ ਤੇ ਰਾਜ ਕਰਦੇ ਰਹੇ । ਇਸ ਤਰ੍ਹਾਂ ਅਸੀਂ ਆਪਣੇ ਪਬਲਿਕ ਸਕੂਲਾਂ ਰਾਹੀਂ ਨੈਸ਼ਨਲ ਕਰੈਕਟਰ ਬਿਲਡ ਕਰੀਏ ।

ਤੁਸੀਂ, ਡਿਪਟੀ ਸਪੀਕਰ ਸਾਹਿਬ, ਕੁਰੱਪਸ਼ਨ ਦਾ ਕਾਫ਼ੀ ਜ਼ਿਕਰ ਕੀਤਾ ਹੈ । ਮੈਂ ਸਮਝਦਾ ਹਾਂ ਕਿ ਅਸੀਂ ਉਨਾਂ ਚਿਰ ਕੁਰੱਪਸ਼ਨ ਨਹੀਂ ਹਟਾ ਸਕਦੇ ਜਦ ਤਕ ਆਪਣੇ ਨੈਸ਼ਨਲ ਕਰੈਕਟਰ ਨੂੰ ਨਹੀਂ ਉਚਾ ਕਰਦੇ । ਇਸ ਕੁਰੱਪਸ਼ਨ ਦੀ ਜੜ੍ਹ ਬੜੀ ਡੀਪ ਚਲੀ ਗਈ ਹੈ । Foreign Government is always based on corruption. ਆਜ਼ਾਦੀ ਤੋਂ ਬਾਅਦ ਇਹ ਹੋਰ ਜ਼ਿਆਦਾ ਵਧੀ ਹੈ । ਜਿਹੜੀਆਂ ਸਰਕਾਰਾਂ ਕਿਸੇ ਵੇਲੇ ਮੌਕਾ ਮਿਲਣ ਤੇ ਗਠ ਜੋੜ ਕਰਕੇ ਬਣਦੀਆਂ ਹਨ ਉਹ ਕੁਰੱਪਸ਼ਨ ਦੇ ਸਿਵਾਏ ਹੋਰ ਕੁਝ ਨਹੀਂ ਕਰਦੀਆਂ । ਉਹ ਸਮਝਦੇ ਹਨ ਕਿ ਅਸੀਂ ਪੈਸਿਆਂ ਨਾਲ ਲੋਕਾਂ ਨੂੰ ਖਰੀਦ ਸਕਦੇ ਹਾਂ । ਡਿਪਟੀ ਸਪੀਕਰ ਸਾਹਿਬ, ਕੋਆਪਰੇਟਿਵ ਦੇ ਬਾਰੇ ਇਤਨੀ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਨਾਲ ਛੋਟੇ ਜ਼ਿਮੀਂਦਾਰ ਨੂੰ ਫਾਇਦਾ ਜ਼ਰੂਰ ਹੋਣਾ ਚਾਹੀਦਾ ਹੈ । ਪਰ ਇਸ ਦੇ ਨਾਲ ਅੱਜ ਤਕ ਵਡੇ ਜ਼ਿਮੀਂਦਾਰ ਦਾ ਹੀ ਫਾਇਦਾ ਹੋਇਆ ਹੈ । ਇਹ ਕਰਾਪ ਲੋਨ ਸਿਸਟਮ ਜਿਹੜਾ ਹੈ ਇਸ ਦੀ ਪ੍ਰੈਫਰੈਂਸ ਛੋਟੇ ਜ਼ਿਮੀਂਦਾਰ ਨੂੰ ਹੀ ਮਿਲਣੀ ਚਾਹੀਦੀ ਹੈ ।

ਸਰਦਾਰ ਜਸਦੇਵ ਸਿੰਘ ਸੰਧੂ : ਡਿਪਟੀ ਸਪੀਕਰ ਸਾਹਿਬ, ਡਾਕਟਰ ਸਾਹਿਬ ਬਾਰ ਬਾਰ ਸਮਾਜਵਾਦ ਦੀਆਂ ਗੱਲਾਂ ਕਰਦੇ ਹਨ । ਕੀ ਸਰਕਾਰ ਉਨ੍ਹਾਂ ਡਾਕਟਰਾਂ ਦੀ ਪ੍ਰੈਕਟਿਸ ਤੇ ਵੀ ਬੈਨ ਲਾਵੇਗੀ

[ਸਰਦਾਰ ਜਸਦੇਵ ਸਿੰਘ ਸੰਧੂ]
ਜੋ ਕਿ ਗੋਲੀਆਂ ਵੇਚ ਕੇ ਕਾਫੀ ਪੈਸੇ ਕਮਾਉਂਦੇ ਹਨ ਤਾਂ ਕਿ ਸੋਸ਼ਲਿਜ਼ਮ ਆਵੇ ।

ਕਾਮਰੇਡ ਸੱਤ ਪਾਲ ਡਾਂਗ : ਡਿਪਟੀ ਸਪੀਕਰ ਸਾਹਿਬ, ਤੁਸੀਂ ਗਿਲੋਟੀਨ ਵੀ ਅਪਲਾਈ ਕਰਨਾ ਹੈ । ਮਨਿਸਟਰ ਸਾਹਿਬ ਨੇ ਜਵਾਬ ਵੀ ਦੇਣਾ ਹੈ । ਸਾਡੀ ਪਾਰਟੀ ਦਾ ਡਿਯੂ ਸ਼ੇਅਰ ਸਾਨੂੰ ਮਿਲਣਾ ਚਾਹੀਦਾ ਹੈ । ਜੇ ਮਨਿਸਟਰ ਸਾਹਿਬ ਦਾ ਟਾਈਮ ਕਾਂਗਰਸ ਪਾਰਟੀ ਦੀ ਟਾਈਮ ਦੀ ਗਿਣਤੀ ਵਿਚ ਨਹੀਂ ਲੈਣਾ ਤਾਂ ਫਿਰ ਹਾਊਸ ਐਕਸਟੈਂਡ ਕਰ ਦਿਉ ।

ਸ੍ਰੀ ਡਿਪਟੀ ਸਪੀਕਰ : ਡਾਕਟਰ ਸਾਹਿਬ, ਤੁਸੀਂ 2 ਮਿੰਟ ਵਿਚ ਖ਼ਤਮ ਕਰੋ । 4,30 ਵਜੇ ਸਪੀਕਰ ਸਾਹਿਬ ਨੇ ਆ ਜਾਣਾ ਹੈ ਤੇ ਗਿਲੋਟੀਨ ਐਪਲਾਈ ਹੋਵੇਗਾ । (*Addressing Dr. Amir Singh Kalkat* : Please wind up your speech within two minutes. The Speaker will occupy the Chair at 4.30 P. M. and then the guillotine will be applied.)

ਡਾਕਟਰ ਅਮੀਰ ਸਿੰਘ ਕਲਕਟ : ਸਰਕਾਰ ਸਕੂਲ ਅਪਗ੍ਰੇਡ ਕਰ ਰਹੀ ਹੈ । ਇਥੇ ਕਿਹਾ ਗਿਆ ਹੈ ਕਿ ਪਟਿਆਲੇ ਦਾ ਏਰੀਆ ਬੜਾ ਬੈਕਵਰਡ ਹੈ । ਮੈਂ ਕਹਾਂਗਾ ਕਿ ਜਿਹੜੇ ਸਕੂਲਜ਼ ਅਪਗਰੇਡ ਕੀਤੇ ਜਾਣ ਉਹ ਪ੍ਰਸੈਂਟੇਜ ਆਫ਼ ਇਲੀਟ੍ਰੇਸੀ ਦੇ ਹਿਸਾਬ ਨਾਲ ਹੋਣੇ ਚਾਹੀਦੇ ਹਨ । ਇਹ ਨਾ ਹੋਵੇ ਕਿ ਹੁਸ਼ਿਆਰਪੁਰ ਦਾ ਬੈਕਵਰਡ ਏਰੀਆ ਫਿਰ ਪਹਿਲਾਂ ਵਾਂਗ ਹੀ ਰਹਿ ਜਾਵੇ । ਮੈਂ ਇਕ ਸੁਜੈਸ਼ਨ ਡਿਪਟੀ ਸਪੀਕਰ ਸਾਹਿਬ ਨੂੰ ਦੇਵਾਂਗਾ ਕਿ ਇਕ ਹਾਈ ਸਕੂਲ ਹਰ ਪੰਜ ਮੀਲ ਦੇ ਰੇਡਿਅਸ ਵਿਚ ਹੋਣਾ ਚਾਹੀਦਾ ਹੈ ।

(ਇਸ ਵੇਲੇ ਸ੍ਰੀ ਸਪੀਕਰ ਕੁਰਸੀ ਤੇ ਬਿਰਾਜਮਾਨ ਹੋਏ)

ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਵੇਲੇ 67 ਗਰਲਜ਼ ਐਜੂਕੇਸ਼ਨ ਦੇ ਸਕੂਲ ਹਨ । ਮੈਂ ਇਹ ਕਹਿੰਦਾ ਹਾਂ ਕਿ ਇਹ ਬੜੀ ਗ਼ਲਤ ਗਲ ਹੈ । ਜਿਸ ਤਰ੍ਹਾਂ ਨੈਪੋਲੀਅਨ ਨੇ ਕਿਹਾ ਸੀ, "Give me good mothers and I will give you good Nation".

ਸਾਨੂੰ ਆਪਣੀ ਬੱਚੀਆਂ ਦੀ ਐਜੂਕੇਸ਼ਨ ਵਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ । ਜੇ ਕੋ-ਐਜੂਕੇਸ਼ਨ ਹੋ ਜਾਵੇ ਤਾਂ ਬੜਾ ਚੰਗਾ ਹੋਵੇਗਾ । ਜੇਕਰ ਸਾਡੇ ਟੀਚਰਜ਼ ਸ਼ਰਾਬ ਨਾ ਪੀਣ ਤਾਂ ਉਹ ਬੱਚਿਆਂ ਨੂੰ ਚੰਗੀ ਤਰ੍ਹਾਂ ਪੜ੍ਹਾ ਸਕਦੇ ਹਨ ਅਤੇ ਸਾਡਾ ਨੇਸ਼ਨ ਡਿਵੈਲਪ ਹੋ ਸਕਦਾ ਹੈ । ਸਪੀਕਰ ਸਾਹਿਬ, ਮਾਰਕ ਫੈਡ ਇਕ ਬਹੁਤ ਵੱਡਾ ਆਰਗੇਨਾਈਜ਼ੇਸ਼ਨ ਹੈ । ਇਸ ਬਾਰੇ ਬੜੇ ਸੀਅਰਸ ਚਾਰਜਿਜ਼ ਆਫ ਕਰਪਸ਼ਨ ਲੈਵਲ ਕੀਤੇ ਗਏ ਹਨ । ਮੈਂ ਸਮਝਦਾ ਹਾਂ ਕਿ ਸਰਕਾਰ ਦੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਇਸ ਵਲ ਧਿਆਨ ਦੇਵੇ ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਤੁਹਾਡੇ ਆਉਣ ਤੋਂ ਪਹਿਲਾਂ ਜਦੋਂ ਡਾਕਟਰ ਸਾਹਿਬ ਬੋਲ ਰਹੇ ਸਨ ਤਾਂ ਡਿਪਟੀ ਸਪੀਕਰ ਦੇ ਧਿਆਨ ਵਿਚ ਦਿਵਾਇਆ ਅਤੇ ਕਿਹਾ ਕਿ ਅਸੀਂ ਕਦੀ ਵਧ ਟਾਈਮ ਤੁਹਾਡੇ ਤੋਂ ਨਹੀਂ ਮੰਗਦੇ । ਮੈਂ ਝਗੜ ਕੇ ਬਿਜ਼ਨਸ ਅਡਵਾਇਜ਼ਰੀ ਕਮੇਟੀ ਵਿਚ ਇਸ ਦਾ ਟਾਈਮ 45 ਮਿੰਟ ਕਰਾਇਆ । ਗਿਆਨੀ ਜੀ 20 ਮਿੰਟ ਬੋਲਦੇ ਰਹੇ । ਸੰਧੂ ਸਾਹਿਬ

ਝਗੜ ਕੇ ਟਾਈਮ ਲੈ ਗਏ । ਇਸ ਦਾ ਮਤਲਬ ਇਹ ਨਹੀਂ ਕਿ ਸਾਨੂੰ ਟਾਈਮ ਨਾ ਮਿਲੇ । ਡਿਪਟੀ ਸਪੀਕਰ ਸਾਹਿਬ ਨੇ ਕਿਹਾ ਕਿ ਸਾਨੂੰ ਟਾਈਮ ਮਿਲੇਗਾ ਭਾਵੇਂ ਹਾਊਸ ਐਕਸਟੈਂਡ ਕਿਉਂ ਨਾ ਕਰਨਾ ਪਏ । ਜਿਹੜਾ ਇਥੇ ਰੌਲਾ ਪਾਉਂਦਾ ਹੈ ਉਸ ਨੂੰ ਟਾਈਮ ਮਿਲ ਜਾਂਦਾ ਹੈ । ਡਿਪਟੀ ਸਪੀਕਰ ਸਾਹਿਬ ਅਸ਼ੋਰੈਂਸ ਦੇ ਕੇ ਗਏ ਹਨ ਕਿ 'your party will get due share.'

ਸ੍ਰੀ ਸਪੀਕਰ : ਡਾਂਗ ਸਾਹਿਬ, ਕਾਫੀ ਡਿਸਕਸ਼ਨ ਹੋ ਗਈ ਹੈ । (ਵਿਘਨ) (Dang Sahib, there has been ample discussion.)

ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ (ਜਲਾਲਾਬਾਦ) : ਸਪੀਕਰ ਸਾਹਿਬ, ਸਕੂਲਾਂ ਦੇ ਅਪਗ੍ਰੇਡ ਕਰਨ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਇਲਾਕਿਆਂ ਨੂੰ ਪਿਛੇ ਘੱਟ ਸਕੂਲ ਮਿਲੇ ਹਨ ਉਥੇ ਹੁਣ ਸਕੂਲ ਵਧ ਖੋਲ੍ਹੇ ਜਾਣ । ਪਿਛੇ ਹਲਕਾ ਜਲਾਲਾਬਾਦ ਵਿਚ ਜੋ M.L.A. ਚੁਣੇ ਗਏ ਬਾਹਰਲੇ ਹਲਕਿਆਂ ਤੋਂ ਸਨ ਅਤੇ ਲੈਂਡਲਾਰਡ ਸਨ ਉਹ ਆਪਣੇ ਹਲਕਿਆਂ ਵਿਚ ਸਕੂਲ ਲੈ ਗਏ । ਪਰ ਬੈਕਵਰਡ ਇਲਾਕਿਆਂ ਵਿਚ ਇਸੇ ਤਰ੍ਹਾਂ ਸੜਕਾ ਦਾ ਕੋਈ ਪ੍ਰਬੰਧ ਨਹੀਂ । ਉਨ੍ਹਾਂ ਵਿਚ ਜ਼ਿਆਦਾ ਸਕੂਲਾਂ ਅਤੇ ਸੜਕਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ, ਜ਼ਿਆਦਾ ਸਕੂਲ ਅਪਗ੍ਰੇਡ ਕਰਨੇ ਚਾਹੀਦੇ ਹਨ ਤਾਂ ਕਿ ਵਿਦਿਆ ਦੇ ਖੇਤਰ ਵਿਚ ਜਿਤਨੇ ਉਹ ਪਿਛੇ ਰਹਿ ਗਏ ਸਨ ਉਹ ਘਾਟਾ ਪੂਰਾ ਹੋ ਸਕੇ । ਉਸ ਇਲਾਕੇ ਵਿਚ ਲੋਕ ਸਕੂਲ ਦੀਆਂ ਬਿਲਡਿੰਗਾਂ ਆਪ ਨਹੀਂ ਬਣਾ ਸਕਦੇ । ਸਰਕਾਰ ਆਪਣੇ ਪੈਸੇ ਨਾਲ ਉਨ੍ਹਾਂ ਲਈ ਬਿਲਡਿੰਗ ਬਣਾਏ । ਬੈਕਵਰਡ ਏਰੀਏ ਦੇ ਬੈਕਵਰਡ ਲੋਕਾਂ ਲਈ ਸਰਕਾਰ ਆਪਣੇ ਖ਼ਜ਼ਾਨੇ ਵਿਚ ਪੈਸੇ ਦੇ ਕੇ ਸਰਕਾਰੀ ਬਿਲਡਿੰਗਾਂ ਬਣਾਏ । ਹਲਕਾ ਜਲਾਲਾਬਾਦ ਵਿਚ ਘਟ ਸਕੂਲ ਹਨ । ਇਹ ਪੰਜਾਬ ਵਿਚ ਸਭ ਤੋਂ ਵਡਾ ਇਲਾਕਾ ਹੈ । ਹੁਣ ਪ੍ਰਾਇਮਰੀ ਸਕੂਲ ਉਥੇ ਖੋਲ੍ਹੇ ਜਾਣ । ਉਥੇ ਪੜ੍ਹਾਈ ਦਾ ਢਾਂਚਾ ਬਿਲਕੁਲ ਵਿਗੜਿਆ ਹੋਇਆ ਹੈ । ਲੋਕਾਂ ਦੇ ਬੱਚੇ ਅਨਪੜ੍ਹ ਫਿਰਦੇ ਹਨ ਤਾਲੀਮ ਦਾ ਕੋਈ ਪ੍ਰਬੰਧ ਨਹੀਂ ਹੈ । ਇਸ ਲਈ ਉਸ ਬੈਕਵਰਡ ਇਲਾਕੇ ਵਿਚ ਜ਼ਿਆਦਾ ਸਕੂਲ ਅਪਗਰੇਡ ਕਰਨੇ ਚਾਹੀਦੇ ਹਨ । ਜਿਨ੍ਹਾਂ ਪਿੰਡਾਂ ਵਿਚ ਸੌ ਫ਼ੀ ਸਦੀ ਵਸੋਂ ਬੈਕਵਰਡ ਸ਼ਰੇਣੀ ਦੀ ਹੋਵੇ ਉਥੇ ਸਰਕਾਰ ਸਕੂਲ ਅਪਗਰੇਡ ਕਰੇ ਬਿਲਡਿੰਗ ਲਈ ਸਰਕਾਰੀ ਖਜ਼ਾਨੇ ਵਿਚੋਂ ਪੈਸੇ ਖਰਚ ਕਰੇ ਤੇ ਬਿਲਡਿੰਗ ਬਣਾਏ ।

ਦੂਸਰੀ ਤਰਫ ਸੜਕਾਂ ਦਾ ਮਸਲਾ ਹੈ । ਇਤਨਾ ਵਡਾ ਹਲਕਾ ਹੋਣ ਦੇ ਬਾਵਜੂਦ, ਸਪੀਕਰ ਸਾਹਿਬ, ਉਥੇ ਇਕ ਵੀ ਸੜਕ ਨਹੀਂ ਮਿਲਦੀ । ਪੁਲ ਕੋਈ ਨਹੀਂ । ਸੇਮ ਨਾਲੀਆਂ ਖੁਲ੍ਹੀਆਂ ਹਨ । ਨਾਂ ਸ਼ਹਿਰ ਵਿਚ ਅਤੇ ਨਾ ਹੀ ਪਿੰਡਾਂ ਵਿਚ ਲਿੰਕ ਰੋਡਜ਼ ਹਨ । ਇਸ ਲਈ ਬੈਕਵਰਡ ਇਲਾਕੇ ਲਈ ਅਤੇ ਖਾਸ ਤੌਰ ਤੇ ਬਾਰਡਰ ਦੇ ਇਲਾਕੇ ਦੇ ਲਈ ਜ਼ਿਆਦਾ ਪੈਸਾ ਰਖਣਾ ਚਾਹੀਦਾ ਹੈ । ਇਸੇ ਤਰ੍ਹਾਂ ਜਲਾਲਾਬਾਦ ਵਿਚ 20 ਮੀਲ ਦੂਰ ਹਨ,ਕੋਈ ਸਹੂਲਤ ਨਹੀਂ । ਹਲਕਾ ਜਲਾਲਾਬਾਦ ਦੇ ਸ਼ਹਿਰ ਜਲਾਲਾਬਾਦ ਵਿਚ ਜਨਾਨਾ ਹਸਪਤਾਲ ਨਹੀਂ । ਅਤੇ ਮੁਕਤਸਰ ਅਤੇ ਫਾਜ਼ਿਲਕਾ ਤਕ ਕੋਈ ਹਸਪਤਾਲ ਨਹੀਂ ਗਰੀਬ ਲੋਕ ਉਥੇ ਰਹਿੰਦੇ ਹਨ । ਇਸ ਕਰ ਕੇ ਇਸਤਰੀ ਜਾਤੀ ਨੂੰ ਬੜੀਆਂ ਮੁਸ਼ਕਲਾਂ ਹੁੰਦੀਆਂ ਹਨ । ਇਸ ਕਰਕੇ ਜਲਾਲਾਬਾਦ ਵਿਚ ਜ਼ਨਾਨਾ ਹਸਪਤਾਲ ਖੋਲ੍ਹਿਆ ਜਾਵੇ ।

ਸਪੀਕਰ ਸਾਹਿਬ, ਜਿਹੜੀਆਂ 480 ਦਾਈਆਂ ਹਨ ਉਨ੍ਹਾਂ ਬਾਰੇ ਅਜ ਤਕ ਅਸ਼ੋਰੈਂਸ ਸਰਕਾਰ ਵਲੋਂ ਨਹੀਂ ਦਿਤੀ ਗਈ । ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਪੁਰਾਣੀ ਹੀ ਤਨਖਾਹ ਤੇ ਲਗਾਇਆ ਜਾਵੇ ।

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]

ਹੁਣ ਮੈਂ ਕੁਝ ਸ਼ਬਦ ਮੋਘਿਆਂ ਦੀ ਕਟਸ ਬਾਰੇ ਵੀ ਅਰਜ਼ ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਕਟਸ ਹੁੰਦੇ ਹਨ। ਸਮੇਵਾਲੀ ਪਿੰਡ ਹੈ ਉਥੇ ਇਸ ਤਰ੍ਹਾਂ ਦੀ ਪੋਜ਼ੀਸ਼ਨ ਹੈ ਕਿ ਜਿਸ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਅਰਨੀਵਾਲ ਮਾਈਨਰ ਵਿਚ ਆਪਣੀ ਮਰਜ਼ੀ ਨਾਲ ਆਪ ਮੋਘੇ ਬਣਾ ਕੇ ਇਨ੍ਹਾਂ ਰਾਹੀਂ ਪਾਣੀ ਚੋਰੀ ਕਰਦੇ ਹਨ। ਰਾਤ ਨੂੰ ਜਿਹੜੇ ਵੱਡੇ ਜ਼ਿਮੀਂਦਾਰ ਹਨ, ਉਹ ਪਾਣੀ ਆਪਣੇ ਖੇਤਾਂ ਨੂੰ ਵੱਢ ਲੈਂਦੇ ਹਨ। ਜਦੋਂ ਜੀ ਕਰਦਾ ਹੈ ਇਸ ਤਰ੍ਹਾਂ ਕਰਦੇ ਹਨ। ਪਹਿਲਾਂ ਤਾਂ ਪੁਲੀਸ ਉਨ੍ਹਾਂ ਦਾ ਚਲਾਨ ਹੀ ਨਹੀਂ ਕਰਦੀ ਅਤੇ ਜੇਕਰ ਉਨ੍ਹਾਂ ਦਾ ਚਲਾਨ ਹੁੰਦਾ ਹੈ ਤਾਂ ਜ਼ੈਲਦਾਰ ਜਾਂ ਲੈਂਡਲਾਰਡ ਜੋ ਹੁੰਦੇ ਹਨ ਉਹ ਥਾਣੇਦਾਰ ਆਦਿ ਨੂੰ ਪਰੇਸ਼ਾਨ ਕਰਨ ਦਾ ਯਤਨ ਕਰਦੇ ਹਨ। ਮਹਿਕਮੇ ਨਹਿਰ ਪਾਸ ਕਾਨੂੰਨ ਹੈ ਕਿ ਉਹ ਤਾਵਾਨ ਪਾ ਸਕਦੇ ਹਨ ਪਰ ਤਾਵਾਨ ਇਤਨਾ ਘੱਟ ਪਾਇਆ ਜਾਂਦਾ ਹੈ ਕਿ ਵੱਡਾ ਜ਼ਿਮੀਂਦਾਰ ਪਰਵਾਹ ਨਹੀਂ ਕਰਦਾ ਅਤੇ ਇਸ ਤਰ੍ਹਾਂ ਦੀ ਹਰਕਤ ਕਰਦਾ ਹੈ। ਦੂਜੇ ਪਾਸੇ ਛੋਟੇ ਕਿਸਾਨਾਂ ਦੀਆਂ ਫ਼ਸਲਾਂ ਦਾ ਨੁਕਸਾਨ ਹੁੰਦਾ ਹੈ। ਵੱਡੇ ਜ਼ਿਮੀਦਾਰ ਨੂੰ ਇਕ ਜਾਂ ਦੋ ਪਰਸੈਂਟ ਤਾਵਾਨ ਲਗ ਵੀ ਜਾਂਦਾ ਹੈ ਤਾਂ ਉਹ ਬਹੁਤ ਥੋੜ੍ਹਾ ਹੋਣ ਕਾਰਣ ਵੱਡਾ ਜ਼ਿਮੀਂਦਾਰ ਪਰਵਾਹ ਨਹੀਂ ਕਰਦਾ। ਇਸ ਲਈ ਮੇਰੀ ਸਰਕਾਰ ਪਾਸ ਬੇਨਤੀ ਹੈ ਕਿ ਇਸ ਪਾਸੇ ਵਿਸ਼ੇਸ਼ ਧਿਆਨ ਦੇਵੇ। (ਇੰਟਰਪਸ਼ਨਜ਼)

ਸਰਦਾਰ ਲਛਮਣ ਸਿੰਘ (ਗੁਰੂ ਹਰ ਸਹਾਏ) : ਸਪੀਕਰ ਸਾਹਿਬ, ਮੈਂ ਆਪਣੇ ਇਲਾਕੇ ਦੀਆਂ ਕੁਝ ਤਕਲੀਫ਼ਾਂ ਸਰਕਾਰ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਅਤੇ ਮੈਨੂੰ ਆਸ ਹੈ ਕਿ ਇਹ ਜ਼ਰੂਰ ਰਫ਼ਾ ਹੋਣਗੀਆਂ। ਸਪੀਕਰ ਸਾਹਿਬ, ਜਿਹੜਾ 30 ਮੀਲ ਦਾ ਬਾਰਡਰ ਦਾ ਇਲਾਕਾ ਹੈ ਉਥੇ ਲੋਕਾਂ ਨੂੰ ਕਾਫ਼ੀ ਤਕਲੀਫ਼ਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਉਥੇ ਸਕੂਲ ਕੋਈ ਨਹੀਂ ਹੈ, ਸੜਕ ਕੋਈ ਨਹੀਂ ਹੈ ਅਤੇ ਮੈਨੂੰ ਆਸ ਹੈ ਕਿ ਸਰਕਾਰ ਉਨ੍ਹਾਂ ਵੱਨੀ ਜ਼ਰੂਰ ਧਿਆਨ ਦੇਵੇਗੀ ਅਤੇ ਉਥੇ ਦੇ ਲੋਕਾਂ ਦੀ ਇਮਦਾਦ ਕਰੇਗੀ ਤਾਕਿ ਉਥੇ ਦੇ ਲੋਕ ਇਹ ਸਮਝਣ ਕਿ ਸਾਡੇ ਵੱਨੀ ਵੀ ਸਰਕਾਰ ਦਾ ਧਿਆਨ ਹੈ। ਉਸ ਇਲਾਕੇ ਵਿਚ ਮਿਡਲ ਸਕੂਲਾਂ ਦੀ ਬਹੁਤ ਹੀ ਕਮੀਂ ਹੈ। ਸੜਕਾਂ ਦਾ ਕੀ ਦੱਸੀਏ ਕਿਤੇ ਇਕ ਮੀਲ ਵੀ ਨਹੀਂ ਬਣੀ ਹੋਈ। ਪਹਿਲਾਂ ਵੀ ਮਨਿਸਟਰ ਸਾਹਿਬ ਨਾਲ ਗੱਲ ਬਾਤ ਹੋਈ ਹੈ ਅਤੇ ਉਨਾਂ ਨੇ ਯਕੀਨ ਦਿਵਾਇਆ ਹੈ ਕਿ ਇਸ ਪਾਸੇ ਵਲ ਵੀ ਕੁਝ ਕੀਤਾ ਜਾਵੇਗਾ।

ਸਪੀਕਰ ਸਾਹਿਬ, ਜਿਹੜੇ ਨਾਲੇ ਹਨ ਉਨ੍ਹਾਂ ਉਪਰ ਪੁਲ ਨਹੀਂ ਹਨ। ਕਿਸਾਨਾਂ ਦੇ ਉਨ੍ਹਾਂ ਨਾਲਿਆਂ ਦੇ ਦੋਹੀਂ ਪਾਸੀਂ ਖੇਤ ਹਨ। ਇਸ ਲਈ ਆਵਾਜਾਈ ਲਈ ਉਨ੍ਹਾਂ ਨੂੰ ਬੜੀ ਤਕਲੀਫ਼ ਹੁੰਦੀ ਹੈ। ਫ਼ਸਲ ਨੂੰ ਮੰਡੀ ਵਿਚ ਲਿਆਉਣਾ ਹੋਵੇ ਤਾਂ ਜਿਥੇ ਕਿਧਰੇ ਪੁਲ ਹਨ ਉਸ ਪਾਸੇ ਵਲੋਂ ਆਉਣ ਤੇ ਚਾਰ ਚਾਰ ਪੰਜ ਪੰਜ ਮੀਲ ਦਾ ਵਲਾ ਲਗਦਾ ਹੈ। ਇਸ ਲਈ ਇਨਾਂ ਪੁਲਾਂ ਵਾਲੀ ਤਕਲੀਫ਼ ਨੂੰ ਸਰਕਾਰ ਛੇਤੀ ਹੀ ਦੂਰ ਕਰੇ ਤਾਕਿ ਲੋਕ ਸਮਝਣ ਕਿ ਸਾਨੂੰ ਵੀ ਸਾਡੀ ਸਰਕਾਰ ਦਾ ਸਹਿਯੋਗ ਹਾਸਲ ਹੈ। ਜਿਸ ਤਰ੍ਹਾਂ ਕਿ ਮੈਂ ਪਹਿਲਾਂ ਅਰਜ਼ ਕੀਤੀ ਸੀ, ਬੈਕਵਰਡ ਇਲਾਕੇ ਲਈ ਇਸ ਬੱਜਟ ਵਿਚ ਜ਼ਿਆਦਾ ਰਕਮ ਰਖਣੀ ਚਾਹੀਦੀ ਹੈ। ਤਾਕਿ ਜ਼ਿਆਦਾ ਤੋਂ ਜ਼ਿਆਦਾ ਸਹਾਇਤਾ ਮਿਲ ਸਕੇ। ਆਸ ਹੈ ਕਿ ਸਾਡੀ ਸਰਕਾਰ ਇਸ ਪਾਸੇ ਵੱਨੀ ਧਿਆਨ ਦੇਵੇਗੀ। ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਆਪ ਜੀ ਨੇ ਮੈਨੂੰ ਦੋ ਤਿੰਨ ਮਿੰਟ ਬੋਲਣ ਦਾ ਮੌਕਾ ਦਿਤਾ ਹੈ।

ਸ੍ਰੀ ਸਪੀਕਰ : ਫਾਇਨੈਂਸ ਮਨਿਸਟਰ ਸਾਹਿਬ, ਜਿਹੜੇ ਮੈਂਬਰ ਸਾਹਿਬ ਫਿਰੋਜ਼ਪੁਰ ਤੋਂ ਆਏ ਹਨ ਉਨਾਂ ਦੇ ਇਲਾਕੇ ਲਈ ਰਕਮ ਜ਼ਿਆਦਾ ਰਖੋ। (The hon. Finance Minister is requested to provide more funds for the welfare of people of the hon. Members' Constituency.)

ਵਿੱਤ ਮੰਤਰੀ : ਸਪੀਕਰ ਸਾਹਿਬ, ਮੈਂ ਜ਼ਿਆਦਾ ਪੁਆਇੰਟਸ ਤਾਂ ਅਗੇ ਹੀ ਕਵਰ ਕਰ ਚੁਕਾ ਹਾਂ। ਸਪੀਕਰ ਸਾਹਿਬ, ਇਹ ਰੁਪਿਆ ਜੋ ਕਿ ਐਪ੍ਰੋਪਰੀਏਸ਼ਨ ਬਿੱਲ ਵਿਚ ਦਰਜ ਹੈ ਅਸੀਂ ਪ੍ਰੋਗਰਾਮਾਂ ਨੂੰ ਪੂਰਾ ਕਰਨ ਵਾਸਤੇ ਰਖਿਆ ਹੈ। ਇਥੇ ਬੈਕਵਰਡ ਏਰੀਆਜ਼ ਦੇ ਬਾਰੇ ਕਈ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਉਸ ਇਲਾਕੇ ਵਲ ਜ਼ਿਆਦਾ ਤਵੱਜੋ ਦਿਤੀ ਜਾਵੇ। ਸਪੀਕਰ ਸਾਹਿਬ ਬੈਕਵਰਡ ਏਰੀਏ ਦੇ ਵਾਸਤੇ ਸਰਕਾਰ ਦੀ ਨੀਤੀ ਬੜੀ ਹੀ ਸਪਸ਼ਟ ਹੈ ਕਿ ਜਿੱਥੇ ਕੰਮ ਜ਼ਿਆਦਾ ਨਹੀਂ ਹੋਇਆ ਜਾਂ ਰੁਕਿਆ ਪਿਆ ਹੈ ਉਥੇ ਵੱਧ ਧਿਆਨ ਦੇਣਾ ਹੈ। ਮੈਂ ਅਗੇ ਹਾਊਸ ਦੀ ਸੇਵਾ ਵਿਚ ਅਰਜ਼ ਕੀਤੀ ਸੀ ਕਿ ਬੈਕਵਰਡ ਏਰੀਏ ਦਾ ਸਰਕਾਰ ਨੇ ਜ਼ਿਆਦਾ ਧਿਆਨ ਰਖਣਾ ਹੈ ਔਰ ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਇਨਸਟਰੱਕਸ਼ਨਜ਼ ਦੇ ਦਿਤੀਆਂ ਗਈਆਂ ਹਨ ਕਿ ਬੈਕਵਰਡ ਏਰੀਏ ਵਿਚ ਕੰਮ ਜ਼ਿਆਦਾ ਕੀਤਾ ਜਾਵੇ ਤਾਕਿ ਇਹ ਇਲਾਕਾ ਦੂਸਰੇ ਇਲਾਕਿਆਂ ਦੇ ਬਰਾਬਰ ਆ ਸਕੇ।

ਸਪੀਕਰ ਸਾਹਿਬ, ਇੰਡਸਟਰੀਅਲ ਵਰਕਰਜ਼ ਦਾ ਜ਼ਿਕਰ ਆਇਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਕਈ ਸਾਲਾਂ ਤੋਂ ਮਕਾਨਾਂ ਦਾ ਝਗੜਾ ਚਲਦਾ ਆ ਰਿਹਾ ਸੀ ਔਰ ਉਹ ਹਾਇਰ ਪਰਚੇਜ਼ ਵਾਲੇ ਮਕਾਨ ਹਨ। ਹੁਣ ਦੀ ਸਰਕਾਰ, ਜਿਹੜੀ ਕਿ ਸਹੀ ਮਾਹਨਿਆਂ ਵਿਚ ਗਰੀਬਾਂ ਦੀ ਸਰਕਾਰ ਹੈ, ਮਜ਼ਦੂਰਾਂ ਦੀ ਸਰਕਾਰ ਹੈ, ਵਰਕਰਜ਼ ਦੀ ਸਰਕਾਰ ਹੈ, ਉਸ ਨੇ ਇਹ ਫੈਸਲਾ ਕੀਤਾ ਹੈ ਕਿ ਉਨ੍ਹਾਂ ਮਕਾਨਾਂ ਦੇ ਮਾਲਕ ਉਥੇ ਦੇ ਵਰਕਰਜ਼ ਨੂੰ ਹੀ ਬਣਾਇਆ ਜਾਵੇਗਾ ਅਤੇ ਆਸਾਨ ਕਿਸ਼ਤਾਂ ਵਿਚ ਉਨ੍ਹਾਂ ਤੋਂ ਪੈਸੇ ਵਸੂਲ ਕੀਤੇ ਜਾਣਗੇ। ਇਹ ਮਕਾਨ ਅੰਮ੍ਰਿਤਸਰ ਅਤੇ ਲੁਧਿਆਣੇ ਵਿਚ ਹਨ।

ਸਪੀਕਰ ਸਾਹਿਬ, ਅਗੇ ਈ. ਐਸ. ਆਈ. ਹਸਪਤਾਲਾਂ ਵਿਚ ਜਿਹੜੇ ਮਜ਼ਦੂਰ ਹਨ ਉਹ ਹੀ ਆਪਣਾ ਇਲਾਜ ਕਰਵਾ ਸਕਦੇ ਸਨ। ਉਹ ਆਪਣੀਆਂ ਫੈਮਿਲੀਜ਼ ਦਾ ਇਲਾਜ ਉਨ੍ਹਾਂ ਹਸਪਤਾਲਾਂ ਵਿਚ ਨਹੀਂ ਸਨ ਕਰਵਾ ਸਕਦੇ। ਹੁਣ ਅਸੀਂ ਇਹ ਫੈਸਲਾ ਕੀਤਾ ਹੈ ਕਿ ਇਨ੍ਹਾਂ ਹਸਪਤਾਲਾਂ ਵਿਚ ਉਹ ਮਜ਼ਦੂਰ ਆਪਣੀਆਂ ਫੈਮਿਲੀਜ਼ ਦਾ ਵੀ ਇਲਾਜ ਕਰਵਾ ਸਕਣਗੇ। (ਥੰਪਿੰਗ)

ਸਪੀਕਰ ਸਾਹਿਬ, ਸਰਕਾਰ ਦਾ ਇਹ ਵੀ ਫੈਸਲਾ ਹੈ ਕਿ ਜਿਹੜੀ ਮਕਾਨਾਂ ਦੀ ਕਮੀ ਹੈ ਇਸ ਸਬੰਧ ਵਿਚ ਤਿੰਨ ਕਿਸਮ ਦੇ ਲੋਨਜ਼ ਨਾਲ ਕੰਮ ਕੀਤਾ ਜਾਵੇਗਾ ਅਤੇ ਹਿੰਦ ਦੀ ਸਰਕਾਰ ਵੀ ਕੰਟਰੀ-ਬਿਊਟ ਕਰਦੀ ਹੈ। ਸਪੀਕਰ ਸਾਹਿਬ, ਹੁਣ ਪਹਿਲਾਂ ਵਾਂਗ ਨਹੀਂ ਹੋਵੇਗਾ ਕਿ ਸੈਂਟਰ ਦੀ ਸਰਕਾਰ ਵਲੋਂ ਦਿਤਾ ਹੋਇਆ ਪੈਸਾ ਵੀ ਲੈਪਸ ਹੋ ਜਾਵੇ। ਅਸੀਂ ਇਹ ਫੈਸਲਾ ਕੀਤਾ ਹੈ ਕਿ ਕੇਂਦਰ ਦੀ ਸਰਕਾਰ ਤੋਂ ਵਧ ਤੋਂ ਵਧ ਸਹਾਇਤਾ ਲੈ ਕੇ ਉਸ ਨੂੰ ਸਹੀ ਤਰੀਕੇ ਨਾਲ ਖਰਚ ਕਰਨਾ ਹੈ।

ਸਪੀਕਰ ਸਾਹਿਬ, ਅਸੀਂ ਗੌਰਮਿੰਟ ਆਫ਼ ਇੰਡੀਆ ਨੂੰ ਲਿਖਿਆ ਸੀ ਕਿ ਸਾਡੇ ਪਾਸ ਫਾਰਮਰਜ਼ ਦੀ ਸੇਵਿੰਗਜ਼ ਨੂੰ ਮਾਪ ਅੱਪ ਕਰਨ ਵਾਸਤੇ ਰੂਰਲ ਡੀਬੈਂਚਰਜ਼ ਦੀ ਸਕੀਮ ਦੀ ਮਨਜ਼ੂਰੀ ਦਿਤੀ ਜਾਵੇ ਅਤੇ ਮੈਂ ਵੀ ਦਸਣਾ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਦੀ ਮਨਜ਼ੂਰੀ ਆ ਗਈ ਹੈ। (ਥੰਪਿੰਗ) ਹੁਣ ਸਰਕਾਰ ਉਹ ਡੀਬੈਂਚਰਜ਼ ਕਰ ਸਕੇਗੀ। ਇਸ ਸਕੀਮ ਨਾਲ ਵੀ ਕਾਫ਼ੀ ਰੁਪਿਆ ਸਰਕਾਰ ਨੂੰ ਮਿਲ ਸਕੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਸਦਨ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਉਹ ਇਸ ਬਿੱਲ ਨੂੰ ਪਾਸ ਕਰੇ।

**Mr. Speaker :** Now I apply the guillotine.

**Mr. Speaker :** Question is—

That the Punjab Appropriation (No. 3) Bill be taken into consideration at once.

*The motion was carried.*

**Clause 2.**

**Mr. Speaker :** Question is—

That Clause 2 stand part of the Bill.

*The motion was carried.*

**Clause 3.**

**Mr. Speaker :** Question is—

That Clause 3 stand part of the Bill.

*The motion was carried.*

SCHEDULE.

**Mr. Speaker :** Question is—

That the Schedule stand part of the Bill.

*The motion was carried.*

**Clause 1.**

**Mr. Speaker :** Question is—

That Clause 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill,

*The motion was carried.*

**Mr. Speaker :** Question is—

That the Punjab Appropriation (No, 3) Bill. be passed,

*The motion was carried.*

**Mr. Speaker :** The House stands adjourned till 9.00 A.M. on Friday, the 12th May, 1972.

4.48 p m

(*The House then adjourned till 9.00 A.M. on Friday, the 12th May, 1972*).

# APPENDIX

## To

## PUNJAB VIDHAN SABHA

## DEBATE

## 11th May, 1972 (After-noon Sitting)

## Vol. I—No. 26

## STARRED QUESTIONS AND ANSWERS

---

### APPOINTMENT OF DEPUTY DIRECTOR AND TEHSIL WELFARE OFFICERS IN THE WELFARE OF SCHEDULED CASTES AND BACKWARD CLASSES DEPARTMENT

*292. Sardar **Gurbanta Singh** : Will the Minister for Irrigation and Power be pleased to state :

(a) whether the post of Deputy Director in the Welfare of Scheduled Castes and Backward Classes Department in the State always used to be filled up by a Scheduled Caste candidate;

(b) whether ever there were orders to the effect that all the posts of Tehsil Welfare Officers should in the State be filled in from amongst the Scheduled Caste candidates;

(c) if the reply to parts (a) and (b) above be in the affirmative whether the said posts are held by Scheduled Caste employees; if not the reasons for which non-Harijans have been appointed against the said posts and the name of the officer under whose orders this has been done ?

**Shri Gurmail Singh (Irrigation and Power Minister) :** (a) No.

(b) Yes, to the extent of direct recruitment.

(c) Yes; as far as possible. However, four non-scheduled caste Mile Social Workers were promoted as Tehsil Welfare Officers against fortytwo available posts.

[(ੳ) ਨਾਂ ਜੀ ।

(ਅ) ਹਾਂ ਜੀ । ਸਿੱਧੀ ਭਰਤੀ ਦੀ ਹੱਦ ਤੱਕ ।

(ੲ) ਹਾਂ ਜੀ ; ਜਿਥੋਂ ਮੁਮਕਿਨ ਹੈ । ਪਰ ਕੁਲ 42 ਅਸਾਮੀਆਂ ਵਿਚੋਂ ਚਾਰ ਗੈਰ ਸ਼ਡਊਲਡ ਕਾਸਟ ਮੇਲ ਸੋਸ਼ਲ ਵਰਕਰਾਂ ਨੂੰ ਤਹਸੀਲ ਭਲਾਈ ਅਫ਼ਸਰ ਦੀ ਤਰੱਕੀ ਦਿੱਤੀ ਗਈ।]

---

## PROMOTION OF ESTABLISHMENT OFFICERS AND SUPERINTENDENTS ETC. IN THE EDUCATION DEPARTMENT

345. **Chaudhri Jagat Ram** : Will the Minister for Education be pleased to state :

(a) the total number of Establishment Officers, Supdts. Senior Grade Head Clerks and Assistant Superintendents in the Education Department at present;

(b) the number of Scheduled Caste employees out of the said categories who were promoted during the period from 1963 to 31-3-72;

(c) the number of Scheduled Caste employees out of the said categories who were promoted during the period mentioned in part (b) above;

(d) the steps, if any, being taken by the Govt. to complete the 22% reservation in case it has not so far been completed ?

**Sardar Umrao Singh** :

| | Establishment Officers. | Supdts. | Senior Grade Head Clerks. | Assistant Supdts. |
|---|---|---|---|---|
| (a) | 2 | 11 | 24 | 11 |
| (b) | 2 | 11 | 22 | 11 |

(c) Nil.

(d) Both the posts of Establishment Officers are gazetted and according to Govt. instructions, reservation for promotion in respect of Scheduled Castes on the gazetted posts is not to be made So far as promotion in respect of Scheduled Caste officials on the non-gazetted posts is concerned the Department in consultation with the Punjab Public Service Commission have laid down that 10 years' service and passing of Assistant grade examination to be conducted by the Subordinate Services Selection Board, Punjab, is required for promotion to the post of Senior Grade Head Clerk. Likewise promotion to the post of Superintendent is made from Senior Grade Head Clerks. Since none of the Scheduled Caste candidates fulfils the requisite experience/conditions, they could not be promoted to the posts of Senior Grade Head Clerks/Superintendents.

| | [ਅਮਲਾ ਅਫਸਰ | ਸੁਪਰਡੈਂਟ | ਸੀਨੀਅਰ ਗ੍ਰੇਡ ਹੈਡ ਕਲਰਕ | ਸਹਾਇਕ ਸੁਪਰਡੈਂਟ |
|---|---|---|---|---|
| [(ੲ) | 2 | 11 | 24 | 11 |
| (ਬੀ) | 2 | 11 | 22 | 11 |

(ਸੀ) ਨਿੱਲ ।

(ਡੀ) ਅਮਲਾ ਅਫਸਰਾਂ ਦੀਆਂ ਦੋਵੇਂ ਆਸਾਮੀਆਂ ਗਜ਼ਟਿਡ ਹਨ । ਸਰਕਾਰੀ ਹਦਾਇਤਾਂ ਅਨੁਸਾਰ ਗਜ਼ਟਿਡ ਆਸਾਮੀਆਂ ਅਨੁਸੂਚਿਤ ਜਾਤੀਆਂ ਆਦਿ ਦੇ ਵਿਅਕਤੀਆਂ ਲਈ ਰਾਖਵੀਆਂ ਨਹੀਂ ਕੀਤੀਆਂ ਜਾਂਦੀਆਂ । ਜਿਥੋਂ ਤਕ ਨਾਨ-ਗਜ਼ਟਿਡ ਆਸਾਮੀਆਂ ਤੇ ਤਰੱਕੀ ਸਮੇਂ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਲਈ ਆਸਾਮੀਆਂ ਰਾਖਵੀਆਂ ਕਰਨ ਦਾ ਸਬੰਧ ਹੈ, ਸਿਖਿਆ ਵਿਭਾਗ ਵਲੋਂ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੀ ਸਲਾਹ ਨਾਲ ਇਹ ਲਿਖਿਆ ਗਿਆ ਹੈ ਕਿ ਅਧੀਨ ਸੇਵਾਵਾਂ ਚੋਣ ਬੋਰਡ ਤੋਂ ਸਹਾਇਕ ਗਰੇਡ ਟੈਸਟ ਪਾਸ ਕਰਨ ਦੇ 10 ਸਾਲ ਦੇ ਤਜਰਬੇ ਪਿਛੋਂ ਕਰਮਚਾਰੀ ਸੀਨੀਅਰ ਗਰੇਡ ਹੈਡ ਕਲਰਕ ਦੀ ਆਸਾਮੀ ਤੇ ਤਰੱਕੀ ਪਾਉਣ ਦਾ ਪਾਤਰ ਹੁੰਦਾ ਹੈ । ਇਸੇ ਪਰਕਾਰ ਹੀ ਸੀਨੀਅਰ ਗਰੇਡ ਹੈਡ ਕਲਰਕ ਦੀ ਆਸਾਮੀ ਤੋਂ ਸੁਪਰਡੈਂਟ ਦੀ ਆਸਾਮੀ ਤੇ ਤਰਕੀ ਕੀਤੀ ਜਾਂਦੀ ਹੈ । ਕਿਉਂਕਿ ਅਨੁਸੂਚਿਤ ਜਾਤੀਆਂ ਦਾ ਕੋਈ ਵਿਅਕਤੀ ਲੋੜੀਂਦਾ ਤਜਰਬਾ ਸ਼ਰਤ ਪੂਰੀ ਨਹੀਂ ਕਰਦਾ, ਇਸ ਕਰਕੇ ਸੁਪਰਡੈਂਟਾਂ ਜਾਂ ਸੀਨੀਅਰ ਗਰੇਡ ਹੈਡ ਕਲਰਕਾਂ ਦੀਆਂ ਆਸਾਮੀਆਂ ਤੇ ਕਿਸੇ ਅਜਿਹੇ ਕਰਮਚਾਰੀ ਨੂੰ ਤਰੱਕੀ ਨਹੀਂ ਦਿਤੀ ਜਾ ਸਕੀ ।]

———

# PUNJAB VIDHAN SABHA

## DEBATES

*12th May, 1972*

Vol. I—No. 27

## OFFICIAL REPORT

CONTENTS

*Friday, the 12th May, 1972*



Punjab Vidhan Sabha Secretariat, Chandigarh.

Price Rs.17/60 P.

## *ERRATA*

TO

**Punjab Vidhan Sabha Debates**

*Dated 12th May, 1972*

*Vol. I—No. 27*

| *Read* | *For* | *Page* | *Line* |
|---|---|---|---|
| OFFICIAL | OFFICIAL | Covering | 5 |
| Secretariat | Secrotartat | Covering | last |
| reasons | realons | (27) 1 | 17 |
| ਰਿਲੀਜ਼ | ਰਿਣੀ | (27) 3 | 5 |
| the | tne | (27) 12 | 8 |
| ਦੂਰੀ | ਦੁਰੀ | (27) 22 | 8 |
| ਭਰਪੂਰ | ਣਰਸਰ | (27) 22 | 3rd from below |
| ਜਾਣੇ | ਜਾਵੇ | (27) 26 | 8 |
| Memorandum | Memorundum | (27) 30 | 14 |
| superseded | superceeded | (27) 31 | 4 |
| humbly | humble | (27) 31 | 8 |
| ਨਾਉਂ | ਠਾਊਂ | (27) 39 | 24 |
| Prices | prise | (27) 44 | 3rd from below |
| [illegible] ਰੇ | ਸ਼ੇਅ ਰਿੰਗ | (27) 52 | 5 |
| ਨੂੰ | ਦੀ | (27) 53 | 10 |
| ਰੀਵੈਲੀਡੇਟ | ਵਲੀਡਟ | (27) 56 | 5th from below |
| ਟਜਿ | ਰਜਿ | (27) 60 | 8th from below |
| ਵਡੇ | ਵ ਤ | (27) 61 | 13th from below |
| ਕਮਿਸ਼ਨ | ਕਮਿਸ਼ਨ | (27) 75 | 5 |
| ਬਾਦ | ਆਦ | (27) 79 | 2nd from below |
| ਸਪੀਕਰ ਸਾਹਿਬ | ਸ ਪੀਕਰ ਸਪੀਕਰ | (27) 80 | 11 |
| ਦਾ | ਲਾ | (27) 80 | 16 |
| ਪੈਂਦਾ | ਪਾਂਦਾ | (27) 80 | 8th from below |

# PUNJAB VIDHAN SABHA

Friday, the 12th May, 1972·

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9,00 A.M. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

### PERSONS DETAINED AS ALLEGED NAXALITES.

*271. **Comrade Satya Pal Dang** : Will the Chief Minister be pleased to state :—

a) the number of persons detained as alleged Naxalites or supporters of Naxalites under the Maintenance of Internal Security Act but who were subsequently ordered to be released by the Advisory Board and a statement containing their names and addresses be laid on the Table of the House ;

b) whether they were actually released ;

c) whether any of them were re-arrested; if so, their names, the dates of their arrests and the realons thereof ;

d) whether any of those arrested were students; if so, their names ?

ਸਰਦਾਰ ਨਸੀਬ ਸਿੰਘ ਗਿੱਲ (ਉਪ-ਮੰਤਰੀ, ਗ੍ਰਿਹ ਤੇ ਉਦਯੋਗ) : (ਏ) ਕਿਸੇ ਵਿਅੱਕਤੀ ਨੂੰ ਨਕਸਲੀਆ ਹੋਣ ਦੇ ਜਾਂ ਨਕਸਲੀਆਂ ਦਾ ਹਿਮਾਇਤੀ ਹੋਣ ਦੇ ਨਾਤੇ ਮੈਂਟੇਨੈਂਸ ਆਫ ਇੰਟਰਨਲ ਸਿਕਿਉਰਟੀ ਐਕਟ ਵਿੱਚ ਨਹੀਂ ਫੜਿਆ ਜਾਂਦਾ ਬਲਕਿ ਉਨ੍ਹਾਂ ਵਿਅੱਕਤੀਆਂ ਨੂੰ ਇਸ ਕਾਨੂੰਨ ਤਹਿਤ ਡੀਟੇਨ ਕੀਤਾ ਜਾਂਦਾ ਹੈ ਜਿਨ੍ਹਾਂ ਦੀਆਂ ਕਾਰਵਾਈਆਂ ਰਾਜ ਦੀ ਸੁਰੱਖਿਆ ਅਤੇ ਲੋਕ ਹਿੱਤ ਨੂੰ ਭੰਗ ਕਰਨ ਵਾਲੀਆਂ ਹੋਣ । ਅਜੇਹੇ 28 ਵਿਕਤੀਆਂ ਦੇ ਮੁਤੱਲਕ ਗ੍ਰਿਫਤਾਰੀ ਬਾਦ ਸਲਾਹਕਾਰ ਬੋਰਡ ਨੇ ਸਲਾਹ ਦਿੱਤੀ ਹੈ ਕਿ ਉਨ੍ਹਾਂ ਨੂੰ ਛੱਡ ਦਿੱਤਾ ਜਾਵੇ । ਉਨ੍ਹਾਂ ਦੇ ਨਾਂ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ।

(ਬੀ) ਹਾਂ ਜੀ ।

(ਸੀ) ਕੋਈ ਨਹੀਂ ਜੀ ।

(ਡੀ) ਹਾਂ ਜੀ, 3

(1) ਲੋਕ ਨਾਥ
(2) ਇਕਬਾਲ ਸਿੰਘ
(3) ਸੁਖਮਿੰਦਰਜੀਤ ਸਿੰਘ ।

1. ਜੁਗਿੰਦਰ ਸਿੰਘ ਪੁੱਤਰ ਨੰਦ ਸਿੰਘ ਜੱਟ ਵਾਸੀ ਪਿੰਡ ਚਾਲੋਪੁਰ ਥਾਣਾ ਹਰਿਆਣਾ ਜ਼ਿਲ੍ਹਾ ਹੁਸ਼ਿਆਰਪੁਰ ।

2. ਕਰਨੈਲ ਸਿੰਘ ਪੁਤੱਰ ਗੁਰਦਿੱਤ ਸਿੰਘ ਵਾਸੀ ਸਮੁੰਦੜਾ ਜ਼ਿਲਾ ਹੁਸ਼ਿਆਰਪੁਰ ।

[ਉਪ ਮੰਤਰੀ ਗ੍ਰਹਿ ਤੇ ਉਦਯੋਗ]

3. ਗੁਰਬਚਨ ਸਿੰਘ ਪੁੱਤਰ ਦਰਸ਼ਨ ਸਿੰਘ ਵਾਸੀ ਪਿੰਡ ਸੁਭਾਨਪੁਰ ਜ਼ਿਲ੍ਹਾ ਹੁਸ਼ਿਆਰਪੁਰ ।
4. ਸੁੱਚਾ ਸਿੰਘ ਪੁੱਤਰ ਨੰਦ ਸਿੰਘ ਵਾਸੀ ਪਿੰਡ ਖਰੜ ਅਛਰਵਾਲ ਜ਼ਿਲ੍ਹਾ ਹੁਸ਼ਿਆਰਪੁਰ ।
5. ਰਾਮਜੀ ਦਾਸ ਪੁੱਤਰ ਬੰਤਾ ਰਾਮ ਵਾਸੀ ਪਿੰਡ ਪਾਲੇ ਵਾਲ ਜ਼ਿਲ੍ਹਾ ਹੁਸ਼ਿਆਰਪੁਰ ।
6. ਰਾਜਿੰਦਰ ਸਿੰਘ ਪੁੱਤਰ ਦਲੀਪਾ ਰਾਮ ਵਾਸੀ ਪਿੰਡ ਭਾਮ ਜ਼ਿਲ੍ਹਾ ਹੁਸ਼ਿਆਰਪੁਰ ।
7. ਸੁਭਾਸ਼ ਚੰਦਰ ਬਾਲੀ ਪੁੱਤਰ ਰੱਘੂ ਨਾਥ ਵਾਸੀ ਪਿੰਡ ਮੈਹਲ ਪੁਰ ਜ਼ਿਲ੍ਹਾ ਹੁਸ਼ਿਆਰਪੁਰ ।
8. ਗੁਰਬਚਨ ਸਿੰਘ ਪੁੱਤਰ ਪਰਤਾਪ ਸਿੰਘ ਵਾਸੀ ਪਿੰਡ ਨਕਦੀ ਪੁਰ ਜ਼ਿਲ੍ਹਾ ਹੁਸ਼ਿਆਰਪੁਰ।
9. ਲਾਲ ਸਿੰਘ ਉਰਫ ਲਾਲੀ ਪੁੱਤਰ ਸਦਾ ਰਾਮ ਵਾਸੀ ਪਿੰਡ ਧਰਮਕੋਟ ਜ਼ਿਲ੍ਹਾ ਜਲੰਧਰ।
10. ਭਗਤ ਸਿੰਘ ਪੁੱਤਰ ਹੀਰਾ ਸਿੰਘ ਵਾਸੀ ਪਿੰਡ ਬਿਲਗਾ ਜ਼ਿਲ੍ਹਾ ਜਲੰਧਰ ।
11. ਮਹਿੰਗਾ ਸਿੰਘ ਪੁੱਤਰ ਪਰਤਾਪ ਸਿੰਘ ਵਾਸੀ ਪਿੰਡ ਬੰਗਾ ਜ਼ਿਲ੍ਹਾ ਜਲੰਧਰ ।
12. ਅਮਰ ਸਿੰਘ ਪੁੱਤਰ ਹੀਰਾ ਸਿੰਘ ਵਾਸੀ ਪਿੰਡ ਸਮਰਾਏ ਜ਼ਿਲ੍ਹਾ ਜਲੰਧਰ ।
13. ਓਮ ਪਰਕਾਸ਼ ਪੁੱਤਰ ਦੌਲਤ ਰਾਮ ਵਾਸੀ ਪਿੰਡ ਘੋਲੀਆਂ ਖੁਰਦ ਜ਼ਿਲ੍ਹਾ ਫਿਰੋਜ਼ਪੁਰ ।
14. ਇਕਬਾਲ ਸਿੰਘ ਪੁੱਤਰ ਦੁਲਾ ਸਿੰਘ ਵਾਸੀ ਪਿੰਡ ਝਬਾਲ ਜ਼ਿਲ੍ਹਾ ਅੰਮ੍ਰਿਤਸਰ ।
15. ਲੋਕ ਨਾਥ ਪੁੱਤਰ ਦੀਨਾ ਨਾਥ ਵਾਸੀ ਪਿੰਡ ਤਰਸਿਕਾ ਜ਼ਿਲ੍ਹਾ ਅੰਮ੍ਰਿਤਸਰ ।
16. ਸੁਖਮਿੰਦਰਜੀਤ ਸਿੰਘ ਉਰਫ ਸੁਖੀ ਪੁੱਤਰ ਗੁਰਦਿਆਲ ਸਿੰਘ ਪਿੰਡ ਮਾਮੂ ਪੁਰ ਜ਼ਿਲ੍ਹਾ ਪਟਿਆਲਾ ।
17. ਸੁਰਜੀਤ ਸਿੰਘ 'ਲੀ' ਪੁੱਤਰ ਅਰਜਨ ਸਿੰਘ ਵਾਸੀ ਧਰੇੜੀ ਥਾਣਾ ਸਦਰ ਜ਼ਿਲ੍ਹਾ ਪਟਿਆਲਾ ।
18. ਬਲਵੰਤ ਸਿੰਘ ਪੁੱਤਰ ਰੋੜਾ ਸਿੰਘ ਵਾਸੀ ਪਿੰਡ ਮੂਲਾ ਪੁਰ ਥਾਣਾ ਬਸੀ ਪਠਾਣਾ ਜ਼ਿਲ੍ਹਾ ਪਟਿਆਲਾ ।
19. ਇੰਦਰਜੀਤ ਸਿੰਘ ਪੁਤਰ ਆਲਮ ਸਿੰਘ, ਵਕੀਲ ਵਾਸੀ ਮਾਨਸਾ, ਜ਼ਿਲ੍ਹਾ ਬਠਿੰਡਾ ।
20. ਹਰਦਿੱਤ ਸਿੰਘ 'ਪੁਠਾ' ਪੁੱਤਰ ਗਿਆਨ ਸਿੰਘ ਵਾਸੀ ਪਿੰਡ ਫਰੀਦ ਪੁਰ ਜ਼ਿਲ੍ਹਾ ਸੰਗਰੂਰ ।
21. ਹਰਦਿਆਲ ਸਿੰਘ 'ਸਿਦਾ' ਪੁੱਤਰ ਗਿਆਨ ਸਿੰਘ ਪਿੰਡ ਫਰੀਦ ਪੁਰ ਜ਼ਿਲ੍ਹਾ ਸੰਗਰੂਰ ।
22. ਰੌਣਕ ਸਿੰਘ ਪੁੱਤਰ ਸਰਦਾਰਾ ਸਿੰਘ ਵਾਸੀ ਪਿੰਡ ਸੰਦੌੜਾ ਜ਼ਿਲ੍ਹਾ ਸੰਗਰੂਰ।
23. ਸ੍ਰੀ ਰਾਮ ਸਰਪੰਚ ਪੁੱਤਰ ਉਗਰ ਸੈਨ ਵਾਸੀ ਪਿੰਡ ਹਰੀ ਗੜ੍ਹ ਥਾਣਾ ਧਨੌਲਾ ਜ਼ਿਲ੍ਹਾ ਸੰਗਰੂਰ ।
24. ਲਾਭ ਸਿੰਘ ਪੁੱਤਰ ਨਿਹਾਲ ਸਿੰਘ ਵਾਸੀ ਪਿੰਡ ਦੱਦਾ ਹਰ ਜ਼ਿਲ੍ਹਾ ਸੰਗਰੂਰ ।
25. ਕਰਨੈਲ ਸਿੰਘ ਪੁੱਤਰ ਬੰਤਾ ਸਿੰਘ ਵਾਸੀ ਪਿੰਡ ਦਾਓ ਮਾਜਰਾ ਥਾਣਾ ਖਰੜ ਜ਼ਿਲ੍ਹਾ ਰੋਪੜ ।
26. ਵੇਦ ਪਰਕਾਸ਼ ਉਰਫ ਬੇਦੀ ਉਰਫ ਮਾਲਵੀ ਪੁੱਤਰ ਗੁਰਬਚਨ ਸਿੰਘ ਪਿੰਡ ਦਲਾਲ ਪੁਰ ਜ਼ਿਲ੍ਹਾ ਰੋਪੜ ।
27. ਗੁਰਨਾਮ ਸਿੰਘ ਪੁੱਤਰ ਪਿਆਰਾ ਸਿੰਘ ਵਾਸੀ ਪਿੰਡ ਝੁਗੀਆਂ ਥਾਣਾ ਖਰੜ ਜ਼ਿਲ੍ਹਾ ਰੋਪੜ ।

28. ਗਰਦਾਰੀ ਲਾਲ ਪੁੱਤਰ ਮੁਨਸ਼ੀ ਰਾਮ ਵਾਸੀ ਕੈਂਪ ਮੁਬਾਰਕ ਪੁਰ ਥਾਣਾ ਮੁਬਾਰਕ ਪੁਰ ਜ਼ਿਲ੍ਹਾ ਰੋਪੜ ।

**ਕਾਮਰੇਡ ਸੱਤਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਚੀਫ਼ ਮਨਿਸਟਰ ਸਾਹਿਬ ਨੇ ਜਦੋਂ ਇਥੇ ਹਾਊਸ ਵਿਚ ਐਸ਼ੋਰੈਂਸ ਦਿਤੀ ਸੀ ਕਿ ਜਿਹੜੇ ਸਸਪੈਕਟਿਡ ਨੈਕਸਲਾਈਟਸ ਹਨ, ਉਨ੍ਹਾਂ ਬਾਰੇ ਨਵੀਂ ਨੀਤੀ ਅਪਣਾਵਾਂਗੇ ਅਤੇ ਉਨ੍ਹਾਂ ਨੂੰ ਰਿਲੀ ਕਰਨ ਤੇ ਵਿਚਾਰ ਕਰਾਂਗੇ । ਇਸ ਤੋਂ ਥਾਅਦ ਦੋ ਤਿੰਨ ਹਫਤੇ ਗੁਜ਼ਰ ਗਏ ਹਨ ਕੀ ਇਨ੍ਹਾਂ 28 ਤੋਂ ਇਲਾਵਾ ਜਿਨ੍ਹਾਂ ਬਾਰੇ ਕਿ ਐਡਵਾਈਜ਼ਰੀ ਬੋਰਡ ਨੇ ਕਿਹਾ ਸੀ ਕਿਸੇ ਹੋਰ ਨੂੰ ਵੀ ਜੇਲ੍ਹ ਵਿਚੋਂ ਛਡਿਆ ਗਿਆ ਹੈ ?

**ਉਪ ਮੰਤਰੀ** (ਗ੍ਰਹਿ ਤੇ ਉਦਯੋਗ) : ਮੈਂ ਆਪਣੇ ਸਵਾਲ ਦੇ ਜਵਾਬ ਵਿਚ ਇਹ ਗੱਲ ਕਹੀ ਹੈ ਕਿ ਕਿਸੇ ਨੈਕਸੇਲਾਈਟ ਨੂੰ ਜਾਂ ਸਸਪੈਕਟਿਡ ਨੈਕਸੇਲਾਈਟ ਨੂੰ ਇਸ ਐਕਟ ਹੇਠ ਨਹੀਂ ਫੜਿਆ ਜਾਂਦਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਜਿਉਂ ਜਿਉਂ ਮਨਿਸਟਰੀ ਪੁਰਾਣੀ ਹੁੰਦੀ ਜਾਂਦੀ ਹੈ ਇਹ ਅਫ਼ਸਰਾਂ ਦੇ ਅੱਡੇ ਚੜ੍ਹ ਕੇ ਵਕੀਲ ਬਣੀ ਜਾਂਦੇ ਹਨ । ਮੈਂ ਮਨਿਸਟਰ ਸਾਹਿਬ ਨੂੰ ਪੁਛਦਾ ਹਾਂ ਕਿ ਅਗੇ ਪਹਿਲੇ ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਜਵਾਬ ਦਿਤਾ ਸੀ ਕਿ ਨੈਕਸੇਲਾਈਟ ਹੋਣ ਦੇ ਨਾਤੇ ਜਿਹੜੇ ਬੰਦੇ ਮੇਨਟੇਨੈਂਸ ਆਫ਼ ਇੰਟਰਨਲ ਸਿਕਿਉਰਿਟੀ ਐਕਟ ਹੇਠ ਫੜੇ ਗਏ ਸੀ ਉਨ੍ਹਾਂ ਦਾ ਨੰਬਰ ਸੀ 38 . .

(ਵਿਘਨ)

**ਸ੍ਰੀ ਸਪੀਕਰ** : ਤੁਸੀਂ ਜਵਾਬ ਨਾ ਦਿਉ । ਤੁਸੀਂ ਸਵਾਲ ਪੁਛੋ । (Please ask for information instead of giving it.)

**ਕਾਮਰੇਡ ਸੱਤ ਪਾਲ ਡਾਂਗ** : ਇਹ ਜਿਹੜੇ 38 ਬੰਦੇ ਮੈਨਟੇਨੈਂਸ ਆਫ਼ ਇੰਟਰਨਲ ਸਿਕਿਉਰਿਟੀ ਐਕਟ ਹੇਠ ਡੇਟੇਨਿਊਜ਼ ਹਨ ਇਨ੍ਹਾਂ ਬਾਰੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਨ੍ਹਾਂ ਦੀ ਰਿਹਾਈ ਲਈ ਵਿਚਾਰ ਕਰਾਂਗੇ । ਇਸ ਸਬੰਧੀ ਵਡੇ ਵਡੇ ਪੋਸਟਰ ਛਾਪੇ ਗਏ ਅਤੇ ਸਾਰੇ ਪੰਜਾਬ ਵਿਚ ਲਗਾਏ ਗਏ । ਇਸ ਬਾਰੇ ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ 28 ਨੂੰ ਤਾਂ ਇਨ੍ਹਾਂ ਨੇ ਐਡਵਾਈਜ਼ਰੀ ਬੋਰਡ ਦੇ ਕਹਿਣ ਤੇ ਰਿਹਾ ਕਰ ਦਿਤਾ ਪਰ ਕੀ ਇਨਾਂ ਨੇ ਆਪਣੀ ਨੀਤੀ ਅਨੁਸਾਰ ਇਨ੍ਹਾਂ ਤੋਂ ਇਲਾਵਾ ਕਿਸੇ ਹੋਰ ਨੂੰ ਰਿਹਾ ਕੀਤਾ ਹੈ ਜਾਂ ਨਹੀਂ ?

**ਉਪ ਮੰਤਰੀ** : ਇਨ੍ਹਾਂ ਤੋਂ ਇਲਾਵਾ ਕੋਈ ਰਿਹਾ ਨਹੀਂ ਕੀਤਾ ਹੈ । ਪਰ ਸਰਕਾਰ ਦੀ ਪਾਲਿਸੀ ਉਹੀ ਹੈ ਜੋ ਕਿ ਇਸ਼ਤਿਹਾਰ ਵਿਚ ਦਿਤੀ ਹੋਈ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਜੇ ਮਨਿਸਟਰ ਸਾਹਿਬ ਨੂੰ ਅਜਿਹੀ 50/60 ਬੰਦਿਆਂ ਦੀ ਲਿਸਟ ਦਿਤੀ ਜਾਵੇ ਜੋ ਕਿ ਸਿਰਫ ਥਾਣਿਆਂ ਵਿਚ ਨੈਕਸੇਲਾਈਟ ਦੀ ਵਿਚਾਰਧਾਰਾ ਰਖਣ ਤੇ ਹੀ ਥਾਣਿਆਂ ਵਿਚ ਰਖੇ ਜਾ ਰਹੇ ਹਨ ਤਾਂ ਕੀ ਇਹ ਇਸ ਚੀਜ਼ ਦੀ ਪੜਤਾਲ ਕਰਾਉਣਗੇ ?

**ਉਪ ਮੰਤਰੀ** : ਤੁਸੀਂ ਇਹ ਚੀਜ਼ ਨੋਟਿਸ ਵਿਚ ਲਿਆਉ ਅਸੀਂ ਜ਼ਰੂਰ ਪੜਤਾਲ ਕਰਾਂਗੇ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਜਦੋਂ ਕਿ ਚੀਫ਼ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਹੈ ਕਿ ਜੋ ਵਿਅਕਤੀ ਇਹ ਕਹਿ ਦੇਵੇਗਾ ਕਿ ਉਸ ਦਾ ਨੈਕਸੇਲਾਈਟ ਦੀ ਵਿਚਾਰ ਧਾਰਾ ਵਿਚ ਕੋਈ ਯਕੀਨ ਨਹੀਂ ਤਾਂ ਉਸ ਨੂੰ ਰਿਹਾ ਕਰ ਦਿਤਾ ਜਾਵੇਗਾ। ਪਰ ਇਸ ਸਿਲਸਿਲੇ ਵਿਚ ਸ੍ਰੀ ਬਲਹਾਰ ਸਿੰਘ ਨੇ, ਇਸ ਦੀ ਪਾਰਟੀ ਨੇ ਅਤੇ ਪਿੰਡ ਵਾਲਿਆਂ ਨੇ ਜਦੋਂ ਇਹ ਚੀਜ਼ ਕਹਿ ਦਿਤੀ ਹੈ ਕਿ ਉਨ੍ਹਾਂ ਦਾ ਇਸ ਮੂਵਮੈਂਟ ਨਾਲ ਕੋਈ ਤਾਲੁਕ ਨਹੀਂ ਤਾਂ ਫੇਰ ਉਸ ਕਿਸਮ ਦੇ ਬੰਦੇ ਨੂੰ ਕਿਉਂ ਨਹੀਂ ਰਿਹਾ ਕੀਤਾ ਜਾਂਦਾ ?

**ਉਪ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਇਹ ਚੀਜ਼ ਸਪਸ਼ਟ ਕਰ ਦੇਣਾ ਚਾਹੁੰਦਾ ਹਾ ਕਿ ਨੈਕਸੇਲਾਈਟ ਦੀ ਵਿਚਾਰ ਧਾਰਾ ਰਖਣਾ ਕੋਈ ਜੁਰਮ ਨਹੀਂ। ਪਰ ਉਹ ਵਿਅਕਤੀ ਜਿਹੜੇ ਕਿ ਆਪਣੀ ਐਕਸਟ੍ਰੀਮਿਸਟ ਵਿਚਾਰਧਾਰਾ ਅਨੁਸਾਰ ਸਮਾਜ ਦੇ ਪੁਰਅਮਨ ਢੰਗ ਦੇ ਖਿਲਾਫ, ਸਮਾਜ ਦੀ ਜ਼ਮੀਰ ਦੇ ਖਿਲਾਫ਼ ਹੋ ਕੇ ਸਮਾਜ ਨੂੰ ਕੁਚਲਣ ਵਾਸਤੇ ਸਮਾਜ ਦੀ ਅਣਖ ਨੂੰ ਲਲਕਾਰਦੇ ਹਨ ਅਜਿਹਾ ਚਾਹੇ ਕੋਈ ਮਨਿਸਟਰ ਹੋਵੇ ਚਾਹੇ ਨੈਕਸੇਲਾਈਟ ਹੋਵੇ ਉਸ ਦੇ ਖਿਲਾਫ਼ ਮੇਨਟੇਨੈਂਸ ਆਫ ਇੰਟਰਨਲ ਸਿਕਿਉਰਿਟੀ ਐਕਟ ਹੇਠ ਐਕਸ਼ਨ ਲਿਆ ਜਾਂਦਾ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਉਸ ਐਕਟ ਵਿਚ ਇਹ ਵੀ ਲਿਖਿਆ ਹੋਇਆ ਹੈ ਕਿ ਜੇ ਕੋਈ ਵਿਅਕਤੀ ਇਹ ਗਲ ਕਹਿ ਦੇਵੇ ਔਰ ਇਸ ਗੱਲ ਦਾ ਸਬੂਤ ਮਿਲ ਜਾਵੇ ਕਿ ਵਾਕਿਆ ਹੀ ਉਸ ਨੇ ਆਪਣੀ ਵਿਚਾਰਧਾਰਾ ਨੂੰ ਬਦਲ ਲਿਆ ਹੈ ਅਤੇ ਇਹ ਵੀ ਪ੍ਰੂਫ ਕਰੇ ਕਿ ਉਸ ਤੋਂ ਬਾਅਦ ਸਮਾਜ ਦੇ ਖਿਲਾਫ ਕੋਈ ਅਜਿਹੀ ਕਾਰਵਾਈ ਨਹੀਂ ਕਰੇਗਾ ਜਿਸ ਦੇ ਨਾਲ ਸਮਾਜ ਦੀ ਸੁਰਖਿਅਤਾ ਉਤੇ ਅਸਰ ਪੈਂਦਾ ਹੋਵੇ ਤਾਂ ਸਰਕਾਰ ਉਸ ਨੂੰ ਛਡਣ ਵਾਸਤੇ ਵਿਚਾਰ ਕਰ ਸਕਦੀ ਹੈ।

(ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਨੇ ਇਹ ਐਲਾਨ ਕੀਤਾ ਕਿ ਜਿੰਨੇ ਵੀ ਨੈਕਸੇਲਾਈਟ ਹਨ ਜੇਕਰ ਇਹ ਕਹਿਣ ਕਿ ਅਸੀਂ ਨੈਕਸੇਲਾਈਟ ਦਾ ਕੰਮ ਨਹੀਂ ਕਰਦੇ .... (ਵਿਘਨ)

**ਸ੍ਰੀ ਸਪੀਕਰ** : ਤੁਸੀਂ ਸਵਾਲ ਪੁਛੋ। (Please put the question.)

**ਸਰਦਾਰ ਅਜਾਇਬ ਸਿੰਘ ਸੰਧੂ** : ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਇਸ਼ਤਿਹਾਰ ਵੀ ਵਡੇ ਵਡੇ ਕਢੇ ਤਾਂ (ਵਿਘਨ) ਕਿ ਤੁਹਾਨੂੰ ਇਹ ਲੋਕ ਅਪ੍ਰੋਚ ਕਰਨ (ਵਿਘਨ)

**ਉਪ ਮੰਤਰੀ** : ਸਾਨੂੰ ਕਿਸੇ ਨੇ ਅਪ੍ਰੋਚ ਨਹੀਂ ਕੀਤਾ ਹੈ। ਸਰਕਾਰ ਦੀ ਪਾਲਿਸੀ ਦੇ ਤੌਰ ਤੇ ਜੋ ਫਰਜ਼ ਬਣਦਾ ਹੈ ਉਸੇ ਤਰ੍ਹਾਂ ਕੀਤਾ ਜਾਵੇਗਾ।

**ਸ੍ਰੀ ਸਪੀਕਰ** : ਆਨਰੇਬਲ ਮੈਂਬਰ ਨੇ ਆਨ ਦੀ ਫਲੋਰ ਆਫ਼ ਦੀ ਹਾਊਸ ਇਸ ਬਾਰੇ ਬੇਨਤੀ ਕੀਤੀ ਹੈ। ਡੇਟੇਨਿਊ ਵਲੋਂ ਬੇਨਤੀ ਆਈ ਹੈ (ਵਿਘਨ) ਫੇਰ ਤਾਂ ਤੁਹਾਨੂੰ ਐਕਸ਼ਨ ਲੈਣਾ ਚਾਹੀਦਾ ਹੈ। (The hon. Member has referred to the matter on the floor of the House. The detenue has also made a request. (*Interruption*) Then you should take action.)

**ਉਪ ਮੰਤਰੀ** : ਇਨ੍ਹਾਂ ਦਾ ਕੇਸ ਮੈਂ ਇਨਕੁਆਇਰੀ ਵਾਸਤੇ ਭੇਜ ਦਿਤਾ ਹੈ। ਆਖਰ ਇਨਕੁਆਇਰੀ ਕਰਨ ਤੋਂ ਬਾਅਦ ਹੀ ਕੋਈ ਐਕਸ਼ਨ ਲਿਆ ਜਾ ਸਕਦਾ ਹੈ।

**ਸ੍ਰੀ ਕੇਸ਼ੋ ਰਾਮ ਗੋਇਲ** : ਜਿਸ ਡੇਟੇਨਿਊ ਨੇ ਕਾਂਸਟੀਚਿਊਸ਼ਨ ਦੀ ਸੌਂਹ ਖਾਧੀ ਹੋਵੇ ਕੀ ਫੇਰ ਵੀ ਉਸ ਵਿਅਕਤੀ ਨੂੰ ਨੈਕਸੇਲਾਈਟ ਹੀ ਸਮਝਿਆ ਜਾਵੇਗਾ ?

**ਉਪ ਮੰਤਰੀ** : ਇਸ ਐਕਟ ਹੇਠ ਅਸੀਂ ਤਾਂ ਕਿਸੇ ਨੂੰ ਨੈਕਸੇਲਾਈਟ ਹੀ ਨਹੀਂ ਸਮਝਦੇ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੱਧ ਪ੍ਰਦੇਸ਼ ਵਿਚ ਬਹੁਤ ਸਾਰੇ ਡਾਕੂਆਂ ਨੇ ਆਪਣੇ ਆਪ ਨੂੰ ਸਰੈਂਡਰ ਕੀਤਾ। ਇਸ ਅਨੁਸਾਰ ਕੀ ਇਥੇ ਵੀ ਇਹ ਚੀਜ਼ ਗੌਰਮੈਂਟ ਦੇ ਜ਼ੇਰੇ ਗੌਰ ਹੈ ਕਿ ਕੋਈ ਵੀ ਨੈਕਸੇਲਾਈਟ ਜਾਂ ਹੋਰ ਕੋਈ ਵੀ ਅਜਿਹਾ ਬੰਦਾ ਜੋ ਕਿ ਤਸ਼ੱਦਦ ਵਿਚ ਇਨਵਾਲਵਡ ਹੈ ਜੇ ਉਹ ਆਪਣੇ ਆਪ ਨੂੰ ਸਰੈਂਡਰ ਕਰੇ ਅੌਰ ਪ੍ਰਣ ਕਰੇ ਕਿ ਬਤੌਰ ਇਕ ਗੁੱਡ ਸਿਟੀਜ਼ਨ ਅਗੇ ਨੂੰ ਰਹੇਗਾ ਤਾਂ ਉਸ ਨੂੰ ਰਿਆਇਤਾਂ ਦਿਤੀਆਂ ਜਾਣਗੀਆਂ, ਕੀ ਇਹ ਚੀਜ਼ ਸਰਕਾਰ ਦੇ ਜ਼ੇਰੇ ਗੌਰ ਹੈ ?

**ਉਪ ਮੰਤਰੀ** : ਇਸ ਸਬੰਧੀ ਚੀਫ ਮਨਿਸਟਰ ਸਾਹਿਬ ਅਗੇ ਹੀ ਐਲਾਨ ਕਰ ਚੁਕੇ ਹਨ ਕਿ ਜੇ ਕੋਈ ਸਰੈਂਡਰ ਕਰਦਾ ਹੈ ਅਤੇ ਕਨਫੈਸ ਕਰਦਾ ਹੈ ਤਾਂ ਇਹੋ ਜਿਹੇ ਆਦਮੀ ਤੇ ਜ਼ਰੂਰ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਜਲੰਧਰ ਵਿਚ ਇਕ ਜੌਹਲ ਐਂਡ ਮਿਸਜ਼ ਹਾਂਡਾ ਤਿੰਨ ਵੇਰ ਗਿਰਫਤਾਰ ਹੋਏ। ਉਨ੍ਹਾਂ ਨੂੰ ਨਜ਼ਰਬੰਦ ਕੀਤਾ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਉਨ੍ਹਾਂ ਨੂੰ ਨੈਕਸੇਲਾਈਟਸ ਕਰਾਰ ਦਿਤਾ ਜਾਂ ਹੋਰ ਕਿਸੇ ਤਰ੍ਹਾਂ ਉਨ੍ਹਾਂ ਨੂੰ ਪਕੜਿਆ ?

**ਉਪ ਮੰਤਰੀ** : ਇਹ ਸਵਾਲ ਦੇ ਦੇਣ, ਇਸ ਦੇ ਬਾਰੇ ਪਤਾ ਕਰ ਲਵਾਂਗੇ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਆਦਮੀਆਂ ਤੇ ਝੂਠੇ ਇਲਜ਼ਾਮ ਲਗਾ ਕੇ ਉਨ੍ਹਾਂ ਨੂੰ ਫੜਿਆ ਗਿਆ ਅਤੇ ਨਜ਼ਰਬੰਦ ਕੀਤਾ ਗਿਆ, ਕੀ ਇਸ ਚੀਜ਼ ਦੀ ਇਨਕੁਆਇਰੀ ਕਰਾਉਣਗੇ ?

(ਕੋਈ ਉੱਤਰ ਨਹੀਂ ਦਿਤਾ ਗਿਆ।)

**ਚੌਧਰੀ ਰਾਮ ਸਿੰਘ** : ਹਰ ਜ਼ਿਲੇ ਵਿਚ ਨੈਕਸੇਲਾਈਟਸ ਕਾਰਡ ਬਣੇ ਹੋਏ ਹਨ। ਜਦ ਸਰਕਾਰ ਦੀ ਪਾਲਿਸੀ ਉਨਾਂ ਨੂੰ ਫੜਨ ਦੀ ਨਹੀਂ ਹੈ ਤਾਂ ਕੀ ਉਹ ਇਸ ਚੀਜ਼ ਨੂੰ ਬੰਦ ਕਰਨਗੇ ? (ਵਿਘਨ)

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਇਥੇ ਡਾਂਗ ਸਾਹਿਬ ਨੇ ਕਿਹਾ ਹੈ ਕਿ ਵਜ਼ੀਰ ਅਵਸਰਾਂ ਦੇ ਅੱਡੇ ਚੜ੍ਹ ਗਏ ਹਨ। ਮੇਰੀ ਬੇਨਤੀ ਹੈ ਕਿ ਇਹ ਸ਼ਬਦ ਰਿਕਾਰਡ ਵਿਚ ਨਹੀਂ ਆਉਣੇ ਚਾਹੀਦੇ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, 150 ਬੰਦੇ, ਜਿਨ੍ਹਾਂ ਦਾ ਕਿ ਨੈਕਸੇਲਾਈਟਸ ਨਾਲ ਕੋਈ ਤੁਅੱਲਕ ਨਹੀਂ ਹੈ, ਉਨ੍ਹਾਂ ਨੂੰ ਫੜ ਲਿਆ ਗਿਆ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਡਾਂਗ ਸਾਹਿਬ, ਤੁਸੀਂ ਤਾਂ ਬੜੇ ਸੁਲਝੇ ਹੋਏ ਪਾਰਲੀਮੈਂਟੇਰੀਅਨ ਹੋ। ਜੇ ਤੁਸੀਂ ਐਲੀਗੇਸ਼ਨਜ਼ ਲਗਾਓ ਤਾਂ ਠੀਕ ਨਹੀਂ ਹੈ। (ਵਿਘਨ) (Dang Sahib, you are a seasoned parliamentarian. It does not look nice if you level allegations against others.)

(*Interruption*)

**ਸ੍ਰੀ ਪਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਜੀ ਦੇ ਐਲਾਨ ਤੋਂ ਬਾਅਦ ਕਿ ਜਿਹੜੇ ਵੀ "ਮੇਂਟੇਨੈਂਸ ਆਫ ਇੰਟਰਨਲ ਸਿਕਿਉਰਿਟੀ ਐਕਟ" ਦੇ ਅਧੀਨ ਗ੍ਰਿਫਤਾਰ ਕੀਤੇ ਗਏ ਆਦਮੀ ਹਨ, ਜੇ ਉਹ ਇਹੋ ਜਿਹਾ ਵਿਸ਼ਵਾਸ ਜ਼ਾਹਿਰ ਕਰਨ ਕਿ ਉਹ ਆਪਣੇ ਆਪ ਨੂੰ ਬਦਲਣਾ ਚਾਹੁੰਦੇ ਹਨ ਜਾਂ ਉਨ੍ਹਾਂ ਨੇ ਆਪਣੇ ਵਿਚਾਰ ਚੇਂਜ ਕਰ ਲਏ ਹਨ ਤਾਂ ਉਨ੍ਹਾਂ ਨੂੰ ਕੰਟੈਕਟ ਕਰਨ ਵਾਸਤੇ ਸਰਕਾਰ ਨੇ ਕੋਈ ਚੈਨਲ ਮੁਕੱਰਰ ਕੀਤਾ ਹੈ ?

**Minister for Finance** : This announcement has come from the C.M. here in this House ਕਿ ਕੋਈ ਵੀ ਬੇਗੁਨਾਹ ਆਦਮੀ ਨਹੀਂ ਫੜਿਆ ਜਾਵੇਗਾ ਅਤੇ ਉਨ੍ਹਾਂ ਨੂੰ ਗਲਤ ਕੇਸਿਜ਼ ਵਿਚ ਇਨਵਾਲਵ ਨਹੀਂ ਕੀਤਾ ਜਾਵੇਗਾ। (ਵਿਘਨ) (ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਭੂੰਡਰ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਇਨਸਾਫ ਦੀ ਪਾਲਿਸੀ ਤੇ ਚਲਦੇ ਹੋ ਅਤੇ ਅਫਸਰਾਂ ਦੀ ਪਾਲਿਸੀ ਤੇ ਨਹੀਂ ਚਲਦੇ ਤਾਂ ਮੈਂ ਦੱਸਦਾ ਹਾਂ ਕਿ ਹਰਨੇਕ ਸਿੰਘ ਦਿਨ ਦੇ 9 ਵਜੇ ਮਾਰਿਆ ਗਿਆ। ਕੀ ਉਸ ਦੀ ਜੁਡੀਸ਼ਲ ਇਨਕੁਆਇਰੀ ਕਰਾਉਣ ਨੂੰ ਇਹ ਤਿਆਰ ਹਨ ? (ਵਿਘਨ) (ਸ਼ੋਰ)

(ਕੋਈ ਉੱਤਰ ਨਹੀਂ ਦਿਤਾ ਗਿਆ।)

**ਸਰਦਾਰ ਅਜਾਇਬ ਸਿੰਘ ਸੰਧੂ** : ਜੇ ਤੁਸੀਂ ਅਫਸਰਾਂ ਨੂੰ ਪਰੋਟੈਕਟ ਨਹੀਂ ਕਰਦੇ ਤਾਂ ਤੁਸੀਂ ਫਿਰ ਪੜਤਾਲ ਕਰਾਉ। (ਵਿਘਨ) (ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਭੂੰਡਰ** : ਗਵਰਨਰ ਦੇ ਰਾਜ ਵਿਚ ਦਿਨ ਦੇ 9 ਵਜੇ ਇਹ ਕਤਲ ਹੋਇਆ। (ਵਿਘਨ) ਇਸ ਦੀ ਇਨਕੁਆਇਰੀ ਕਿਉਂ ਨਹੀਂ ਕਰਾਉਂਦੇ ? ਕੀ ਉਸ ਦੀ ਇਨਕੁਆਇਰੀ ਕਰਾਉਣਗੇ ? (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਮੇਰੇ ਹਲਕੇ ਦਾ ਇਕ ਮੁੰਡਾ ਮਾਰਿਆ ਗਿਆ ਉਸ ਦਾ ਪਤਾ ਨਹੀਂ ਲਗਦਾ....(ਵਿਘਨ) (ਸ਼ੋਰ)

(ਇਸ ਸਮੇਂ ਹਾਊਸ ਵਿਚ ਕਾਫੀ ਸ਼ੋਰ ਸੀ)

REPRESENTATION FROM SMT. PARO V.&P.O. MACHAKI KALAN, P.S. SADAR FARIDKOT

* 342. **Comrade Dana Ram** : Will the Chief Minister be pleased to state .—

a) whether he received a representation dated 5th April, 1972 from one Smt. Paro w/o Jagir Singh alias D.C. Village and

Post Office Machaki Kalan, P.S. Saddar Faridkot, District Bhatinda, regarding the apprehended murder of her husband by the Police, if so, a copy of the same be laid on the Table of the House;

(b) the action, if any, taken by the Government in this connection?

**ਸਰਦਾਰ ਨਸੀਬ ਸਿੰਘ ਗਿੱਲ** (ਉਪ ਮੰਤਰੀ, ਗ੍ਰਿਹ ਤੇ ਉਦਯੋਗ) (ਏ) ਹਾਂ ਜੀ, ਦਰਖਾਸਤ ਦੀ ਕਾਪੀ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਬੀ) ਦਰਖਾਸਤ ਵਿਚ ਲਾਏ ਗਏ ਦੂਸ਼ਣ ਗਲਤ ਸਾਬਤ ਹੋਏ ਹਨ ਇਸ ਲਈ ਕਿਸੇ ਕਾਰਵਾਈ ਦੀ ਲੋੜ ਨਹੀਂ ਸਮਝੀ ਗਈ।

COPY OF REPRESENTATION

To

1. Hon'ble Chief Minister Pb. Chandigarh
2. I. G. Police Pb. Chandigarh
3. D.C. Bhatinda.

Sir,

Respectfully submitted that myself and my husband Jagir Singh son of Nikka Singh of Machaki kalan were arrested by S.I. Harbhajjan Singh S.H.O. Saddar Faridkot on 1st January, 1972 from village Rode P.S. Saddar Faridkot or 1st January, 1972 from village Rode P.S. Bagha Purana where we had gone for condolence due to death of Ajaib Singh's wife who is our relative. We both were arrested and beaten in the presence of Ajiab Singh and Sohan Singh of Rode P.S. Bagha Purana and were brought to P.S. Saddar Faridkot, where S. Mit Singh Ex-Sarpanch Machaki Kalan and Gurdev Singh son of Dal Singh of village Doad P.S. Saddar Faridkot came to see us on 2nd January, 1972 and enquired from the S.H.O. regarding the reason of our arrest but he assured them that we would be released within a day or two. I was set free by the police after ten days but my husband is still in Police custody. The Police people are not giving any clue of my husband and we have every apprehension that he has been murdered by the police.

So I pray for your help in tracing my husband and for holding enquiry by some Gazetted Officer. Previous to this, I had already sent an application to your goodself on 29th January, 1972 and 22nd March, 1972. My husband cannot be traced unless some strong Gazetted Police Officer is appointed for this purpose and S.I. Harsajjan Singh is suspended, otherwise he would use his influence and the offence would remain untraced.

Yours faithfully,

Dated 5th April, 1972

T. I.

(Paro w/o Jagir Singh)
V.&P.O. Machaki Kalan
P.S. Saddar Faridkot
Distt. Bhatinda

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਇਸ ਸਵਾਲ ਦੇ ਭਾਗ (ਬੀ) ਵਿਚ ਦਸਿਆ ਹੈ ਕਿ ਦਰਖਾਸਤ ਵਿਚ ਲਾਏ ਗਏ ਦੂਸ਼ਣ ਗਲਤ ਸਾਬਤ ਹੋਏ ਹਨ। ਮੈਂ ਦੱਸਦਾ ਹਾਂ ਕਿ ਪਾਰੋ ਨੇ ਇਹ ਗੱਲ ਦੱਸੀ ਕਿ ਉਸ ਦੇ ਘਰ ਵਾਲੇ ਜਗੀਰ ਸਿੰਘ ਨੂੰ ਪੁਲਿਸ ਨੇ ਫੜ ਲਿਆ ਅਤੇ ਉਸ ਦੇ ਨਾਲ ਇਕ ਹੋਰ ਆਦਮੀ ਵੀ ਫੜਿਆ ਗਿਆ। ਦੂਜੇ ਆਦਮੀ ਨੂੰ ਤਾਂ ਛੱਡ ਦਿਤਾ ਪਰ ਜਗੀਰ ਸਿੰਘ ਲੱਭ ਨਹੀਂ ਰਿਹਾ। ਸ਼ੱਕ ਇਹ ਹੈ ਕਿ

[ਕਾਮਰੇਡ ਸੱਤ ਪਾਲ ਡਾਂਗ]

ਪੁਲਿਸ ਨੇ ਉਸ ਨੂੰ ਮਾਰ ਦਿੱਤਾ ਹੈ । ਸੋ ਜੇ ਦੂਸ਼ਣ ਗਲਤ ਸਾਬਤ ਹੋਏ ਅਤੇ ਪੁਲਿਸ ਨੇ ਉਸ ਨੂੰ ਨਹੀਂ ਮਾਰਿਆ ਤਾਂ ਕੀ ਜਗੀਰ ਸਿੰਘ ਲੱਭ ਪਿਆ ਹੈ ?

**ਉਪ ਮੰਤਰੀ (ਗ੍ਰਹਿ ਤੇ ਉਦਯੋਗ)**: ਅਸੀਂ ਉਸ ਦੀ ਗ੍ਰਿਫਤਾਰੀ ਨਹੀਂ ਕੀਤੀ । (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਗ੍ਰਿਫਤਾਰੀ ਦਾ ਦੋਸ਼ ਨਹੀਂ ਸੀ । ਪੁਲਿਸ ਥਾਣੇ ਵਿਚ ਉਸ ਨੂੰ ਫੜ ਕੇ ਲੈ ਗਈ । ਲੀਗਲੀ ਉਹ ਗ੍ਰਿਫਤਾਰ ਨਹੀਂ ਹੁੰਦਾ । ਪੁਲਿਸ ਉਸ ਨੂੰ ਥਾਣੇ ਵਿਚ ਲੈ ਗਈ ਉਸ ਨੂੰ ਛੱਡਿਆ ਨਹੀਂ ਗਿਆ । ਪਰ ਉਹ ਆਦਮੀ ਲੱਭਾ ਵੀ ਨਹੀਂ । ਦੂਸ਼ਣ ਵੀ ਗਲਤ ਸਾਬਤ ਹੋਏ ਹਨ । ਮੈਂ ਪੁੱਛਦਾ ਹਾਂ ਕਿ ਕੀ ਇਹ ਇਨਕੁਆਇਰੀ ਜਿਹੜਾ ਫੜਕੇ ਲੈ ਗਿਆ ਸੀ ਉਸ ਨੇ ਕੀਤੀ ਜਾਂ ਕਿਸੇ ਹੋਰ ਨੇ ਇਸ ਦੀ ਇਨਕੁਆਇਰੀ ਕੀਤੀ ?

**ਉਪ ਮੰਤਰੀ** : ਇਸ ਦੀ ਇਨਕੁਆਇਰੀ ਡੀ.ਐਸ.ਪੀ. ਨੇ ਕੀਤੀ ਸੀ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਵਾਕਿਆ ਮੇਰੇ ਪਿੰਡ ਤੋਂ 3-4 ਮੀਲ ਦੇ ਫਾਸਲੇ ਤੇ ਹੋਇਆ । ਸਿਰਫ ਇਹ ਹੀ ਨਹੀਂ ਨੈਕਸੇਲਾਈਟਸ ਦਾ ਨਾਮ ਲੈ ਕੇ ਹੋਰ ਵੀ ਬੰਦੇ ਫੜੇ । ਉਸ ਨੂੰ ਫੜਕੇ ਪਹਿਲਾਂ ਬਠਿੰਡੇ ਵਿਚ ਲੈ ਗਏ ਅਤੇ ਫਿਰ ਸੰਗਰੂਰ ਵਿਚ ਲੈ ਗਏ ਅਤੇ ਉਸ ਤੇ ਬਹੁਤ ਤਸ਼ੱਦਦ ਕੀਤਾ । ਸਰਕਾਰ ਨੂੰ ਬੇਨਤੀ ਵੀ ਕੀਤੀ ਗਈ ਪਰ ਸਰਕਾਰ ਨੇ ਕੁਝ ਨਹੀਂ ਕੀਤਾ । ਇਸ ਲਈ ਮੈ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਦੀ ਇਨਕੁਆਇਰੀ ਵਿਜੀਲੈਂਸ ਦੇ ਮਹਿਕਮੇ ਤੋਂ ਇਹ ਕਰਾਉਣਗੇ ?

**ਉਪ ਮੰਤਰੀ** : ਇਸ ਦੀ ਡੀ. ਐਸ.ਪੀ. ਨੇ ਇਨਕੁਆਇਰੀ ਕੀਤੀ ਸੀ । ਇਸ ਦੇ ਬਾਅਦ ਇਹ ਗੱਲ ਵਿਚਾਰਧਾਰਾ ਵਿਚ ਨਹੀਂ ਸੀ ਕਿਉਂਕਿ ਉਸ ਨੂੰ ਕਿਸੇ ਨੇ ਗ੍ਰਿਫਤਾਰ ਨਹੀਂ ਕੀਤਾ । 307 ਕੇਸ ਦੇ ਵਿਚ ਵੀ ਉਸ ਦੀ ਜ਼ਰੂਰੀ ਜ਼ਰੂਰਤ ਸੀ । (ਵਿਘਨ)(ਸ਼ੋਰ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਬੇਨਤੀ ਹੈ ਕਿ ਡੀ.ਐਸ.ਪੀ. ਇਨਸਪੈਕਟਰ ਅਤੇ ਥਾਣੇਦਾਰ ਰਲਕੇ ਲੋਕਾਂ ਨੂੰ ਨਕਸਲਬਾੜੀਆਂ ਦੇ ਨਾਮ ਤੇ, ਜਿਨ੍ਹਾਂ ਦਾ ਕਿ ਨੈਕਸੇਲਾਈਟਸ ਲਹਿਰ ਨਾਲ ਕੋਈ ਸਬੰਧ ਨਹੀਂ ਹੈ, ਉਨ੍ਹਾਂ ਨੂੰ ਨਕਸਲਬਾੜੀਆਂ ਦੇ ਨਾਮ ਤੇ ਫੜਿਆ ਜਾਂਦਾ ਹੈ । ਸਰਕਾਰ ਡੀ.ਐਸ.ਪੀ. ਅਤੇ ਇਨਸਪੈਕਟਰਜ਼ ਤੋਂ ਉਨ੍ਹਾਂ ਲੋਕਾਂ ਤੇ ਤਸ਼ੱਦਦ ਕਰਾਉਂਦੀ ਹੈ । (ਵਿਘਨ) ਉਚੇ ਅਫਸਰ ਉਨ੍ਹਾਂ ਨੂੰ ਮਰਵਾਉਣਾ ਚਾਹੁੰਦੇ ਹਨ । (ਵਿਘਨ) ਸਪੀਕਰ ਸਾਹਿਬ, ਇਸ ਬੰਦੇ ਤੇ ਬਹੁਤ ਤਸ਼ੱਦਦ ਕੀਤਾ ਗਿਆ । ਇਸ ਲਈ ਕੀ ਇਸ ਦੀ ਇਨਕੁਆਇਰੀ ਕਿਸੇ ਉੱਚ ਅਧਿਕਾਰੀ ਤੋਂ ਇਹ ਕਰਾਉਣਗੇ ?

**ਉਪ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਨੇ ਇਹ ਗੱਲ ਦੱਸੀ ਹੈ ਕਿ ਜਗੀਰ ਸਿੰਘ ਨੂੰ ਬਤੌਰ ਨੈਕਸੇਲਾਈਟ ਦੇ ਫੜਿਆ ਗਿਆ ਅਤੇ ਉਸ ਤੇ ਤਸ਼ੱਦਦ ਕੀਤੇ ਗਏ । ਪਰ ਜਿਹੜੀ ਦਰਖਾਸਤ ਮੈਂ ਹਾਊਸ ਵਿਚ ਰੱਖੀ ਹੈ ਉਸ ਦੇ ਵਿਚ ਤਾਂ ਇਸ ਗੱਲ ਦਾ ਕੋਈ ਜ਼ਿਕਰ ਨਹੀਂ ਹੈ ਕਿ ਉਸ ਨੂੰ ਨੈਕਸੇਲਾਈਟ ਹੋਣ ਕਾਰਨ ਫੜਿਆ ਗਿਆ ਹੋਵੇ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਗੀਰ ਸਿੰਘ ਦੇ ਗੁੰਮ ਹੋਣ ਬਾਰੇ ਉਸ ਦੀ ਪਤਨੀ ਨੇ ਜੋ ਦਰਖਾਸਤ ਦਿੱਤੀ ਹੈ, ਕੀ ਇਹ ਇਸ ਦੀ ਉੱਚ ਪੱਧਰੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

**ਉਪ ਮੰਤਰੀ** : ਅਸੀਂ ਇਸ ਦੀ ਜ਼ਰੂਰਤ ਮਹਿਸੂਸ ਨਹੀਂ ਕਰਦੇ । ਜੇ ਜ਼ਰੂਰਤ ਮਹਿਸੂਸ ਹੋਈ ਤਾਂ ਦੇਖ ਲਵਾਂਗੇ ।

**ਸ੍ਰੀ ਸਪੀਕਰ** : ਤੁਸੀਂ ਕਹਿੰਦੇ ਹੋ ਕਿ ਉਹ ਗੁੰਮ ਹੈ ਪਰ ਇਥੇ ਇਕ ਸੱਜਣ ਕਹਿੰਦੇ ਹਨ ਕਿ ਉਹ ਮਰ ਗਿਆ ਹੈ । ਪਤਾ ਨਹੀਂ ਕਿਹੜਾ ਠੀਕ ਹੈ ? (You say that Shri Jagir Singh is missing but another hon. Member says that he has expired. God knows what is the fact ?)

**ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ** : ਤਾਂ ਹੀ ਤਾਂ ਅਸੀਂ ਕਹਿੰਦੇ ਹਾਂ ਕਿ ਇਸ ਦੀ ਉੱਚ ਪੱਧਰੀ ਇਨਕੁਆਇਰੀ ਹੋਵੇ ।

**ਸਰਦਾਰ ਅਜਾਇਬ ਸਿੰਘ ਸੰਧੂ** : ਇਹ ਇਨਕੁਆਇਰੀ ਕਰਾਕੇ ਦੇਖ ਲੈਣ, ਪਤਾ ਲੱਗ ਜਾਵੇਗਾ ।

**चौधरी बलराम** : मैं पूछना चाहता हूं कि अकालियों के दिनों में कितने आदमी इस तरह से गुम हुए ?

**ਉਪ ਮੰਤਰੀ** : ਸਵਾਲ ਦੇ ਦਿਉ, ਫਿਰ ਜਵਾਬ ਦੇ ਦਿਆਂਗੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਔਰਤ ਨੇ ਜਿਹੜੀ ਤੀਸਰੀ ਵਾਰ ਦਰਖਾਸਤ ਦਿੱਤੀ, ਅਤੇ ਇਹ ਅਖੀਰਲੀ ਦਰਖਾਸਤ ਮਿਤੀ 23 ਅਪਰੈਲ, 1972 ਨੂੰ ਦਿੱਤੀ ਗਈ । ਉਸ ਨੇ ਮੰਗ ਕੀਤੀ ਹੈ ਕਿ ਇਸ ਦੀ ਇਨਕੁਆਇਰੀ ਕਿਸੇ ਗਜ਼ਟਿਡ ਅਫ਼ਸਰ ਤੋਂ ਕਰਵਾਈ ਜਾਵੇ । ਕੀ ਸਰਕਾਰ ਨੂੰ ਅਜਿਹਾ ਕਰਨ ਵਿਚ ਕੋਈ ਤਕਲੀਫ਼ ਹੈ ?

**ਉਪ-ਮੰਤਰੀ** : ਮੇਰੇ ਖਿਆਲ ਵਿਚ ਡੀ.ਐਸ.ਪੀ ਇਕ ਗਜ਼ਟਿਡ ਅਫਸਰ ਹੈ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਇਹ ਮਾਮਲਾ ਬੜਾ ਸੀਰੀਅਸ ਹੈ । ਦੋਨਾਂ ਤਰਫੋਂ ਐਲੀਗੇਸ਼ਨਜ਼ ਅਤੇ ਕਾਉਂਟਰ ਐਲੀਗੇਸ਼ਨਜ਼ ਚਲ ਰਹੀਆਂ ਹਨ । ਮੈਂ ਹਾਊਸ ਵਿਚ ਦਰਖਾਸਤ ਕਰਾਂਗਾ ਕਿ ਗੌਰਮਿੰਟ ਇਹ ਦਸ ਦੇਵੇ ਕਿ ਅਕਾਲੀ ਰਾਜ ਵਿਚ ਅਜਿਹੇ ਕਿੰਨੇ ਆਦਮੀ ਮਰੇ, ਗਵਰਨਰ ਰਾਜ ਵਿਚ ਕਿੰਨੇ ਮਰੇ ਅਤੇ ਕਾਂਗਰਸ ਰਾਜ ਵਿਚ ਜੇ ਕੋਈ ਹੁਣ ਤਕ ਮਰਿਆ ਹੈ ਤਾਂ ਉਹ ਵੀ ਦਸ ਦੇਣ ਤਾ ਕਿ ਪੋਜ਼ੀਸ਼ਨ ਕਲੀਅਰ ਹੋ ਜਾਏ ?

(ਕੋਈ ਉਤਰ ਨਹੀਂ ਦਿਤਾ ਗਿਆ)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਜਗੀਰ ਸਿੰਘ ਨੂੰ ਡੀ. ਸੀ. ਆਖਿਆ ਕਰਦੇ ਸਨ । ਉਸ ਦੀ ਪਤਨੀ ਰੋਂਦੀ ਫਿਰਦੀ ਹੈ । ਜਦੋਂ ਅਸੀਂ ਇਲੈਕਸ਼ਨ ਲੜਦੇ ਸੀ ਤਾਂ ਉਹ ਸਾਡੇ ਕੋਲ ਰੋਂਦੀ ਰਹੀ ਹੈ । ਅਸੀਂ ਉਸ ਦੀਆਂ ਦਰਖਾਸਤਾਂ ਗਵਰਨਰ ਰਾਜ ਵੇਲੇ ਗਵਰਨਰ ਸਾਹਿਬ ਨੂੰ ਭਿਜਵਾਈਆਂ । ਜਦੋਂ ਦੀ ਇਹ ਸਰਕਾਰ ਬਣੀ ਹੈ ਇਸ ਨੂੰ ਦਰਖਾਸਤਾਂ ਦਿਤੀਆਂ, ਉਹ ਵਿਚਾਰਾ ਬੇਗੁਨਾਹ ਮਾਰਿਆ ਗਿਆ ਹੈ । ਇਸ ਸਰਕਾਰ ਨੂੰ ਪਤਾ ਹੈ ਕਿ ਉਸ ਬੇਗੁਨਾਹ ਨੂੰ ਨਕਸਲਬਾੜੀ ਲਹਿਰ ਵਿਚ ਮਾਰ ਦਿਤਾ ਗਿਆ ਹੈ, ਕਿਉਂਕਿ ਉਸ ਦੇ ਕੋਲ ਨਕਸਲਬਾੜੀ ਆਉਂਦੇ ਸਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਕੀ ਸੰਕੋਚ ਹੈ ਉਨ੍ਹਾਂ ਅਫਸਰਾਂ ਦੇ ਖਿਲਾਫ ਇਨਕੁਆਇਰੀ ਕਰਾਉਣ ਵਿਚ ?

**ਵਿਕਾਸ ਮੰਤਰੀ :** ਸਪੀਕਰ ਸਾਹਿਬ, ਇਸ ਸਰਕਾਰ ਦੀ ਇਹ ਪਾਲਿਸੀ ਹੈ ਕਿ ਬੇਗੁਨਾਹ ਨੂੰ ਸਜ਼ਾ ਨਾ ਮਿਲੇ ਔਰ ਗੁਨਾਹਗਾਰ ਨੂੰ ਸਜ਼ਾ ਜ਼ਰੂਰ ਮਿਲੇ ।

---

## EXPANSION OF COOPERATIVE MOVEMENT IN THE STATE

*338. **Chaudhri Ram Singh** : Will the Chief Minister be pleased to state the details of the measures the Government have adopted at present to intensify the pace of expansion of the Cooperative movement in the State ?

**Sardar Nasib Singh Gill** (Deputy Minister, Home and Industries)

The measures taken for the expansion of the Co-operative Movement in the State are as below :—

(i) Special measures have been adopted to cater the needs of small farmers, marginal farmers in the districts covered by Small Farmers Development Agency/Marginal Farmers Agriculture Labourers agencies.

(ii) Campaign have been launched for universal membership of Cooperative Societies.

(iii) Additional Credit is being pumped in to crop loan system to meet the requirements of every farmer, M.L.C. raised to Rs. 6,000.

(iv) Procurement of foodgrains by Cooperative Marketing Societies is under taken by linking of credit with marketing.

(v) A big programme for setting up processing Units for Agriculture Produce, and storage at the village level is being under taken.

(vi) An ambitious programme for organising milk producer society and milk factory at Ludhiana is being under taken.

(vii) A big programme for Developing Housing Co-operative Societies is being drawn up. A State level Federation has already been registered.

[ਸਹਿਕਾਰਤਾ ਦੇ ਵਿਸਥਾਰ ਲਈ ਹੇਠ ਲਿਖੇ ਕਦਮ ਚੁਕੇ ਗਏ ਹਨ :—

1. ਜਿਹੜੇ ਜ਼ਿਲ੍ਹਿਆਂ ਵਿਚ ਸਮਾਲ ਫਾਰਮਰ ਡਿਵੈਲਪਮੈਂਟ ਏਜੰਸੀ /ਮਾਰਜੀਨਲ ਫਾਰਮਰਜ਼ ਐਗਰੀਕਲਚਰਲ ਲੇਬਰ ਸਕੀਮਾਂ ਹਨ ਉਥੇ ਛੋਟੇ ਕਿਸਾਨਾਂ ਲਈ ਖਾਸ ਸਹੂਲਤਾਂ ਦਿੱਤੀਆਂ ਗਈਆਂ ਹਨ ।

2. ਹਰੇਕ ਵਰਗ ਦੇ ਲੋਕਾਂ ਨੂੰ ਸਭਾਵਾਂ ਦੇ ਮੈਂਬਰ ਬਨਾਉਣ ਦੀ ਮੁਹਿੰਮ ਚਾਲੂ ਕੀਤੀ ਗਈ ਹੈ ।

3. ਜ਼ਰਾਇਤੀ ਕਰਜ਼ੇ ਨੂੰ ਹੋਰ ਵਧਾ ਕੇ ਸਾਰੇ ਕਿਸਾਨਾਂ ਦੀਆਂ ਜ਼ਰੂਰਤਾਂ ਨੂੰ ਪੂਰਾ ਕੀਤਾ ਜਾ ਰਿਹਾ ਹੈ, ਕਰਜ਼ੇ ਦੀ ਹੱਦ ਵੀ 6000/- ਕਰ ਦਿਤੀ ਹੈ ।

4. ਅਨਾਜ ਦੀ ਖਰੀਦ ਵੇਲੇ ਮੰਡੀਕਰਣ ਸਭਾਵਾਂ ਰਾਹੀਂ ਪਿੰਡ ਦੀ ਖੇਤੀਬਾੜੀ ਸੇਵਾ ਸਹਿਕਾਰੀ ਸਭਾਵਾਂ ਦੇ ਮੈਂਬਰਾਂ ਦਾ ਕਰਜ਼ਾ ਵਸੂਲਣ ਦਾ ਢੰਗ ਅਪਣਾਇਆ ਗਿਆ ਹੈ ।

5. ਖੇਤੀ ਬਾੜੀ ਦੀ ਉਪਜ ਨੂੰ ਉਤਸ਼ਾਹ ਦੇਣ ਲਈ ਕਾਰਖਾਨੇ ਲਗਾਏ ਜਾ ਰਹੇ ਹਨ ਤੇ ਪਿੰਡਾਂ ਵਿਚ ਗੁਦਾਮ ਬਣਾਏ ਜਾ ਰਹੇ ਹਨ ।

6. ਦੁੱਧ ਉਤਪਾਦਕਾਂ ਦੀਆਂ ਸਭਾਵਾਂ ਤੇ ਇਕ ਦੁਧ ਕਾਰਖਾਨਾਂ ਲੁਧਿਆਣੇ ਵਿਚ ਲਗਾਇਆ ਜਾ ਰਿਹਾ ਹੈ ।

7. ਵੱਡੇ ਪੈਮਾਨੇ ਤੇ ਸਹਿਕਾਰੀ ਮਕਾਨ ਉਸਾਰੀ ਸਭਾਵਾਂ ਨੂੰ ਬੜਾਵਾ ਦਿਤਾ ਜਾ ਰਿਹਾ ਹੈ । ਪਰਾਂਤ ਪਧਰ ਤੇ ਫੈਡਰੇਸ਼ਨ ਬਣ ਚੁਕੀ ਹੈ ।]

**ਚੌਧਰੀ ਰਾਮ ਸਿੰਘ** : ਕੀ ਮੰਤਰੀ ਮਹੋਦਯ ਦਸਣ ਦੀ ਖੇਚਲ ਕਰਨਗੇ ਕਿ ਜਿਹੜਾ ਨੰਬਰ ਇਕ ਤੇ ਕਿਹਾ ਹੈ ਕਿ ਸਮਾਲ ਫਾਰਮਰਜ਼ ਡਿਵੈਲਪਮੈਂਟ ਏਜੰਸੀ ਅਤੇ ਮਾਰਜਨਲ ਫਾਰਮਰਜ਼ ਸੋਸਾਇਟੀ ਬਣਾ ਰਹੇ ਹਾਂ ਅਤੇ ਇਹ ਸਿਰਫ ਜ਼ਿਲ੍ਹਾ ਹੁਸ਼ਿਆਰਪੁਰ ਅਤੇ ਰੋਪੜ ਵਿਚ ਬਣਾ ਰਹੇ ਹਨ । ਮੈਂ ਪੁਛਣਾ ਚਾਹੁੰਦਾ ਹਾਂ ਜ਼ਿਲ੍ਹਾ ਗੁਰਦਾਸਪੁਰ ਜਿਹੜਾ ਬੈਕਵਰਡ ਏਰੀਆ ਹੈ ਉਥੇ ਇਹ ਕਿਉਂ ਨਹੀਂ ਬਣਾਈਆਂ ਜਾ ਰਹੀਆਂ ?

ਦੂਸਰੀ ਗਲ, ਸਪੀਕਰ ਸਾਹਿਬ, ਇਹ ਹੈ ਕਿ ਇਹ ਜਿਹੜੀਆਂ ਸੋਸਾਇਟੀਆਂ ਹਨ, ਉਨ੍ਹਾਂ ਦਾ ਜਿਹੜਾ ਚੀਫ ਆਡੀਟਰ ਹੈ ਉਸ ਦੀ ਸਖਤੀ ਦੇ ਕਾਰਨ ਅਤੇ ਆਡਿਟ ਵਿਚ ਖਰਾਬੀ ਅਤੇ ਕੁਰੱਪਸ਼ਨ ਦੇ ਕਾਰਣ ਇਹ ਸੋਸਾਇਟੀਆਂ ਜ਼ਿਆਦਾਤਰ ਫੇਲ੍ਹ ਹੋ ਰਹੀਆਂ ਹਨ, ਕੀ ਇਸ ਤੇ ਵਿਚਾਰ ਕਰਨ ਲਈ ਗੌਰਮਿੰਟ ਤਿਆਰ ਹੈ ?

**ਉਪ ਮੰਤਰੀ** (ਗ੍ਰਹਿ ਤੇ ਉਦਯੋਗ) : ਇਸ ਤੇ ਵਿਚਾਰ ਕਰ ਲਵਾਂਗੇ।

---

CONSTRUCTION OF LINK ROADS IN KAPURTHALA DISTRICT

*359. **Sardar Kirpal Singh Dhillon** (Put by Chaudhri Ram Singh) Will the Chief Minister be pleased to state :—

(a) the details of link roads to be constructed in Kapurthala District during the year 1972-73 along with the mileage thereof separately ;

[Sardar Kirpal Singh Dhillon ]

(b) the details of link roads, if worked out, proposed to be constructed in Kapurthala District during the year 1973-74 onwards, alongwith the mileage thereof separately ?

**Sardar Nasib Singh Gill** (Deputy Minister, Home and Industries)

(a) Details of link roads to be constructed in Kapurthala district during the year 1972-73 are being worked out in consultation with the Deputy Commissioner and the respective Market Committees. Therefore, tne details of mileage cannot be given.

(b) Proposal for the year 1973-74 cannot be finalized at this stage.

[(ੲ) ਲਿੰਕ ਸੜਕਾਂ ਜਿਹੜੀਆਂ ਕਪੂਰਥਲੇ ਜ਼ਿਲ੍ਹੇ ਵਿਚ ਸਾਲ 1972-73 ਵਿਚ ਬਣਾਈਆਂ ਜਾਣੀਆਂ ਹਨ ਉਨ੍ਹਾਂ ਦਾ ਵੇਰਵਾ ਡਿਪਟੀ ਕਮਿਸ਼ਨਰ ਅਤੇ ਸਬੰਧਤ ਮਾਰਕੀਟ ਕਮੇਟੀ ਦੀ ਸਲਾਹ ਨਾਲ ਅਜੇ ਬਣਾਇਆ ਜਾ ਰਿਹਾ ਹੈ। ਇਸ ਲਈ ਮੀਲਾਂ ਬਾਰੇ ਵੇਰਵਾ ਨਹੀਂ ਦਿਤਾ ਜਾ ਸਕਦਾ ।

(ਬੀ) 1973-74 ਲਈ ਤਜਵੀਜ਼ ਨੂੰ ਅਜੇ ਅੰਤਮ ਰੂਪ ਨਹੀਂ ਦਿਤਾ ਜਾ ਸਕਦਾ ।]

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਭੋਗਪੁਰ ਤੋਂ ਇਕ ਸੜਕ ਬਣੀ ਹੈ ਅਤੇ ਉਸ ਦਾ ਇਕ ਮੀਲ ਦਾ ਟੋਟਾ ਬਣਨੋਂ ਅਜੇ ਰਹਿੰਦਾ ਹੈ; ਇਸ ਗਲ ਨੂੰ ਕੋਈ 4 ਸਾਲ ਹੋ ਗਏ ਹਨ। ਅਸੀਂ ਗੌਰਮੈਂਟ ਨੂੰ ਕਿਹਾ ਕਿ ਜੇ ਤੁਸੀਂ ਨਹੀਂ ਬਣਾ ਸਕਦੇ ਤਾਂ ਮਾਰਕਿਟ ਵਾਲਿਆਂ ਨੂੰ ਇਜਾਜ਼ਤ ਦਿਉ ਉਹ ਆਪ ਬਣਾ ਦੇਣਗੇ। ਪਰ ਨਾ ਤੇ ਇਹ ਆਪ ਬਣਾਉਂਦੇ ਹਨ ਤੇ ਨਾਂ ਹੀ ਮਾਰਕਿਟ ਕਮੇਟੀ ਨੂੰ ਬਣਾਉਣ ਲਈ ਇਜਾਜ਼ਤ ਦਿੰਦੇ ਹਨ। ਕੀ ਉਸ ਵੱਲ ਸਰਕਾਰ ਕੋਈ ਧਿਆਨ ਦੇਵੇਗੀ ?

**ਰਾਜ ਮੰਤਰੀ, ਸਥਾਨਕ ਸਰਕਾਰ**: ਸਪੀਕਰ ਸਾਹਿਬ, ਮਾਸਟਰ ਜੀ ਨੂੰ ਸਾਰੀ ਗਲ ਦਾ ਪਤਾ ਹੈ ਕਿਉਂ ਕਿ ਇਹ ਆਪ ਸਰਕਾਰ ਦਾ ਅੰਗ ਹਨ । ਜਿੰਨੀਆਂ ਵੀ ਇਹ ਸੜਕਾਂ ਹਨ ਉਹ ਅਸੀਂ ਦੋ ਸਾਲਾਂ ਵਿਚ ਪੂਰੀਆਂ ਕਰਨੀਆਂ ਹਨ ਅਤੇ ਕੋਈ ਵੀ ਹਿੱਸਾ ਰਹਿ ਨਹੀਂ ਜਾਣਾ । ਮੈਂ ਮਾਸਟਰ ਜੀ ਦੀ ਵਾਕਫੀਅਤ ਲਈ ਦੱਸ ਦਿੰਦਾ ਹਾਂ ਕਿ ਪਿਛਲੇ ਜਿਹੜੇ ਆਂਕੜੇ ਬਣਾਏ ਸੀ ਉਹ 56 ਮੀਲ ਸਨ । ਹੁਣ ਸਾਰੀਆਂ ਲਿੰਕ ਰੋਡਜ਼ ਬਣਨੀਆਂ ਹਨ । ਅਤੇ ਚੂੰਕਿ ਇਸ ਕੰਮ ਲਈ ਸਰਕਾਰ ਨੇ ਹੋਰ ਰੁਪਿਆ ਦੇ ਦਿਤਾ ਹੈ ਉਸ ਨੂੰ ਯੂਟੇਲਾਈਜ਼ ਕਰਨਾ ਹੈ ਅਤੇ ਇਸ ਲਈ ਨੈਚੁਰਲੀ ਮਾਈਲੇਜ ਵੱਧੇਗੀ । ਇਸ ਦੇ ਮੁਤਾਬਕ ਇਸ ਵਕਤ ਮਾਈਲੇਜ ਮੈਂ ਨਹੀਂ ਦਸ ਸਕਦਾ ਕਿ ਕਿੰਨੀ ਵਧਣੀ ਹੈ । (ਵਿਘਨ)

---

## PROVISION FOR REPAIRS OF ROADS FROM DHILWAN TO SURAKHPUR ETC.

**Sardar Kirpal Singh Dhillon** : (*Put by Chaudhri Ram Singh*) Will the Chief Minister be pleased to state whether the Government has made any provision, during the current financial year for the proper repairs of the roads—(i) from Dhilwan to Surakhpur, (ii) Kapurthala to Hamira, (iii) Bholath to Kartarpur and (iv) Bholath to Bhogpur, if not, the reasons therefor ?

**Sardar Nasib Singh Gill** : (Deputy Minister, Home and Industries)

Yes. The provision for maintenance of roads is made on lump-sum basis and not for specific roads.

(ਜੀ ਹਾਂ । ਸੜਕਾਂ ਦੀ ਮੁਰੰਮਤ ਲਈ ਬਜਟ ਵਿਚ ਇਕਠਾ ਉਪਬੰਧ ਕੀਤਾ ਜਾਂਦਾ ਹੈ ਨਾ ਕੇ ਕਿਸੇ ਖਾਸ ਸੜਕ ਲਈ।)

**ਡਾਕਟਰ ਅਮੀਰ ਸਿੰਘ ਕਲਕਟ** : ਆਇਆ ਮੰਤਰੀ ਮਹੋਦਯ ਦਸਣ ਦੀ ਖੇਚਲ ਕਰਨਗੇ ਕਿ ਜਦ ਤਾਈਂ ਇਹ ਸਾਰੀਆਂ ਲਿੰਕ ਰੋਡਜ਼ ਬਣ ਨਹੀਂ ਜਾਂਦੀਆਂ ਉਦੋਂ ਤਕ ਕੋਈ ਸੜਕ ਚੌੜੀ ਅਤੇ ਡਬਲ ਨਹੀਂ ਕੀਤੀ ਜਾਏਗੀ ? (ਵਿਘਨ) (ਸ਼ੋਰ)

(ਕੋਈ ਉਤਰ ਨਹੀਂ ਆਇਆ)

**ਸਰਦਾਰ ਸਾਧੂ ਸਿੰਘ** : ਕੀ ਮੰਤਰੀ ਸਾਹਿਬ ਦਸਣਗੇ ਕਿ ਜਿਹੜੀ ਸੜਕ ਖੀਰਾਂਵਾਲੀ ਹੈ Bulpur ਅਤੇ ਸੁਲਤਾਨਪੁਰ ਤੋਂ ਡਲਾ ਰੋਡ ਜਿਹੜੀ ਹੈ ਉਸ ਦੀ ਹਾਲਤ ਬੜੀ ਖਸਤਾ ਹੈ। ਨਾ ਤੇ ਉਥੇ ਬਸ ਚਲ ਸਕਦੀ ਹੈ ਅਤੇ ਨਾ ਹੀ ਸਾਈਕਲ । ਕੀ ਉਸਦੀ ਮੁਰੰਮਤ ਵਾਸਤੇ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ ਸਥਾਨਕ ਸਰਕਾਰ** : ਵੈਸੇ ਉਸ ਬਾਰੇ ਮੈਨੂੰ ਪਤਾ ਨਹੀਂ ਹੈ, ਪਰ ਉਸ ਦੀ ਮੁਰੰਮਤ ਦਾ ਪ੍ਰਬੰਧ ਜਲਦੀ ਤੋਂ ਜਲਦੀ ਕਰਾਂਗੇ ।

---

## AREA OF LAND IN THE STATE

***340. Chaudhri Ram Singh**: Will the Minister for Development be pleased to state :—

(a) the total area of land in the State at present;

(b) the total area of such land which is situated in sub-montanous region;

(c) the area of the said land which is barren and not fit for cultivation;

(d) the area of land under cultivation;

(e) whether the Government is considering any proposal to intensify the cultivation of cash crops ?

**Captain Rattan Singh**: (a) 50.31 lac hectares.

(b) 5.40 lac hectares (About)

(c) No statistics are available. Efforts are being made to get them.

(d) 40.53 lac hectares.

(e) Yes.

[Development Minister]

[(ੳ) 50.31 ਲੱਖ ਹੈਕਟੇਅਰ ।

(ਅ) 5.40 ਲੱਖ ਹੈਕਟੇਅਰ (ਲਗਭਗ)

(ੲ) ਅੰਕੜੇ ਪ੍ਰਾਪਤ ਨਹੀਂ ਹਨ । ਪ੍ਰਾਪਤ ਕਰਨ ਦੀ ਕੋਸ਼ਸ਼ ਕੀਤੀ ਜਾ ਰਹੀ ਹੈ ।

(ਸ) 40.53 ਲੱਖ ਹੈਕਟੇਅਰ ।

(ਹ) ਹਾਂ ਜੀ ।]

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਦਸਿਆ ਹੈ ਕਿ ਟੋਟਲ ਏਰੀਆ ਸਟੇਟ ਵਿਚ 50.31 ਲੱਖ ਹੈਕਟੇਅਰ ਹੈ, ਲੇਕਿਨ ਜਿਹੜੀ ਰਿਪੋਰਟ ਇਨ੍ਹਾਂ ਨੇ ਛਾਪੀ ਹੈ ਉਸ ਵਿਚ ਲਿਖਿਆ ਹੈ ਕਿ ਇਹ ਏਰੀਆ 50.25 ਲੱਖ ਹੈਕਟੇਅਰ ਹੈ । ਦੂਜਾ ਇਨ੍ਹਾਂ ਨੇ ਦਸਿਆ ਹੈ ਕਿ ਜਿਹੜਾ ਵਾਹੀਯੋਗ ਏਰੀਆ ਹੈ ਉਹ 40.53 ਲੱਖ ਹੈਕਟੇਅਰ ਹੈ ਪਰ ਰਿਪੋਰਟ ਵਿਚ ਲਿਖਿਆ ਹੈ ਕਿ ਇਹ 40 27 ਹੈਕਟੇਅਰ ਹੈ । ਕੀ ਮੰਤਰੀ ਸਾਹਿਬ ਦਸਣਗੇ ਕਿ ਇਨ੍ਹਾਂ ਵਿਚੋਂ ਕਿਹੜੀ ਗਲ ਦਰੁਸਤ ਹੈ ਅਤੇ ਇਸ ਗਲਤੀ ਦੀ ਇਨਕੁਆਇਰੀ ਕਰਾਉਣਗੇ ?

**ਵਿਕਾਸ ਮੰਤਰੀ** : ਸਪੀਕਰ ਸਾਹਿਬ ਜਿਤਨਾ ਆਨਰੇਬਲ ਮੈਂਬਰ ਦਾ ਕਦ ਮਧਰਾ ਹੈ ਉਤਨਾ ਹੀ ਸਪਲੀਮੈਂਟਰੀ ਲੰਬਾ ਹੈ । ਮੈਂ ਕਿਹਾ ਹੈ ਕਿ exact figures are not available but efforts are being made to collect the same.. ਪੰਜਾਬ ਵਿਚ ਕਿੰਨਾ ਏਰੀਆ ਸੀ ਅਤੇ 1966 ਤੋਂ ਬਾਅਦ ਕਿੰਨਾ ਨਿਕਲ ਗਿਆ । ਇਸ ਕਾਰਣ ਗਲਤ-ਫਹਿਮੀ ਹੋ ਸਕਦੀ ਹੈ ।

**ਸ਼੍ਰੀ ਸਪੀਕਰ** : ਜੇ ਸਰਕਾਰ ਕੋਲ ਆਪਣੇ ਐਗਜ਼ੈਕਟ ਏਰੀਆ ਦੀਆਂ ਫਿਗਰਜ਼ ਹੀ ਨਾ ਹੋਣ ਤਾਂ ਪਲਾਨਿੰਗ ਕਿਸ ਤਰ੍ਹਾਂ ਹੋ ਸਕਦੀ ਹੈ ? ਗਰਮੀਆਂ ਵਿਚ ਕਿਤੇ ਏਰੀਆ ਦੀ ਐਕਸਪੈਨਸ਼ਨ ਤਾਂ ਨਹੀਂ ਹੋ ਜਾਂਦੀ ? (If the Government has not got exact figures of the area in the State then how can the Planning be done ? The land area does not expand in the summer season.)

**ਮੰਤਰੀ** : ਸਪੀਕਰ ਸਾਹਿਬ, ਮੈਂ ਸਾਇੰਟੀਫੀਕਲੀ ਇਹ ਗਲ ਪਰੂਵ ਕਰ ਸਕਦਾ ਹਾਂ ਕਿ ਏਰੀਆ ਵਧਦਾ ਘੱਟਦਾ ਰਹਿੰਦਾ ਹੈ । ਸਪੀਕਰ ਸਾਹਿਬ, ਜਿਹੜੀਆਂ ਜਿਹੜੀਆਂ ਐਗਜ਼ੈਕਟ ਫਿਗਰਜ਼ ਅਵੇਲੇਬਲ ਸਨ ਉਹ ਕੋਟ ਕੀਤੀਆਂ ਹਨ ਜਿਹੜੀਆਂ ਅਗਜ਼ੈਕਟ ਫਿਗਰਜ਼ ਅਵੇਲੇਬਲ ਨਹੀਂ ਉਹ ਨਹੀਂ ਕੀਤੀਆਂ ।

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਹੁਣੇ ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਇਨ੍ਹਾਂ ਦੇ ਪਾਸ ਐਗਜ਼ੈਕਟ ਫਿਗਰਜ਼ ਨਹੀਂ ਹਨ । ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁਛਦਾ ਹਾਂ ਕਿ 17, 18 ਤਾਰੀਖ ਨੂੰ ਜਿਹੜਾ ਲੈਂਡ ਸੀਲਿੰਗ ਬਿਲ ਲਿਆ ਰਹੇ ਹਨ ਉਹ ਐਗਜ਼ੈਕਟ ਫਿਗਰਜ਼ ਦੀ ਗੈਰ ਹਾਜ਼ਰੀ ਵਿਚ ਕਿਸ ਤਰ੍ਹਾਂ ਲਿਆਉਣਗੇ ?

**ਮੰਤਰੀ** : ਜਿਹੜੀ ਲੋਕਾਂ ਦੀ ਮਲਕੀਅਤ ਹੈ ਉਸ ਦੀਆਂ ਐਗਜ਼ੈਕਟ ਫਿਗਰਜ਼ ਸਾਡੇ ਕੋਲ ਹਨ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਸਪੀਕਰ ਸਾਹਿਬ, ਮੈਂ ਵਿਕਾਸ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਇਲਾਕਾ ਵਾਹੀਯੋਗ ਨਹੀਂ, ਜਿਸ ਨੂੰ ਚੋਆਂ ਨੇ ਬਰਬਾਦ ਕੀਤਾ ਹੈ, ਕੀ ਉਸ ਨੂੰ ਰੀਕਲੇਮ ਕਰਨ ਲਈ, ਡਿਵੈਲਪ ਕਰਨ ਲਈ ਸਰਕਾਰ ਕਿਸੇ ਸਪੈਸ਼ਲ ਸਕੀਮ ਤੇ ਵਿਚਾਰ ਕਰ ਰਹੀ ਹੈ ?

**ਮੰਤਰੀ** : ਕੈਨੇਡੀਅਨ ਸਾਹਿਬ, ਇਸ ਸੁਆਲ ਦੇ ਜਵਾਬ ਵਿਚੋਂ ਤਾਂ ਇਹ ਸਪਲੀਮੈਂਟਰੀ ਬਣਦੀ ਨਹੀਂ ।

**ਸ੍ਰੀ ਸਪੀਕਰ** : ਕੈਨੇਡੀਅਨ ਸਾਹਿਬ, ਵਜ਼ੀਰ ਸਾਹਿਬ ਤਾਂ ਇੰਡੀਵੀਜੂਅਲ ਕਪੈਸਿਟੀ ਵਿਚ ਰਿਕਲੇਮੇਸ਼ਨ ਲਈ ਲਗੇ ਰਹਿੰਦੇ ਹਨ । ਤੁਸੀਂ ਕਿਉਂ ਤੌਖਲਾ ਕਰਦੇ ਹੋ ?

*(Addressing Comrade Darshan Singh Canadian*: The hon. Minister in his individual capacity does a lot of reclamation work. You should not worry.)

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਕਹਿੰਦੇ ਹਨ ਕਿ ਰਿਕਾਰਡ ਅਵੇਲੇਬਲ ਨਹੀਂ । ਮੇਰਾ ਸਵਾਲ ਇਹ ਹੈ ਕਿ ਜਿਹੜੀ ਜ਼ਮੀਨ ਫਿਟ ਫਾਰ ਐਗਰੀਕਲਚਰ ਨਹੀਂ ਉਹ ਕਿਤਨੀ ਹੈ ?

(ਕੋਈ ਉਤਰ ਨਹੀਂ ਦਿਤਾ ਗਿਆ । )

---

## CYCLE ALLOWANCE FOR GRAM SEWAKS

***374. Comrade Shamsher Singh Josh**: Will the Minister for Development be pleased to state —

(a) the rates of monthly cycle allowance granted to Gramsewak and the year in which these rates were sanctioned;

(b) whether any assurance was given by the then Minister-in-charge in 1970 to the Union of the Gramsewaks to revise the rates of cycle allowance; if so, the nature of recommendation if any, made by the Department concerned in this regard;

(c) the time by which a decision in this respect is likely to be taken?

**Captain Rattan Singh** : (a) Rs. 4.50 : 1952-53.

(b) Nothing on office record about the assurance but the Department has already recommended enhancement to Rs. 15/-.

(c) Time cannot be specified.

[(ੳ) 4.50 ਰੁਪਏ, 1952-53

[Development Minister]

(ਅ) ਆਸਵਾਸ਼ਨ ਬਾਰੇ ਦਫਤਰੀ ਰਿਕਾਰਡ ਵਿਚ ਕੁਝ ਨਹੀਂ ਪਰੰਤੂ ਵਿਭਾਗ ਨੇ ਸਾਈਕਲ ਭਤੇ ਦੀ ਦਰ 15 ਰੁ. ਤਕ ਵਧਾਉਣ ਦੀ ਸਿਫਾਰਿਸ਼ ਕੀਤੀ ਹੋਈ ਹੈ ।

(ੲ) ਸਮਾਂ ਨਿਸਚਿਤ ਨਹੀਂ ਕੀਤਾ ਜਾ ਸਕਦਾ ।]

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** ; ਸਪੀਕਰ ਸਾਹਿਬ, ਮਾਨ ਯੋਗ ਮੰਤਰੀ ਸਾਹਿਬ ਨੇ ਦਸਿਆ ਹੈ ਕਿ 1952-53 ਵਿਚ ਗਰਾਮ ਸੇਵਕਾਂ ਨੂੰ ਮਾਸਕ ਸਾਈਕਲ ਅਲਾਊਂਸ 4.50 ਰੁਪਏ ਮਿਲਦਾ ਸੀ । 20 ਸਾਲ ਹੋ ਗਏ ਹਨ, ਕਈ ਵਜ਼ਾਰਤਾਂ ਬਣੀਆਂ, ਟੁਟ ਗਈਆਂ ਅਤੇ ਫਿਰ ਬਣੀਆਂ । ਤਿੰਨ ਚਾਰ ਅਲੈਕਸ਼ਨਾਂ ਹੋਈਆਂ । ਪਰ ਇਹ ਜਿਹੜੇ ਗਰਾਮਸੇਵਕ ਹਨ ਇਨ੍ਹਾਂ ਦਾ ਸਾਈਕਲ ਅਲਾਊਂਸ 4.50 ਰੁਪਏ ਮਹੀਨਾ ਰਿਹਾ । ਇਨ੍ਹਾਂ ਨੇ ਕਿਹਾ ਹੈ ਕਿ ਡਿਪਾਰਟਮੈਂਟ ਨੇ 15 ਰੁਪਏ ਰਿਕੁਮੈਂਡ ਕੀਤਾ ਹੈ । ਕਰਮਚਾਰੀਆਂ ਨੂੰ ਇਨਟੈਰਿਮ ਰੀਲੀਫ ਦਿਤਾ ਗਿਆ ਗਰੇਡ ਵਧਾ ਦਿਤੇ ਗਏ । ਕੀ ਮਨਿਸਟਰ ਸਾਹਿਬ ਇਸ ਰਿਕੁਮੈਂਡੇਸ਼ਨ ਨੂੰ ਤੁਰੰਤ ਪ੍ਰਵਾਨ ਕਰਨਗੇ ?

**ਵਿਕਾਸ ਮੰਤਰੀ**: ਐਨਹਾਂਸਡ ਰੇਟ ਰਿਕੁਮੈਂਡ ਕਰ ਦਿੱਤਾ ਹੈ ਤੇ ਫਾਈਨੈਂਸ ਡਿਪਾਰਟਮੈਂਟ ਦੀ ਮੰਜ਼ੂਰੀ ਤੋਂ ਬਾਅਦ ਦਿਤਾ ਜਾ ਸਕਦਾ ਹੈ ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਮੰਤਰੀ ਮਹੋਦਯ ਦਸਣ ਦੀ ਖੇਚਲ ਕਰਨਗੇ ਕਿ ਗਰਾਮ ਸੇਵਕਾਂ ਦੀਆਂ ਅਸਾਮੀਆਂ ਪੰਜਾਬ ਦੇ ਪਿੰਡਾਂ ਵਾਸਤੇ ਯੂਜ਼ਲੈਸ ਸਾਬਤ ਹੋਈਆਂ ਹਨ ? ਇਹ ਕੋਈ ਕੰਮ ਨਹੀਂ ਕਰਦੇ । ਕੀ ਸਰਕਾਰ ਦਾ ਸਾਈਕਲ ਅਲਾਊਂਸ ਇਨ੍ਹਾਂ ਦਾ ਵਧਾਉਣ ਦੀ ਬਜਾਏ ਇਨ੍ਹਾਂ ਅਸਾਮੀਆਂ ਨੂੰ ਉੜਾਉਣ ਦਾ ਕੋਈ ਵਿਚਾਰ ਹੈ ?

**ਮੰਤਰੀ**: ਇਹ ਤਾਂ ਸਾਈਕਲ ਅਲਾਊਂਸ ਦੀ ਗਲ ਹੈ ਅਸਾਮੀਆਂ ਖਤਮ ਕਰਨ ਦੀ ਗਲ ਨਹੀਂ । ਅਸਾਮੀਆਂ ਤਾਂ ਅਨਇੰਪਲਾਇਮੈਂਟ ਖਤਮ ਕਰਨ ਲਈ ਹੋਰ ਪੈਦਾ ਕਰਨੀਆਂ ਹਨ ।

**ਸ੍ਰੀ ਸਪੀਕਰ** : ਕੈਪਟਨ ਸਾਹਿਬ, ਮੈਂਬਰ ਸਾਹਿਬ ਤਾਂ ਇਹ ਕਹਿਣਾ ਚਾਹੁੰਦੇ ਹਨ ਕਿ ਇਹ ਅਸਾਮੀਆਂ ਪ੍ਰੋਡਕਟਿਵ ਹੋਣ ਨਾ ਕਿ ਅਨਪ੍ਰੋਡਕਟਿਵ ਹੋਣ । (Captain Sahib, the hon. Member wants to say that these posts should be productive and not unproductive)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਨੇ ਡਾਕਟਰ ਅਮੀਰ ਸਿੰਘ ਦੇ ਸਵਾਲ ਦਾ ਜਵਾਬ ਨਹੀਂ ਦਿਤਾ । ਬਹੁਤ ਜ਼ਿਆਦਾ ਦਰਖਾਸਤਾਂ ਗਰਾਮ ਸੇਵਕਾਂ ਦੇ ਬਰਖਿਲਾਫ ਆਈਆਂ ਹਨ । ਇਹ ਕੋਈ ਕੰਮ ਨਹੀਂ ਕਰਦੇ । ਇਨ੍ਹਾਂ ਨੂੰ ਤਾਂ 4.50 ਰੁਪਏ ਮਾਸਕ ਸਾਇਕਲ ਅਲਾਊਂਸ ਵੀ ਨਹੀਂ ਦੇਣਾ ਚਾਹੀਦਾ । ਅੱਜ ਕਲ ਦਿਹਾਤਾਂ ਵਿਚ ਮੱਛਰ ਬਹੁਤ ਜ਼ਿਆਦਾ ਹੋ ਗਿਆ ਹੈ । ਇਨ੍ਹਾਂ ਅਸਾਮੀਆਂ ਨੂੰ ਖਤਮ ਕਰਕੇ ਇਨ੍ਹਾਂ ਨੂੰ ਮੱਛਰ ਮਾਰਨ ਤੇ ਲਗਾ ਦੇਣ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਜੇ ਤੁਸੀਂ ਹਰੀਜਨਾਂ ਦੀਆਂ ਬਸਤੀਆਂ ਦੀ ਬਿਹਤਰੀ ਬਾਰੇ ਕਹਿੰਦੇ ਤਾਂ ਮਨਿਸਟਰ ਸਾਹਿਬ ਜ਼ਰੂਰ ਗੌਰ ਕਰਦੇ ।

(*Addressing Chaudhri Sunder Singh*: Had you asked for the betterment of the Harijan colonies, the hon. Minister would have certainly paid attention towards it.)

---

## PAYMENT OF SCHOLARSHIPS TO HARIJAN AND BACKWARD CLASSES STUDENTS IN GOVERNMENT SCHOOLS

*376. **Comrade Shamsher Singh Josh** : Will the Minister for Education be pleased to state : —

(a) the details of amount drawn by the Headmasters of Govt. High & Higher Secondary Schools in the State on account of payment of scholarships to Harijan and Backward classes students during the year from 1967-68 to 1971-72 year-wise;

(b) the date of disbursement of the said amount to the students and the date of withdrawal of the amount from the Treasury in each case during the period referred to in part (a) above:

(c) the reasons for not disbursing the amount immediately on withdrawal of the amount from the Treasury;

(d) whether the Govt. has any proposal under its consideration to enquire into the charge of mis-appropriation of the amount of the scholarships of the Harijan and Backward classes students, if so, the steps taken in this regard so far ?

**Sardar Umrao Singh** (a) to (c) The labour and time involved in the collection of this information will not be commensurate with the benefits to be derived by the honourable member there from.

(d) The matter is under consideration of Govt.

[(ੲੇ) ਤੋਂ (ਸੀ) ਇਹ ਸੂਚਨਾ ਇਕੱਠੀ ਕਰਨ ਵਿਚ ਜਿੰਨਾ ਸਮਾਂ ਅਤੇ ਮੇਹਨਤ ਆਦਿ ਲਗੇਗੀ ਉਨਾਂ ਮੈਂਬਰ ਸਾਹਿਬ ਨੂੰ ਇਸ ਸੂਚਨਾ ਦਾ ਲਾਭ ਨਹੀਂ ਮਿਲੇਗਾ ।

(ਡੀ) ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।]

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਮਾਨਯੋਗ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਹਜ਼ਾਰਾਂ ਰੁਪਿਆ ਹਰੀਜਨ ਮੁੰਡਿਆਂ ਦਾ ਵਜ਼ੀਫਿਆਂ ਦਾ ਹੈਡਮਾਸਟਰ ਖਾ ਗਏ ਹਨ। ਇਨ੍ਹਾਂ ਨੇ ਜਵਾਬ ਦਿਤਾ ਹੈ ਕਿ ਇਹ ਇਨਫਰਮੇਸ਼ਨ ਕੁਲੈਕਟ ਕਰਨ ਲਈ ਜੋ ਸਮ੍ਹਾਂ ਲਗੇਗਾ, ਉਸ ਦੇ ਮੁਕਾਬਲੇ ਵਿਚ ਲਾਭ ਘਟ ਹੋਵੇਗਾ । ਮੈਂ ਕਹਿੰਦਾ ਹਾਂ ਕਿ ਹਜ਼ਾਰਾਂ ਰੁਪਿਆ ਹੈਡਮਾਸਟਰ ਹਰੀਜਨਾਂ ਦੇ ਵਜ਼ੀਫਿਆਂ ਦਾ ਖਾ ਗਏ ਹਨ । ਫਿਰ ਪੁਛਿਆ ਹੈ ਕਿ ਜਿਨ੍ਹਾਂ ਟੀਚਰਾਂ ਨੇ ਇਹ ਰੁਪਿਆ ਖਾਧਾ ਹੈ ਕੀ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਜਾਵੇਗੀ ਤਾਂ ਇਹ ਕਹਿੰਦੇ ਹਨ ਕਿ ਇਸ ਤੇ ਵਿਚਾਰ ਕਰਾਂਗੇ । ਮੈਂ ਇਹ ਗਲ ਪੁੱਛਦਾ ਹਾਂ ਕਿ ਇਸ ਗਲ ਤੇ ਵਿਚਾਰ ਕਰਨ ਦੀ ਕੀ ਲੋੜ ਹੈ, ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇ ?

**ਸਿੱਖਿਆ ਮੰਤਰੀ** : ਮੈਂ, ਸਪੀਕਰ ਸਾਹਿਬ, ਅਗੇ ਵੀ ਕਈ ਦਫਾ ਦਸਿਆ ਹੈ ਕਿ ਸਾਡੇ ਸਾਥੀ ਪਿਛਲੇ ਪੰਜ ਸਾਲਾਂ ਵਿਚ ਜੋ ਕੁਝ ਹੁੰਦਾ ਰਿਹਾ ਹੈ ਉਸ ਬਾਰੇ ਕਾਫੀ ਸੁਆਲ ਪੁਛਦੇ ਹਨ । ਉਹ ਇਨਫਰਮੇਸ਼ਨ ਕੁਲੈਕਟ ਕਰਨ ਲਈ ਕਾਫੀ ਸਮਾਂ ਲਗਦਾ ਹੈ । ਹਰ ਸਕੂਲ ਵਿਚੋਂ ਇਹ ਇਤਲਾਹ ਮੰਗਣੀ ਹੈ ਕਿ ਕਿਤਨਾ ਵਜ਼ੀਫਾ ਹਰੀਜਨਾਂ ਨੂੰ ਮਿਲਿਆ ਹੈ । ਸਾਡੇ ਨੋਟਿਸ ਵਿਚ ਕੁਝ ਕੇਸਿਜ਼ ਆਏ ਹਨ ਜਿਨ੍ਹਾਂ ਵਿਚ ਇਸ ਤਰ੍ਹਾਂ ਦੀਆਂ ਇਰਰੈਗੁਲੈਰਟੀਜ਼ ਹੋਈਆਂ ਹਨ। ਉਨ੍ਹਾਂ ਸਾਰਿਆਂ ਕੇਸਾਂ ਦੇ ਮੁਤਲਿਕ ਤਫਤੀਸ਼ ਹੋ ਰਹੀ ਹੈ। ਜੇ ਇਹ ਸਾਬਤ ਹੋ ਗਿਆ ਕਿ ਉਨ੍ਹਾਂ ਨੇ ਪੈਸੇ ਖਾਧੇ ਹਨ ਤਾਂ ਫਿਰ ਯੋਗ ਕਾਰਵਾਈ ਉਨ੍ਹਾਂ ਦੇ ਵਿਰੁਧ ਕੀਤੀ ਜਾਵੇਗੀ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਇਹ ਆਮ ਸ਼ਿਕਾਇਤ ਹੈ ਕਿ ਬੱਚੇ ਤਾਂ ਸਕੂਲ ਛਡ ਕੇ ਵੀ ਚਲੇ ਜਾਂਦੇ ਹਨ ਪਰ ਉਨ੍ਹਾਂ ਨੂੰ ਵਜ਼ੀਫੇ ਕਾਫੀ ਦੇਰ ਬਾਅਦ ਮਿਲਦੇ ਹਨ। ਵਿਦਿਆਰਥੀ ਦੇ ਸਕੂਲ ਛਡਣ ਤੇ ਸਕੂਲ ਵਾਲੇ ਇਸ ਸਬੰਧ ਵਿਚ ਢਿਲੇ ਹੋ ਜਾਂਦੇ ਹਨ ਜਿਸ ਨਾਲ ਕਿ ਜਿਹੜਾ ਵਜ਼ੀਫੇ ਦਾ ਸਹੀ ਮਾਹਨਿਆਂ ਵਿਚ ਲਾਭ ਹੋਣਾ ਹੁੰਦਾ ਹੈ ਉਹ ਨਹੀਂ ਹੁੰਦਾ । ਇਸ ਲਈ ਇਸ ਦਾ ਵੀ ਸਰਕਾਰ ਨੂੰ ਪ੍ਰਬੰਧ ਕਰਨਾ ਚਾਹੀਦਾ ਹੈ ।
*Addressing the Education Minister* : This is a general grievance of the public that the stipends are paid long after the students have passed through the school. At that late stage the School authorities concerned become lax and thus the purpose of granting stipends is defeated. Therefore, the Government should improve the system.)

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਆਪ ਦੀ ਅਤੇ ਹਾਉਸ ਦੀ ਐਂਗਜ਼ਾਇਟੀ ਦਾ ਤੁਅੱਲਕ ਹੈ ਕਿ ਇਹ ਵਜ਼ੀਫੇ ਹਰੀਜਨ ਬਚਿਆਂ ਨੂੰ ਵਕਤ ਸਿਰ ਮਿਲਣੇ ਚਾਹੀਦੇ ਹਨ, ਮੈਂ ਵੀ ਇਸ ਨਾਲ ਸਹਿਮਤ ਹਾਂ । ਬਾਕੀ ਜਿਨ੍ਹਾਂ ਕੇਸਾਂ ਵਿਚ ਨਹੀਂ ਮਿਲੇ ਜਾਂ ਮਿਸ-ਐਪਰੋ-ਪਰੀਏਸ਼ਨ ਕੀਤੀ ਗਈ ਹੈ, ਕਸੂਰਵਾਰ ਵਿਅੱਕਤੀਆਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ । ਇਸ ਸਬੰਧ ਵਿਚ ਮੇਰੀ ਗੁਜ਼ਾਰਿਸ਼ ਹੈ ਕਿ ਇਹ ਆਮ ਤੌਰ ਤੇ ਪਿਛਲੇ ਪੰਜ ਸਾਲਾਂ ਦੇ ਸਮੇਂ ਦੀਆਂ ਹੀ ਸ਼ਿਕਾਇਤਾਂ ਹਨ ਜਿਨ੍ਹਾਂ ਬਾਰੇ ਤਫਤੀਸ਼ ਕਰਨ ਦੀ ਲੋੜ ਹੈ । ਅਸੀਂ ਇਕ ਸਪੈਸ਼ਲ ਅਫਸਰ ਤਫਤੀਸ਼ ਕਰਵਾਉਣ ਲਈ ਲਗਾਵਾਂਗੇ । ਇਕ ਹੋਰ ਵੀ ਬੇਨਤੀ ਹੈ ਕਿ ਕਈ ਪ੍ਰਾਈਵੇਟ ਸਕੂਲ ਐਸੇ ਹਨ ਜਿਹੜੇ ਕਿ ਇਤਲਾਹ ਹੀ ਨਹੀਂ ਦਿੰਦੇ ਅਤੇ ਬਹਾਨਾ ਬਣਾ ਦਿੰਦੇ ਹਨ ਕਿ ਰਿਕਾਰਡ ਗੁੰਮ ਹੋ ਗਿਆ ਹੈ । ਅਸੀਂ ਐਸੇ ਸਾਰੇ ਕੇਸਾਂ ਨੂੰ ਐਗਜ਼ਾਮਿਨ ਕਰਵਾਵਾਂਗੇ ।

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਜਿਹੜਾ ਕੰਮ ਪਿੱਛੇ ਗਲਤ ਹੋਇਆ ਹੈ ਉਸ ਦੀ ਇਹ ਇਨਕੁਆਇਰੀ ਕਰਾਉਣ ਜਾਂ ਨਾ ਕਰਾਉਣ, ਪਰ ਕੀ ਵਜ਼ੀਰ ਸਾਹਿਬ ਇਹ ਯਕੀਨ ਦਿਲਾਉਣਗੇ ਕਿ ਇਸ ਤਰ੍ਹਾਂ ਅਗੇ ਵਾਸਤੇ ਨਹੀਂ ਹੋਵੇਗਾ । ਮੇਰਾ ਭਾਵ ਹੈ ਕਿ ਪਿਛਲੇ ਵਾਸਤੇ ਤਾਂ ਇਹ ਤਫਤੀਸ਼ ਕਰਾਉਣ ਲਈ ਕੋਈ ਵਿਸ਼ੇਸ਼ ਅਫਸਰ ਲਗਾਉਣ ਜਾਂ ਨਾ ਲਗਾਉਣ ਪਰ ਅਗੇ ਵਾਸਤੇ ਕੀ ਇਹ ਐਸ਼ੋਅਰ ਕਰਾਉਣਗੇ ਕਿ ਹਰੀਜਨ ਵਿਦਿਆਰਥੀਆਂ ਨੂੰ ਤਿੰਨ ਤਿੰਨ ਮਹੀਨੇ ਦਾ ਵਜ਼ੀਫਾ ਤਿੰਨ ਮਹੀਨੇ ਤੋਂ ਛੇਤੀ ਹੀ ਪਿਛੋਂ ਮਿਲਿਆ ਕਰੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਇਸ ਸਬੰਧ ਵਿਚ ਮਹਿਕਮੇ ਨੇ ਪੂਰੀ ਡੀਟੇਲ ਮੰਗੀ ਹੋਈ ਹੈ ਜਿਹੜੀ ਕਿ ਅਜੇ ਤਕ ਆਈ ਨਹੀਂ ਹੈ । ਜਦੋਂ ਇਹ ਡੀਟੇਲ ਪੁੱਜ ਜਾਵੇਗੀ ਤਾਂ ਵਿਚਾਰ ਕਰ ਲਵਾਂਗੇ ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਪਹਿਲਾਂ ਜਿਹੜੀ ਵਜ਼ੀਫੇ ਦੀ ਰਕਮ ਵੈਲਫੇਅਰ ਡੀਪਾਰਟਮੈਂਟ ਵਲੋਂ ਆਉਂਦੀ ਹੈ, ਉਸ ਨੂੰ ਡਿਸਟਰੀਬਿਊਟ ਕਰਨ ਵਾਸਤੇ ਡੀ.ਪੀ.ਆਈ. ਦੇ ਦਫਤਰ ਵਿਚ ਇਕ ਸੈਲ ਖੋਲ੍ਹਿਆ ਹੋਇਆ ਸੀ । ਕੀ ਵਜ਼ੀਰ ਸਾਹਿਬ ਉਸ ਸੈਲ ਨੂੰ ਦੁਬਾਰਾ ਰੀਵਿਊ ਕਰਨ ਦਾ ਯਤਨ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਹੋ ਸਕਦਾ ਹੈ ਕਿ ਇਹ ਸਾਰੀ ਗੜਬੜ ਉਸ ਸੈਲ ਦੇ ਖੋਹਲੇ ਜਾਣ ਤੇ ਹੀ ਹੋਈ ਹੋਵੇ । ਉਸ ਸੈਲ ਨੇ ਹੀ ਇਹ ਪੁਜ਼ੀਸ਼ਨ ਕਰੀਏਟ ਕੀਤੀ ਹੋਵੇ । ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਹਰੀਜਨ ਬੱਚਿਆਂ ਨੂੰ ਵਜ਼ੀਫੇ ਛੇਤੀ ਤੋਂ ਛੇਤੀ ਦੇਣ ਦਾ ਯਤਨ ਕੀਤਾ ਜਾਵੇਗਾ ।

**ਸਰਦਾਰ ਹਰਚੰਦ ਸਿੰਘ** : ਸਪੀਕਰ ਸਾਹਿਬ, ਮੈਂ ਆਪ ਦਾ ਬੜਾ ਸ਼ੁਕਰਗੁਜ਼ਾਰ ਹਾਂ ਕਿ ਆਪ ਨੇ ਮੈਨੂੰ ਵੀ ਇਸ ਮਾਮਲੇ ਤੇ ਬੋਲਣ ਦਾ ਸਮਾਂ ਦਿਤਾ ਹੈ । ਮੈਂ ਵਜ਼ੀਰ ਸਾਹਿਬ ਤੋਂ ਪੁੱਛਦਾਂ ਹਾਂ ਕਿ ਤੁਸੀਂ ਜਿਹੜਾ ਇਹ ਇਤਨਾ ਰੌਲਾ ਪਾ ਰਹੇ ਹੋ, ਔਰ ਹਾਊਸ ਇਤਨਾ ਐਂਕਸ਼ੀਅਸ ਹੈ ਕਿ ਬਚਿਆਂ ਨੂੰ ਵਜ਼ੀਫੇ ਜਲਦੀ ਤੋਂ ਜਲਦੀ ਮਿਲਣ ਤਾਂ ਕੀ ਤੁਸੀਂ ਵਜ਼ੀਫਿਆਂ ਦੀ ਵੰਡ ਠੀਕ ਢੰਗ ਨਾਲ ਕਰਨ ਲਈ ਇਕ ਕਮੇਟੀ ਨਿਯੁਕਤ ਕਰਨ ਲਈ ਤਿਆਰ ਹੋ ?

ਮੰਤਰੀ ; ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਸਾਹਮਣੇ ਇਸ ਸਬੰਧ ਵਿਚ ਮੈਂਬਰ ਸਾਹਿਬਾਨ ਜੋ ਤਜ਼ਵੀਜ਼ਾਂ ਦੇਣਗੇ ਅਸੀਂ ਉਨ੍ਹਾਂ ਤੇ ਸੰਜੀਦਗੀ ਨਾਲ ਵਿਚਾਰ ਕਰਾਂਗੇ ਅਤੇ ਜਿਨਾਂ ਤੇ ਅਮਲ ਹੋ ਸਕਦਾ ਹੋਇਆ ਜ਼ਰੂਰ ਕੀਤਾ ਜਾਵੇਗਾ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਪਿਛਲੇ ਪੰਜਾ ਸਾਲਾਂ ਦੀ ਤਾਂ ਇਹ ਤਫਤੀਸ਼ ਕਿਸੇ ਵਿਸ਼ੇਸ਼ ਅਫਸਰ ਪਾਸੋਂ ਚਾਹੇ ਕਰਾਉਣ ਪਰ ਆਉਣ ਵਾਲੇ ਸਮੇਂ ਦੀ ਸਰਕਾਰ ਇਸ ਤਰ੍ਹਾਂ ਦਾ ਪ੍ਰਬੰਧ ਨਹੀਂ ਕਰੇਗੀ ਕਿ ਬਚਿਆਂ ਨੂੰ ਤਿੰਨ ਤਿੰਨ ਮਹੀਨਿਆਂ ਦੇ ਵਜ਼ੀਫ਼ੇ ਦਿਤੇ ਜਾਣ ਅਤੇ ਪ੍ਰਾਪਰ ਡਿਸਟਰੀਬਿਊਟ ਕਰਨ ਵਾਸਤੇ ਸਰਕਾਰ ਐਮ. ਐਲ. ਏਜ਼ ਨੂੰ ਇਖਤਿਆਰ ਦੇਵੇ ਕਿ ਉਹ ਸਕੂਲਾਂ ਵਿਚ ਜਾ ਕੇ ਚੈਕ ਕਰ ਸਕਣ ? ਕੀ ਸਰਕਾਰ ਦੇ ਜ਼ੇਰੇਗੌਰ ਕੋਈ ਅਜੇਹੀ ਸਕੀਮ ਨਹੀਂ ਹੈ ?

**ਮੰਤਰੀ** : ਅਜੇ ਤਕ ਤਾਂ ਇਸ ਤਰ੍ਹਾਂ ਦੀ ਕੋਈ ਸਕੀਮ ਜ਼ੇਰੇ ਗੌਰ ਨਹੀਂ ਹੈ । ਵੈਸੇ ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਇਨ੍ਹਾਂ ਵਜ਼ੀਫਿਆਂ ਨੂੰ ਛੇਤੀ ਤੋਂ ਛੇਤੀ ਵੰਡਣ ਦਾ ਪ੍ਰਬੰਧ ਕਰਾਂਗੇ । ਸਰਕਾਰ ਨੂੰ ਭਾਵੇਂ ਪਰੈਜ਼ੈਂਟ ਸਿੱਸਟਮ ਨੂੰ ਇੰਮਪਰੂਵ ਕਰਨਾ ਪਵੇ ਅਤੇ ਭਾਵੇਂ ਕੋਈ ਦੂਜਾ ਸਿੱਸਟਮ ਜਿਹੜਾ ਕਿ ਮੈਂਬਰਜ਼ ਨੇ ਤਜ਼ਵੀਜ਼ ਕੀਤਾ ਹੈ, ਉਸ ਤੇ ਅਮਲ ਕਰੀਏ । ਪਰ ਇਹ ਮੈਂ ਫਿਰ ਯਕੀਨ ਦਿਵਾਂਉਂਦਾ ਹਾਂ ਕਿ ਇਨ੍ਹਾਂ ਵਜ਼ੀਫਿਆਂ ਦੀ ਡਿਸਟਰੀਬਿਊਸ਼ਨ ਛੇਤੀ ਤੋਂ ਛੇਤੀ ਕਰਨ ਦਾ ਪ੍ਰਬੰਧ ਕੀਤਾ ਜਾਵੇਗਾ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਤੁਹਾਡੇ ਵਿਚਾਰ ਕਰਨ ਵਾਲੀ ਨੀਤੀ ਤੋਂ ਮੈਨੂੰ ਵੀ ਇਕ ਗਲ ਯਾਦ ਆ ਗਈ ਹੈ । ਅਸੀਂ ਜਦੋਂ ਕਿਸੇ ਪੇਂਡੂ ਜੱਟ ਨੂੰ ਪੁਛੀਏ ਕਿ ਗੌਰਮਿੰਟ ਕਿਸ ਨੂੰ ਕਹਿੰਦੇ ਹਨ ਤਾਂ ਉਹ ਇਕ ਦਮ ਆਖ ਦਿੰਦਾ ਹੈ ਕਿ ਜਿਹੜੀ ਮਿੰਟ ਮਿੰਟ ਤੇ ਗੌਰ ਕਰੇ । ਮੇਰਾ ਭਾਵ ਕਹਿਣ ਦਾ ਹੈ ਕਿ ਕਿਧਰੇ ਸਰਕਾਰ ਵੀ ਗੌਰ ਵਾਲੀ ਗਲ ਹੀ ਨਾ ਕਰੇ ਅਤੇ ਮਸਲਾ ਉਥੇ ਦਾ ਉਥੇ ਹੀ ਰਹੇ । (ਥੰਪਿੰਗ)

(The policy of consideration and reconsideration of matters by the hon. Minister has reminded me of the impression that the people have about the working of the Government. If we ask a common villager to define the Government he will atonce say that the Government

[Mr. Speaker]
is that which considers and reconsiders the matters minute by minute. What I mean to say is that the Government should not limit its activity to the extent of considering of the matters only without materially changing the situation.)

**ਸਰਦਾਰ ਧੰਨਾ ਸਿੰਘ ਗੁਲਸ਼ਨ**: ਸਪੀਕਰ ਸਾਹਿਬ, ਜਦੋਂ ਰੋਜ਼ ਇਸ ਸਦਨ ਵਿਚ ਇਸ ਗਲ ਦੀ ਚਰਚਾ ਹੁੰਦੀ ਹੈ ਕਿ ਹਰੀਜਨ ਬੱਚਿਆਂ ਨੂੰ ਸਕੂਲਾਂ ਵਿਚ ਵਜ਼ੀਫੇ ਬੜੇ ਲੇਟ ਮਿਲਦੇ ਹਨ। ਮਾਸਟਰ ਜੀ ਤਾਂ ਤਿੰਨ ਮਹੀਨੇ ਦਾ ਕਹਿੰਦੇ ਹਨ ਪਰ ਅਸੀਂ ਤਾਂ ਕਹਿੰਦੇ ਹਾਂ ਕਿ ਮਹੀਨੇ ਦੇ ਮਹੀਨੇ ਹੀ ਮਿਲਣੇ ਚਾਹੀਦੇ ਹਨ। ਪਰ ਵਜ਼ੀਰ ਸਾਹਿਬ ਇਹ ਕਹਿ ਛਡਦੇ ਹਨ ਕਿ ਛੇਤੀ ਤੋਂ ਛੇਤੀ ਦਿਤੇ ਜਾਇਆ ਕਰਨਗੇ। ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਛੇਤੀ ਤੋਂ ਕੀ ਭਾਵ ਲੈਂਦੇ ਹਨ ? ਕੀ ਪੰਦਰਾਂ ਦਿਨ, ਇਕ ਮਹੀਨਾ ਜਾਂ ਦੋ ਮਹੀਨੇ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਸਮਾਂ ਨਿਯੁਕਤ ਕਰਨਾ ਚਾਹੀਦਾ ਹੈ ਕਿ ਇਤਨੇ ਸਮੇਂ ਦੇ ਅੰਦਰ ਅੰਦਰ ਮਿਲ ਜਾਇਆ ਕਰਨਗੇ। (ਇਨਟਰੱਪਸ਼ਨਜ਼)

**ਮੰਤਰੀ**: ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅਸੀਂ ਇਕ ਅਜਿਹਾ ਪ੍ਰੋਸੀਜਰ ਅਡਾਪਟ ਕਰਾਂਗੇ ਜਿਸ ਨਾਲ ਕਿ ਹਰੀਜਨ ਬੱਚਿਆਂ ਨੂੰ ਵਜ਼ੀਫੇ ਸਮੇਂ ਸਿਰ ਮਿਲ ਸਕਣ। ਸਮਾਂ ਨਿਯੁਕਤ ਨਹੀਂ ਕਰ ਸਕਦੇ ਇਹ ਇਕ ਮਹੀਨੇ ਤੋਂ ਪਹਿਲਾਂ ਵੀ ਹੋ ਸਕਦਾ ਹੈ ਅਤੇ ਜ਼ਿਆਦਾ ਵੀ। ਡੀਟੇਲ ਜਿਹੜੀ ਕਿ ਵਜ਼ੀਫੇ ਵੰਡਣ ਤੋਂ ਪਹਿਲਾਂ ਚਾਹੀਦੀ ਹੈ, ਉਹ ਆਵੇਗੀ ਤਾਂ ਵਿਚਾਰ ਕਰਾਂਗੇ।

**ਆਚਾਰਿਆ ਪ੍ਰਿਥਵੀ ਸਿੰਘ ਅਜ਼ਾਦ**: ਸਪੀਕਰ ਸਾਹਿਬ, ਮੈਂ ਮੰਤਰੀ ਮਹੋਦਯ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਡੀ. ਪੀ. ਆਈ. ਦੇ ਡਾਇਰੈਕਟੋਰੇਟ ਵਿਚ ਪਹਿਲਾਂ ਵਜ਼ੀਫਿਆਂ ਨੂੰ ਡਿਸਟਰੀਬਿਊਟ ਕਰਨ ਲਈ ਇਕ ਓ. ਐਸ. ਡੀ. ਹੁੰਦਾ ਸੀ ਜਿਹੜਾ ਕਿ ਏ. ਡੀ. ਪੀ. ਆਈ. ਦੇ ਰੈਂਕ ਦਾ ਹੁੰਦਾ ਸੀ, ਉਸ ਦੇ ਰੀਟਾਇਰ ਹੋਣ ਪਿਛੋਂ ਸਰਕਾਰ ਨੇ ਕੀ ਇੰਤਜ਼ਾਮ ਕੀਤਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਇਕ ਅਫਸਰ ਰੀਟਾਇਰ ਹੋ ਜਾਂਦਾ ਹੈ ਤਾਂ ਉਸ ਦੀ ਜਗ੍ਹਾ ਤੇ ਦੂਸਰਾ ਅਫਸਰ ਚਾਰਜ ਸੰਭਾਲ ਲੈਂਦਾ ਹੈ ਅਤੇ ਕੰਮ ਉਸ ਤਰ੍ਹਾਂ ਹੀ ਜਾਰੀ ਰਹਿੰਦਾ ਹੈ।

**ਭਗਤ ਗੁਰਾਂ ਦਾਸ ਹੰਸ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਇਹ ਵਜ਼ੀਫੇ ਵੰਡਣ ਦਾ ਸਮਾਂ ਮਹੀਨੇ ਤੋਂ ਪਹਿਲਾਂ ਦਾ ਵੀ ਹੋ ਸਕਦਾ ਹੈ। ਸਪੀਕਰ ਸਾਹਿਬ, ਜੇਕਰ ਵਜ਼ੀਫਾ ਮਹੀਨੇ ਦੇ ਅੰਦਰ ਅੰਦਰ ਦਿਤਾ ਜਾ ਸਕਦਾ ਹੈ ਤਾਂ ਸਰਕਾਰ ਦੇਰ ਕਿਉਂ ਕਰਦੀ ਹੈ। ਇਸ ਨੂੰ ਕੀ ਡਿਫੀਕਲਟੀ ਆਉਂਦੀ ਹੈ ?

**ਮੰਤਰੀ**: ਸਪੀਕਰ ਸਾਹਿਬ, ਵਜ਼ੀਫਾ ਵੰਡਣ ਤੋਂ ਪਹਿਲਾਂ ਸਕੂਲਾਂ ਤੋਂ ਸਟੇਟਮੈਂਟ ਆਉਂਦੀ ਹੈ, ਕਿਉਂਕਿ ਕੋਈ ਵਿਦਿਆਰਥੀ ਸਕੂਲ ਛਡ ਗਿਆ ਹੁੰਦਾ ਹੈ। ਜਿਤਨਾ ਚਿਰ ਤਕ ਇਹ ਸਟੇਟਮੈਂਟ ਨਾ ਆਵੇ, ਕਾਰਵਾਈ ਨਹੀਂ ਕੀਤੀ ਜਾ ਸਕਦੀ। ਇਸ ਸੰਬੰਧ

ਵਿਚ, ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾਨ ਨੂੰ ਇਹ ਬੇਨਤੀ ਕਰਾਂਗਾ ਕਿ ਉਹ ਸਕੂਲਾਂ ਵਲੋਂ ਸਟੇਟਮੈਂਟਸ ਛੇਤੀ ਭਿਜਵਾ ਦਿਆ ਕਰਨ ਤਾਂਕਿ ਵਜ਼ੀਫਿਆਂ ਦੀ ਵੰਡ ਛੇਤੀ ਹੋ ਸਕੇ ।

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਇਹ ਬੜਾ ਗੰਭੀਰ ਮਸਲਾ ਹੈ। ਕਿਉਂਕਿ ਇਸ ਹਾਊਸ ਦੇ ਸਾਰੇ ਮਾਨਯੋਗ ਮੈਂਬਰ ਮਹਿਸੂਸ ਕਰਦੇ ਹਨ । (ਵਿਘਨ)

**ਸ੍ਰੀ ਸਪੀਕਰ:** ਸੰਧੂ ਸਾਹਿਬ, ਸਵਾਲ ਪੁਛੋ ਐਕਸਪਲੇਨੇਸ਼ਨ ਨਾ ਦਿਉ । (Sandhu Sahib, please put the question and not give the explanation.)

**ਸਰਦਾਰ ਅਜਾਇਬ ਸਿੰਘ ਸੰਧੂ :** ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਾਰੇ ਮੈਂਬਰ ਸਾਹਿਬਾਨ ਇਸ ਗਲ ਨੂੰ ਮਹਿਸੂਸ ਕਰ ਰਹੇ ਹਨ ਕਿ ਵਜ਼ੀਫੇ ਲੇਟ ਦਿਤੇ ਜਾਂਦੇ ਹਨ ਔਰ ਇਸ ਤਰ੍ਹਾਂ ਪਿਛਲੇ 25 ਸਾਲਾਂ ਤੋਂ ਕੀਤਾ ਜਾ ਰਿਹਾ ਹੈ । ਕੀ ਵਜ਼ੀਰ ਸਾਹਿਬ ਉਨ੍ਹਾਂ ਦੇ ਖਿਲਾਫ਼, ਜਿਹੜੇ ਕਿ ਡੀਲੇ ਦੇ ਜ਼ਿਮੇਂਵਾਰ ਹਨ, ਕੋਈ ਐਕਸ਼ਨ ਲੈਣ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਨ੍ਹਾਂ ਵਿਚੋਂ ਬਹੁਤ ਸਾਰੇ ਕੇਸ ਐਸੇ ਹੋਣਗੇ ਜਿਹੜੇ ਕਿ ਪ੍ਰਾਈਵੇਟ ਸਕੂਲਾਂ ਨਾਲ ਸਬੰਧ ਰਖਦੇ ਹੋਣਗੇ । ਇਥੇ ਅੱਗੇ ਵੀ ਚਰਚਾ ਇਨ੍ਹਾਂ ਸਕੂਲਾਂ ਦੇ ਬਾਰੇ ਹੁੰਦੀ ਰਹੀ ਹੈ । ਸਰਕਾਰ ਨੂੰ ਵੀ ਇਸ ਬਾਰੇ ਵਿਚਾਰਨਾ ਪਵੇਗਾ ਕਿ ਉਨ੍ਹਾਂ ਪ੍ਰਾਈਵੇਟ ਸਕੂਲਾਂ ਦੇ ਖਿਲਾਫ ਕੀ ਕਾਰਵਾਈ ਕੀਤੀ ਜਾ ਸਕਦੀ ਹੈ ਕਿਉਂਕਿ ਉਹ ਸਰਕਾਰ ਦੇ ਡਾਇਰੈਕਟਲੀ ਅਧੀਨ ਨਹੀਂ ਹਨ । ਲੇਕਿਨ ਮੈਂ ਯਕੀਨ ਦਿਵਾਉਂਦਾ ਹਾਂ ਕਿ ਸਾਨੂੰ ਜਿਥੇ ਵੀ ਇਹ ਪਤਾ ਲਗੇਗਾ ਕਿ ਪੈਸੇ ਮਿਸਐਪ੍ਰੋਪਰੀਏਟ ਹੋਏ ਹਨ ਤਾਂ ਅਸੀਂ ਕਰੜੀ ਕਾਰਵਾਈ ਕਰਾਂਗੇ ।

---

## OPENING OF MORE GOVERNMENT SCHOOLS IN THE STATE

***387 Sardar Prehlad Singh :** Will the Minister for Education be pleased to state—

(a) whether there is any proposal under the consideration of the Government to open more schools in the State;

(b) if the answer to part (a) above be in the affirmative, whether the allocation thereof would be made at the block level or some particular areas would be taken into consideration ?

**ਸਰਦਾਰ ਉਮਰਾਓ ਸਿੰਘ:** (ੳ) ਹਾਂ ਜੀ ।

(ਅ) ਸਕੂਲਾਂ ਦੀ ਵੰਡ ਬਾਰੇ ਰਾਜ ਵਿਚ ਵਿਦਿਅਕ ਲੋੜਾਂ ਅਨੁਸਾਰ ਕੀਤੀ ਜਾਵੇਗੀ ।

[(a) Yes.

(b) The schools will be opened keeping in view the Educational needs of the whole State.]

**ਸਰਦਾਰ ਪ੍ਰਹਿਲਾਦ ਸਿੰਘ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੇ ਸਕੂਲ ਨਵੇਂ ਖੋਲ੍ਹੇ ਜਾਣੇ ਹਨ ਉਨ੍ਹਾਂ ਵਿਚ ਪਿਛੜੇ ਇਲਾਕੇ ਨੂੰ ਤਰਜੀਹ ਦਿਤੀ ਜਾਵੇਗੀ ?

ਸਿਖਿਆ ਮੰਤਰੀ: ਜਿਥੇ ਜਿਥੇ ਵੀ ਲੋੜ ਹੋਵੇਗੀ ਉਸ ਇਲਾਕੇ ਦੀ ਲੋੜ ਨੂੰ ਸਾਹਮਣੇ ਰਖ ਕੇ ਸਕੂਲ ਖੋਲ੍ਹੇ ਜਾਣਗੇ । ( ਵਿਘਨ )

**ਸਰਦਾਰ ਗੁਰਚਰਨ ਸਿੰਘ**: ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੇ ਸਕੂਲ ਇਨ੍ਹਾਂ ਨੇ ਪ੍ਰਾਇਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਅਪਗਰੇਡ ਕਰਨੇ ਹਨ ਉਨ੍ਹਾਂ ਦੇ ਬਾਰੇ ਵਿਚ ਕੋਈ ਇਸ ਤਰ੍ਹਾਂ ਦਾ ਫੈਸਲਾ ਕੀਤਾ ਹੈ ਕਿ ਕਿੰਨੇ ਕਿੰਨੇ ਫਾਸਲੇ ਦੀ ਦੂਰੀ ਤੇ ਇਹ ਸਕੂਲ ਅਪਗਰੇਡ ਕੀਤੇ ਜਾਣਗੇ ?

ਮੰਤਰੀ: ਇਨ੍ਹਾਂ ਸਕੂਲਾ ਨੂੰ ਅਪਗਰੇਡ ਕਰਨ ਦੇ ਬਾਰੇ ਵਿਚ ਨਾਰਮ ਬਣਾਏ ਹੋਏ ਹਨ ਕਿ ਇਕ ਸਕੂਲ ਦਾ ਦੂਜੇ ਤੋਂ ਕਿੰਨਾ ਫੈਸਲਾ ਹੋਵੇ, ਉਥੇ ਦੀ ਅਬਾਦੀ ਕਿੰਨੀ ਚਾਹੀਦੀ ਹੈ ਅਤੇ ਹੋਰ ਵੀ ਗਲਾਂ ਨੂੰ ਵਿਚਾਰ ਵਿਚ ਰਖਿਆ ਜਾਵੇਗਾ ।

---

## PENSION CASES OF RETIRED GOVERNMENT TEACHERS AND HEADMASTERS.

*270 **Comrade Satyapal Dang**: Will the Minister for Education be pleased to state :—

(a) the number of Government teachers including the Headmasters who retired during the last four years ending 31st March, 1972, on reaching the age of superannuation and a district-wise list thereof be laid on the Table of the House;

(b) the number of the said teachers whose pension cases have been finalised, district-wise;

(c) the time by which the remaining cases are likely to be finalised;

(d) the number of teachers whose cases have not been finalised and who belong to villages categorized as "A" for purposes of relief in connection with the adverse affect of the recent Indo-Pak War ?

**Sardar Umrao Singh**: (a), (b) & (d) The requisite statement is laid on the Table of the House.

(c) Vigorous efforts are being made to finalise these cases as early as possible. The pending cases are likely to be finalised with in next one year.

[(ੳ), (ਅ) ਅਤੇ (ੲ) ਲੋੜੀਂਦੀ ਸੂਚੀ ਸਦਨ ਵਿਚ ਪੇਸ਼ ਕੀਤੀ ਜਾਂਦੀ ਹੈ ।

(ਸ) ਇਨ੍ਹਾਂ ਕੇਸਾਂ ਨੂੰ ਛੇਤੀ ਤੋਂ ਛੇਤੀ ਨਿਪਟਾਉਣ ਲਈ ਭਰਸਕ ਯਤਨ ਕੀਤੇ ਜਾ ਰਹੇ ਹਨ । ਅਗਲੇ ਇਕ ਸਾਲ ਦੇ ਅੰਦਰ ਅੰਦਰ ਸਾਰੇ ਪੈਂਡਿੰਗ ਕੇਸਾਂ ਦੇ ਨਿਪਟਾਏ ਜਾਣ ਦੀ ਸੰਭਾਵਨਾ ਹੈ ।]

**Statement showing the position of pension cases of teachers during the last four years ending 31st March, 1972**

| S. No. | District | | Number of Government teachers including the Head masters who retired during the last four years ending 31st March, 1972, on reaching the age of superannuation | Number of teachers whose pension cases have been finalised | No. of teachers whose cases have not been finalised and who belong to villages categorised as "A" for purpose of relief in connection with the adverse affect of recent Indo-Pak War |
|---|---|---|---|---|---|
| 1 | 2 | | 3 | 4 | 5 |
| 1. | Jullundur | .. | 126 | 96 | .. |
| 2. | Kapurthala | .. | 33 | 18 | .. |
| 3. | Ferozepur | .. | 133 | 108 | .. |
| 4. | Amritsar | .. | 305 | 187 | 2 |
| 5. | Hoshiarpur | .. | 175 | 149 | .. |
| 6. | Gurdaspur | .. | 111 | 81 | 2 |
| 7. | Patiala | .. | 109 | 86 | .. |
| 8. | Rupar | .. | 69 | 54 | .. |
| 9. | Ludhiana | .. | 232 | 162 | .. |
| 10. | Bhatinda | .. | 58 | 50 | .. |
| 11. | Sangrur | .. | 51 | 31 | .. |
| | Total | .. | 1,402 | 1,022 | 4 |

Education Minister)

31 ਮਾਰਚ, 1972 **ਨੂੰ ਖਤਮ** ਹੋਏ **ਪਿਛਲੇ ਚਾਰ** ਸਾਲਾਂ ਦੇ ਦੌਰਾਨਾਂ **ਅਧਿਆਪਕਾਂ** ਦੇ **ਪੈਨਸ਼ਨ ਕੇਸਾਂ** ਦੀ **ਸਥਿਤੀ ਬਾਰੇ ਸੂਚੀ** ।

| ਕ੍ਰਮ ਅੰਕ | ਜ਼ਿਲ੍ਹਾ | ਉਨ੍ਹਾਂ ਅਧਿਆਪਕਾਂ (ਮੁੱਖ ਅਧਿਆਪਕਾਂ ਸਮੇਤ) ਦੀ ਗਿਣਤੀ ਜੋ 31, ਮਾਰਚ, 1972 ਨੂੰ ਖਤਮ ਹੋਏ ਪਿਛਲੇ ਚਾਰ ਸਾਲਾਂ ਦੇ ਦੌਰਾਨ ਸੇਵਾ ਨਿਵਰਤੀ ਦੀ ਆਯੂ ਪ੍ਰਾਪਤ ਕਰਨ ਤੇ ਰਟਾਇਰ ਹੋਏ | ਉਨ੍ਹਾਂ ਅਧਿਆਪਕਾਂ ਦੀ ਗਿਣਤੀ ਜਿਨ੍ਹਾਂ ਦੇ ਪੈਨਸ਼ਨ ਕੇਸਾਂ ਦਾ ਨਿਪਟਾਰਾ ਹੋ ਚੁਕਾ ਹੈ । | ਅਜਿਹੇ ਅਧਿਆਪਕਾਂ ਦੀ ਗਿਣਤੀ ਜੋ ਭਾਰਤ ਪਾਕ ਵਿਚਕਾਰ ਹੋਈ ਹਾਲ ਦੀ ਲੜਾਈ ਕਾਰਣ ਹੋਏ ਨੁਕਸਾਨ ਦੇ ਫਲਸਰੂਪ ਸਹਾਇਤਾ ਲੈਣ ਲਈ 'ਏ' ਸ਼੍ਰੇਣੀ ਦੇ ਪਿੰਡਾਂ ਵਿਚ ਆਉਂਦੇ ਹਨ ਅਤੇ ਜਿਨ੍ਹਾਂ ਦੇ ਕੇਸ ਅਜੇ ਤਕ ਨਪਟਾਏ ਨਹੀਂ ਜਾ ਸਕੇ । |
|---|---|---|---|---|
| 1 | 2 | 3 | 4 | 5 |
| 1. | ਜਲੰਧਰ .. | 126 | 96 | .. |
| 2. | ਕਪੂਰਥਲਾ .. | 33 | 18 | .. |
| 3. | ਫਿਰੋਜ਼ਪੁਰ .. | 133 | 108 | .. |
| 4. | ਅੰਮ੍ਰਿਤਸਰ .. | 305 | 187 | 2 |
| 5. | ਹੁਸ਼ਿਆਰਪੁਰ .. | 175 | 149 | .. |
| 6. | ਗੁਰਦਾਸਪੁਰ .. | 111 | 181 | 2 |

| | | | | | |
|---|---|---|---|---|---|
| 7. | ਪਟਿਆਲਾ | .. | 109 | 86 | .. |
| 8. | ਰੋਪੜ | .. | 69 | 54 | .. |
| 9. | ਲੁਧਿਆਣਾ | .. | 232 | 162 | .. |
| 10. | ਬਠਿੰਡਾ | .. | 58 | 50 | .. |
| 11. | ਸੰਗਰੂਰ | .. | 51 | 31 | .. |
| | ਜੋੜ | .. | 1,402 | 1.022 | 4 |

**ਕਾਮਰੇਡ ਸੱਤ ਪਾਲ ਡਾਂਗ**: ਵਜ਼ੀਰ ਸਾਹਿਬ, ਨੇ ਇਹ ਦਸਿਆ ਹੈ ਕਿ ਕੁਲ 1022 ਕੇਸ ਪੈਨਸ਼ਨ ਦੇ ਪੈਂਡਿੰਗ ਹਨ ਅਤੇ ਇਨ੍ਹਾਂ ਵਿਚੋਂ ਬਹੁਤ ਸਾਰੇ ਚਾਰ ਸਾਲ ਦੇ ਪੁਰਾਣੇ ਹਨ। ਕੀ ਸਰਕਾਰ ਕੋਈ ਟਾਈਮ ਲਿਮਿਟ ਮੁਕਰਰ ਕਰਨ ਨੂੰ ਤਿਆਰ ਹੈ ਕਿ ਜਦ ਕੋਈ ਹੈਡਮਾਸਟਰ ਜਾਂ ਟੀਚਰ ਰੀਟਾਇਰ ਹੋ ਜਾਵੇ ਤਾਂ 6 ਮਹੀਨੇ ਦੇ ਅੰਦਰ ਅੰਦਰ ਉਸ ਦੇ ਪੈਨਸ਼ਨ ਕੇਸ ਨੂੰ ਸੈਟਲ ਕਰ ਦਿਤਾ ਜਾਵੇਗਾ ?

**ਸਿਖਿਆ ਮੰਤਰੀ**: ਇਹ ਠੀਕ ਹੈ ਕਿ ਕਈ ਕੇਸ ਪੁਰਾਣੇ ਹਨ ਅਤੇ ਇਨ੍ਹਾਂ ਦੇ ਬਾਰੇ ਵਿਚ ਤਾਂ ਮੈਂ ਐਗਜ਼ਾਮਿਨ ਕਰਵਾ ਲਵਾਂਗਾ, ਬਾਕੀ ਮੇਰਾ ਆਪਣਾ ਖਿਆਲ ਹੈ ਕਿ ਪੈਨਸ਼ਨ ਦੇ ਕੇਸ ਰੀਟਾਇਰ ਹੋਣ ਤੋਂ 6 ਮਹੀਨੇ ਦੇ ਅੰਦਰ ਅੰਦਰ ਸੈਟਲ ਹੋ ਜਾਣੇ ਚਾਹੀਦੇ ਹਨ। ਪਰ ਕਈ ਕੇਸਾਂ ਵਿਚ ਦਿਕਤ ਪੇਸ਼ ਆਉਂਦੀ ਹੈ ਸਰਵਿਸ ਬੁਕਾਂ ਦੀ, ਅਤੇ ਕਈ ਵੇਰ ਪਰਸਨਲ ਇਨਫਰਮੇਸ਼ਨ ਦੀ ਲੋੜ ਹੁੰਦੀ ਹੈ, ਇਸ ਲਈ ਦੇਰ ਹੋ ਸਕਦੀ ਹੈ।

**ਕਾਮਰੇਡ ਸੱਤ ਪਾਲ ਡਾਂਗ**: ਇਨ੍ਹਾਂ ਨੇ ਇਹ ਕਿਹਾ ਹੈ ਕਿ ਚਾਰ ਕੇਸ ਅਜਿਹੇ ਹਨ ਜਿਹੜੇ ਕਿ ਉਨ੍ਹਾਂ ਟੀਚਰਾਂ ਦੇ ਹਨ ਜਿਹੜੇ ਬਾਰਡਰ ਰੀਲੀਫ ਪਿੰਡਾਂ ਦੇ ਹਨ ਅਤੇ ਪਾਕਿਸਤਾਨ ਨਾਲ ਲੜਾਈ ਕਾਰਨ ਉਨ੍ਹਾਂ ਨੂੰ 'ਏ' ਕੈਟੇਗਰੀ ਮਿਲੀ ਹੋਈ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕੀ ਇਨ੍ਹਾਂ ਚਾਰ ਕੇਸਾਂ ਨੂੰ ਛੇਤੀ ਮੁਕੰਮਲ ਕਰਵਾ ਦਿਤਾ ਜਾਵੇਗਾ ਤਾਂਕਿ ਉਨ੍ਹਾਂ ਦੀ ਪੈਨਸ਼ਨ ਰੀਲੀਜ਼ ਹੋ ਜਾਵੇ ਅਤੇ ਉਨ੍ਹਾਂ ਦੀ ਹਾਰਡਸ਼ਿਪ ਦੂਰ ਹੋਵੇ।

**ਮੰਤਰੀ**: ਇਨ੍ਹਾਂ ਕੇਸਾਂ ਨੂੰ ਜਲਦੀ ਮੁਕੰਮਲ ਕਰਨ ਦਾ ਯਤਨ ਕਰਾਂਗਾ।

---

## CLOSING DOWN OF PRIMARY SECTION BY THE MANAGEMENT OF S. D. HIGHER SECONDARY SCHOOL, AMRITSAR.

*343 1. **Comrade Dana Ram**
2. **Comrade Satya Pal Dang** } Will the Minister for Education be pleased to state—

(a) whether it has come to the notice of Government that the Management of the S. D. Higher Secondary School Amritsar, has recently decided to close down its primary section;

(b) if answer to part (a) above be in the affirmative whether the said Management has issued any notices to the teachers who would be affected by the said closure;

(c) whether the Government/Education Department has received any representation from the teachers of the said school or their Union in this connection; if so, when and the steps, if any, taken or proposed to be taken by the Government to stop the closing down of the primary section ?

**Sardar Umrao Singh**: (a) Yes.

(b) Yes.

(c) On receipt of representation on 18th April, 1972 from the teachers of S. D. Higher Secondary School, Amritsar, the

D. E. O. Amritsar directed the Manager of the School not to close the Primary Department of the school.

[(ਏ) ਹਾਂ ਜੀ।

(ਬੀ) ਹਾਂ ਜੀ।

(ਸੀ) ਹਾਂ ਜੀ। ਮਿਤੀ 18 ਅਪ੍ਰੈਲ, 1972 ਨੂੰ ਐਸ. ਡੀ. ਹਾਇਰ ਸੈਕੰਡਰੀ ਸਕੂਲ ਦੇ ਅਧਿਆਪਕਾਂ ਵਲੋਂ ਜ਼ਿਲ੍ਹਾ ਸਿਖਿਆ ਅਫਸਰ, ਅੰਮ੍ਰਿਤਸਰ ਨੂੰ ਪ੍ਰਤੀ ਬੇਨਤੀ ਭੇਜਣ ਤੇ ਜ਼ਿਲ੍ਹਾ ਸਿਖਿਆ ਅਫਸਰ ਨੇ ਸਕੂਲ ਦੇ ਮੈਨੇਜਰ ਨੂੰ ਹਦਾਇਤ ਕੀਤੀ ਕਿ ਸਕੂਲ ਦੇ ਪ੍ਰਾਇਮਰੀ ਵਿਭਾਗ ਨੂੰ ਬੰਦ ਨਾ ਕੀਤਾ ਜਾਵੇ।]

**ਕਾਮਰੇਡ ਸੱਤ ਪਾਲ ਡਾਂਗ:** ਕੀ ਵਜ਼ੀਰ ਸਾਹਿਬ, ਦਸਣਗੇ ਕਿ ਜੇਕਰ ਸਕੂਲ ਦੀ ਮੈਨੇਜਮੈਂਟ ਵਾਲੇ ਰੀਟੈਲੀਏਟ ਲੈਣ ਲਈ ਕਿ ਸਰਕਾਰ ਉਨ੍ਹਾਂ ਨੂੰ ਪ੍ਰਾਇਮਰੀ ਸੈਕਸ਼ਨ ਬੰਦ ਨਹੀਂ ਕਰਨ ਦਿੰਦੀ, ਉਹ ਸਾਰਾ ਸਕੂਲ ਹੀ ਬੰਦ ਕਰਨ ਦਾ ਫੈਸਲਾ ਕਰ ਲੈਣ ਤਾਂ ਕੀ ਸਰਕਾਰ ਪਾਸ ਜੇਕਰ ਉਨ੍ਹਾਂ ਨੂੰ ਇਸ ਤਰ੍ਹਾਂ ਕਰਨ ਤੋਂ ਰੋਕਣ ਦੀਆਂ ਕੋਈ ਪਾਵਰਜ਼ ਨਹੀਂ ਤਾਂ ਕੀ ਇਹ ਨਵਾਂ ਲੈਜਿਸਲੇਸ਼ਨ ਇਸ ਹਾਊਸ ਵਿਚੋਂ ਪਾਸ ਕਰਵਾਕੇ ਇਸ ਤਰ੍ਹਾਂ ਦੀ ਬਦਮਾਸ਼ ਮੈਨੇਜਮੈਂਟ ਦੇ ਸਕੂਲ ਨੂੰ ਟੇਕ-ਓਵਰ ਕਰੇਗੀ ? ( ਵਿਘਨ )

**ਸ਼੍ਰੀ ਸਪੀਕਰ:** ਬਦਮਾਸ਼ ਸ਼ਬਦ ਚੰਗਾ ਨਹੀਂ। ('Badmash' word is not in a good taste.)

**ਕਾਮਰੇਡ ਸੱਤ ਪਾਲ ਡਾਂਗ:** ਠੀਕ ਹੈ ਜੀ, ਇਸ ਨੂੰ ਬਦਲ ਕੇ ਮਾੜਾ ਸ਼ਬਦ ਕਰ ਦਿਤਾ ਜਾਵੇ।

**ਸਿਖਿਆ ਮੰਤਰੀ:** ਇਹ ਮਾਮਲਾ ਵਿਚਾਰ ਅਧੀਨ ਹੈ ਅਤੇ ਸਰਕਾਰ ਦੇ ਨੋਟਿਸ ਵਿਚ ਅਜਿਹੇ ਕੇਸ ਹਨ ਕਿ ਅਗਰ ਕੋਈ ਸਕੂਲ ਆਪਣਾ ਸੁਧਾਰ ਨਾ ਕਰ ਸਕੇ ਤਾਂ ਸਰਕਾਰ ਕੀ ਕਾਰਵਾਈ ਕਰੇ ਤਾਂਕਿ ਸਕੂਲ ਨੂੰ ਚਾਲੂ ਰਖਿਆ ਜਾ ਸਕੇ।

---

## DEMANDS BY LADY HEALTH VISITORS ASSOCIATION

***375. Comrade Shamsher Singh Josh** : Will the Minister for Finance be pleased to state :—

(a) the details of the demands presented by the Lady Health Visitors Association at the time of the Annual Conference of the Association in August, 1971 to Mrs. H. K. Dhillon the then Deputy Director, Health;

(b) the steps taken to meet those demands;

(c) whether the Government propose to grant selection grade to the Lady Health Visitors; if so, the details thereof ?

**ਸ਼੍ਰੀ ਹੰਸ ਰਾਜ ਸ਼ਰਮਾ** : (a) The demands are as under :—

(i) Revision of pay scale from Rs. 140—300 to 200—500.

[Finance Minister]

(ii) Grant of selection grade of Rs. 300—650.

(iii) Enhancement of T. A. from Rs. 40/-p.m. to Rs. 80/-

(iv) Avenues of further promotion.

(v) Incentives for further training.

(vi) Registration of Lady Health Visitors.

(b & c) The matter is being examined.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਕੀ ਵਜ਼ੀਰ ਸਾਹਿਬ, ਦੱਸਣ ਦੀ ਕਿਰਪਾਲਤਾ ਕਰਨਗੇ ਕਿ ਕੀ ਇਹ ਠੀਕ ਹੈ ਕਿ ਡਾਇਰੈਕਟੋਰੇਟ ਲੈਵਲ ਤੋਂ ਇਨ੍ਹਾਂ ਨੂੰ ਸਿਲੈਕਸ਼ਨ ਗਰੇਡ ਦਿਤੇ ਜਾਣ ਦੀ ਸਿਫਾਰਸ਼ ਸਰਕਾਰ ਪਾਸ ਭੇਜੀ ਜਾ ਚੁਕੀ ਹੈ। ਇਨ੍ਹਾਂ ਦੀਆਂ ਬਹੁਤ ਸਾਰੀਆਂ ਡੀਮਾਂਡਜ਼ ਸਨ ਜਿਨ੍ਹਾਂ ਨੂੰ ਫੁਲਫਿਲ ਕਰਨ ਲਈ ਡਾਇਰੈਕਟੋਰੇਟ ਲੈਵਲ ਤੋਂ ਸਿਫਾਰਸ਼ਾਂ ਸਰਕਾਰ ਪਾਸ ਆ ਗਈਆਂ ਹਨ ਤਾਂ ਫਿਰ ਮਨਿਸਟੀਰੀਅਲ ਲੈਵਲ ਤੇ ਇਹ ਮਾਮਲਾ ਕਿਥੇ ਰੁਕਿਆ ਹੋਇਆ ਹੈ ਅਤੇ ਇਸ ਨੂੰ ਛੇਤੀ ਪਰਵਾਨਗੀ ਦੇਣ ਵਿਚ ਕੀ ਦੇਰ ਹੈ?

**ਵਿਤ ਮੰਤਰੀ:** ਇਹ ਮਾਮਲਾ ਵਿਚਾਰ ਅਧੀਨ ਹੈ।

---

## REPRESENTATION FROM CLOTH MERCHANT ASSOCIATIONS, LEHRAGAGA, DISTRICT SANGRUR.

*389. 1. **Comrade Dana Ram**
2. **Comrade Satya Pal Dang** } Will the Minister for Finance be pleased to state whether the Labour Commissioner, Punjab received a representation dated 27th March, 1972 from the Cloth Merchants Association, Lehragaga, District Sangrur and a number of other organizations, requesting extension of the Punjab Shops and Commercial Establishments Act, 1958 to Lehragaga, if so, the action, if any, taken thereon ?

**Shri Hans Raj Sharma:** Yes Sir. The matter is under the consideration of Government.

**ਕਾਮਰੇਡ ਸੱਤ ਪਾਲ ਡਾਂਗ:** ਕੀ ਵਜ਼ੀਰ ਸਾਹਿਬ ਦਸਣਗੇ ਕਿ ਲਹਿਰਾਗਾਗਾ ਕਸਬੇ ਦੀ ਆਰਗੇਨਾਈਜ਼ੇਸ਼ਨ ਵਲੋਂ ਜਿਹੜੀ ਰਿਪਰੇਜ਼ੈਨਟੇਸ਼ਨ ਆਈ ਹੈ ਉਸ ਦੇ ਬਾਰੇ ਵਿਚ ਸਰਕਾਰ ਕਦ ਤਕ ਗੌਰ ਕਰ ਲਵੇਗੀ ਅਤੇ ਕਦ ਤਕ ਸ਼ਾਪਸ ਐਕਟ ਨੂੰ ਐੱਕਸਟੈਂਡ ਕਰ ਦਿਤਾ ਜਾਵੇਗਾ?

**ਵਿੱਤ ਮੰਤਰੀ:** ਦਰਅਸਲ ਪਿਛੇ ਸ਼ਾਰਟੇਜ ਆਫ ਇਨਸਪੈਕਟਰਜ਼ ਸੀ ਇਸ ਲਈ ਐਕਟ ਨੂੰ ਇਸ ਇਲਾਕੇ ਤੋਂ ਵਿਦਡਰਾ ਕਰ ਲਿਆ ਗਿਆ ਸੀ। ਇਸ ਦੇ ਨਾਲ ਕੋਈ 70 ਦੇ ਕਰੀਬ ਪਰਸਨਜ਼ ਅਫੈਕਟਿਵ ਹੁੰਦੇ ਹਨ, ਇਨ੍ਹਾਂ ਨੂੰ ਹੁਣ ਰੈਸ਼ਨੇਲਾਈਜ਼ ਕਰਕੇ ਸਾਰੇ ਹਿੱਸੇ ਨੂੰ ਸ਼ਾਪਸ ਐਕਟ ਹੇਠ ਕਵਰ ਕਰ ਦਿਤਾ ਜਾਵੇਗਾ।

---

## SENIORITY LIST OF SECTIONAL OFFICERS OF IRRIGATION DEPARTMENT.

*309. **Sardar Dhanna Singh Gulshan:** Will the Minister for Irrigation and Power be pleased to state :—

(a) whether any seniority list of the Sectional Officers of the Irrigation Depaitment was prepared in 1956;

(b) whether any seniority list of the Sectional Officers of the present Punjab has been prepared upto 1971-72 after Re-organisation in 1956;

(c) if the reply to part (a) above be in the affirmative, the date on which the said list was prepared;

(d) if no seniority list has been prepared, the reasons therefor ?

**Shri Gurmail Singh** : (a) No. However, seniority list of Sectional Officers was prepared in April, 1957.

(b) Yes. The seniority list of Sectional Officers, who joined upto 15th March, 1962, was prepared in 1971-72.

(c) The seniority list was prepared in April, 1957.

(d) In view of reply at (a) and (b) above question does not arise.

[(ੳ) ਨਹੀਂ ਜੀ । ਤਾਂ ਭੀ ਭਾਗ ਅਫਸਰਾਂ ਦੀ ਸੀਨੀਅਰਤਾ ਅਪਰੈਲ, 1957 ਵਿਚ ਤਿਆਰ ਕੀਤੀ ਗਈ ਸੀ ।

(ਅ) ਹਾਂ ਜੀ । ਉਨ੍ਹਾ ਭਾਗ ਅਫਸਰਾਂ ਦੀ ਸਿਨੀਅਰਤਾ ਜਿਨ੍ਹਾਂ ਨੇ 15 ਮਾਰਚ, 1962 ਤਕ ਡਿਊਟੀ ਜਾਇਨ ਕੀਤੀ, ਸਾਲ 1971-72 ਵਿਚ ਤਿਆਰ ਕੀਤੀ ਗਈ ।

(ੲ) ਸੀਨੀਅਰਤਾ ਸੂਚੀ ਅਪਰੈਲ, 1957 ਵਿਚ ਤਿਆਰ ਕੀਤੀ ਗਈ ।

(ਸ) ਉਪਰ (ੳ) ਤੇ (ਅ) ਦੇ ਉੱਤਰ ਨੂੰ ਮੁੱਖ ਰਖਦੇ ਹੋਏ ਸਵਾਲ ਹੀ ਪੈਦਾ ਨਹੀਂ ਹੁੰਦਾ ।]

ਸਰਦਾਰ ਧੰਨਾ ਸਿੰਘ ਗੁਲਸ਼ਨ: ਨਹਿਰੀ ਵਿਭਾਗ ਦੇ ਅਫਸਰਾਂ ਦੇ ਜੋ ਤਰੱਕੀ ਦੇ ਕੇਸ ਹਨ ਉਨ੍ਹਾਂ ਦੇ ਬਾਰੇ ਵਿਚ ਇਨ੍ਹਾਂ ਨੇ ਦਸਿਆ ਕਿ ਇਹ ਲਿਸਟ ਅਪਰੈਲ, 1957 ਵਿਚ ਤਿਆਰ ਕੀਤੀ ਗਈ ਸੀ ਅਤੇ ਫਿਰ 1971-72 ਵਿਚ ਤਿਆਰ ਕੀਤੀ ਗਈ ਤਾਂ ਕੀ ਇਹ ਦੱਸ ਸਕਦੇ ਹਨ ਕਿ ਉਨ੍ਹਾਂ ਵਿਚ ਕਿੰਨੇ ਪਛੜੀਆਂ ਜਾਤੀਆਂ ਦੇ ਵਿਭਾਗੀ ਅਫਸਰ ਹਨ ਜਿਨ੍ਹਾਂ ਨੂੰ ਸੀਨੀਅਰਤਾ ਦਿਤੀ ਗਈ ।

ਸਿੰਚਾਈ ਤੇ ਬਿਜਲੀ ਮੰਤਰੀ: ਇਹ ਤਾਂ ਸਵਾਲ ਵਿਚ ਪੁਛਿਆ ਨਹੀਂ ਸੀ ਗਿਆ ਹੁਣ ਤੁਸੀਂ ਇਹ ਗੱਲ ਨੋਟਿਸ ਵਿਚ ਲੇ ਆਏ ਹੋ ਮੈਂ ਇਸ ਦਾ ਪਤਾ ਕਰ ਦਿਆਂਗਾ ।

**Mr. Speaker**: Question hour is over. The remaining questions shall be deemed to have been answered under rule 38.

## WRITTEN ANSWERS TO STARRED QUESTIONS LAID ON THE TABLE UNDER RULE 38.

### HOLIDAYS ALLOWED TO CANAL SIGNALLERS IN THE STATE

***272. Comrade Satya Pal Dang**: Will the Minister for Irrigation and Power be pleased to state :—

(a) the total number of Canal Signallers in the State at present;

[Comrade Satya Pal Dang]

(b) whether it is a fact that the Canal Signallers are not allowed any weekly holidays or National or Festival Holidays or any gazetted holiday, if so, the reasons therefor and whether they are allowed any compensation in lieu of holidays;

(c) whether in the month of April, 1972, the Government received a Memorandum from the Punjab Canal Signallers Association addressed to the Chief Minister, if so, a copy of the same be laid on the Table of the House.

(d) the action, if any, taken by the Government in this connection.

**Shri Gurmail Singh**: (a) 174

(b) Yes. Their presence is necessary for regulation of supplies. No compensation is allowed.

(c) Yes. A copy of Memorundum is laid on the Table of the House.

(d) The demands are under consideration.

[(ੳ) 174 ।

(ਅ) ਹਾਂ ਜੀ. ਇਨਾਂ ਦੀ ਹਾਜ਼ਰੀ ਸਪਲਾਈ ਦੀਂ ਰੈਗੁਲੇਸ਼ਨ ਬਾਰੇ ਜ਼ਰੂਰੀ ਹੈ । ਛੁੱਟੀਆਂ ਦੇ ਬਦਲੇ ਵਾਧੂ ਭੱਤਾ ਨਹੀਂ ਦਿਤਾ ਜਾਂਦਾ ।

(ੲ) ਹਾਂ ਜੀ । ਮੈਮੋਰੈਂਡਮ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਸ) ਮੰਗਾਂ ਵਿਚਾਰ ਅਧੀਨ ਹਨ ।)

Copy of Memorandum

To

The hon'ble Chief Minister, Punjab,
Chandigarh.

Respected Sir,

The Punjab Canal Signallers Association feels satisfied on the announcement by the present Government to redress the genuine grievances of the employees.

I most respectfully submit that a great injustice has been done to this class because the anomalies in pay scales have not been removed till now despite continuous efforts.

On February 28th, 1972 the President of this Association Shri Jagdish Rai Sharma put up the case of this class to his Excellancy the Governor, Punjab while discussing other problems of the employees in the presence of Shri S.P. Bagla the then Civil Secretary to his excellency the Governor and now Principal Secretary to your kind honour. His excellency the Governor was convinced and very kindly pleased to announce "why can't we do it. We should do it". (The case of removal of anomalies in pay Scales, Working Hours, Gazetted and other holidays etc.) but to our misfortune nothing has come out so far.

My submission is that in 1963 the grade for this class was proposed by the Government 60—4—80/5—120/6—180/8—220 against the other cadres which were in 60—4—80/5—120/5—175 but later by the pay Commission in 1969 this class

was put two advance increments enhanced to other cadres whereas the class in accordance with the Pay Commission report was to be put Technicians Category III 20—250 being Technical hand even while removing anomalies in Pay Scales of other classes this grade of 120—250 is superceeded from 110—200 to 110—250 correspondingly Technicians category III grade to follow by Technicians Category IV i. e. from 120—250 to 140—300 but instead of that we have been brought down to all leaving none to compare.

I humble pray that this class prior to 1956 was getting promotion with enhanced pay scales upto the Post of Circle Superintendent grade 300—400 now revised to 400 –650 viz. Signaller Sub Divisional Clerk, Accounts Clerk, Head Clerk and so on and now put in a stationary lower scale upto 200 only without a single step except only 10% posts of Selection grade plus 4 Nos. posts of Head Signallers which also runs upto the end where on ordinary clerk reached i. e. 250 when the longavity of the service is the same.

| | | | |
|---|---|---|---|
| 1. A Clerk Matriculate | Minimum age 25 years | retirement with age 58 years in 33 years | Promotion 110—250 to 400—600 |
| 2. A Signaller Matriculate plus one years telegraphy training | —do— | —do— | 110—200 to 120—250 Selection grade i. e. also only for 10%+4 Nos. Head Signallers. |

In fact a mere matriculate employed as a clerk, Assistant., Revenue Clerk even Canal Patwari in the grade of 110—250 with further promotion upto Superintendent 400—650 whereas a signaller matriculate with additional one year telegraphy training is employed 110—200 which is awfully discriminating and we feel humiliated on this decision which needs your honours early adjudication for the demands mentioned below:—

1. Signallers 140—300

   (ii) Signallers 40% 160—400 is equal to B Class office Assistant.

   (iii) Selection grade signallers +4 Head Signallers 225—500. Head Clerk (B) Class office or Assistant A Class Office.

   (B) Apprentice Signallers initial of the grade for 3 months then regular grade,

2. Reducing working hours from 66 hours a week to normal working hours at par with others.
3. Allow all holidays including Gazetted and Sundays.
4. Extra work shall carry extra remuneration i.e. overtime allowance during normal situation.

Yours faithfully,

Sd:—

General Secretary,
Punjab Canal Signallers Association.

Copy of above is submitted to the:—

(i) Hon'ble Irrigation & Power Minister, Punjab;

(ii) Hon'ble Finance Minister, Punjab

for favour of early action please.

Yours faithfully,

Sd:—

General Secretary,
Punjab Canal Signallers Association.

Sd:—

President,
Punjab Canal Signallers Association.

[Minister for Irrigation and Power]

**Comparative statement**

| S. No. | Name of Class | Pay prior to 1st February, 1968 | Pay revised from 1st February, 1968 | Selection grade | Pay revised in 1971 | Qualifications Educational | Technical |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1. | Signaller | 60—175 | 110—200 plus 2 advance increments | 110% Selection grade 120—250 plus 2 advance increments | omitted | Matric | One year's telegraphy training |
| 2. | Head Signaller | 60—175 plus Rs. 20 Spl. pay | 120—250 plus 2 advance increments | — | 110—250 plus 20/Spl. pay | | |
| | There are only 4 posts of Head Signallers throughout Punjab. | | | | | | |
| 3. | Clerk | | | | | | |
| 4. | Assistant Storekeeper | | | | | | |
| 5. | Assistant Revenue Clerk | | Promotions due upto the post of Superintendent, Head Storekeeper & Head Revenue Clerk. | | 110—250 | ,, | |
| 6. | Patwari | | | | | | |
| 7. | Junior Stenographer | 60—175 | 110—200 plus 15/25 spl. pay | Promotion due upto the post of Superintendent spl. pay whose grade is now 400—650 | 110—250 plus 25/- spl. pay | ,, | 6 months short hand training |

*Note*: S.N. *1 and 2 working hours 66 hours a week with no holiday through out the year, less pay with more qualification more work when S.N. 3, 4, 5, 6, and 7 working hours 37 hours a week with all holidays more pay with less qualification less work.

Sd/
General Secretary,
Punjab Canal Signallers Association
Patiala.

## RULES FOR THE WORKING OF TELEGRAPH AND TELEPHONE LINES

No. 22337/G/65 dated 2nd June, 1965 Case No. G/48/1932 Substitute the following for the existing timings given under first Paragraph of Rules No. 3 of the working of Telegraph and Telephone lines.

The office hours throughout the whole canal Telegraph system will be as follows

**From 15th April to 1t5h October**

| *On Week Days* | | *On Sunday and Gazetted Holidays* | |
|---|---|---|---|
| 6 to 9 | | 6 to 9 | 6 hours. |
| 11 to 13 | 10 hours | 10 to 22 | |
| 14 to 16 | | | |
| 19 to 22 | | | |

**From 16th October to 14th April**

| *On week Days* | | *On Sunday and Gezetted Holidays* | |
|---|---|---|---|
| 7 to 10 | | 7 to 10 | 6 hours |
| 11 to 13 | 10 hours | 18 to 21 | |
| 14 to 16 | | | |
| 18 to 21 | | | |

Sd/-
Chief Engineer, North Irr. Pb. Chandigarh.

---

### GURU NANAK THERMAL PLANT, BHATINDA

*339. **Chaudhri Ram Singh** : Will the Minister for Irrigation and Power be pleased to state:—

(a) the total amount of expenditure incurred so far on the construction of Guru Nanak Thermal Plant, Bhatinda;

(b) the extent of electricity in K. Wts. that would be generated by this Plant ;

(c) the date when the construction of the said Plant would be finalised;

(d) the total number of persons employed there?

**Shri Gurmail Singh** : (a) Upto 31st March, 1972 expenditure to the extent of Rs. 29,38,69,450 has been incurred on the construction of Guru Nanak Thermal Plant, Bhatinda.

[Minister for Irrigation and Power]

(b) The increase in firm power with one unit of the Plant would be 1,03,000 K.W. and with two units 2,07,000 Kilowatts at 100% Load Factor.

(c) The first unit of Guru Nanak Thermal Plant, Bhatinda is likely to be commissioned in May, 1973 and the second unit in May, 1974.

| | | |
|---|---|---|
| (d) (i) Regular Establishment | .. | 607 |
| (ii) Workcharged Establishment | .. | 848 |
| Total | .. | 1,455 |

[(ੳ) 31 ਮਾਰਚ, 1972 ਤਕ ਗੁਰੂ ਨਾਨਕ ਥਰਮਲ ਪਲਾਂਟ ਬਠਿੰਡਾਂ ਦੀ ਉਸਾਰੀ ਤੇ 29,38,69,450 ਰੁਪਏ ਖਰਚ ਹੋ ਚੁਕੇ ਸਨ ।

(ਅ) 100% ਲੋਡ ਫੈਕਟਰ ਤੇ ਪਲਾਂਟ ਦੀ ਇੱਕ ਯੂਨਿਟ ਨਾਲ ਫਰਮ ਪਾਵਰ ਵਿਚ 1,03,000 ਕਿਲੋਵਾਟ ਅਤੇ ਦੋ ਯੂਨਿਟਾਂ ਨਾਲ 2,07,000 ਕਿਲੋਵਾਟ ਵਾਧਾ ਹੋਵੇਗਾ ।

(ੲ) ਆਸ ਹੈ ਕਿ ਗੁਰੂ ਨਾਨਕ ਥਰਮਲ ਪਲਾਂਟ ਬਠਿੰਡਾ ਦਾ ਪਹਿਲਾ ਯੂਨਿਟ ਮਈ, 1973 ਵਿਚ ਅਤੇ ਦੂਸਰਾ ਯੂਨਿਟ ਮਈ, 1974 ਵਿਚ ਚਾਲੂ ਹੋ ਜਾਵੇਗਾ ।

| | | |
|---|---|---|
| (ਸ) (1) ਰੈਗੂਲਰ ਅਮਲਾ | .. | 607 |
| (2) ਵਰਕ ਚਾਰਜ ਅਮਲਾ | .. | 848 |
| ਜੋੜ | .. | 1,455 |

---

ALLEGED THEFT OF 20 BAGS OF WHEAT BY AN INSPECTOR OF CIVIL SUPPLIES DEPARTMENT BHATINDA.

***307. Sardar Dhanna Singh Gulshan :** Will the Minister of State for Food & Supplies be pleased to state :-

(a) whether the Government have received any information in regard to the theft of 20 bags of Government Wheat recently by an Inspector of the Civil Supplies Department in Mansa. District Bhatinda ;

(b) if the reply to para (a) above be in the affirmative, whether any enquiry has been held by the Government into the said matter, if so, the result thereof ?

**Shri Gian Chand Kharbanda :** (a) No.

(b) Question does not arise.

[(ੳ) ਨਹੀਂ ਜੀ

(ਅ) ਸਵਾਲ ਪੈਦਾ ਨਹੀਂ ਹੁੰਦਾ ।]

---

CASE REGISTERED AGAINST SUB-INSPECTOR FOOD & SUPPLIES DEPARTMENT, MANDI RAMPURA PHUL, DISTRICT BHATINDA.

*308. **Sardar Dhanna Singh Gulshan** : Will the Minister of State for Food & Supplies be pleased to state :-

(a) whether any case was registered with the Police during the month of December, 1971 or March, 1972 against the Sub-Inspector of Civil Supplies Department of Mandi Rampura Phul, District Bhatinda, for stealing 8 bags of Government wheat ;

(b) if the reply to part (a) above be in the affirmative, the action, if any, so far taken by the Government in the matter; if no action has been taken, the reasons therefor ?

**Shri Gian Chand Kharbanda**: (a) No.

(b) Question does not arise.

[(ੲ) ਨਹੀਂ ।

(ਬੀ) ਸਵਾਲ ਹੀ ਪੈਦਾ ਨਹੀਂ ਹੁੰਦਾ । ]

---

PURCHASE CENTRES IN KAPURTHALA DISTRICT

*358. **Sardar Kirpal Singh Dhillon** : Will the Minister of State for Food and Supplies be pleased to state : —

(a) the number of Purchase Centres existing in Kapurthala District at present ;

(b) whether there is any proposal under the consideration of the Government to open more Purchase Centres in Kapurthala District before the actual arrival of Rabi foodgrains; if so, the details thereof ?

**Shri Gian Chand Kharbanda**: (a) Seventeen.

(b) No, Sir.

[ (ੲ) ਸਤਾਰਾਂ (17) ।

(ਬੀ) ਨਹੀਂ ਜੀ ]

---

## UPPER AGE LIMIT FOR RECRUITMENT IN STATE GOVERNMENT SERVICES

*352. **Shri Prem Gupta**: Will the Chief Minister be pleased to state:

(a) the upper age limit as at present for the recruitment in State Government Service ;

(b) whether the said age limit is uniformly applied in all the departments ;

(c) whether any relaxatlon is allowed, if so, on what grounds ;

(d) whether the Government intends to raise the upper age limit for recruitment in the State Government Service to accommodate large number of educated persons who have crossed the existing upper age limit ?

**ਗਿਆਨੀ ਜ਼ੈਲ ਸਿੰਘ** (ੳ) ਆਮ ਤੌਰ ਤੇ 25 ਸਾਲ ।

(ਅ) ਨਹੀਂ ਜੀ, ਕੁਝ ਕੁ ਸੇਵਾਵਾਂ ਵਿਚ ਸੰਬਧਤ ਸੇਵਾ ਨਿਯਮਾਂ ਅਨੁਸਾਰ 25 ਸਾਲਾਂ ਤੋਂ ਵੱਧ ਵੀ ਹੈ ।

(ੲ) ਅਨੁਸੂਚਿਤ ਜਾਤੀਆਂ ਤੇ ਪਛੱੜੀਆਂ ਸ਼੍ਰੇਣੀਆਂ ਦੇ ਉਮੀਦਵਾਰਾਂ ਨੂੰ 5 ਸਾਲ ਤੱਕ ਛੋਟ ਦਿੱਤੀ ਜਾਂਦੀ ਹੈ । ਸਾਬਕਾ ਫੌਜੀਆਂ ਨੂੰ ਵੀ ਮਿਲਟਰੀ ਸੇਵਾ ਜਾਂ ਫੌਜ ਵਿਚ ਭਰਤੀ ਸਮੇਂ ਉਮਰ ਦੇ ਆਧਾਰ ਤੇ ਛੋਟ ਦਿੱਤੀ ਜਾਂਦੀ ਹੈ । ਮੁੱਖ ਰੂਪ ਵਿਚ ਛੋਟ ਦਾ ਆਧਾਰ ਲੋਕ ਹਿਤ, ਤੇ ਸੰਬਧਤ ਸੇਵਾ ਦੀ ਵਿਸ਼ੇਸ਼ ਲੋੜ ਪੂਰਤੀ ਹੁੰਦਾ ਹੈ ।

(ਸ) ਇਹ ਮਾਮਲਾ ਵਿਚਾਰ ਅਧੀਨ ਹੈ ।

---

## CONNECTING VILLAGES MAURAN WITH PAKHO KE KALAN ROAD BY A LINK ROAD

*407 **Giani Kundan Singh Patang** : Will the Chief Minister be pleased to state whether it is a fact that village Mauran with a population of 10,000 in Bhadaur Constituency of district Sangrur, has not been connected with Pakho-Ke-Kalan road by a link road for which the necessary amount has already been deposited many years ago; if so, the date by which the said road is likely to be constructed ?

**Giani Zail Singh** (a) Yes, it has not been connected with a pucca road uptil now. This road has not been approved under any scheme. As such it is not possible to intimate the completion date there of at this stage.

[(ੳ) ਹਾਂ ਜੀ, ਇਹ ਪਿੰਡ ਹੁਣ ਤਕ ਪੱਕੀ ਸੜਕ ਨਾਲ ਨਹੀਂ ਜੋੜਿਆ ਗਿਆ ਹੈ । ਇਹ ਸੜਕ ਕਿਸੇ ਭੀ ਸਕੀਮ ਅਧੀਨ ਮਨਜ਼ੂਰ ਨਹੀਂ ਹੋਈ ਹੈ । ਇਸ ਲਈ ਇਸ ਦੇ ਮੁਕੰਮਲ ਹੋਣ ਦੀ ਮਿਤੀ ਇਸ ਸਮੇਂ ਦਸਣੀ ਔਖੀ ਹੈ ।]

## CONSTRUCTION OF ROAD FROM VILLAGE BHADAUR TO RAMGARH VIA VILLAGE MALUKE, DISTRICT SANGRUR.

*428. **Giani Kundan Singh Patang** : Will the Chief Minister be pleased to state—

(a) the date by which the road from village Bhadaur to Ramgarh via village Maluke in district Sangrur is likely to be constructed;

(b) whether it is a fact that 44 feet wide strip of land has been set apart during the consolidation operations for the said road and earth work thereon has also been completed ?

**Giani Zail Singh** : (a) This road is still not sanctioned under any scheme. As such it is not possible to fix the date of completion of this road.

(b) Yes; earth work was done in different reaches only.

[(ੲ) ਇਹ ਸੜਕ ਅਜੇ ਕਿਸੇ ਸਕੀਮ ਦੇ ਥੱਲੇ ਮਨਜ਼ੂਰ ਨਹੀਂ ਹੋਈ। ਇਸ ਲਈ ਇਸ ਦੀ ਉਸਾਰੀ ਮੁਕੰਮਲ ਕਰਨ ਦੀ ਮਿਤੀ ਦੱਸਣ ਦਾ ਸਵਾਲ ਪੈਦਾ ਨਹੀਂ ਹੁੰਦਾ !

(ਬੀ) ਹਾਂ ਜੀ ਮਿੱਟੀ ਪਾਉਣ ਦਾ ਕੰਮ ਕਿਸੇ ਕਿਸੇ ਟੋਟੇ ਵਿਚ ਕੀਤਾ ਗਿਆ ਸੀ ।]

---

## UNEMPLOYED B.T./B.ED. TEACHERS

*280. **Shri Prem Gupta** Will the Minister for Education be pleased to state the number of B. T. and B. Ed. Teachers who are unemployed in the State and the steps being taken or proposed to be taken to provide them employment?

**Sardar Umrao Singh** : 4469. Upgrading of 200 Government Primary and 75 Middle Schools is being considered.

[4469. 200 ਸਰਕਾਰੀ ਪ੍ਰਾਇਮਰੀ ਅਤੇ 75 ਮਿਡਲ, ਸਕੂਲਾਂ ਦਾ ਪੱਧਰ ਉੱਚਾ ਕਰਨ ਬਾਰੇ ਵਿਚਾਰ ਕੀਤਾ ਜਾ ਰਿਹਾ ਹੈ ।]

---

## UPGRADING OF SCHOOLS IN PATIALA CITY

*353. **Shri Prem Gupta** : Will the Minister for Education be pleased to state—

(a) the number of Primary Schools upgraded to Middle Schools and Middle Schools upgraded to High Schools since 1st April, 1967 in Patiala City;

(b) whether there is any proposal under the consideration of the Government to upgrade more Schools during the current financial year to meet the growing need of Patiala City?

**Sardar Umrao Singh** : (a) One Middle to High.

(b) The matter is under consideration.

[(ਏ) ਇਕ ਮਿਡਲ ਤੋਂ ਹਾਈ ।

(ਬੀ) ਮਾਮਲਾ ਵਿਚਾਰ ਅਧੀਨ ਹੈ ।]

---

## STARRED QUESTION No. 390

ਅ. ਸ. ਪੱਤਰ ਨੰ: 5487-5 ਸਿ 2-72/13146

ਮੰਤਰੀ,
ਸਿਖਿਆ ਵਿਭਾਗ ਪੰਜਾਬ,
ਚੰਡੀਗੜ੍ਹ ।
ਮਿਤੀ ਚੰਡੀਗੜ੍ਹ 11 ਮਈ, 1972

ਪਿਆਰੇ

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 390 ਜੋ ਮਿਤੀ 12 ਮਈ, 1972 ਲਈ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਰਾਜ ਕੁਮਾਰ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ 22 ਮਈ, 1972 ਤੋਂ ਪਿੱਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ,
ਸਹੀ/-
(ਉਮਰਾਓ ਸਿੰਘ)

ਸ੍ਰੀ ਦਰਬਾਰਾ ਸਿੰਘ
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

## UNSTARRED QUESTION AND ANSWER

### LOANS GIVEN TO HARIJANS FOR POULTRY FARMING AND PIGGERY IN NIHALSINGHWALA CONSTITUENCY

**346. Comrade Saggar Singh**: Will the Minister for Development be pleased to state :

(a) the number of Harijans who were given grants by the Government for Poultry Farming and Piggery in the Nihalsinghwala Assembly Constituency during the last five years;

(b) whether the said grants were utilised by the persons concerned for the purpose according to the conditions laid down by the Government; if not, whether the Government intend to recover the same from them together with the measures being adopted by the Government to check such misutilisation of grants ?

**Captain Rattan Singh** : (a) No.

(b) Question does not arise.

[(ੳ) ਕੋਈ ਨਹੀਂ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।]

## QUESTION OF PRIVILEGE

**Mr. Speaker** : Sardar Ajaib Singh Sandhu has given notice of a question of privilege in connection with an item which appeared in a newspaper 'Sarpanch' dated 8th May, 1972 printed at Samana and Chandigarh in which a personal attack has been made on Shri Prem Gupta, M.L.A. There is no denying the fact that the item is couched in a very objectionable language and reflections have been cast upon him, but in view of the fact, that the attacks have been made in his personal capacity and are not based on any of his activities as a Member of this House or in relation to his service in the House, I refuse to give my consent to the question of privilege being raised.

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਜਨਾਬ ਤੋਂ ਇਹ ਗਲ ਜਾਨਣੀ ਚਾਹੁੰਦਾ ਹਾਂ ਭਾਵੇਂ ਅਸੀਂ ਅੰਦਰ ਕੰਮ ਕਰਦੇ ਹਾਂ ਭਾਵੇਂ ਬਾਹਰ, ਪਰ ਇਹ ਕੋਈ ਅਖਬਾਰ ਵਾਸਤੇ ਚੰਗੀ ਗਲ ਨਹੀਂ ਹੈ ਕਿ ਇਸ ਤਰ੍ਹਾਂ ਕਿਸੇ ਦਾ ਨਾਉਂ ਬਦਨਾਮ ਕੀਤਾ ਜਾਵੇ । ਅਸੀਂ ਚਾਹੁੰਦੇ ਹਾਂ ਕਿ ਇਸ ਤਰ੍ਹਾਂ ਦੇ ਅਖਬਾਰਾਂ ਵਾਲਿਆਂ ਨੂੰ ਸਿਧਾ ਕਰਨਾ ਚਾਹੀਦਾ ਹੈ, ਕੱਲ੍ਹ ਨੂੰ ਤੁਹਾਡਾ ਨਾਉਂ ਵੀ ਇਸ ਤਰ੍ਹਾਂ ਲਿਆਂਦਾ ਜਾ ਸਕਦਾ ਹੈ ......(ਸ਼ੋਰ) ।

**Mr Speaker.** There is another Privilege Motion from Comrade Satyapal Dang and Comrade Darshan Singh Canadian wherein they have stated that Minister for Revenue has ordered for the auction of inferior evacuee land contrary to the solemn assurance given to the House. This in their opinion constitutes a breach of privilege. I have made enquiries from the hon. Minister concerned and he says that as far as he recollects what he stated was that he would consider the policy and that policy has now been reconsidered. The hon. Minister has further stated that there is no breach of any such assurance. In view of that I do not give my consent to the question of privilege being raised.

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਐਸ਼ੋਰੇਂਸ ਦਿੱਤੀ ਸੀ ਪਰ ਉਹ ਰੀਕਾਰਡ ਦੇ ਵਿਚ ਨਹੀਂ ਆ ਸਕੀ । ਇਹ ਇਕ ਪਾਲਿਸੀ ਦੀ ਗਲ ਹੈ, ਰੀਕਨਸਿਡਰ ਕੀਤੀ ਜਾ ਸਕਦੀ ਹੈ । ਅਸੀਂ ਇਸ ਐਕਸ਼ਨ ਦੇ ਖਿਲਾਫ ਹਾਂ, ਹਾਊਸ ਵਿਚ ਬੈਠਿਆਂ ਜਦੋਂ ਇਕ ਪ੍ਰਿਵਿਲੇਜ ਬਰੀਚ ਹੋਵੇ ਇਹ ਫੇਰ ਹਾਊਸ ਨਾ ਹੋਇਆ ਇਕ ਤਮਾਸ਼ਾ ਹੋਇਆ ।

**ਸ੍ਰੀ ਸਪੀਕਰ** : ਹਾਊਸ ਨੂੰ ਤਮਾਸ਼ਾ ਕਹਿਣਾ ਇਹ ਕੋਈ ਚੰਗੀ ਗਲ ਨਹੀਂ। (It is not proper to use the word "Tamasha" for the House.)

**ਕਾਮਰੇਡ ਸਤਪਾਲ ਡਾਂਗ** : ਤੁਸੀਂ ਮਨਿਸਟਰ ਸਾਹਿਬ ਨੂੰ ਪੁਛਦੇ ਹੋ ਕਿ ਐਸ਼ੋਰੈਂਸ ਦਿੱਤੀ ਹੈ ਕਿ ਨਹੀਂ; ਮੈਂ ਕਹਿੰਦਾ ਹਾਂ ਕਿ ਰੀਕਾਰਡ ਵੇਖ ਲਓ। ਰਾਤੀਂ ਜਦੋਂ ਤੁਹਾਡੇ ਨਾਲ ਗਲ ਹੋਈ ਸੀ ਤੁਸੀਂ ਆਪ ਮੰਨ ਗਏ ਸੀ......

(ਆਵਾਜ਼ਾਂ : ਰਾਤੀਂ ?....ਹਾਸਾ)

**ਸ੍ਰੀ ਸਪੀਕਰ** : ਡਾਂਗ ਸਾਹਿਬ, ਤੁਸੀਂ ਕਿਸੇ ਦਾ ਲਿਹਾਜ਼ ਨਹੀਂ ਕਰਦੇ। (Dang Sahib, you do not spare any body.)

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਦੇਵਾਂ ਕਿ ਇਹ ਬੜਾ ਦੇਰੀਨਾ ਮੁਆਮਲਾ ਹੈ ਤੇ ਬੜੀ ਦੇਰ ਤੋਂ ਲਟਕਦਾ ਚਲਿਆ ਆ ਰਿਹਾ ਹੈ। 1964 ਵਿਚ ਪੰਜਾਬ ਸਰਕਾਰ ਨੇ ਹੁਕਮ ਕੀਤਾ ਸੀ ਕਿ ਨੀਲਾਮੀ ਕਰਕੇ ਜ਼ਮੀਨ ਦਿੱਤੀ ਜਾਵੇ। ਇਸ ਤੋਂ ਬਾਅਦ ਜਿਹੜੀ ਸਰਕਾਰ ਆਈ ਉਸ ਨੇ ਨੀਲਾਮੀ ਬੰਦ ਕਰਾ ਦਿੱਤੀ ਅਤੇ ਨਾਜਾਇਜ਼ ਕਬਜ਼ੇ ਕਰਾਏ। ਅਸੀਂ ਸਾਰੇ ਹਰੀਜਨ ਐਮ.ਐਲ.ਏਜ਼ ਇਸ ਗਲ ਦਾ ਪ੍ਰੋਟੈਸਟ ਕਰਦੇ ਰਹੇ ਹਾਂ ਕਿ ਇਸ ਤਰ੍ਹਾਂ ਜੇ ਨੀਲਾਮੀ ਨਹੀਂ ਕਰੋਗੇ ਤਾਂ ਜ਼ਮੀਨਾਂ ਤੇ ਨਾਜਾਇਜ਼ ਕਬਜ਼ੇ ਹੋਣਗੇ, ਅਸੀਂ ਇਹ ਪ੍ਰੋਟੈਸਟ ਰਾਹੀਂ ਹੀ ਗਵਰਨਮੈਂਟ ਨੂੰ ਮਜ਼ਬੂਰ ਕੀਤਾ ਕਿ ਨੀਲਾਮੀ ਦਾ ਸਿਲਸਲਾ ਫੇਰ ਸ਼ੁਰੂ ਕੀਤਾ ਜਾਵੇ। ਇਸੇ ਲਈ ਹੀ ਪ੍ਰਿਵਿਲੇਜ ਮੋਸ਼ਨ ਹੈ (ਸ਼ੋਰ)

**ਕਾਮਰੇਡ ਦਾਨਾ ਰਾਮ** : ਮੈਂ ਕਹਿੰਦਾ ਹਾਂ ਜਿਸ ਤਰ੍ਹਾਂ ਗੁਰਦੇਵ ਸਿੰਘ ਬਾਦਲ ਨੇ ਬਾਦਲ ਸਰਕਾਰ ਵੇਲੇ ਜ਼ਮੀਨ ਅਲਾਟ ਕਰਾਈ ਲਾਟਰੀ ਸਿਸਟਮ ਨਾਲ ਉਸੇ ਤਰ੍ਹਾਂ ਹੀ ਸਾਰਿਆਂ ਨੂੰ ਦਿੱਤੀ ਜਾਵੇ......(ਸ਼ੋਰ)

**ਸਰਦਾਰ ਗੁਰਦੇਵ ਸਿੰਘ ਬਾਦਲ** : ਇਹ ਬਿਲਕੁਲ ਗਲਤ ਗਲ ਕਰਦੇ ਹਨ। ਇਹ ਮੈਨੂੰ ਦਸਣ ਕਿ ਜ਼ਮੀਨ ਕਦੋਂ ਅਤੇ ਕਿਥੇ ਬਾਦਲ ਸਰਕਾਰ ਵੇਲੇ ਅਲਾਟ ਕਰਾਈ ਹੈ.... (ਸ਼ੋਰ)

**ਸਰਦਾਰ ਹਰਚੰਦ ਸਿੰਘ** : ਇਸ ਨੇ ਨਹੀਂ ਤਾਂ ਇਸ ਦੀ ਮਾਂ ਨੇ ਕਰਾਈ ਹੋਵੇਗੀ।

**ਸ੍ਰੀ ਸਪੀਕਰ** : ਮਿਹਰਬਾਨੀ ਕਰਕੇ ਆਪਣੇ ਇਹ ਸ਼ਬਦ ਵਿਦਡਰਾ ਕਰੋ। (Please withdraw these words.)

**ਸਰਦਾਰ ਹਰਚੰਦ ਸਿੰਘ** : ਅਛਾ ਜੀ, ਮੈਂ ਵਿਦਡਰਾ ਕਰਦਾ ਹਾਂ।

**ਵਿਕਾਸ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਹ ਗਲ ਜਾਣਨੀ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਇਕ ਰੂਲਿੰਗ ਦੇ ਦਿੱਤਾ ਉਸ ਤੋਂ ਬਾਅਦ ਇਹ ਮੈਂਬਰ ਫਿਜ਼ੂਲ ਦੇ ਤਰੀਕੇ ਬੋਲ ਰਹੇ ਹਨ ?

*(Noise and uproar in the House)*

**Comrade Satya Pal Dang** : If necessary we will go to jail. We will not allow the auction to take place. We will not allow the vested interests in Harijans to take the benefit of this auction.

**ਸਰਦਾਰ ਗੁਰਤੰਤਾ ਸਿੰਘ** : ਸਪੀਕਰ ਸਾਹਿਬ, ਮੈਂ ਇਹ ਗਲ ਫੇਰ ਕਹਿ ਦੇਣੀ ਚਾਹੁੰਦਾ ਹਾਂ ਕਿ ਜੇ ਸਰਕਾਰ ਆਕਸ਼ਨ ਨਹੀਂ ਕਰੇਗੀ, ਅਸੀਂ ਇਸੇ ਲਈ ਜ਼ਬਰਦਸਤ ਪ੍ਰੋਟੈਸਟ ਕਰਾਂਗੇ ਅਤੇ ਜੇਲਾਂ ਵਿਚ ਸਾਰੇ ਹਰੀਜਨ ਜਾਵਾਂਗੇ । ਜਦੋਂ ਇਕ ਫੈਸਲਾ ਕੀਤਾ ਹੋਇਆ ਹੈ ਕਿ ਨੀਲਾਮੀ ਹੋਵੇ ਤਾਂ ਅਸੀਂ ਹੁਣ ਇਸ ਦੀ ਬਦਲੀ ਬਰਦਾਸ਼ਤ ਨਹੀਂ ਕਰਾਂਗੇ । (ਸ਼ੋਰ)

**ਕਾਮਰੇਡ ਦਾਨਾ ਰਾਮ** : ਇਹ ਹੁਣ ਹੀ ਸਾਰੇ ਹਰੀਜਨਾਂ ਦੇ ਏਥੇ ਹੱਥ ਖੜੇ ਕਰਾਉਣ ਤਾਂਕਿ ਪਤਾ ਲਗ ਜਾਵੇ ਕੌਣ ਕਿਧਰ ਹੈ ? (ਸ਼ੋਰ)

**ਸਰਦਾਰ ਗੁਰਤੰਤਾ ਸਿੰਘ** : ਅਸੀਂ ਦੇਖਾਂਗੇ ਕਿਵੇਂ ਤੁਸੀਂ ਲਾਟਰੀਆਂ ਨਾਲ ਦੇਵੋਗੇ, ਅਸੀਂ ਜੇਲ੍ਹਾਂ ਵਿਚ ਜਾਵਾਂਗੇ. . . . (ਸ਼ੋਰ)

**ਕਾਮਰੇਡ ਸਤਪਾਲ ਡਾਂਗ** : * * * (ਵਿਘਨ)

**ਸ੍ਰੀ ਸਪੀਕਰ** : ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਿਹਾ ਜਾ ਰਿਹਾ ਹੈ ਉਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ । (Whatever is being said without the permission of the Chair, that should not form part of the proceedings.)

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : * * * (ਸ਼ੋਰ)

**ਸ੍ਰੀ ਸਪੀਕਰ** : ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਿਹਾ ਜਾ ਰਿਹਾ ਹੈ ਉਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ । (Whatever is being said without the permission of the Chair that should not form part of the proceedings.)

---

## CALL ATTENTION NOTICES UNDER RULE 66

(ਕ੍ਰਮ ਨੰ: 349)

1. **ਸਰਦਾਰ ਧੰਨਾ ਸਿੰਘ ਗੁਲਸ਼ਨ**
2. **ਸਰਦਾਰ ਬਲਵਿੰਦਰ ਸਿੰਘ ਭੁੰਡਰ**
3. **ਸਰਦਾਰ ਹਰਬੰਸ ਸਿੰਘ ਜਲਾਲ**

ਅਸੀਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦੇ ਹਾਂ, ਅਰਥਾਤ :—

(ੳ) ਨਰਮਾਂ ਕਪਾਹ ਦੀ ਸਰਕਾਰ ਵਲੋਂ ਮੁੜ ਖਰੀਦ ਕਾਰਨ ਕਿਸਾਨਾਂ ਨੇ ਨਰਮਾਂ ਕਪਾਹ ਮੁੜ ਮੰਡੀਆਂ ਵਿਚ ਲੈ ਆਂਦਾ ਹੈ;

(ਅ) ਜ਼ਿਲ੍ਹਾ ਬਠਿੰਡਾ ਦੀਆਂ ਮੰਡੀਆਂ ਵਿਚ ਮੈਂ ਨਰਮੇ ਕਪਾਹ ਦੇ ਢੇਰ ਲਗੇ ਹੋਏ ਦੇਖੇ ਹਨ,

*Expunged as ordered by the Chair.

[ਸਰਦਾਰ ਧੰਨਾ ਸਿੰਘ ਗੁਲਸ਼ਨ]

(ੲ) ਦਸ ਦਸ ਦਿਨ ਮਾਲ ਦੀ ਬੋਲੀ ਨਹੀਂ ਲਗਦੀ,

(ਸ) ਜੇ ਬੋਲੀ ਲਗ ਵੀ ਜਾਵੇ ਤਾਂ ਕਈ ਕਈ ਦਿਨ ਤੋਲਿਆ ਨਹੀਂ ਜਾਂਦਾ।

(ਹ) ਕੀਮਤ ਕੇਵਲ 130 ਤੋਂ 160 ਰੁਪਏ ਤਕ ਹੈ ਅਤੇ ਕਈ ਕਈ ਦਿਨ ਕਿਸਾਨਾਂ ਦੇ ਪੱਲੇ ਰਕਮ ਨਹੀਂ ਪਾਈ ਜਾਂਦੀ। ਇਨ੍ਹਾਂ ਕਾਰਨਾਂ ਕਰਕੇ ਕਿਸਾਨਾਂ ਦਾ ਜ਼ਰੂਰੀ ਸਮ੍ਹਾਂ ਨਸ਼ਟ ਹੁੰਦਾ ਹੈ ਤੇ ਪਰੇਸ਼ਾਨੀ ਵਿਚ ਵਾਧਾ ਹੁੰਦਾ ਹੈ ਸਬੰਧਤ ਮੰਤਰੀ ਇਸ ਬਾਰੇ ਸਪਸ਼ਟੀ ਕਰਨ ਦੇਣ ਦੀ ਕਿਰਪਾ ਕਰਨ।

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. The hon. Minister concerned may please make a statement.)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ ..(ਸ਼ੋਰ) ਮੇਰੀ ਬੇਨਤੀ ਹੈ ਕਿ ਇਸ ਕਾਰਵਾਈ ਤੋਂ ਪਿਛੇ ਇਕ ਕਾਰਵਾਈ ਰਹਿ ਗਈ ਹੈ।

**ਸ੍ਰੀ ਸਪੀਕਰ** : ਹੁਣ ਤਾਂ ਕਾਲ ਅਟੈਨਸ਼ਨਾਂ ਚਲ ਰਹੀਆਂ ਹਨ। (Now Call Attention Notices are before the House.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੂੰ ਕਹੋ ਕਿ ਉਹ ਹੁਣੇ ਹੀ ਬਿਆਨ ਦੇਣ। ਕਲ ਸੈਸ਼ਨ ਨਹੀਂ ਹੋ ਰਿਹਾ, ਇਹ ਬਹੁਤ ਜ਼ਰੂਰੀ ਹੈ ....(ਸ਼ੋਰ)

**ਵਿਕਾਸ ਮੰਤਰੀ** : ਕਿਹੜੇ ਰੂਲ ਦੇ ਤਹਿਤ ? (ਹਾਸਾ)

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਮੈਂ ਤੁਹਾਡੀ ਗਿਆਤ ਲਈ ਪੁਆਇੰਟ ਆਫ ਆਰਡਰ ਬਾਰੇ ਰੂਲ ਪੜ੍ਹ ਦਿੰਦਾ ਹਾਂ। (I may read out the rule regarding Point of Order for the information of the hon. Member.)

"A Point of Order may be raised in relation to the business before the Hous at the moment."

**ਸਰਦਾਰ ਅਜਾਇਬ ਸਿੰਘ ਸੰਧੂ** : ਸਪੀਕਰ ਸਾਹਿਬ, ਇਕ ਬਹੁਤ ਜ਼ਰੂਰੀ ਗੱਲ ਹੈ ਕਿ (ਵਿਘਨ) ਸੀ. ਐਮ. ਸਾਹਿਬ ਨੇ ਇਥੇ ਕਿਹਾ ਸੀ.... (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਉਹ ਬੜੀ ਦੇਰ ਦੀ ਗੱਲ ਹੈ, ਤੁਸੀਂ ਬੈਠ ਜਾਓ। (ਵਿਘਨ) (I is an old matter. Please resume your seat.) (*Interruption*

**ਸਰਦਾਰ ਅਜਾਇਬ ਸਿੰਘ ਸੰਧੂ** : * * (ਵਿਘਨ)

---

* Expunged as ordered by the Chair,

**ਸ੍ਰੀ ਸਪੀਕਰ** : ਜੋ ਕੁਝ ਵੀ ਚੇਅਰ ਦੀ ਆਗਿਆ ਦੇ ਬਿਨਾ ਕਿਹਾ ਜਾ ਰਿਹਾ ਹੈ, ਪ੍ਰੋਸੀਡਿੰਗਜ਼ ਦਾ ਭਾਗ ਨਹੀਂ ਬਣੇਗਾ । (ਵਿਘਨ) (Whatever is being said without the permission of the Chair, that should not form part of the proceedings.) (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ** : * *

**ਸ੍ਰੀ ਸਪੀਕਰ** : ਜੋ ਕੁਝ ਵੀ ਬਿਨਾਂ ਆਗਿਆ ਤੋਂ ਕਿਹਾ ਜਾ ਰਿਹਾ ਹੈ ਪ੍ਰੋਸੀਡਿੰਗਜ਼ ਦਾ ਭਾਗ ਨਹੀਂ ਬਣੇਗਾ । (Whatever is being said without the permission of the Chair that should not form part of the proceedings.)

**ਸਰਦਾਰ ਅਜਾਇਬ ਸਿੰਘ ਸੰਧੂ** : * * * (ਵਿਘਨ)

**ਸ੍ਰੀ ਸਪੀਕਰ** : ਜੋ ਕੁਝ ਇਹ ਬਗੈਰ ਆਗਿਆ ਦੇ ਕਿਹਾ ਜਾ ਰਿਹਾ ਹੈ ਉਹ ਪ੍ਰੋਸੀਡਿੰਗਜ਼ ਦਾ ਭਾਗ ਨਹੀਂ ਬਣੇਗਾ । (ਸ਼ੋਰ) ਬਰਾੜ ਸਾਹਿਬ, ਤੁਸੀਂ ਇਨ੍ਹਾਂ ਨੂੰ ਬਿਠਾਓ (ਵਿਘਨ) (Whatever is being said without the permission of the Chair that should not form part of the proceedings.) (*Noise*) Brar Sahib, please ask him to resume his seat.) (*Interruption*)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਸਾਡੀ ਪਾਰਟੀ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ, ਇਸ ਲਈ ਤੁਸੀਂ ਇਨ੍ਹਾਂ ਨੂੰ ਆਪਣੀ ਗਲ ਕਹਿਣ ਦਾ ਮੌਕਾ ਦਿਓ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਨਹੀਂ ਜੀ । ਸੰਧੂ ਸਾਹਿਬ, ਤੁਸੀਂ ਤਸ਼ਰੀਫ ਰੱਖੋ । (No. Sandhu Sahib, please resume your seat.)

**ਸਰਦਾਰ ਅਜਾਇਬ ਸਿੰਘ ਸੰਧੂ** : * * (ਵਿਘਨ)

**ਸ੍ਰੀ ਸਪੀਕਰ** : ਇਹ ਚੇਅਰ ਤੇ ਐਸਪਰਸ਼ਨ ਹੈ, ਇਹ ਪ੍ਰੋਸੀਡਿੰਗਜ਼ ਦਾ ਭਾਗ ਨਹੀਂ ਬਣੇਗਾ । ਡਾਂਗ ਸਾਹਿਬ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ । (It is an aspersion on the Chair; it will not form part of the proceedings. Dang Sahib, please read out your Call Attention Motion.)

(Serial No. 350)

**Comrade Satya Pal Dang** : Sir, I beg to draw the attention of the Government towards a matter of urgent public importance, namely, that there is a great discontentment amongst the public in the Amritsar District at the reported decision of the Government to close down the Government Polytechnic at Amritsar.

In view of the obvious and urgent importance of the matter, the Government may please be asked to make a statement in the House.

---

*Expunged as ordered by the Chair.

**Mr. Speaker**: Admitted. The hon. Minister concerned may please make a statement.

(Serial No. 352)

**Comrade Darshan Singh Canadian**: Sir, I beg, to draw the attention of the Government towards a matter of urgent public importance, namely, that the police of Thana Malout beat up one Mr. Jagdish Kumar, ex-President of Malout Municipal Committee. He was beaten so mercilessly that 20 marks of injuries were revealed in medical examination. There was such widespread resentment against this act of repression that the people of Malout town staged demonstration in front of the police station and observed hartal on May 9th. There is wide spread discontentment among the people even now.

In view of the urgent public importance of the matter, the Government may kindly be asked to make a statement in the House.

**Mr. Speaker** : Admitted. The hon. Minister concerned may please make a statement.

---

## STATEMENT IN REPLY TO CALL ATTENTION NOTICE No. 313 LAID ON THE TABLE

**Minister for Finance** (Shri Hans Raj Sharma) : Sir, I beg to lay on the Table of the House reply to Call Attention Notice No. 313.

ਧਿਆਨ ਦਿਵਾਊ ਮਤਾ ਨੰ: 313

**ਕਾਮਰੇਡ ਅੱਛਰਾ ਸਿੰਘ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪਿਛਲੇ ਚਲੰਤ ਕਾਇਦੇ ਅਨੁਸਾਰ ਪੰਜਾਬ ਸਰਕਾਰ ਆਪਣੇ ਕਰਮਚਾਰੀਆਂ ਨੂੰ ਵ੍ਹੀਟ ਲੋਨ ਲੈਣ ਦੀ ਸਹੂਲਤ ਦਿੰਦੀ ਆ ਰਹੀ ਹੈ ।

ਅੱਜ ਮਿਤੀ 4 ਮਈ, 1972 ਦੇ ਇਕ ਪੰਜਾਬ ਰਾਜ 'ਚ ਛਪਦੇ ਉਰਦੂ ਦੈਨਿਕ ਅਨੁਸਾਰ ਇਹ ਸਹੂਲਤ ਖਤਮ ਕਰਨ ਦਾ ਸੰਕੇਤ ਮਿਲਦਾ ਹੈ । ਵੈਸੇ ਭੀ ਇਸ ਦੇ ਬਾਵਜੂਦ ਕਿ ਕਣਕ ਆਉਣ ਦਾ ਮੌਸਮ ਜ਼ੋਰਾਂ ਉਪਰ ਹੈ । ਸਰਕਾਰ ਵਲੋਂ ਕੋਈ ਸਰਕੂਲਰ ਵ੍ਹੀਟ ਲੋਨ ਦੇਣ ਬਾਰੇ ਜਾਰੀ ਨਹੀਂ ਹੋਇਆ । ਇਸ ਦੇ ਨਤੀਜੇ ਦੇ ਤੌਰ ਪਰ ਮੁਲਾਜ਼ਮਾਂ ਵਿਚ ਬੜਾ ਅਸੰਤੋਸ਼ ਪਾਇਆ ਜਾਂਦਾ ਹੈ ।

ਇਸ ਕੰਮ ਦੀ ਗੰਭੀਰਤਾ ਨੂੰ ਮੁੱਖ ਰਖਦੇ ਹੋਏ ਮੈਂ ਸਰਕਾਰ ਨੂੰ ਸਦਨ ਵਿਚ ਤੁਰੰਤ ਬਿਆਨ ਦੇਣ ਲਈ ਅਪੀਲ ਕਰਦਾ ਹਾਂ ਤਾਂ ਕਿ ਬੇਚੈਨੀ ਖਤਮ ਹੋ ਸਕੇ ।

**Shri Hans Raj Sharma** (Finance Minister): Government have been advancing interest-free loans to their employees for the puchase of wheat. The basic idea behind this was that employees should be enabled to perchase their requirements of wheat soon after the harvest when the prise are favourable, so that they can lay by a stock for the whole year and avoid purchases in the lean months when prices show a tendency to rise.

2. At one time the concession was restricted to Class III and Class IV employees who were allowed an advance equivalent to one month's pay subject to a maximum of Rs. 150/—. The advance was later raised to two months pay subject to a maximum of Rs. 200/—. In 1967-68 the limit was raised to Rs. 300/—., and the facility was extended to all Government employees irrespective of their pay.

3. The question was reviewed last year and it was felt that the concession was not quite justified because the prices of wheat were almost stable throughout the year. All the same, orders were passed restricting the facility to Government employees drawing pay upto Rs. 750/—. p. m.

4. The reason for giving these advances does not exist now. The prices of the wheat are more or less stable throughout the year. It has come to the notice of Government that these advances are mostly not utilised for the purchase of wheat. They are being utilised for purchase of consumer goods such as radio sets.

5. The total amount involved is quite large i.e, Rs. 3.5 crores. It is necessary, in view of our large deficit, to utilise the resources for more urgent and priority purposes. It has, therefore, been decided to discontinue the loans.

6. If the price of wheat shows a tendency to rise in the later part of the year, Government will throw in stocks from its own godowns and bring down the prices.

7. Hon'ble Members will no doubt take notice of the large interim relief given by the present Government. Wheat loans are even more unjustified in this context.

---

## THE PUNJAB LAND REFORMS BILL, 1972

*(Introduced)*

**Minister for Education** (Sardar Umrao Singh) : Sir, I beg to introduce the Punjab Land Reforms Bill, 1972

## THE PUNJAB URBAN PROPERTY (CEILING) BILL, 1972

*(Introduced)*

**Minister for Education** : Sir, I also beg to introduce the Punjab Urban Property (Ceiling) Bill, 1972

## THE PUNJAB AYURVEDIC AND UNANI PRACTITIONERS (Amendment and Validation) Bill, 1972

**Minister for Finance.** (Shri Hans Raj Sharma) : Sir, I beg to move—

> That the Punjab Ayurvedic and Unani Practitioners (Amendment and Validation) Bill be taken into consideration at once.

ਸਪੀਕਰ ਸਾਹਿਬ, ਇਹ ਅਮੈਂਡਿੰਗ ਬਿਲ ਇਸ ਕਰਕੇ ਇਸ ਹਾਊਸ ਵਿਚ ਲਿਆਂਦਾ ਗਿਆ ਹੈ ਕਿ ਜਿਹੜਾ ਮੇਨ ਐਕਟ ਸੀ ਉਸ ਦੇ ਮੁਤਾਬਿਕ ਅਸੀਂ ਇਕ ਬੋਰਡ ਨਾਮੀਨੇਟ ਕੀਤਾ ਸੀ । 1956 ਵਿਚ ਜਦੋਂ ਪੰਜਾਬ ਅਤੇ ਪੈਪਸੂ ਇਕਠੇ ਹੋਏ ਤਾਂ ਉਸ ਵੇਲੇ ਇਕ ਇੰਟੇਰਮ ਬੋਰਡ ਨਾਮੀਨੇਟ ਕੀਤਾ ਸੀ । ਉਸ ਦੀਆਂ ਇਲੈਕਸ਼ਨਾਂ ਨਾ ਤਾਂ ਪਹਿਲਾਂ ਹੀ ਹੋ ਸਕੀਆਂ ਅਤੇ ਨਾ ਬਾਅਦ ਵਿਚ ਹੋ ਸਕੀਆਂ । ਫਿਰ ਅਸੀਂ ਇਸ ਦੀ ਮਿਆਦ 2 ਸਾਲ

[Finance Minister]

ਹੱਦ ਵਧਾ ਦਿਤੀ ਪਰ ਫਿਰ ਵੀ ਇਲੈਕਸ਼ਨਾਂ ਨਾ ਹੋ ਸਕੀਆਂ । ਇਸ ਲਈ ਅਸੀਂ ਬਿਲ ਦੀ ਕਲਾਜ਼ ਦੋ ਵਿਚ ਇਹ ਪਰੋਵੀਜ਼ਨ ਕੀਤਾ ਹੈ ਕਿ ਬੋਰਡ ਦੀ ਮਿਆਦ 2 ਸਾਲਾਂ ਦੀ ਥਾਂ 5 ਸਾਲ ਕਰ ਦਿਤੀ ਜਾਵੇ ਜਿਹੜੀ ਕਿ ਫਰਵਰੀ, 1973 ਵਿਚ ਖਤਮ ਹੁੰਦੀ ਹੈ ।

ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਫਰਵਰੀ, 1973 ਤੋਂ ਪਹਿਲਾਂ ਹੀ ਇਲੈਕਸ਼ਨਾਂ ਹੋ ਕੇ ਨਵਾਂ ਬੋਰਡ ਬਣ ਜਾਵੇਗਾ ।

ਦੂਸਰੀ ਗਲ ਇਹ ਹੈ, ਸਪੀਕਰ ਸਾਹਿਬ, ਕਿ ਸਰਵਿਸ ਰੂਲਜ਼ ਵਿਚ ਇਸ ਗਲ ਦੀ ਪਰੋਵੀਜ਼ਨ ਹੈ ਕਿ ਜਿਹੜੇ ਲੋਕਾਂ ਕੋਲ ਡਿਪਲੋਮਾ ਜਾਂ ਡਿਗਰੀਆਂ ਨਹੀਂ ਹਨ ਉਹ ਕਿਸੇ ਡਿਸਪੈਂਸਰੀ ਵਿਚ ਐਪੁਆਇੰਟ ਨਹੀਂ ਹੋ ਸਕਦੇ ਪਰ ਐਕਟ ਦੇ ਵਿਚ ਇਕ ਇਹ ਲਕੂਨਾ ਸੀ ਜਿਸ ਕਰ ਕੇ ਹਾਈਕੋਰਟ ਨੇ ਇਹ ਜਜਮੈਂਟ ਦੇ ਦਿਤੀ ਕਿ ਜੋ ਬੰਦੇ ਕੁਆਲੀ-ਫਿਕੇਸ਼ਨਜ਼ ਪੂਰੀਆਂ ਨਹੀਂ ਕਰਦੇ ਪਰ ਇਸ ਐਕਟ ਦੇ ਤਹਿਤ ਰਜਿਸਟਰਡ ਹੋ ਗਏ ਹਨ ਉਨ੍ਹਾਂ ਨੂੰ ਵੀ ਐਪੁਆਇੰਟ ਕੀਤਾ ਜਾ ਸਕਦਾ ਹੈ । ਹੁਣ ਅਸੀਂ ਇਸ ਅਮੈਂਡਿੰਗ ਬਿਲ ਦੇ ਰਾਹੀਂ ਇਹ ਪਰੋਵੀਜ਼ਨ ਲਿਆ ਰਹੇ ਹਾਂ ਕਿ 4 ਈਅਰ ਇੰਸਟੀਚੂਸ਼ਨਜ਼ ਵਿਚੋਂ ਪਾਸ ਹੋ ਕੇ ਆਉਣ, ਗੌਰਮਿੰਟ ਕੋਲ ਪਾਵਰ ਹੋਵੇ ਕਿ ਉਹ ਉਨ੍ਹਾਂ ਨੂੰ ਹੀ ਰਿਕਗਨਾਈਜ਼ ਕਰੇ । ਹੁਣ ਇਨ੍ਹਾਂ ਡਿਸਪੈਂਸਰੀਆਂ ਵਿਚ ਕੁਆਲੀਫਾਈਡ ਵੈਦ ਤੇ ਹਕੀਮ ਹੀ ਲਗ ਸਕਣਗੇ । ਕੁਐਕਸ ਨਹੀਂ ਲਗ ਸਕਣ ਲਗੇ । ਜੋ ਪਹਿਲਾਂ ਇਸ ਐਕਟ ਦਾ ਮਿਸਯੂਜ਼ ਹੁੰਦਾ ਸੀ ਉਹ ਅਸੀਂ ਹੁਣ ਖਤਮ ਕਰ ਦਿਤਾ ਹੈ ।

**Mr. Speaker** : Motion moved—

> That the Punjab Ayurvedic and Unani Practitioners (Amendment and Validation) Bill be taken into consideration at once.

**Mr. Speaker**. There are some notices of amendments to this Bill. These will be deemed to have been read and moved.

## CLAUSE 3.

**Comrade Satyapal Dang** :

In line 3, between "than" and "four" *insert* "continuous".

**Comrade Satyapal Dang** :

In line 4, *for* "from an institution" *substitute* "from a teaching institution".

**Sardar Dhanna Singh Gulshan,**
**Sardar Balwinder Singh Bhunder,**
**Sardar Harbans Singh Jalal,**

In line 3, *between* "than" and "four" *insert* "continuous".

**Sardar Dhanna Singh Gulshan,**
**Sardar Balwinder Singh Bhunder,**
**Sardar Harbans Singh Jalal,**

In line 3, *between* "duration" and "in" *insert* "of education".
**Sardar Beant Singh** : In line 4 *for* "an" *substitute* "a teaching."

**ਸਰਦਾਰ ਜਸਵਿੰਦਰ ਸਿੰਘ ਬਰਾੜ** (ਕੋਟ ਕਪੂਰਾ): ਸਪੀਕਰ ਸਾਹਿਬ, ਇਹ ਜੋ ਅਮੈਂਡਿੰਗ ਆਯੁਰਵੈਦਿਕ ਬਿੱਲ ਇਸ ਹਾਊਸ ਵਿਚ ਲਿਆਂਦਾ ਗਿਆ ਹੈ, ਮੈਂ ਸਮਝਦਾ ਹਾਂ ਕਿ ਕੁਝ ਹੱਦ ਤਕ ਸਰਕਾਰ ਨੇ ਠੀਕ ਹੀ ਕੀਤਾ ਹੈ। ਲੇਕਿਨ ਕਈ ਗਲਾਂ ਰਹਿ ਗਈਆਂ ਹਨ ਜਿਹੜੀਆਂ ਕਰਨੀਆਂ ਜ਼ਰੂਰੀ ਸਨ। ਇਹ ਜੋ ਇੰਟੈਰਮ ਬੋਰਡ ਦੀ ਮਿਆਦ ਵਧਾਈ ਗਈ ਹੈ, ਇਹ ਇਕ ਚੰਗੀ ਗਲ ਹੈ। ਇਹ ਇੰਟੈਰਮ ਬੋਰਡ ਨਵੀਆਂ ਚੋਣਾਂ ਠੀਕ ਤਰੀਕੇ ਦੇ ਨਾਲ ਕਰਵਾ ਸਕੇਗਾ। ਪਹਿਲਾਂ ਅਜਿਹੀਆਂ ਕਈ ਐਪੁਆਇੰਟਮੈਂਟਸ ਹੁੰਦੀਆਂ ਸੀ ਜਿਨ੍ਹਾਂ ਵਿਚ ਵੈਦ, ਹਕੀਮ ਪ੍ਰਾਪਰ ਕੁਆਲੀਫਿਕੇਸ਼ਨਜ਼ ਪੂਰੀਆਂ ਨਹੀਂ ਸੀ ਕਰਦੇ। ਇਕ ਪੈੱਨ ਦੀ ਸਟਰੋਕ ਦੇ ਨਾਲ ਅਨਪੜ੍ਹ ਅਤੇ ਅਨਕੁਆਲੀਫਾਈਡ ਬੰਦੇ ਐਪੁਆਇੰਟ ਕਰ ਲਏ ਜਾਂਦੇ ਸਨ। ਇਹ ਗਲ ਮਾਨਵਤਾ ਦੇ ਲਾਭ ਵਿਚ ਨਹੀਂ ਸੀ ਹੁੰਦੀ। ਔਰ ਮੇਰੇ ਪੰਜਾਬ ਨੂੰ ਪੜ੍ਹੇ ਲਿਖੇ ਆਯੁਰਵੈਦਕ ਡਾਕਟਰ ਨਹੀਂ ਮਿਲਦੇ ਸਨ। ਜਿਥੇ ਇਨ੍ਹਾਂ ਨੇ ਇਸ ਵਿਚ ਅਮੈਂਡਮੈਂਟ ਕਰਨ ਦਾ ਯਤਨ ਕੀਤਾ ਹੈ ਉਥੇ ਕੁਝ ਇਹੋ ਜਿਹੀਆਂ ਚੀਜ਼ਾਂ ਰਹਿ ਗਈਆਂ ਹਨ ਜੋ ਮੈਂ ਅਨੁਭਵ ਕਰਦਾ ਹਾਂ ਕਿ ਉਹ ਵੀ ਇਹਦੇ ਨਾਲ ਹੀ ਕਰ ਦੇਣੀਆਂ ਚਾਹੀਦੀਆਂ ਸਨ। ਇਸ ਤਰ੍ਹਾਂ, ਸਪੀਕਰ ਸਾਹਿਬ, ਕਈ ਇਨ-ਸਟੀਚਿਊਸ਼ਨਜ਼ ਅਜਿਹੀਆਂ ਹਨ ਜੋ ਸਰਕਾਰ ਦੀਆਂ ਰਿਕੁਗਨਾਈਜ਼ ਕੀਤੀਆਂ ਹਨ ਅਤੇ ਉਥੋਂ ਸਰਟੀਫਿਕੇਟ ਮਿਲਦੇ ਹਨ। ਪਰ ਉਥੇ ਕੋਈ ਬਿਲਡਿੰਗ ਨਹੀਂ, ਕੋਈ ਪੜ੍ਹਿਆ ਲਿਖਿਆ ਸਟਾਫ ਨਹੀਂ ਅਤੇ ਹੋਰ ਜੋ ਜ਼ਰੂਰੀ ਚੀਜ਼ਾਂ ਹੋਣੀਆਂ ਚਾਹੀਦੀਆਂ ਹਨ, ਜਿਵੇਂ ਕਿ ਲੈਬਾਰੇਟਰੀ, ਦਵਾਈਆਂ ਦਾ ਪਰਬੰਧ, ਕੁਆਲੀਫਾਈਡ ਟੀਚਿੰਗ ਸਟਾਫ, ਡਾਕਟਰ ਜਾਂ ਵੈਦ ਆਦਿ, ਇਹ ਚੀਜ਼ਾਂ ਜੋ ਕਿ ਹਰ ਇਨਸਟੀਚਿਊਸ਼ਨ ਵਿਚ ਹੋਣੀਆਂ ਚਾਹੀਦੀਆਂ ਹਨ, ਉਥੇ ਨਹੀਂ ਹਨ, ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹੋ ਜਿਹੀਆਂ ਇਨਸਟੀਚਿਊਸ਼ਨਜ਼ ਜਿਹੜੀਆਂ ਕਿ ਨਾਨ-ਐਗਜਿਸਟਿੰਗ ਹਨ, ਜਿਹੜੀਆਂ ਕਿ ਹੈ ਹੀ ਨਹੀਂ, ਇਸ ਸਬੰਧੀ ਵੀ ਅਮੈਂਡਮੈਂਟ ਲਿਆਉਣੀ ਚਾਹੀਦੀ ਸੀ ਔਰ ਇਹ ਸੁਧਾਰ ਕਰਨਾ ਚਾਹੀਦਾ ਸੀ ਤਾਂ ਕਿ ਹਰ ਇਨਸਟੀਚਿਊਸ਼ਨ ਵਿਚ ਬਿਲਡਿੰਗ ਅੱਛੀ ਹੋਵੇ, ਸਟਾਫ ਪੂਰਾ ਕੁਆਲੀਫਾਈਡ ਹੋਵੇ, ਲੈਬਾਰੇਟਰੀਜ਼ ਚੰਗੀਆਂ ਬਣੀਆਂ ਹੋਈਆਂ ਹੋਣ ਮਤਲਬ ਕਿ ਹਰ ਚੀਜ਼ ਅਜਿਹੀਆਂ ਇਨਸਟੀਚਿਊਸ਼ਨਜ਼ ਵਿਚ ਸਰਕਾਰ ਦੇ ਰੂਲਜ਼ ਦੇ ਮੁਤਾਬਿਕ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਨਾਲ ਜੋ ਵੀ ਸਟੂਡੈਂਟ ਅਜਿਹੀਆਂ ਇਨਸਟੀ-ਚਿਊਸ਼ਨਜ਼ ਵਿਚੋਂ ਪਾਸ ਕਰਕੇ ਆਵੇਗਾ ਉਹ ਪੂਰਾ ਕੁਆਲੀਫਾਈਡ ਸਮਝਿਆ ਜਾਵੇਗਾ ਔਰ ਲੋਕਾਂ ਦੀ ਸਹੀ ਢੰਗ ਨਾਲ ਸੇਵਾ ਕਰ ਸਕੇਗਾ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਇਹ ਚੀਜ਼ਾਂ ਤਾਂ ਪਹਿਲਾਂ ਹੀ ਕਰ ਦੇਣੀਆਂ ਚਾਹੀਦੀਆਂ ਸਨ। ਹੁਣ ਤਾਂ ਇਹ ਹੋ ਸਕਦਾ ਹੈ ਕਿ ਅਜਿਹੀਆਂ ਇਨਸਟੀਚਿਊਸ਼ਨ ਜੋ ਕਿ ਐਗਜਿਸਟ ਨਹੀਂ ਕਰਦੀਆਂ ਜਾਂ ਜਿਨ੍ਹਾਂ ਵਿਚ ਊਣਤਾਈਆਂ ਹਨ, ਇਨ੍ਹਾਂ ਨੂੰ ਗੌਰਮੈਂਟ ਵਲੋਂ ਗਰਾਂਟ ਨਹੀਂ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਦੇਣੀ ਚਾਹੀਦੀ । ਇਸ ਬਾਰੇ ਇਨਕੁਆਰੀ ਕਰਾਉਣੀ ਚਾਹੀਦੀ ਹੈ ਕਿ ਵਾਕਿਆ ਹੀ ਇਨ-ਸਟੀਚਿਊਸ਼ਨਜ਼ ਐਗਜ਼ਿਸਟ ਕਰਦੀਆਂ ਹਨ ਜਾਂ ਉਥੇ ਦਾ ਸਟਾਫ ਫੁਲੀ ਕੁਆਲੀਫਾਈਡ ਹੈ ਜਾਂ ਹੋਰ ਸਭ ਚੀਜ਼ਾਂ ਗੌਰਮੈਂਟ ਰੂਲਜ਼ ਅਨੁਸਾਰ ਪੂਰੀਆਂ ਹੁੰਦੀਆਂ ਹਨ । (ਵਿਘਨ) ਇਹ ਗਲਾਂ ਸਾਰੀਆਂ ਪਹਿਲਾਂ ਕਰ ਦੇਣੀਆਂ ਚਾਹੀਦੀਆਂ ਸਨ । ਇਸ ਦੇ ਨਾਲ ਹੀ ਨਾਲ ਜਿਥੇ ਇਹ ਕੋਸ਼ਿਸ਼ ਕੀਤੀ ਗਈ ਹੈ ਕਿ ਕੁਆਲੀਫਾਈਡ ਆਯੁਰਵੈਦਿਕ ਡਾਕਟਰਾਂ ਜਾਂ ਹੋਰ ਟੈਕਨੀਸ਼ਨਜ਼ ਨੂੰ ਜ਼ਿਮੇਂਵਾਰੀ ਦੀਆਂ ਪੋਸਟਾਂ ਤੇ ਲਗਾਇਆ ਜਾਵੇਗਾ । ਉਥੇ ਦੇਖਣ ਵਿਚ ਇਹ ਵੀ ਆਇਆ ਹੈ ਕਿ ਹਾਲੇ ਵੀ ਡਿਸਪੈਂਸਰਜ਼ ਜਿਨ੍ਹਾਂ ਦੀ ਕੁਆਲੀਫਿਕੇਸ਼ਨ ਪੂਰੀ ਨਹੀਂ ਉਨ੍ਹਾਂ ਨੂੰ ਇਹੋ ਜਿਹੇ ਅਹੁਦਿਆਂ ਤੇ ਲਗਾਇਆ ਹੋਇਆ ਹੈ । ਇਹ ਲੋਕ ਉਥੇ ਆਪਣੀ ਪੂਰੀ ਡਿਊਟੀ ਨਹੀਂ ਨਿਭਾ ਸਕਦੇ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਸਰਕਾਰ ਦਾ ਧਿਆਨ ਇਸ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੇ ਬੰਦਿਆਂ ਦੀ ਕੁਆਲੀਫਿਕੇਸ਼ਨ ਪੂਰੀ ਨਹੀਂ, ਉਹ 'ਏ' ਤੋਂ 'ਜ਼ੈਡ' ਤਕ ਕੁਝ ਨਹੀਂ ਜਾਣਦੇ ਪਰ ਉਨ੍ਹਾਂ ਕੋਲ ਗਲਤ ਸਰਟੀਫਿਕੇਟ ਹਨ, ਅਜਿਹਿਆਂ ਬੰਦਿਆਂ ਨੂੰ ਇਨ੍ਹਾਂ ਪੋਸਟਾਂ ਤੇ ਨਹੀਂ ਰਖਿਆ ਜਾਣਾ ਚਾਹੀਦਾ । ਇਨ੍ਹਾਂ ਕੋਲ ਕੋਈ ਅਜਿਹੇ ਅਧਿਕਾਰ ਨਹੀਂ ਹੋਣੇ ਚਾਹੀਦੇ । ਅਜਿਹਿਆਂ ਬੰਦਿਆਂ ਨੂੰ ਗੌਰਮੈਂਟ ਨੂੰ ਪਰੋਟੈਕਸ਼ਨ ਨਹੀਂ ਦੇਣੀ ਚਾਹੀਦੀ ਜਿਹੜੇ ਕਿ ਆਪਣੀ ਡਿਊਟੀ ਪੂਰੀ ਤਰ੍ਹਾਂ ਨਾਲ ਨਹੀਂ ਨਿਭਾ ਸਕਦੇ ।

ਇਸ ਦੇ ਨਾਲ ਹੀ ਜੋ ਪੁਰਾਣੇ ਵੈਦ ਹਨ ਜੋ ਆਯੁਰਵੈਦਿਕ ਇਨਸਟੀਚਿਊਸ਼ਨ ਤੋਂ ਚੰਗੀ ਤਰ੍ਹਾਂ ਨਾਲ ਪੜ੍ਹੇ ਲਿਖੇ ਹੋਏ ਹਨ, ਇਨ੍ਹਾਂ ਦੀਆਂ ਦਵਾਈਆਂ ਨੂੰ ਲੋਕ ਅੱਜ ਸਤਿਕਾਰਦੇ ਨਹੀਂ । ਇਸ ਲਈ ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਗੁਲਾਮੀ ਦੀਆਂ ਜ਼ੰਜੀਰਾਂ ਤੋਂ ਨਿਕਲੇ ਹੋਏ ਅੱਜ 25 ਸਾਲ ਹੋ ਗਏ ਹਨ ਪਰ ਇਥੇ ਹੁਣ ਵੀ ਅਜਿਹੀ ਹਾਲਤ ਹੈ ਜਦ ਕਿ ਇਹ ਚੀਜ਼ਾਂ ਤਾਂ ਰਿਸ਼ੀਆਂ ਮੁਨੀਆਂ ਦੇ ਵੇਲੇ ਦੀਆਂ ਹਨ । ਉਸ ਵੇਲੇ ਯੂਰਪ ਵਿਚ ਇਨ੍ਹਾਂ ਦਵਾਈਆਂ ਨੂੰ ਸਤਿਕਾਰਿਆ ਜਾਂਦਾ ਸੀ (ਵਿਘਨ) ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਡਾਕਟਰਾਂ ਨੂੰ, ਵੈਦਾਂ ਨੂੰ, ਜਿਨ੍ਹਾਂ ਨੇ ਆਯੂਰਵੈਦਿਕ ਦੀਆਂ ਡਿਗਰੀਆਂ ਚੰਗੀਆਂ ਇਨਸਟ-ਚਿਊਸ਼ਨਜ਼ ਤੋਂ ਪ੍ਰਾਪਤ ਕੀਤੀਆਂ ਹੋਣ ਉਨ੍ਹਾਂ ਨੂੰ ਦੂਜੇ ਡਾਕਟਰਾਂ, ਐਲੋਪੈਥਕ ਡਾਕਟਰਾਂ ਦੇ ਬਰਾਬਰ ਦਾ ਰੁਤਬਾ ਮਿਲਣਾ ਚਾਹੀਦਾ ਹੈ । ਵੈਦਾਂ ਨੂੰ ਇਖਲਾਕੀ ਸੁਪੋਰਟ ਦੇਣੀ ਚਾਹੀਦੀ ਹੈ । ਇਸ ਤਰ੍ਹਾਂ ਨਾਲ ਕਾਨੂੰਨ ਵਿਚ ਜ਼ਰੂਰ ਅਮੈਂਡਮੈਂਟ ਕਰਨੀ ਚਾਹੀਦੀ ਹੈ । ਇਨ੍ਹਾਂ ਆਯੂਰਵੈਦਿਕ ਡਾਕਟਰਾਂ ਨੂੰ ਐਲੋਪੈਥਕ ਡਾਕਟਰਾਂ ਦੇ ਬਰਾਬਰ ਤਨਖਾਹ ਮਿਲਣੀ ਚਾਹੀਦੀ ਹੈ, ਉਨ੍ਹਾਂ ਦੇ ਬਰਾਬਰ ਰੁਤਬਾ, ਕੁਆਰਟਰਜ਼ ਅਤੇ ਹੋਰ ਦੂਜੀਆਂ ਅਮਿਨੇਟੀਜ਼ ਆਫ ਲਾਈਫ ਮਿਲਣੀਆਂ ਚਾਹੀਦੀਆਂ ਹਨ । ਜੋ ਫੈਸੇਲਿਟੀਜ਼ ਐਲੋਪੈਥਕ ਦੇ ਡਾਕਟਰਾਂ ਨੂੰ ਮਿਲਦੀਆਂ ਹਨ ਉਹ ਇਨ੍ਹਾਂ ਆਯੂਰਵੈਦਿਕ ਦੇ ਡਾਕਟਰ ਨੂੰ ਵੀ ਮਿਲਣੀਆਂ ਚਾਹੀਦੀਆਂ ਹਨ । ਇਹ ਆਯੁਰਵੈਦਿਕ ਦੇ ਡਾਕਟਰ/ਵੈਦ ਜੋ ਕਿ ਹਿੰਦੁਸਤਾਨ ਨੂੰ ਆਪਣੀ ਮਾਤਰੀ ਭੂਮੀ ਸਮਝਕੇ ਆਯੁਰਵੈਦਿਕ ਦੀਆਂ ਦਵਾਈਆਂ ਪਿੰਡਾਂ ਵਿਚ ਦਿੰਦੇ ਹਨ ਇਨ੍ਹਾਂ ਨੂੰ ਸਰਕਾਰ ਨੂੰ ਸਤਿਕਾਰਨਾਂ ਚਾਹੀਦਾ ਹੈ, ਇਨ੍ਹਾਂ ਨੂੰ ਪਿਆਰਨਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ ਉਹੀ ਰੁਤਬਾ ਦੇਣਾ ਚਾਹੀਦਾ ਹੈ ਜਿਹੜਾ ਕਿ ਐਲੋਪੈਥਕ ਦੇ ਡਾਕਟਰਾਂ ਨੂੰ ਮਿਲਿਆ ਹੋਇਆ ਹੈ । ਜਿਸ ਤਰ੍ਹਾਂ ਕਿ ਐਲੋਪੈਥਕ ਦੇ ਡਾਕਟਰ 5/6 ਸਾਲ ਪੜ੍ਹਕੇ ਐਲੋਪੈਥਕ ਦੀਆਂ ਡਿਗਰੀਆਂ ਲੈਕੇ ਉਹ ਪਿੰਡਾਂ ਵਿਚ ਜਾਣ ਤੋਂ ਸੰਕੋਚ ਕਰਦੇ ਹਨ ਅਤੇ ਸਰਕਾਰ ਇਨ੍ਹਾਂ ਨੂੰ

ਸ਼ਹਿਰਾਂ ਵਿਚ ਲਾਉਣ ਦਾ ਪਰਬੰਧ ਕਰਦੀ ਹੈ ਅਤੇ ਪਿੰਡਾਂ ਵਿਚ ਵੈਦਾਂ ਨੂੰ ਭੇਜਿਆ ਜਾਂਦਾ ਹੈ। ਇਸ ਸਬੰਧ ਵਿਚ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਵੈਦਾਂ ਨੂੰ ਵੀ ਚੰਗਾ ਸਮਝਿਆ ਜਾਣਾ ਚਾਹੀਦਾ ਹੈ। ਪਿੰਡਾਂ ਵਿਚ ਇਨ੍ਹਾਂ ਦਾ ਹਰ ਤਰ੍ਹਾਂ ਨਾਲ ਪਰਬੰਧ ਚੰਗਾ ਹੋਣਾ ਚਾਹੀਦਾ ਹੈ ਤਾਂ ਕਿ ਇਹ ਲੋਕ ਉਥੇ ਜਾਕੇ ਸੇਵਾ ਭਾਵ ਨਾਲ ਕੰਮ ਕਰ ਸਕਣ।

ਇਹਦੇ ਨਾਲ ਹੀ ਨਾਲ, ਡਿਪਟੀ ਸਪੀਕਰ ਸਾਹਿਬ, ਇਥੇ ਮਹਿਕਮੇ ਵਿਚ ਇਨ੍ਹਾਂ ਵੈਦਾਂ ਨੂੰ ਜੋ ਕੰਟਰੋਲ ਕਰਦਾ ਹੈ ਉਹ ਹੈ ਡਿਪਟੀ ਡਾਇਰੈਕਟਰ ਅਤੇ ਇਹ ਪੋਸਟ ਮੇਰਾ ਖਿਆਲ ਹੈ ਕਿ ਖਾਲੀ ਪਈ ਹੈ। ਇਹ ਡਿਪਟੀ ਡਾਇਰੈਕਟਰ ਇਨ੍ਹਾਂ ਵੈਦਾਂ ਦਾ ਪੂਰਾ ਸਤਿਕਾਰ ਨਹੀਂ ਕਰਦਾ ਹੈ। ਮੇਰੀ ਬੇਨਤੀ ਹੈ ਕਿ ਇਸ ਡਿਪਟੀ ਡਾਇਰੈਕਟਰ ਦੀ ਥਾਂ ਜੋ ਕਿ ਐਲੋਪੈਥਕ ਦਾ ਹੁੰਦਾ ਹੈ, ਫੁਲ ਫਲੈਜਡ ਡਾਇਰੈਕਟਰ ਅਯੁਰਵੈਦਿਕ ਦਾ ਫੁਲੀ ਕੁਆਲੀਫਾਈਡ ਡਾਕਟਰ ਹੋਣਾ ਚਾਹੀਦਾ ਹੈ। ਇਸ ਆਯੁਰਵੇਦਕ ਦੇ ਮਹਿਕਮੇ ਨੂੰ ਵੀ ਉਸੇ ਤਰ੍ਹਾਂ ਹੀ ਸਨਮਾਨਿਆ ਜਾਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਐਲੋਪੈਥਕ ਦੇ ਮਹਿਕਮੇ ਨੂੰ ਸਨਮਾਨਿਆ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਇਨ੍ਹਾਂ ਵੈਦਾਂ ਵਿਚ ਵੀ ਇਖਲਾਕੀ ਤੌਰ ਤੇ ਉਚਾ ਹੋਣ ਦਾ ਮੁਆਦ ਪੈਦਾ ਹੋਵੇਗਾ ਅਤੇ ਇਹ ਲੋਕ ਮੁਲਕ ਦੀ ਚੰਗੀ ਸੇਵਾ ਕਰ ਸਕਣਗੇ, ਪਿੰਡਾਂ ਵਿਚ ਸਸਤੀਆਂ ਅਤੇ ਅਛੀਆਂ ਦਵਾਈਆਂ ਮਿਲਣਗੀਆਂ। ਇਹ ਚੀਜ਼ ਰਿਸ਼ੀਆਂ ਮੁਨੀਆਂ ਤੋਂ ਚਲੀ ਆ ਰਹੀ ਹੈ ਅਤੇ ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਜੇ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਇਹ ਸਮਝਿਆ ਜਾਵੇਗਾ ਕਿ ਮੁਲਕ ਨਾਲ ਬੜਾ ਭਾਰੀ ਵਿਸ਼ਵਾਸ਼ ਘਾਤ ਕੀਤਾ ਜਾ ਰਿਹਾ ਹੈ।

ਇਸ ਤੋ ਇਲਾਵਾ, ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਐਲੋਪੈਥਕ ਅਤੇ ਹੋਰ ਦਵਾਈਆਂ ਨੂੰ ਚੈਕ ਅੱਪ ਕੀਤਾ ਜਾਂਦਾ ਹੈ ਤਾਂ ਜੋ ਦਵਾਈਆਂ ਦੀ ਕੁਆਲਿਟੀ ਅੱਛੀ ਹੋਵੇ ਉਸੇ ਤਰਾਂ ਮੈਂ ਤੁਹਾਡੇ ਦੁਆਰਾ ਵਿੱਤ ਮੰਤਰੀ ਜੀ ਨੂੰ, ਜੋ ਹੈਲਥ ਮਨਿਸਟਰ ਵੀ ਹਨ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਆਯੁਰਵੈਦਿਕ ਦਵਾਈਆਂ ਦੀ ਕੁਆਲਿਟੀ ਨੂੰ ਵੀ ਚੈਕ ਅੱਪ ਕਰਾਉਣ ਵਾਸਤੇ ਪਰਬੰਧ ਕਰਨਾ ਚਾਹੀਦਾ ਹੈ। ਪਿੰਡਾਂ ਵਿਚ ਜੋ ਦਵਾਈਆਂ ਜਾਂਦੀਆਂ ਹਨ ਇਨ੍ਹਾਂ ਦਵਾਈਆਂ ਨੂੰ ਬਣਾਉਣ ਵਾਸਤੇ ਇਨ੍ਹਾਂ ਦੀ ਗਰੇਡੇਸ਼ਨ ਹੋਣੀ ਚਾਹੀਦੀ ਹੈ। ਇਨ੍ਹਾਂ ਦਵਾਈਆਂ ਦੀ ਕੁਆਲਿਟੀ ਚੰਗੀ ਕਰਨ ਵਾਸਤੇ ਸੋਚਣਾ ਚਾਹੀਦਾ ਹੈ। ਜਿਹੜੇ ਦਵਾਈਆਂ ਦੇਣ ਵਾਲੇ ਪਿੰਡਾਂ ਵਿਚ ਬੈਠੇ ਹਨ ਅਤੇ ਮੁਫਤ ਸੇਵਾ ਕਰਦੇ ਹਨ ਇਨ੍ਹਾਂ ਲੋਕਾਂ ਦੀ ਲਿਸਟ ਬਣਾਉਣੀ ਚਾਹੀਦੀ ਹੈ। ਦਵਾਈਆਂ ਨੂੰ ਚੰਗੇ ਡਾਕਟਰਾਂ ਨੂੰ ਚੈਕ ਕਰਨਾ ਚਾਹੀਦਾ ਹੈ। ਮਰੀਜ਼ ਨੂੰ ਚੰਗੀ ਦਵਾਈ ਮਿਲਣੀ ਚਾਹੀਦੀ ਹੈ ਅਤੇ ਇਸ ਦੀ ਕੁਆਲਿਟੀ ਬਹੁਤ ਅੱਛੀ ਹੋਣੀ ਚਾਹੀਦੀ ਹੈ। ਜਿੰਨਾਂ ਚਿਰ ਤਕ ਇਹ ਕੰਮ ਨਹੀਂ ਕੀਤਾ ਜਾਵੇਗਾ ਉਨ੍ਹਾਂ ਚਿਰ ਤਕ ਆਯੁਰਵੈਦਿਕ ਦੀਆਂ ਦਵਾਈਆਂ ਵਿਚ ਸੁਧਾਰ ਨਹੀਂ ਆ ਸਕਦਾ। ਆਯੁਰਵੈਦਿਕ ਦਵਾਈਆਂ ਵਿਚ ਐਲੋਪੈਥਕ ਦਵਾਈਆਂ ਅਨੁਸਾਰ ਕੁਆਲਿਟੀ ਹੋਣੀ ਚਾਹੀਦੀ ਹੈ।

ਇਸ ਤੋਂ ਇਲਾਵਾ ਮੈਂ ਅਰਜ਼ ਕਰਦਾ ਹਾਂ ਕਿ ਜ਼ਿਲ੍ਹਾ ਹੈਡਕੁਆਰਟਰਜ਼ ਤੇ ਚੀਫ ਮੈਡੀਕਲ ਅਫਸਰਜ਼ ਲਗੇ ਹੋਏ ਹਨ ਜੋ ਕਿ ਐਲੋਪੈਥਕ ਦੇ ਡਾਕਟਰ ਹੁੰਦੇ ਹਨ। ਇਹ ਆਯੁਰਵੈਦਿਕ ਡਾਕਟਰਾਂ ਅਤੇ ਆਯੁਰਵੈਦਿਕ ਡਿਸਪੈਂਸਰੀਆਂ ਨੂੰ ਠੀਕ ਤਰ੍ਹਾਂ ਨਾਲ ਕੰਟਰੋਲ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਨਹੀਂ ਕਰ ਸਕਦੇ । ਇਸ ਲਈ ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਇਹ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਹਰ ਜ਼ਿਲ੍ਹੇ ਵਿਚ ਇਕ ਸੀ. ਐਮ. ਓ. ਆਯੁਰਵੈਦਿਕ ਦਾ ਵੀ ਹੋਣਾ ਚਾਹੀਦਾ ਹੈ ਅਤੇ ਇਹ ਸੀ. ਐਮ. ਓ. ਆਯੁਰਵੈਦਿਕ ਦਾ ਡਾਕਟਰ ਹੋਣਾ ਚਾਹੀਦਾ ਹੈ । ਹਰ ਜ਼ਿਲ੍ਹੇ ਤੇ ਜਿਥੇ ਸੀ. ਐਮ. ਓ. ਐਲੋਪੈਥਕ ਦਾ ਹੈ ਉਥੇ ਸੀ. ਐਮ. ਓ. ਆਯੁਰਵੈਦਿਕ ਦਾ ਵੀ ਹੋਣਾ ਚਾਹੀਦਾ ਹੈ । (ਘੰਟੀ) (ਵਿਘਨ) ਮੈਂ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਕਰਨ ਨਾਲ ਆਯੁਰਵੈਦਿਕ ਡਾਕਟਰਾਂ ਦਾ, ਆਯੁਰਵੈਦਕ ਦੇ ਪਰੋਫੈਸਰਾਂ ਦਾ ਸਨਮਾਨ ਹੋਵੇਗਾ । ਇਨ੍ਹਾਂ ਆਯੁਰਵੈਦਿਕ ਦੇ ਡਾਕਟਰਾਂ ਵਿਚ ਇਖਲਾਕੀ ਤੌਰ ਤੇ ਤਾਕਤ ਆਵੇਗੀ ਅਤੇ ਮੁਲਕ ਇਸ ਪਾਸੇ ਵਲ ਤਰੱਕੀ ਕਰ ਸਕੇਗਾ ।

ਪਹਿਲਾਂ ਜਦੋਂ ਅੰਗਰੇਜ਼ਾਂ ਦੀ ਸਰਕਾਰ ਇਥੇ ਹੁੰਦੀ ਸੀ ਉਦੋਂ ਇਹ ਦਵਾਈਆਂ ਨੂੰ ਕੇਵਲ ਹਿੰਦੁਸਤਾਨ ਵਿਚ ਹੀ ਨਹੀਂ ਸਗੋਂ ਬਾਹਰਲੇ ਮੁਲਕਾਂ ਵਿਚ, ਜਿਵੇ ਕਿ ਜਰਮਨੀ, ਫਰਾਂਸ, ਇੰਗਲੈਂਡ ਅਤੇ ਅਮਰੀਕਾ ਵਿਚ ਇਨ੍ਹਾਂ ਆਯੁਰਵੈਦਿਕ ਦੀਆਂ ਦਵਾਈਆਂ ਨੂੰ ਬੜਾ ਸਨਮਾਨਿਆਂ ਜਾਂਦਾ ਸੀ । ਇਹ ਦਵਾਈਆਂ ਜਿਹੜੀਆਂ ਕਿ ਰਿਸ਼ੀਆਂ ਮੁਨੀਆਂ ਦੇ ਵੇਲੇ ਤੋਂ ਚਲਦੀਆਂ ਆ ਰਹੀਆਂ ਹਨ ਇਨ੍ਹਾਂ ਨੂੰ ਬਾਹਰਲੇ ਮੁਲਕਾਂ ਵਿਚ ਐਨਾ ਸਨਮਾਨਿਆਂ ਜਾਂਦਾ ਸੀ, ਇਨ੍ਹਾਂ ਦਵਾਈਆਂ ਵਿਚ ਐਨਾਂ ਉਨ੍ਹਾਂ ਲੋਕਾਂ ਨੂੰ ਵਿਸ਼ਵਾਸ਼ ਸੀ ਕਿ ਉਹ ਲੋਕ ਇਹ ਸਮਝਦੇ ਸਨ ਕਿ ਜਿਸ ਬੀਮਾਰੀ ਨੂੰ ਅੰਗਰੇਜ਼ੀ ਦਵਾਈ ਨਾਲ ਆਰਾਮ ਨਹੀਂ ਆ ਸਕਦਾ ਉਸ ਬੀਮਾਰੀ ਨੂੰ ਆਯੁਰਵੈਦਿਕ ਦੀ ਦਵਾਈ ਨਾਲ ਆਰਾਮ ਆ ਸਕਦਾ ਹੈ । ਜਦੋਂ ਬਾਹਰਲੇ ਮੁਲਕ ਤਾਂ ਇਨ੍ਹਾਂ ਆਯੁਰਵੈਦਿਕ ਦਵਾਈਆਂ ਦਾ ਐਨਾ ਸਤਿਕਾਰ ਕਰਦੇ ਹੋਣ ਪਰ ਇਥੇ ਸਾਡੇ ਮੁਲਕ ਵਿਚ ਜਿਸ ਨੂੰ ਕਿ ਆਜ਼ਾਦ ਹੋਏ ਵੀ 25 ਸਾਲ ਹੋ ਗਏ ਹਨ, ਇਨ੍ਹਾਂ ਆਯੁਰਵੈਦਿਕ ਦਵਾਈਆਂ ਨੂੰ ਹਾਲੇ ਉਹ ਸਤਿਕਾਰ ਪਰਾਪਤ ਨਹੀਂ ਜੋ ਕਿ ਹੋਣਾ ਚਾਹੀਦਾ ਸੀ ।

ਆਯੁਰਵੈਦਿਕ ਦਵਾਈਆਂ ਲਈ ਸਿਰਫ 500 ਰੁਪਏ ਦਿਤੇ ਜਾਂਦੇ ਹਨ ਜਦ ਕਿ ਇਸ ਦੇ ਮੁਕਾਬਲੇ ਅੰਗਰੇਜ਼ੀ ਦਵਾਈਆਂ ਲਈ 5,000 ਰੁਪਏ ਦਿਤੇ ਜਾਂਦੇ ਹਨ । ਇਸ ਤਰ੍ਹਾਂ ਕਰਕੇ ਸਾਡੇ ਮੁਲਕ ਵਿਚ ਹਾਲੇ ਵੀ ਆਯੁਰਵੈਦਿਕ ਸਿਸਟਮ ਨੂੰ ਸਤਿਕਾਰਿਆ ਨਹੀਂ ਜਾਂਦਾ । ਇਹ ਗਲ ਸਾਡੇ ਮੁਲਕ ਵਾਸਤੇ, ਸਾਡੀ ਸਰਕਾਰ ਵਾਸਤੇ ਅਤੇ ਸਾਡੇ ਸਾਰਿਆਂ ਵਾਸਤੇ ਇਕ ਸ਼ਰਮਨਾਕ ਗੱਲ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹੈਲਥ ਮਨਿਸਟਰ ਨੂੰ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਉਨ੍ਹਾਂ ਨੇ 5 ਹਜ਼ਾਰ ਰੁਪਿਆ ਐਲੋਪੈਥਿਕ ਵਾਸਤੇ ਰੱਖਿਆ ਹੈ । ਕਮ-ਅਜ਼-ਕਮ 10 ਹਜ਼ਾਰ ਰੁਪਿਆ ਆਯੁਰਵੈਦਿਕ ਵਾਸਤੇ ਰੱਖਣਾ ਚਾਹੀਦਾ ਹੈ । ਜੇ ਮੈਂ ਕੁਝ ਗਲਤ ਕਿਹਾ ਹੋਵੇ ਜਾਂ ਜ਼ਿਆਦਾ ਕਿਹਾ ਗਿਆ ਹੋਵੇ, ਇਹ ਦੋਨੋ ਪਾਸਿਆਂ ਦਾ ਪੰਜਪੰਜ ਹਜ਼ਾਰ ਯਾਨੀ ਕਿ ਬਰਾਬਰ ਹੋਣਾ ਚਾਹੀਦਾ ਹੈ । (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਕ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਐਲੋਪੈਥਿਕ ਦੇ ਡਾਕਟਰਾਂ ਨੂੰ ਸਿਲੈਕਸ਼ਨ ਗਰੇਡ ਦਿੱਤਾ ਜਾਂਦਾ ਹੈ ਇਸੇ ਤਰ੍ਹਾਂ ਆਯੁਰਵੈਦਿਕ ਦੇ ਡਾਕਟਰਾਂ ਨੂੰ ਵੀ ਸਿਲੈਕਸ਼ਨ ਗਰੇਡ ਦੇਣਾ ਚਾਹੀਦਾ ਹੈ । ਨਾਲ ਹੀ ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਪਹਿਲੇ ਮੈਂ ਬੇਨਤੀਆਂ ਕੀਤੀਆਂ ਹਨ. ਇਹ ਜਿਹੜੇ ਕੁਐਕਸ ਦਵਾਈਆਂ ਦਿੰਦੇ ਹਨ ਇਨ੍ਹਾਂ ਨਾਲ ਜਾਨੀ ਨੁਕਸਾਨ ਬਹੁਤ ਹੁੰਦਾ ਹੈ,

ਇਸ ਨਾਲ ਮੁਲਕ ਦਾ ਨੁਕਸਾਨ ਹੁੰਦਾ ਹੈ । ਹੁਣ ਗੌਰਮਿੰਟ ਨੇ ਨਵੇਂ ਕਾਨੂੰਨ ਬਣਾਏ ਹਨ ਕਿ ਚਾਰ ਸਾਲ ਦੇ ਤਜਰਬੇ ਵਾਲੇ ਨੂੰ ਰਜਿਸਟਰ ਕਰਨਾ ਹੈ । ਲੇਕਿਨ ਪਹਿਲਾਂ ਜਿਹੜੇ ਰਜਿਸਟਰਡ ਹੋ ਚੁੱਕੇ ਹਨ ਅਤੇ ਜਿਹੜੇ ਕੁਆਲੀਫੀਕੇਸ਼ਨ ਪੂਰੀਆਂ ਕਰਦੇ ਹਨ ਉਹ ਤਾਂ ਠੀਕ ਹਨ ਪਰ ਜਿਹੜੇ ਕੁਆਲੀਫੀਕੇਸ਼ਨਜ਼ ਪੂਰੀਆਂ ਨਹੀਂ ਕਰਦੇ ਅਤੇ ਰਜਿਸਟਰ ਹੋ ਚੁੱਕੇ ਹਨ, ਉਨ੍ਹਾਂ ਦੀ ਰਜਿਸਟਰੇਸ਼ਨ ਖਤਮ ਹੋਣੀ ਚਾਹੀਦੀ ਹੈ ਤਾਂ ਕਿ ਉਹ ਮੇਰੇ ਮੁਲਕ ਦੇ ਲੋਕਾਂ ਦੀ ਸਿਹਤ ਖਰਾਬ ਨਾ ਕਰਨ । ਮੈਂ ਐਨੀਆਂ ਬੇਨਤੀਆਂ ਕਰਨੀਆਂ ਸਨ । ਮੈਂ ਆਪਣੇ ਵੱਲੋਂ ਕੋਸ਼ਿਸ਼ ਕੀਤੀ ਹੈ ਕਿ ਬਿਨਾ ਕਿਸੇ ਪੱਖਪਾਤ ਦੇ ਕੁਝ ਕਹਾਂ ਲੇਕਿਨ ਇਨ੍ਹਾਂ ਤੇ ਅਮਲ ਕਰਨਾ ਸਾਡੀ ਸਰਕਾਰ ਦਾ ਕੰਮ ਹੈ ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਡਿਪਟੀ ਸਪੀਕਰ ਸਾਹਿਬ, ਹੈਲਥ ਮਨਿਸਟਰ ਨੇ ਆਯੁਰਵੈਦਿਕ ਅਮੈਂਡਮੈਂਟ ਬਿੱਲ ਜਿਹੜਾ ਹਾਊਸ ਦੇ ਸਾਹਮਣੇ ਲਿਆਂਦਾ ਹੈ, ਮੈਂ ਸਮਝਦਾ ਹਾਂ ਕਿ ਇਹ ਇਕ ਬੜਾ ਚੰਗਾ ਕਦਮ ਹੈ । ਇਸ ਐਕਟ ਵਿਚ ਅਮੈਂਡਮੈਂਟ ਬਹੁਤ ਸਮਾਂ ਪਹਿਲਾਂ ਹੋ ਜਾਣੀ ਚਾਹੀਦੀ ਸੀ ਲੇਕਿਨ ਇਸ ਸਿਸਟਮ ਨੂੰ ਅਗਰ ਥੋੜ੍ਹਾ ਜਿਹਾ ਧਿਆਨ ਨਾਲ ਦੇਖਿਆ ਜਾਵੇ ਤਾਂ ਜਿਸ ਤਰ੍ਹਾਂ ਬਰਾੜ ਸਾਹਿਬ ਨੇ ਕਿਹਾ ਐਲੋਪੈਥਿਕ ਅਤੇ ਆਯੁਰ-ਵੈਦਿਕ ਦੇ ਆਪਣੇ ਆਪਣੇ ਗੁਣ ਹਨ, ਇਹ ਠੀਕ ਹੈ । ਹਿੰਦੁਸਤਾਨ ਵਿਚ ਪੁਰਾਣੇ ਜ਼ਮਾਨੇ ਵਿਚ ਸਾਡੇ ਕੋਲ ਕੋਈ ਐਲੋਪੈਥਿਕ ਸਿਸਟਮ ਨਹੀਂ ਸੀ ਅਤੇ ਆਯੁਰਵੈਦਿਕ ਢੰਗ ਦੇ ਨਾਲ ਅਸੀਂ ਇਲਾਜ ਕਰਵਾਉਂਦੇ ਸੀ । ਸਮੇਂ ਨੇ ਪਰੀਵਰਤਨ ਲਿਆ, ਹਿੰਦੁਸਤਾਨ ਦੀਆਂ ਕਈ ਪੁਰਾਣੀਆਂ ਚੀਜ਼ਾਂ ਡਿਸਟਰਾਏ ਹੋਈਆਂ, ਪੁਰਾਣੀਆਂ ਕੀਮਤਾਂ ਨੂੰ ਭੁੱਲ ਗਏ, ਪੁਰਾਣੇ ਆਯੁਰਵੈਦਿਕ ਸਿਸਟਮ ਨੂੰ ਅਸੀਂ ਭੁੱਲ ਗਏ ਲੇਕਿਨ ਆਜ਼ਾਦੀ ਤੋਂ ਬਾਅਦ ਇਸ ਵੱਲ ਫਿਰ ਧਿਆਨ ਦਿੱਤਾ ਜਾਣ ਲੱਗਿਆ । ਫਿਰ ਵੀ, ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਮੈਡੀਕਲ ਸਾਇੰਸ ਹੈ, ਇਸ ਵੱਲ ਜੋ ਪੂਰਾ ਧਿਆਨ ਦੇਣਾ ਚਾਹੀਦਾ ਸੀ ਉਹ ਧਿਆਨ ਨਹੀਂ ਦਿੱਤਾ ਗਿਆ । ਮੌਜੂਦਾ ਹਾਲਤ ਨੂੰ ਜੇ ਦੇਖੀਏ ਤਾਂ ਆਯੁਰਵੈਦਿਕ ਨੂੰ ਐਨੀ ਜ਼ਿਆਦਾ ਇੰਪਾਰਟੈਂਸ ਨਹੀਂ ਦਿੱਤੀ ਜਾਂਦੀ । ਹਰ ਆਦਮੀ ਦੀ, ਹਰ ਸਰਕਾਰ ਦੇ ਮਹਿਕਮੇ ਦੀ, ਗੱਲ ਕੀ ਹਰ ਇਕ ਦੀ ਇਹ ਇਨਟੈਨਸ਼ਨ ਬਣ ਗਈ ਹੈ ਕਿ ਅਸੀਂ ਟਰੀਟਮੈਂਟ ਐਲੋਪੈਥਿਕ ਤੋਂ ਕਰਾਉਣਾ ਹੈ । ਇਸ ਦੇ ਵੀ ਕੁਝ ਕਾਰਨ ਹਨ । ਡਿਪਟੀ ਸਪੀਕਰ ਸਾਹਿਬ, ਸਰਕਾਰੀ ਸਰਵਿਸ ਵਿਚ ਦਾਖਲ ਹੋਣ ਲਈ ਕਾਨੂੰਨ ਦੇ ਮੁਤਾਬਿਕ ਹਰ ਆਦਮੀ ਨੂੰ ਇਕ ਮੈਡੀਕਲ ਫਿਟਨੈਸ ਸਰਟੀਫੀਕੇਟ ਪਰੋਡਿਊਸ ਕਰਨਾ ਪੈਂਦਾ ਹੈ । ਲੇਕਿਨ ਇਹ ਜਿਹੜਾ ਮੈਡੀਕਲ ਫਿਟਨੈਸ ਦਾ ਸਰਟੀਫੀਕੇਟ ਲਿਆ ਜਾਂਦਾ ਹੈ, ਸਰਕਾਰ ਇਸ ਨੂੰ ਕਿਸੇ ਆਯੁਰਵੈਦਿਕ ਡਾਕਟਰ ਤੋਂ ਲੈਣ ਲਈ ਨਹੀਂ ਕਹਿੰਦੀ ਸਗੋਂ ਇਹ ਸਰਟੀਫੀਕੇਟ ਐਲੋਪੈਥਿਕ ਤੋਂ ਲਿਆ ਜਾਂਦਾ ਹੈ । ਕਿਉਂਕਿ ਇਸ ਦੀ ਪਾਵਰ ਸਿਰਫ ਐਲੋਪੈਥਿਕ ਦੇ ਡਾਕਟਰ ਨੂੰ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਐਕਟ ਵਿਚ ਇਹ ਜਿਹੜੀ ਚੀਜ਼ ਹੈ । ਇਹ ਰੀਮੂਵ ਹੋਣੀ ਚਾਹੀਦੀ ਹੈ । ਇਸੇ ਤਰ੍ਹਾਂ ਹੋਰ ਵੀ ਕਈ ਗੱਲਾਂ ਹਨ, ਜੋ ਮੈਂ ਦੱਸਾਂਗਾ । ਇਸ ਐਕਟ ਵਿਚ ਜੋ ਅਮੈਂਡਮੈਂਟਸ ਆਈਆਂ ਹਨ, ਹੈਲਥ ਮਨਿਸਟਰ ਸਾਹਿਬ ਉਨ੍ਹਾਂ ਨੂੰ ਮੰਨ ਲੈਣ, ਉਹ ਚੰਗੀਆਂ ਹਨ । ਜੋ ਸਰਵਿਸਿਜ਼ ਰੂਲਜ਼ ਇਨ੍ਹਾਂ ਨੇ ਬਣਾਉਣੇ ਹਨ, ਇਨ੍ਹਾਂ ਵਿਚ ਵੀ ਇਸ ਗੱਲ ਦਾ ਧਿਆਨ ਰੱਖਿਆ ਜਾਵੇ ਅਤੇ ਆਯੁਰਵੈਦਿਕ ਦਾ ਕੰਮ ਕਰਨ ਵਾਲੇ, ਜਿਹੜੇ ਕਿ ਪਿੰਡਾਂ ਵਿਚ ਵੀ ਕੰਮ ਕਰਦੇ ਹਨ ਜਿਨ੍ਹਾਂ ਨੇ ਬੜੀ ਮਿਹਨਤ ਕਰਕੇ ਬੜੀਆ ਅੱਛੀਆਂ ਅੱਛੀਆਂ ਚੀਜ਼ਾਂ ਤਿਆਰ ਕਰਕੇ ਅੱਜ ਦੀ ਸਾਇੰਸ ਵਿਚ ਆਪਣਾ ਹਿੱਸਾ ਪਾਇਆ ਹੈ, ਉਨ੍ਹਾਂ ਨੂੰ ਪੂਰਾ ਇਨਸਾਫ

[ਸ੍ਰੀ ਪ੍ਰੇਮ ਗੁਪਤਾ]

ਦਿੱਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਐਡਮਨਿਸਟਰੇਸ਼ਨ ਲੈਵਲ ਤੇ ਵੀ ਆਯੁਰਵੈਦਿਕ ਸਿਸਟਮ (ਸੈਕਸ਼ਨ) ਦਾ ਟਰੀਟਮੈਂਟ ਇਗਨੋਰ ਹੋਇਆ ਹੈ । ਮੈਂ ਸਮਝਦਾ ਹਾਂ ਕਿ ਪੈਪਸੂ ਵਾਂਗ ਇਥੇ ਵੀ ਇਕ ਸੈਪੇਰੇਟ ਆਯੁਰਵੈਦਿਕ ਡਾਇਰੈਕਟਰ ਹੋਣਾ ਚਾਹੀਦਾ ਹੈ । ਜੇ ਇਹ ਨਾ ਹੋ ਸਕੇ ਅਤੇ ਸਰਕਾਰ ਕੋਲ ਅਜਿਹੀ ਕੋਈ ਤਜਵੀਜ਼ ਨਹੀਂ ਤਾਂ ਹੈਲਥ ਡੀਪਾਰਟਮੈਂਟ ਦੇ ਡਾਇਰੈਕਟੋਰੇਟ ਵਿਚ ਪੂਰਾ ਸਤਿਕਾਰ ਅਤੇ ਸ਼ੇਅਰਿੰਗ ਇਸ ਸਾਇੰਸ ਨੂੰ (ਆਯੁਰਵੈਦਿਕ ਨੂੰ) ਮਿਲਣਾ ਚਾਹੀਦਾ ਹੈ । ਤਾਂ ਕਿ ਆਯੁਰਵੈਦਿਕ ਵਿਚ ਕੰਮ ਕਰਨ ਵਾਲੇ ਡਾਕਟਰਾਂ ਕੋਲੋਂ, ਉਨ੍ਹਾਂ ਦੇ ਤਜਰਬੇ ਤੋਂ ਅਸੀਂ ਫਾਇਦਾ ਉਠਾ ਸਕੀਏ । ਪਰ, ਡਿਪਟੀ ਸਪੀਕਰ ਸਾਹਿਬ, ਰਿਐਲਿਟੀ ਇਹ ਹੈ ਕਿ ਅਸੀਂ ਵੈਦਾਂ ਨੂੰ ਡਾਕਟਰ ਨਹੀਂ ਮੰਨਦੇ । ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਮੁਲਕ ਦੇ ਹਰ ਹਿੱਸੇ ਵਿਚ ਚੇਂਜ ਹੋ ਰਹੀ ਹੈ, ਇਸੇ ਤਰ੍ਹਾਂ ਇਸ ਪਾਸੇ ਵੀ ਚੇਂਜ ਲਿਆਉਣ ਦੀ ਜ਼ਰੂਰਤ ਹੈ । ਹੈਲਥ ਡਾਇਰੈਕਟੋਰੇਟ ਵਿਚ ਸੈਪਰੇਟ ਡੀਪਾਰਟਮੈਂਟ ਇਕ ਅਸਿਸਟੈਂਟ ਡਾਇਰੈਕਟਰ ਦੇ ਕੰਟਰੋਲ ਵਿਚ ਆਯੁਰਵੈਦਿਕ ਦਾ ਹੋਵੇ । ਹੈਲਥ ਡੀਪਾਰਟਮੈਂਟ ਵਿਚ ਕਿਸੇ ਵੀ ਆਯੁਰਵੈਦਿਕ ਡਾਕਟਰ ਨੂੰ ਡਾਇਰੈਕਟਰ ਹੋਣ ਦਾ ਮਾਣ ਨਹੀਂ ਹੋਇਆ । ਜੇ ਇਸ ਵਿਚ ਸੀਨੀਆਰਿਟੀ ਦੀ ਕੋਈ ਗੱਲ ਹੈ ਤਾਂ ਕੋਈ ਟਰਨ ਬਾਈ ਟਰਨ ਸਿਸਟਮ ਰੱਖ ਲਿਆ ਜਾਵੇ । ਜੇ ਇਹ ਵੀ ਨਹੀਂ ਹੋ ਸਕਦਾ ਤਾਂ ਇਕ ਡਿਪਟੀ ਡਾਇਰੈਕਟਰ ਜਾਂ ਜੁਆਇੰਟ ਡਾਇਰੈਕਟਰ ਦੀ ਇੰਡੀਪੈਂਡੈਂਟਲੀ ਇਸ ਡਾਇਰੈਕਟੋਰੇਟ ਵਿਚ ਪੋਸਟ ਰੱਖੀ ਜਾਵੇ । ਜ਼ਿਲ੍ਹਿਆਂ ਵਿਚ ਜਿਹੜੇ ਸੀ. ਐਮ. ਓਜ਼. ਹਨ ਉਸ ਦੇ ਵਿਚ ਵੀ ਸੈਪਰੇਟ ਡਿਪਟੀ ਸੀ. ਐਮ. ਓ. ਆਯੁਰਵੈਦਿਕ ਦੇ ਲਏ ਜਾਣ ਤਾਂ ਕਿ ਇਸ ਆਯੁਰਵੈਦਿਕ ਦੇ ਢੰਗ ਨੂੰ ਵੀ ਐਲੋਪੈਥਿਕ ਦੀ ਤਰ੍ਹਾਂ ਪਰੋਮੋਸ਼ਨ ਮਿਲ ਸਕੇ । ਇਹ ਠੀਕ ਹੈ ਕਿ ਐਲੋਪੈਥਿਕ ਸਿਸਟਮ ਦੇ ਬੜੇ ਗੁਣ ਹਨ ਪਰ ਇਸ ਦਾ ਇਲਾਜ ਬੜਾ ਮਹਿੰਗਾ ਹੈ । ਐਲੋਪੈਥਿਕ ਟਰੀਟਮੈਂਟ ਅਸੀਂ ਸਾਰੇ ਜਾਂ ਹਰ ਆਦਮੀ ਨਹੀਂ ਕਰਾ ਸਕਦਾ । ਹੁਣ ਤਾਂ ਆਯੁਰਵੈਦਿਕ ਦੇ ਵੀ ਟੀਕੇ ਤਿਆਰ ਹੋ ਗਏ ਹਨ ਅਤੇ ਇਨ੍ਹਾਂ ਦੀਆਂ ਦਵਾਈਆਂ ਨੇ ਬੜਾ ਇਲਾਜ ਕੀਤਾ ਹੈ ਪਰ ਇਹ ਗੱਲ ਵੱਖਰੀ ਹੈ ਕਿ ਇਹ ਬੜਾ ਸਲੋ ਗੋਇੰਗ ਪਰੋਸੈਸ ਹੈ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਸ ਢੰਗ ਨੂੰ ਵੀ ਡੀਵੈਲਪ ਕਰਨ ਵਾਸਤੇ ਖਿਆਲ ਕਰਨਾ ਚਾਹੀਦਾ ਹੈ । ਬਿੱਲ ਵਿਚ ਵੀ ਇਕ ਲਫ਼ਜ਼ ਆਉਂਦਾ ਹੈ, ਕਲਾਜ਼ ਤਿੰਨ ਵਿਚ ਕਿ ਇਨਸਟੀਚਿਊਸ਼ਨ ਰੀਕੁਗਨਾਈਜ਼ਡ ਬਾਈ ਦੀ ਸਟੇਟ ਗੌਰਮਿੰਟ । ਪਰ ਇਸ ਦੀ ਬਜਾਏ ਅਗਰ ਟੀਚਿੰਗ ਇੰਸਟੀਚਿਊਸ਼ਨ ਹੋਣ ਤਾਂ ਠੀਕ ਹੈ । ਵੈਸੇ ਸਟੇਟ ਗੌਰਮਿੰਟ ਨੇ, ਡਿਪਟੀ ਸਪੀਕਰ ਸਾਹਿਬ, ਇਨਸਟੀਚਿਊਸ਼ਨਜ਼ ਰਿਕੁਗਨਾਈਜ਼ ਕਰਨੇ ਹਨ ਲੇਕਿਨ ਇਸ ਦੇ ਵਿਚ ਡਿਸਕਰੀਪੈਂਸੀ ਜਾਂ ਕੋਈ ਐਨਾਮਲੀਜ਼ ਹਨ । ਪੁਰਾਣੇ ਜ਼ਮਾਨੇ ਵਿਚ ਰਿਆਸਤਾਂ ਵਿਚ ਕਈ ਵੈਦ ਹੁੰਦੇ ਸਨ । ਉਨ੍ਹਾਂ ਕੋਲ ਕੋਈ ਕੁਆਲੀਫੀਕੇਸ਼ਨ ਨਹੀਂ ਸੀ ਹੁੰਦੀ । ਰਾਜਿਆਂ ਨੇ ਉਨ੍ਹਾਂ ਨੂੰ ਡਿਗਰੀਆਂ ਦੇਣ ਦਾ ਅਤੇ ਰਜਿਸਟਰੇਸ਼ਨ ਕਰਨ ਦਾ ਅਖਤਿਆਰ ਦਿੱਤਾ ਹੋਇਆ ਸੀ । ਉਨ੍ਹਾਂ ਲੋਕਾਂ ਨੇ ਕਈਆਂ ਨੂੰ ਐਵੇਂ ਸਰਟੀਫੀਕੇਟ ਦਿੱਤੇ । ਜੋ ਪਿਛਲੇ ਸਮੇਂ ਵਿਚ ਹੋਇਆ ਉਸ ਗੱਲ ਨੂੰ ਅਸੀਂ ਅਨਡਿਊ ਨਹੀਂ ਕਰ ਸਕਦੇ । ਲੇਕਿਨ ਹੁਣ ਇਸ ਨੂੰ ਸਾਈਂਟਿਫਿਕ ਢੰਗ ਦੇ ਨਾਲ ਕਰਨ ਵਾਸਤੇ ਜਿਹੜੇ ਇਨਸਟੀਚਿਊਸ਼ਨਜ਼ ਹਨ ਉਨ੍ਹਾਂ ਨੂੰ ਟੀਚਿੰਗ ਇਨਸਟੀਚਿਊਸ਼ਨ ਵਿਚ ਬਦਲ ਕੇ ਜਾਂ ਸਰਵਿਸ ਰੂਲਜ਼ ਵਿਚ ਕੋਈ ਕੁਆਲੀਫੀਕੇਸ਼ਨ ਮੁਕੱਰਰ ਕਰਕੇ ਜਾਂ ਐਕਟ ਵਿਚ ਅਮੈਂਡਮੈਂਟਸ ਜੋ ਆਈਆਂ ਹਨ, ਉਨ੍ਹਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਇਹ ਜਿਹੜੇ ਕੁਐਕਸ ਹਨ, ਇਹ ਬੰਦ ਹੋਣੇ ਚਾਹੀਦੇ ਹਨ । ਜਿਨ੍ਹਾਂ ਨੇ ਚਾਰ ਚਾਰ

ਸਾਲ ਟੀਚਿੰਗ ਇਨਸ਼ਟੀਚਿਊਸ਼ਨ ਵਿਚ ਲਾਏ, ਜਾਂ ਮੈਟਿਰਿਕ ਆਦਿ ਕਰਨ ਤੋਂ ਬਾਅਦ ਐਡਮਿਸ਼ਨ ਲੈ ਕੇ ਡਿਗਰੀਆਂ ਲਈਆਂ, ਇਮਤਿਹਾਨ ਪਾਸ ਕੀਤੇ ਉਨ੍ਹਾਂ ਲੋਕਾਂ ਦੀ ਪਰੋਟੈਕਸ਼ਨ ਹੋਣੀ ਚਾਹੀਦੀ ਹੈ। ਕੁਮੈਕਸ ਐਲੋਪੈਥਿਕ, ਹੋਮੋਪੈਥਿਕ ਅਤੇ ਆਯੁਰਵੈਦਿਕ ਵਿਚ ਬੜੇ ਹਨ। ਮੈਂ ਕਹਿੰਦਾ ਹਾਂ ਕਿ ਹੋਮੋਪੈਥਿਕ ਨੂੰ ਵੀ ਸਾਈਂਟਿਫਿਕ ਢੰਗ ਨਾਲ **ਅੱਗੇ** ਲਿਆਉਣ ਦਾ ਯਤਨ ਕਰਨਾ ਚਾਹੀਦਾ ਹੈ। ਬਹੁਤ ਸਾਰੇ ਅਜਿਹੇ ਡਾਕਟਰ ਹਨ ਜਿਨ੍ਹਾਂ ਨੇ ਕਿਸੇ ਤਰ੍ਹਾਂ ਵੀ ਸਰਟੀਫ਼ੀਕੇਟ ਲਏ ਪਰ ਉਹ ਅੱਜ ਵੀ ਇਲਾਜ ਲੋਕਾਂ ਦਾ ਹੋਮੋਪੈਥਿਕ ਢੰਗ ਨਾਲ ਕਰਦੇ ਹਨ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਿਸ ਤਰ੍ਹਾਂ ਹੈਲਥ ਮਨਿਸਟਰ ਸਾਹਿਬ ਨੇ ਇਹ ਅਮੈਂਡਿੰਗ ਬਿੱਲ ਲਿਆ ਕੇ ਬੜਾ ਅੱਛਾ ਕਦਮ ਚੁੱਕਿਆ ਹੈ ਇਸੇ ਤਰ੍ਹਾਂ ਇਨ੍ਹਾਂ ਡਾਕਟਰਜ਼ ਨੂੰ ਵੀ ਪਰੋਟੈਕਸ਼ਨ ਮਿਲਣੀ ਚਾਹੀਦੀ ਹੈ। ਅੱਜ ਐਸਾ ਜ਼ਮਾਨਾ ਹੈ ਕਿ ਉਨ੍ਹਾਂ ਨੂੰ ਇਕ ਮਾਮੂਲੀ ਜਿਹਾ ਵੈਦ ਹੀ ਸਮਝਿਆ ਜਾਂਦਾ ਹੈ, ਉਨ੍ਹਾਂ ਦੀ ਬਤੌਰ ਡਾਕਟਰ ਕੋਈ ਰਿਸਪੈਕਟ ਨਹੀਂ ਦਿੱਤੀ ਜਾਂਦੀ। ਅੱਜ ਇਸ ਮੈਡੀਕਲ ਸਾਇੰਸ ਨੂੰ ਠੀਕ ਢੰਗ ਨਾਲ ਲਿਆ ਕੇ ਇਸ ਦਾ ਪੂਰਾ ਪੂਰਾ ਫ਼ਾਇਦਾ ਉਠਾਉਣਾ ਚਾਹੀਦਾ ਹੈ। ਸਾਨੂੰ ਇਨ੍ਹਾਂ ਦੀਆਂ ਸਰਵਿਸਿਜ਼ ਨੂੰ ਠੀਕ ਤਰ੍ਹਾਂ ਯੂਟੀਲਾਈਜ਼ ਕਰਨਾ ਚਾਹੀਦਾ ਹੈ। ਇਹ ਸਾਡੇ ਆਪਣੇ ਹਿੰਦੁਸਤਾਨ ਦੀ ਉਪਜ ਹੈ। ਇਹ ਜਿਹੜਾ ਇਲਾਜ ਹੈ ਬੜਾ ਠੀਕ ਸੱਸਤਾ ਅਤੇ ਅਪ੍ਰੋਚੇਬਲ ਹੈ। ਪਿੰਡ ਵਿਚ ਜਿਹੜੀਆਂ ਡਿਸਪੈਂਸਰੀਆਂ ਖੋਲ੍ਹੀਆਂ ਹੋਈਆਂ ਹਨ ਉਨ੍ਹਾਂ ਵਿਚ ਵੀ ਇਹ ਬੰਦੇ ਕੰਮ ਕਰਦੇ ਹਨ ਅਤੇ ਹੋਰ ਵੀ ਜਿਹੜੇ ਬੰਦੇ ਸਰਵਿਸਿਜ਼ ਵਿਚ ਆ ਗਏ ਹਨ ਉਨ੍ਹਾਂ ਨੂੰ ਵੀ ਪ੍ਰੋਟੈਕਸ਼ਨ ਦਿੱਤੀ ਹੋਈ ਹੈ। ਇਨ੍ਹਾਂ ਦੇ ਕੋਲ ਟੀਚਿੰਗ ਇੰਸਟੀਚਿਊਸ਼ਨਜ਼ ਦੀਆਂ ਕੁਆਲੀਫਿਕੇਸ਼ਨਜ਼ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਜਿਹੜੇ ਕੁਮੈਕਸ ਹਨ ਇਸ ਸਾਇੰਟੀਫਿਕ ਯੁਗ ਵਿਚ ਉਹ ਨਾ ਰਹਿਣ। ਜਦੋਂ ਅਸੀਂ ਐਕਟ ਵਿਚ ਅਮੈਂਡਮੈਂਟ ਕਰ ਸਕਦੇ ਹਾਂ ਅਤੇ ਇਨ੍ਹਾਂ ਚੀਜ਼ਾਂ ਬਾਰੇ ਫਿਨਾਂਸ ਮਨਿਸਟਰ ਸਾਹਿਬ ਵੈਲ ਅਵੇਅਰ ਹਨ, ਇਹ ਅਮੈਂਡਮੈਂਟਸ ਹੋ ਜਾਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਹੀ ਮੈਂ ਇਕ ਇਹ ਵੀ ਰਿਕੁਐਸਟ ਕਰਦਾ ਹਾਂ ਕਿ ਆਯੁਰਵੈਦਿਕ ਦੀ ਰਿਸਰਚ ਵਾਸਤੇ ਜਿਹੜਾ ਰਿਜੀਨਲ ਸੈਂਟਰ ਪਟਿਆਲਾ ਵਿਚ ਖੋਲ੍ਹਿਆ ਹੋਇਆ ਹੈ ਮੈਂ ਸਮਝਦਾ ਹਾਂ ਕਿ ਇਹ ਸਾਰੇ ਪੰਜਾਬ ਵਾਸਤੇ ਕਾਫ਼ੀ ਨਹੀਂ। ਪੰਜਾਬ ਨੂੰ ਆਪਣੇ ਲੈਵਲ ਤੇ ਜਲੰਧਰ, ਅੰਮ੍ਰਿਤਸਰ ਆਦਿ ਵੱਡੇ ਵੱਡੇ ਸ਼ਹਿਰਾਂ ਵਿਚ ਅਤੇ ਪਿੰਡਾਂ ਵਿਚ ਵੀ ਇਹੋ ਜਿਹੇ ਸੈਂਟਰ ਬਣਾਉਣੇ ਚਾਹੀਦੇ ਹਨ ਤਾਂ ਕਿ ਇਸ ਸਾਇੰਸ ਤੋਂ ਅਸੀਂ ਵੱਧ ਤੋਂ ਵੱਧ ਯੂਟਿਲਿਟੀ ਲੈ ਸਕੀਏ। ਜਿਹੜੇ ਬੰਦੇ ਇਸ ਵਕਤ ਪੰਜਾਬ ਵਿਚ ਕੰਮ ਕਰ ਰਹੇ ਹਨ ਜਾਂ ਹੋਰ ਚੰਗੇ ਐਕਸਪਰਟ ਬਾਹਰੋਂ ਲਿਆ ਕੇ ਇਸ ਖੇਤਰ ਵਿਚ ਪ੍ਰੋਗਰੈਸਿਵ ਕਦਮ ਉਠਾਉਣੇ ਚਾਹੀਦੇ ਹਨ ਅਤੇ ਮੈਂ ਆਸ ਕਰਦਾ ਹਾਂ ਕਿ ਫਿਨਾਂਸ ਮਨਿਸਟਰ ਸਾਹਿਬ ਇਸ ਵੱਲ ਕੋਈ ਚੰਗੇ ਸਟੈਪਸ ਲੈਣਗੇ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** (ਗੜ੍ਹ ਸ਼ੰਕਰ) : ਸਤਿਕਾਰ ਯੋਗ ਡਿਪਟੀ ਸਪੀਕਰ ਸਾਹਿਬ, ਇਸ ਆਯੁਰਵੈਦਿਕ ਅਤੇ ਯੂਨਾਨੀ ਪ੍ਰੈਕਟੀਸ਼ਨਰਜ਼ ਐਕਟ ਵਿਚ ਜਿਹੜੀ ਸੋਧ ਹੋ ਰਹੀ ਹੈ ਮੁੱਖ ਤੌਰ ਤੇ ਮੈਂ ਇਸਦਾ ਸੁਆਗਤ ਕਰਦਾ ਹਾਂ। ਇਹ ਇਕ ਸੁਚੱਜੀ ਤੇ ਚੰਗੀ ਸੋਧ ਹੈ ਜਿਹੜੀ ਹੈਲਥ ਮਨਿਸਟਰ ਸਾਹਿਬ ਲੈ ਆਏ ਹਨ। ਕੁਝ ਤਜਵੀਜ਼ਾਂ ਸ੍ਰੀ ਬਰਾੜ ਸਾਹਿਬ ਅਤੇ ਸ੍ਰੀ ਪ੍ਰੇਮ ਗੁਪਤਾ ਜੀ ਨੇ ਦਿੱਤੀਆਂ ਹਨ, ਇਨ੍ਹਾਂ ਤੋਂ ਇਲਾਵਾ ਮੈਂ ਇਕ ਦੋ ਨੁਕਤੇ ਤੁਹਾਡੇ ਸਾਹਮਣੇ ਰਖਾਂਗਾ।

ਇਸ ਵੇਲੇ ਸਾਡੇ ਦੇਸ਼ ਦੇ ਅੰਦਰ ਜਿਹੜਾ ਪ੍ਰਧਾਨ ਪ੍ਰਬੰਧ ਹੈ ਉਹ ਐਲੋਪੈਥੀ ਦਾ

[ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ ]

ਹੈ, ਲੇਕਿਨ ਇਸ ਦੇ ਨਾਲ ਹੀ ਇਹ ਗੱਲ ਵੀ ਦਰੁਸਤ ਹੈ ਕਿ ਅਸੀਂ ਹੁਣ ਤੱਕ ਯੂਨਾਨੀ ਔਰ ਆਯੁਰਵੈਦਿਕ ਪ੍ਰਬੰਧ ਨੂੰ ਨਜ਼ਰ ਅੰਦਾਜ਼ ਕੀਤਾ ਹੈ । ਇਹ ਬੜਾ ਪ੍ਰਾਚੀਨ ਡਾਕਟਰੀ ਪ੍ਰਬੰਧ ਹੈ ਔਰ ਇਹ ਸਾਨੂੰ ਵਿਰਸੇ ਵਿਚ ਮਿਲਿਆ ਹੈ । ਅੱਜ ਤੱਕ ਇਸ ਪ੍ਰਬੰਧ ਦੀ ਖੋਜ ਵਿਗਿਆਨਕ ਤਰੀਕੇ ਨਾਲ ਅਤੇ ਠੀਕ ਢੰਗ ਨਾਲ ਨਹੀਂ ਹੋਈ । ਇਸ ਗੱਲ ਦੇ ਬਾਵਜੂਦ ਵੀ ਇਨ੍ਹਾਂ ਵਿਚ ਕਈ ਬੀਮਾਰੀਆਂ ਦੇ ਇਲਾਜ ਬੜੇ ਕਾਰਗਰ ਸਾਬਤ ਹੋਏ ਹਨ ਅਤੇ ਨਾਲ ਹੀ ਇਹ ਇਲਾਜ ਬੜੇ ਸਸਤੇ ਹਨ । ਅਸੀਂ ਇਸ ਗੱਲ ਦੀ ਮੰਗ ਕਰਦੇ ਹਾਂ ਕਿ ਇਸ ਦੀ ਖੋਜ ਵੱਲ ਵਧੇਰੇ ਧਿਆਨ ਦੇ ਕੇ, ਇਸ ਨੂੰ ਵਿਗਿਆਨਕ ਇਲਾਜ ਦੇ ਪੱਧਰ ਤੱਕ ਲਿਆਉਣਾ ਚਾਹੀਦਾ ਹੈ । ਇਸ ਲਿਹਾਜ਼ ਨਾਲ ਇਸ ਪੱਖ ਵਿਚ ਨਵੇਂ ਕਦਮ ਚੁਕਣ ਦੀ ਲੋੜ ਹੈ । ਵਿਗਿਆਨਕ ਢੰਗ ਨਾਲ ਦੋਹਾਂ ਦੀ ਬਰਾਬਰੀ ਸ਼ਾਇਦ ਸੰਭਵ ਨਾ ਹੋਵੇ, ਪਰ ਇਸ ਦੀ ਖੋਜ ਵਿਗਿਆਨਕ ਢੰਗ ਨਾਲ ਹੋਣੀ ਚਾਹੀਦੀ ਹੈ ।

ਦੂਸਰੀ ਗੱਲ ਇਹ ਹੈ ਕਿ ਅੱਜ ਇਥੇ ਮੰਗ ਕੀਤੀ ਗਈ ਹੈ ਕਿ ਇਸ ਦੇ ਵਾਸਤੇ ਇਕ ਨਵਾਂ ਡਾਇਰੈਕਟੋਰੇਟ ਖੋਲ੍ਹਿਆ ਜਾਵੇ । ਇਸ ਬਾਰੇ ਮੈਂ ਕਹਾਂਗਾ ਕਿ ਇਸ ਦਾ ਪ੍ਰਬੰਧ ਪਹਿਲੇ ਡਾਇਰੈਕਟੋਰੇਟ ਦੇ ਅਧੀਨ ਹੀ ਰਖਿਆ ਜਾਏ ਤਾਂ ਚੰਗਾ ਹੋਵੇਗਾ । ਇਸ ਦੇ ਨਾਲ ਹੀ ਬੜੀ ਬਚਤ ਹੋ ਸਕਦੀ ਹੈ ਅਤੇ ਭਾਵੇਂ ਇਸ ਦੇ ਲਈ ਉਸੇ ਡਾਇਰੈਕਟੋਰੇਟ ਵਿਚ ਹੋਰ ਡਾਇਰੈਕਟਰ ਬਣਾ ਦੇਣ ਇਹ ਚੀਜ਼ ਵੱਧ ਕਾਰਗਰ ਹੋ ਸਕਦੀ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜਿਹੜੇ ਕੁਆਲੀਫਾਈਡ ਹਨ ਇਸ ਪ੍ਰਬੰਧ ਵਿਚ ਉਨ੍ਹਾਂ ਦਾ ਵੱਧ ਸਤਿਕਾਰ ਹੋਣਾ ਚਾਹੀਦਾ ਹੈ, ਉਨ੍ਹਾਂ ਦੇ ਗਰੇਡ ਐਲੋਪੈਥਿਕ ਦੇ ਡਾਕਟਰਾਂ ਦੇ ਬਰਾਬਰ ਕਰ ਦਿੱਤੇ ਜਾਣ ਅਤੇ ਨਾਲ ਹੀ ਡਿਸਪੈਂਸਰੀਆਂ ਨੂੰ ਵੱਧ ਪੈਸੇ ਦਿੱਤੇ ਜਾਣੇ ਚਾਹੀਦੇ ਹਨ ਜੇ ਕਰ ਇਕ ਸੀ.ਐਮ.ਓ. ਆਯੁਰਵੈਦਿਕ ਦਾ ਬਣਾ ਦੇਣ, ਇਕ ਯੂਨਾਨੀ ਦਾ ਬਣਾ ਦੇਣ, ਇਕ ਐਲੋਪੈਥਿਕ ਦਾ ਬਣਾ ਦੇਣ ਨਾਲ, ਮੈਂ ਸਮਝਦਾ ਹਾਂ ਕਿ ਗੜਬੜ ਜ਼ਿਆਦਾ ਫੈਲੇਗੀ ਹੋਰ ਕੋਈ ਫਾਇਦਾ ਨਹੀਂ ਹੋਣਾ । ਗਰੇਡ ਜ਼ਿਆਦਾ ਬਣਾ ਦਿਓ ਡਾਇਰੈਕਟਰ ਜਾਂ ਐਸਿਸਟੈਂਟ ਡਾਇਰੈਕਟਰ ਇਨ੍ਹਾਂ ਵਿਚੋਂ ਲਾ ਦਿਓ, ਨਵਾਂ ਡਾਇਰੈਕਟੋਰੇਟ ਜਿਹੜਾ ਹੈ ਉਹ ਕੋਈ ਵਧੇਰੇ ਕਾਰਗਰ ਸਾਬਤ ਨਹੀਂ ਹੋਣਾ ।

ਜਿਥੋਂ ਤੱਕ ਪੈਸਿਆਂ ਦਾ ਸਬੰਧ ਹੈ ਇਨ੍ਹਾਂ ਦੀਆਂ ਜਿਹੜੀਆਂ ਡਿਸਪੈਂਸਰੀਆਂ ਖੋਲ੍ਹੀਆਂ ਹੋਈਆਂ ਹਨ ਮੈਂ ਸਮਝਦਾ ਹਾਂ ਕਿ ਸਿਵਾਏ ਮਖੌਲ ਦੇ ਹੋਰ ਕੁਝ ਨਹੀਂ । ਉਨ੍ਹਾਂ ਡਿਸਪੈਂਸਰੀਆਂ ਨੂੰ ਕੋਈ 500 ਰੁਪਏ ਸਾਲਾਨਾ ਦਿੱਤੇ ਜਾਂਦੇ ਹਨ ਯਾਨੀ 40 ਜਾਂ 42 ਰੁਪਏ ਮਾਹਵਾਰ ਦੇ ਬਣਦੇ ਹਨ । ਉਨ੍ਹਾਂ ਡਿਸਪੈਂਸਰੀਆਂ ਵਿਚ ਮਰੀਜ਼ ਦੇ ਹਿੱਸੇ ਵਿਚ ਇੱਕ ਨਵੇਂ ਪੈਸੇ ਦੀ ਦਵਾਈ ਨਹੀਂ ਆਉਂਦੀ ਜਿਹੜੇ ਉਥੇ ਜਾਂਦੇ ਹਨ । ਇਸ ਲਿਹਾਜ਼ ਨਾਲ ਉਨ੍ਹਾਂ ਡਿਸਪੈਂਸਰੀਆਂ ਨੂੰ ਵਧੇਰੇ ਪੈਸੇ ਦੇਣੇ ਚਾਹੀਦੇ ਹਨ । ਜੇ ਵੱਡੇ ਪੈਮਾਨੇ ਤੇ ਇਹੋ ਡਿਸਪੈਂਸਰੀਆਂ ਖੋਲ੍ਹੀਆਂ ਜਾਣ ਤਾਂ ਇਹ ਕਾਫੀ ਕਾਰਗਰ ਸਾਬਤ ਹੋ ਸਕਦੀਆਂ ਹਨ ਅਤੇ ਲੋਕਾਂ ਨੂੰ ਸੁਚੱਜਾ ਅਤੇ ਸਸਤਾ ਇਲਾਜ ਮਿਲ ਸਕਦਾ ਹੈ । ਜਿਹੜੀਆਂ ਕੁਐਕਰੀਜ਼ ਹਨ ਉਨ੍ਹਾਂ ਨੂੰ ਕਿਸੇ ਤਰੀਕੇ ਨਾਲ ਰੋਕਿਆ ਜਾਏ (ਵਿਘਨ) ਐਲੋਪੈਥਿਕ ਇਕ ਲੰਮਾ ਚੋੜਾ ਅਦਾਰਾ ਹੈ (ਵਿਘਨ) ਇਸ ਨੂੰ ਪਿੰਡਾਂ ਵਿਚ ਰੋਕਣ ਦੀ ਲੋੜ ਹੈ, ਇਸ ਪਾਸੇ ਜ਼ਿਆਦਾ ਹਿੰਮਤ ਕਰਨ ਵੀ ਲੋੜ ਹੈ । ਹੁਣ ਤੱਕ ਪਿੰਡਾਂ ਵਿਚ ਕੀ ਹੁੰਦਾ ਰਿਹਾ ਹੈ ਕਿ ਜੇ ਕਿਸੇ ਖਾਨਦਾਨ ਦਾ ਕਿੱਤਾ ਸੀ ਭਾਵੇਂ ਨਾਈ ਦਾ ਤਾਂ ਉਹ ਆਪਣੇ ਆਪ ਨੂੰ ਸਰਜਨ ਦੇ

ਬਰਾਬਰ ਸਮਝਣ ਲੱਗ ਪੈਂਦਾ ਸੀ ਅਤੇ ਅੱਜੇ ਤੱਕ ਚਲਦਾ ਆ ਰਿਹਾ ਹੈ। ਇਸ ਤਰ੍ਹਾਂ ਹਿਕਮਤ ਦੀ ਖਾਨਦਾਨੀ ਚਲਦੀ ਆ ਰਹੀ ਹੈ। ਜਿਹੜੇ ਵੀ ਕਿਸੇ ਕੋਲ ਚਾਰ ਨੁਕਸੇ ਸੀ ਉਨ੍ਹਾਂ ਨੂੰ ਹੀ ਮੋੜ ਤੋੜ ਕੇ ਦਿੰਦੇ ਰਹੇ ਅਤੇ ਉਨ੍ਹਾਂ ਨਾਲ ਇਕ ਠੀਕ ਹੋ ਗਿਆ, ਦੂਜਾ ਗਲਤ ਬੈਠ ਗਿਆ ਭਾਵੇਂ ਕਿਸੇ ਦੀ ਜਾਨ ਵੀ ਲੈ ਲੈਣ। ਇਸ ਲਿਹਾਜ਼ ਨਾਲ ਮੈਂ ਅਰਜ਼ ਕਰਾਂਗਾ ਕਿ ਡਿਪਲੋਮੇ ਦੇ ਆਧਾਰ ਤੇ ਹੀ ਨੌਕਰੀਆਂ ਦਿੱਤੀਆਂ ਜਾਣ। ਲੇਕਿਨ ਜਿਸ ਤਰ੍ਹਾਂ ਬਰਾੜ ਸਾਹਿਬ ਨੇ ਤੇ ਗੁਪਤਾ ਸਾਹਿਬ ਨੇ ਕਿਹਾ ਹੈ ਕਿ ਬਹੁਤ ਸਾਰੀਆਂ ਐਸੀਆਂ ਸੰਸਥਾਵਾਂ ਬਣੀਆਂ ਹੋਈਆਂ ਹਨ ਜਿਹੜੀਆਂ ਬੋਗਸ ਡਿਪਲੋਮੇ ਜਾਰੀ ਕਰਦੀਆਂ ਹਨ, ਇਸ ਗੱਲ ਦੀ ਸਰਕਾਰ ਪੂਰੀ ਛਾਣ ਬੀਣ ਕਰੇ ਅਤੇ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬਿੱਲ ਆਇਆ ਹੈ ਇਸ ਵਿਚ ਇਸ ਕਿਸਮ ਦੀ ਸੋਧ ਕਰਨੀ ਚਾਹੀਦੀ ਹੈ। ਇਸ ਦੇ ਲਈ ਮੈਂ ਅਰਜ਼ ਕਰਾਂਗਾ ਕਿ ਟੀਚਿੰਗ ਸੰਸਥਾਵਾਂ ਹੋਣੀਆਂ ਚਾਹੀਦੀਆਂ ਹਨ ਜਿਹੜੀਆਂ ਡਿਪਲੋਮੇ ਜਾਰੀ ਕਰਨ ਅਤੇ ਉਨ੍ਹਾਂ ਦੇ ਅਧਾਰ ਤੇ ਹੀ ਨੌਕਰੀਆਂ ਦਿੱਤੀਆਂ ਜਾਣ। ਇਕ ਗੱਲ ਹੋਰ ਕਿ ਇਸ ਸਬੰਧ ਵਿਚ ਹਰਿਆਣਾ ਵਿਚੋਂ ਜਾਂ ਦੇਸ਼ ਦੇ ਹੋਰ ਖੇਤਰਾਂ ਵਿਚੋਂ ਵੀ ਡਿਪਲੋਮੇ ਹਾਸਲ ਕੀਤੇ ਜਾ ਸਕਦੇ ਹਨ। ਉਨ੍ਹਾਂ ਕੋਲੋਂ ਬੋਗਸ ਡਿਪਲੋਮੇ ਲੈ ਕੇ ਤੇ ਪੰਜਾਬ ਵਿਚ ਚਲੇ ਆਉਂਦੇ ਹਨ। ਇਸ ਲਈ ਜਿਹੜੇ ਗਵਾਂਢੀ ਪ੍ਰਦੇਸ਼ ਹਨ ਉਨ੍ਹਾਂ ਬਾਰੇ ਵੀ ਕੋਈ ਪ੍ਰਬੰਧ ਕਰਨਾ ਪਏਗਾ ਅਤੇ ਜਿਹੜੇ ਹੋਰਨਾਂ ਪਾਸਿਉਂ ਤੋਂ ਡਾਕਟਰ ਆਉਣ ਉਨ੍ਹਾਂ ਲਈ ਵੀ ਇਸ ਗੱਲ ਦਾ ਪ੍ਰਬੰਧ ਨਿਹਾਇਤ ਵੱਡੇ ਪੱਧਰ ਤੇ ਕਰਨਾ ਜ਼ਰੂਰੀ ਹੋਵੇਗਾ। ਇਸ ਲਿਹਾਜ਼ ਨਾਲ ਜਿਹੜੇ ਪ੍ਰੈਕਟਿਸ ਕਰਨ ਲਈ ਬੋਗਸ ਸਰਟੀਫਿਕੇਟ ਬਾਹਰੋਂ ਲੈ ਆਉਂਦੇ ਹਨ ਦੂਸਰਿਆਂ ਸੂਬਿਆਂ ਵਿਚੋਂ ਉਨ੍ਹਾਂ ਨੂੰ ਰੋਕਣ ਦੀ ਵੱਡੇ ਪੱਧਰ ਤੇ ਲੋੜ ਹੈ। ਇਹ ਸੁਝਾ ਦਿੰਦਾ ਹੋਇਆ ਮੈਂ ਅਰਜ਼ ਕਰਾਂਗਾ ਕਿ ਇਸ ਸਮੁੱਚੇ ਪ੍ਰਬੰਧ ਵੱਲ ਪੂਰਾ ਧਿਆਨ ਦੇ ਕੇ ਰਿਸਰਚ ਵਿੱਚ ਅਤੇ ਦੂਜਿਆਂ ਪਾਸਿਆਂ ਤੋਂ ਉਤਸ਼ਾਹ ਦੇ ਕੇ ਯੂਨਾਨੀ ਅਤੇ ਆਯੁਰਵੈਦਿਕ ਪ੍ਰਬੰਧ ਨੂੰ ਵਿਗਿਆਨਕ ਰੂਪ ਦੇ ਕੇ ਲੋਕਾਂ ਦੀ ਵੱਧ ਚੜ੍ਹ ਕੇ ਸਹਾਇਤਾ ਕੀਤੀ ਜਾਏ।

**ਚੌਧਰੀ ਰਾਮ ਸਿੰਘ** (ਪਠਾਨਕੋਟ): ਡਿਪਟੀ ਸਪੀਕਰ ਸਾਹਿਬ, ਮੈਂ ਆਯੁਰਵੈਦਿਕ ਅਤੇ ਯੂਨਾਨੀ ਪ੍ਰੈਕਟੀਸ਼ਨਰਜ਼ ਅਮੈਂਡਮੈਂਟ ਬਿਲ, ਤੇ ਅਰਜ਼ ਕਰਨੀ ਚਾਹੁੰਦਾ ਹਾਂ। ਇਹ ਜਿਹੜੀ ਅਮੈਂਡਮੈਂਟ ਆਈ ਹੈ ਇਹ ਬੜੀ ਚੰਗੀ ਹੈ, ਇਸ ਵਿਚ ਸੋਧ ਦੀ ਲੋੜ ਹੈ। ਇਸ ਦੇ ਵਿਚ ਇਕ ਕਲਾਜ਼ ਸੀ 'ਐਨ ਇੰਸਟੀਚਿਊਸ਼ਨ' ਇਸ ਦੇ ਵਿਚ ਜ਼ਰੂਰਤ ਸੀ ਟੀਚਿੰਗ ਲਫਜ਼ ਦੀ। ਕਿਉਂਕਿ ਕੁਝ ਗਲਤ ਇੰਸਟੀਚਿਊਸ਼ਨਜ਼ ਬਣੀਆਂ ਹੋਈਆਂ ਹਨ। ਜਿਹੜੀਆਂ ਬੋਗਸ ਡਿਪਲੋਮੇ ਜਾਰੀ ਕਰਦੀਆਂ ਹਨ ਅਤੇ ਇਸ ਦੇ ਨਾਲ ਗਲਤ ਦਵਾਈਆਂ ਦੇ ਕਾਰਨ ਪੰਜਾਬ ਦੇ ਵਿਚ ਬਹੁਤ ਸਾਰੇ ਲੋਕਾਂ ਦੀਆਂ ਮੌਤਾਂ ਹੋਈਆਂ ਹਨ। ਇਸ ਵਾਸਤੇ ਇਹ ਜ਼ਰੂਰੀ ਹੈ ਕਿ ਸਰਕਾਰ ਦੇ ਟੀਚਿੰਗ ਇੰਸਟੀਚਿਊਟ ਹੋਣ ਜਿਹੜੇ ਅੱਛੀ ਤਰ੍ਹਾਂ ਨਾਲ ਚਲਾਏ ਜਾਣ ਤਾਂ ਕਿ ਉਹ ਚੰਗੀ ਤਰ੍ਹਾਂ ਲੋਕਾਂ ਨੂੰ ਪ੍ਰੈਕਟਿਸ ਦੇ ਸਕਣ ਅਤੇ ਅੱਛੇ ਡਿਪਲੋਮੇ ਜਾਰੀ ਕਰ ਸਕਣ। ਇਕ ਚੀਜ਼, ਡਿਪਟੀ ਸਪੀਕਰ ਸਾਹਿਬ, ਮੈਂ ਰਜਿਸਟਰੇਸ਼ਨ ਦੇ ਬਾਰੇ ਵਿਚ ਅਰਜ਼ ਕਰਾਂਗਾ ਕਿ ਸਾਡੇ ਪੰਜਾਬ ਵਿਚ ਇਸ ਪੱਖ ਤੋਂ ਬਹੁਤ ਢਿੱਲ ਹੈ। ਜਿਸ ਦੇ ਕਾਰਨ ਕੋਈ 6 ਹਜ਼ਾਰ ਦੇ ਕਰੀਬ ਅਰਜ਼ੀਆਂ ਇਥੋਂ ਜੰਮੂ ਕਸ਼ਮੀਰ ਵਿਚ ਗਈਆਂ, ਪਰ ਉਥੇ ਦੇ ਡਾਕਟਰਾਂ ਨੇ ਉਹ 6 ਹਜ਼ਾਰ ਦਰਖਾਸਤਾਂ ਇਸ ਕਰਕੇ ਰੱਦ ਕਰ ਦਿੱਤੀਆਂ ਕਿਉਂਕਿ ਉਹ ਲੋਕ ਪੰਜਾਬ ਵਿਚ ਰਹਿਣ ਵਾਲੇ ਹਨ, ਉਹ ਬਾਹਰਲੇ ਸੂਬੇ ਦੇ ਹਨ। ਨਤੀਜਾ ਇਹ ਹੋਇਆ ਕਿ ਜਿਹੜੇ 6 ਹਜ਼ਾਰ ਆਦਮੀ ਇਲਿਜੀਬਲ ਸੀ ਉਨ੍ਹਾਂ ਨੂੰ ਸਰਟੀਫਿਕੇਟ ਨਹੀਂ ਮਿਲ ਸਕੇ।

[ਚੌਧਰੀ ਰਾਮ ਸਿੰਘ]

ਇਸ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, 10,000 ਦੇ ਕਰੀਬ ਹਰਿਆਣੇ ਵਿਚ ਐਪਲੀਕੇਸ਼ਨਾਂ ਗਈਆਂ ਹਨ । ਜੇ ਉਹ ਮੰਜ਼ੂਰ ਹੋ ਜਾਣ ਤਾਂ ਉਨ੍ਹਾਂ ਨੂੰ ਪੰਜਾਬ ਵਿਚ ਕੰਮ ਕਰਨ ਦਾ ਅਖਤਿਆਰ ਨਹੀਂ ਹੋਵੇਗਾ । ਇਸ ਤਰ੍ਹਾਂ ਤਕਰੀਬਨ 16,000 ਜਿਹੜੇ ਇਹ ਕੰਮ ਕਰਦੇ ਸਨ ਉਨ੍ਹਾਂ ਵਿਚ ਬੇਕਾਰੀ ਫੈਲੇਗੀ । ਸਰਕਾਰ ਇਸ ਵੇਲੇ ਇਹ ਕੋਸ਼ਿਸ਼ ਕਰ ਰਹੀ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਨੂੰ ਕਾਰੋਬਾਰ ਮਿਲੇ ਅਤੇ ਜ਼ਿਆਦਾ ਤੋਂ ਜ਼ਿਆਦਾ ਬੇਕਾਰੀ ਦੂਰ ਕੀਤੀ ਜਾਵੇ । ਇਸ ਦੇ ਨਾਲ ਜ਼ਰੂਰੀ ਹੈ ਕਿ ਐਸਾ ਇੰਤਜ਼ਾਮ ਕੀਤਾ ਜਾਵੇ ਕਿ ਜਿਹੜੇ 6,000 ਨੇ ਜੰਮੂ ਕਸ਼ਮੀਰ ਵਿਚ ਦਰਖਾਸਤਾਂ ਦਿੱਤੀਆਂ ਹਨ ਅਤੇ ਉਨ੍ਹਾਂ ਨੂੰ ਇਸ ਕਰਕੇ ਵੰਚਿਤ ਕੀਤਾ ਗਿਆ ਕਿ ਉਹ ਪੰਜਾਬ ਵਿਚ ਰਹਿਣ ਵਾਲੇ ਹਨ, ਉਨ੍ਹਾਂ ਦੇ ਕੇਸ ਪੰਜਾਬ ਸਰਕਾਰ ਫਿਰ ਕੰਸਿਡਰ ਕਰੇ ਅਤੇ ਉਨ੍ਹਾਂ ਨੂੰ ਸਰਟੀਫਿਕੇਟ ਜਾਰੀ ਕੀਤੇ ਜਾਣ । ਜਿਨ੍ਹਾਂ ਨੇ ਹਰਿਆਣੇ ਵਿਚ ਐਪਲੀਕੇਸ਼ਨਾਂ ਭੇਜੀਆਂ ਹਨ ਉਨ੍ਹਾਂ ਨੂੰ ਪੰਜਾਬ ਵਿਚ ਐਨਰੋਲ ਕੀਤਾ ਜਾਵੇ ਤਾਂ ਕਿ ਉਹ ਪੰਜਾਬ ਵਿਚ ਕੰਮ ਜਾਰੀ ਕਰ ਸਕਣ । ਸਰਕਾਰੀ ਪੱਧਰ ਤੇ ਅਤੇ ਲੋਕਲ ਬਾਡੀਜ਼ ਦੇ ਪੱਧਰ ਤੇ ਆਯੁਰਵੈਦਿਕ ਡਿਸਪੈਂਸਰੀਆਂ ਚਲਦੀਆਂ ਹਨ । ਲੇਕਿਨ ਉਥੇ ਦਵਾਈਆਂ ਦਾ ਚੰਗਾ ਪ੍ਰਬੰਧ ਨਹੀਂ । ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਦੇ ਕੋਲ ਅਰਜ਼ ਕਰਾਂਗਾ ਕਿ ਦੇਸੀ ਦਵਾਈਆਂ ਨੂੰ ਜ਼ਿਆਦਾ ਪ੍ਰਚਲਤ ਕੀਤਾ ਜਾਵੇ । ਦੇਸੀ ਦਵਾਈਆਂ ਸਿਹਤ ਲਈ ਚੰਗੀਆਂ ਹਨ ਜਦ ਕਿ ਅੰਗਰੇਜ਼ੀ ਦਵਾਈਆਂ ਖਾਣ ਨਾਲ ਸਿਹਤ ਦੀ ਖਰਾਬੀ ਦਾ ਪਰਮਾਨੈਂਟ ਰੁਝਾਨ ਬਣ ਜਾਂਦਾ ਹੈ । ਸਰਕਾਰ ਡਿਸਪੈਂਸਰੀਆਂ ਨੂੰ ਜ਼ਿਆਦਾ ਤੋਂ ਜ਼ਿਆਦਾ ਦਵਾਈਆਂ ਦੇਵੇ, ਉਨ੍ਹਾਂ ਦੀ ਮੱਦਦ ਕਰੇ ਅਤੇ ਹੋਰ ਜ਼ਿਆਦਾ ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹੇ । ਇਸ ਨਾਲ ਗਰੀਬ ਘੱਟ ਪੈਸੇ ਦੇ ਕੇ ਆਪਣਾ ਚੰਗਾ ਇਲਾਜ ਕਰਾ ਸਕਣਗੇ ।

**ਵਿੱਤ ਮੰਤਰੀ (ਸ਼੍ਰੀ ਹੰਸ ਰਾਜ ਸ਼ਰਮਾ) :** ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰਾਂ ਨੇ ਬੜੇ ਚੰਗੇ ਸੁਝਾ ਦਿੱਤੇ ਹਨ । ਮੈਂ ਹਾਊਸ ਨੂੰ ਵਿਸ਼ਵਾਸ ਦਿਲਾਉਂਦਾ ਹਾਂ ਕਿ ਸਰਕਾਰ ਆਯੁਰਵੈਦਿਕ ਅਤੇ ਯੂਨਾਨੀ ਸਿਸਟਮ ਨੂੰ ਉਤਨੀ ਹੀ ਤਰਜੀਹ ਦੇਣਾ ਚਾਹੁੰਦੀ ਹੈ ਜਿਤਨੀ ਕਿ ਐਲੋਪੈਥਿਕ ਸਿਸਟਮ ਨੂੰ ਦਿੱਤੀ ਗਈ ਹੈ । ਇਸ ਲਈ ਅਸੀਂ ਹਰ ਕਿਸਮ ਦੇ ਕਦਮ ਉਠਾਣੇ ਹਨ । ਜਿਹੜੇ ਵੈਦ ਅਤੇ ਹਕੀਮ ਪਰਾਪਰਲੀ ਕੁਆਲੀਫਾਈਡ ਹੋਣਗੇ ਅਤੇ ਕਿਸੇ ਇੰਸਟੀਚਿਊਸ਼ਨ, ਜਿਸ ਦੀ ਡਿਯੂਰੇਸ਼ਨ ਚਾਰ ਸਾਲ ਦੀ ਹੋਵੇਗੀ ਉਸ ਦੇ ਵਿਚੋਂ ਪਾਸ ਹੋਣਗੇ ਉਹ ਹੀ ਰਖੇ ਜਾਣਗੇ ਤਾਂ ਕਿ ਕੁਐਕਸ ਵਗੈਰਾ ਦੀ ਜੋ ਸ਼ਿਕਾਇਤ ਰਹੀ ਹੈ ਅਤੇ ਜਿਨ੍ਹਾਂ ਤੋਂ ਲੋਕਾਂ ਦੀ ਜਾਨ ਨੂੰ ਖਤਰਾ ਬਣਿਆ ਰਿਹਾ ਹੈ, ਉਹ ਬਾਹਰ ਹੀ ਰਹਿਣ । ਇਸ ਅਮੈਂਡਿੰਗ ਬਿੱਲ ਵਿਚ ਮੈਂ ਲਿਖਿਆ ਹੈ ਕਿ 1970 ਦੇ ਬਾਅਦ ਬੋਰਡ ਕੋਈ ਨਹੀਂ ਸੀ । ਵੈਲੀਡੇਸ਼ਨ ਦੀ ਕਲਾਜ਼ ਅਸੀਂ ਲਿਆ ਰਹੇ ਹਾਂ । ਇਸ ਸਟੇਟ ਵਿਚ 1970 ਦੇ ਬਾਅਦ ਕੋਈ ਬੋਰਡ ਨਹੀਂ ਰਿਹਾ, ਖਤਮ ਕਰ ਦਿੱਤਾ ਗਿਆ । ਜਿਹੜੇ ਕਦਮ ਉਠਾਉਣੇ ਹਨ ਉਸ ਤੋਂ ਪਹਿਲਾਂ ਹੀ ਉਹ ਵਲੀਡੇਟ ਹੋ ਜਾਣ । ਜਿਸ ਦਾ ਜ਼ਿਕਰ ਸੰਧੂ ਸਾਹਿਬ ਕਰ ਰਹੇ ਸਨ । ਉਹ ਮੇਰਾ ਕਸੂਰ ਨਹੀਂ ਹੈ । ਜਿਹੜੀਆਂ ਖਾਮੀਆਂ ਰਹਿ ਗਈਆਂ ਹਨ ਖਾਸ ਤੌਰ ਤੇ ਜਿਹੜੇ ਬੋਗਸ ਆਦਮੀ ਰਜਿਸਟਰ ਹੋਏ ਹਨ ਉਸ ਦੇ ਬਾਰੇ ਵਿਚ ਮੈਂ ਮੈਂਬਰ ਸਾਹਿਬਾਨ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਨਕੁਆਇਰੀ ਕਰ ਰਹੇ ਹਾਂ । ਬਾਕੀ ਬਾਹਰਲੀਆਂ ਸਟੇਟਾਂ ਦੇ ਵਿਚ ਅਸੀਂ ਆਪਣਾ ਡਿਪਟੀ ਡਾਇਰੈਕਟਰ ਭੇਜਿਆ ਹੈ ਤਾਂ

ਕਿ ਪਤਾ ਲਗੇ ਕਿ ਕਿਸ ਇੰਸਟੀਚਿਊਸ਼ਨ ਤੋਂ ਪਾਸ ਕੀਤਾ ਹੈ, ਇਹ ਇੰਸਟੀਚਿਊਸ਼ਨ ਕਦੋਂ ਬਣੀ ਸੀ, ਕਿਤਨਾ ਡਿਯੂਰੇਸ਼ਨ ਇਸ ਦਾ ਹੈ। ਗੌਰਮਿੰਟ ਦੇ ਕੋਲ ਪਾਵਰ ਹੈ ਕਿ ਕਿਸ ਇੰਸਟੀਚਿਊਸ਼ਨ ਨੂੰ ਰਿਕਗਨਾਈਜ਼ ਕਰਨਾ ਹੈ ਤੇ ਕਿਸ ਨੂੰ ਨਹੀਂ ਕਰਨਾ। ਇਸ ਲਈ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਕਿਹੜੀਆਂ ਇੰਸਟੀਚਿਊਸ਼ਨਾਂ ਰੈਗੂਲਰਲੀ ਚਲਣਗੀਆਂ ਅਤੇ ਚਾਰ ਸਾਲ ਦੇ ਡਿਯੂਰੇਸ਼ਨ ਦਾ ਕੋਰਸ ਹੋਵੇਗਾ ਉਹ ਹੀ ਰਿਕਗਨਾਈਜ਼ ਹੋਣਗੀਆਂ। ਜਿਹੜੀ ਬਿਮਾਰੀ ਸਾਡੇ ਸਿਰ ਪਿੱਛੇ ਪਈ ਹੈ ਉਹ ਨਾ ਪਏ, ਇਸ ਲਈ ਇਹ ਕਦਮ ਉਠਾਇਆ ਹੈ। ਜੇ ਪਿਛੇ ਵੀ ਅਸੀਂ ਧਿਆਨ ਦਿੰਦੇ ਤਾਂ ਹਾਈਕੋਰਟ ਦੇ ਫੈਸਲੇ ਨਾਲ ਕੁਝ ਬੰਦੇ ਜਿਹੜੇ ਕੇ ਕੁਆਲੀਫੀਕੇਸ਼ਨਾਂ ਫੁਲਫਿਲ ਨਹੀਂ ਕਰਦੇ ਸਨ ਅਤੇ ਜਿਨ੍ਹਾਂ ਨੂੰ ਰਖਣਾ ਪਿਆ, ਉਹ ਨਾ ਰੱਖੇ ਜਾਂਦੇ। ਸਾਡੇ ਕੋਲ ਹੋਰ ਕੋਈ ਚਾਰਾ ਨਹੀਂ ਸੀ। ਐਕਟ ਵਿਚ ਲਕੂਨਾ ਸੀ। ਉਸ ਐਕਟ ਦੇ ਲਕੂਨੇ ਨੂੰ ਦੂਰ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਅਮੈਂਡਮੈਂਟਸ ਇਨ੍ਹਾਂ ਨੇ ਦਿੱਤੀਆਂ ਹਨ ਕਿ 'ਕੰਟੀਨੂਅਸ' ਸ਼ਬਦ ਐਡ ਕਰ ਦਿਉ ਉਸ ਦੇ ਨਾਲ ਕੋਈ ਪਰਪਜ਼ ਹੱਲ ਨਹੀਂ ਹੋਣਾ। ਫੋਰ ਈਰਜ਼ ਡਿਯੂਰੇਸ਼ਨ ਦਾ ਮਤਲਬ ਹੈ ਕਿ ਆਰਡੀਨਰੀ ਡਿਯੂਰੇਸ਼ਨ। ਜਿਸ ਤਰ੍ਹਾਂ ਐਮ. ਬੀ. ਬੀ. ਐਸ. ਦਾ ਪੰਜ ਸਾਲ ਦੀ ਡਿਯੂਰੇਸ਼ਨ ਦਾ ਕੋਰਸ ਹੈ। ਕੰਟੀਨੂਅਸ ਦਾ ਮਤਲਬ ਮਿਸਯੂਜ਼ ਹੋ ਸਕਦਾ ਹੈ। ਇਸ ਦਾ ਫਾਇਦਾ ਕੋਈ ਨਹੀਂ ਹੋਵੇਗਾ ਜਦ ਕਿ ਗੌਰਮਿੰਟ ਕੋਲ ਕਿਸੇ ਇੰਸਟੀਚਿਊਸ਼ਨ ਨੂੰ ਰਿਕੁਗਨਾਈਜ਼ ਕਰਨ ਦੀ ਪਾਵਰ ਹੈ ਅਤੇ ਚਾਰ ਸਾਲ ਦਾ ਕੋਰਸ ਗੌਰਮਿੰਟ ਨੇ ਪ੍ਰੈਸਕਰਾਈਬ ਕੀਤਾ ਹੈ। ਕੋਈ ਆਦਮੀ ਦੋ ਸਾਲ ਪੜ੍ਹਦਾ ਹੈ ਉਸ ਤੋਂ ਬਾਦ ਇੱਕ ਸਾਲ ਨਹੀਂ ਪੜ੍ਹ ਸਕਦਾ ਕਿਸੇ ਬਿਮਾਰੀ ਕਾਰਨ ਜਾਂ ਉਸ ਨੂੰ ਮਾਈਗਰੇਸ਼ਨ ਕਰਾਉਣੀ ਪੈਂਦੀ ਹੈ ਤਾਂ ਇਸ ਦਾ ਨੁਕਸਾਨ ਹੋਵੇਗਾ। ਦੂਸਰੀ ਅਮੈਂਡਮੈਂਟ, ਡਿਪਟੀ ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਅਤੇ ਡਾਂਗ ਸਾਹਿਬ ਨੇ ਦਿੱਤੀ ਹੈ, ਇਸ ਵਿਚ ਕੁਝ ਵਜ਼ਨ ਹੈ। ਮਗਰ ਜਿਹੜੀਆਂ ਅਮੈਂਡਮੈਂਟਸ ਸਰਦਾਰ ਧੰਨਾ ਸਿੰਘ ਗੁਲਸ਼ਨ, ਸਰਦਾਰ ਬਲਵਿੰਦਰ ਸਿੰਘ, ਸਰਦਾਰ ਹਰਬੰਸ ਸਿੰਘ ਕੋਲੋਂ ਆਈਆਂ ਹਨ, 'ਕੰਟੀਨੂਅਸ' ਸ਼ਬਦ ਐਡ ਕਰਨ ਨਾਲ ਨੁਕਸਾਨ ਹੁੰਦਾ ਹੈ। ਦੂਸਰੀ ਅਮੈਂਡਮੈਂਟ ਵਿਚ ਇੰਸਟੀਚਿਊਸ਼ਨ ਨੂੰ ਕੁਆਲੀਫਾਈ ਕਰਨ ਤੇ ਜ਼ੋਰ ਦਿੱਤਾ ਹੈ ਕਿ ਉਹ ਟੀਚਿੰਗ ਇੰਸਟੀਚਿਊਸ਼ਨ ਹੈ। ਗੌਰਮਿੰਟ ਕੋਲ ਪਾਵਰ ਹੈ ਕਿ ਕਿਸੇ ਨਾਲ ਟੀਚਿੰਗ ਇੰਸਟੀਚਿਊਸ਼ਨ ਨੂੰ ਰਿਕੁਗਨਾਈਜ਼ ਨਾ ਕਰੇ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਅਮੈਂਡਮੈਂਟ ਨੂੰ ਮੰਨਦਾ ਹਾਂ ਤਾਂ ਕਿ ਕੋਈ ਸ਼ਿਕਾਇਤ ਦਾ ਮੌਕਾ ਨਾ ਰਹੇ ਤੇ ਮਹਿਕਮਾ ਕਿਸੇ ਨਾਨ-ਟੀਚਿੰਗ ਇਨਸਟੀਚਿਊਸ਼ਨ ਨੂੰ ਰਿਕੁਗਨਾਈਜ਼ ਨਾ ਕਰ ਸਕੇ। ਇਸ ਨਾਲ ਸਟਰਕਚਰਲ ਚੇਂਜ ਹੋ ਜਾਵੇਗੀ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਸੀਂ ਇਸ ਸਿਸਟਮ ਨੂੰ ਜ਼ਿਆਦਾ ਇਨਕਰਜਮੈਂਟ ਦਿਆਂਗੇ। ਇਸ ਸਿਸਟਮ ਦੇ ਰੂਲਜ਼ ਠੀਕ ਕਰਾਂਗੇ। ਦਵਾਖਾਨਿਆਂ ਨੂੰ ਸ਼ੁਧ ਦਵਾਈਆਂ ਦਿਆਂਗੇ ਅੰਤ ਵਿਚ ਮੈਂ ਇਤਨਾ ਕਹਾਂਗਾ ਕਿ ਇਸ ਸਾਰੀ ਚੀਜ਼ ਨੂੰ ਮੁੜ ਕੇ ਮਜ਼ਬੂਤ ਕਰਾਂਗੇ ਅਤੇ ਰਿਆਰਗੇਨਾਈਜ਼ ਕਰਾਂਗੇ।

**Mr. Deputy Speaker :** Question is—

That the Punjab Ayurvedic and Unani Practitioners (Amendment and Validation) Bill, 1972 be taken into consideration at once.

*The Motion was carried.*

**Mr. Deputy Speaker :** Now the House will proceed to consider the Bill clause by clause.

CLAUSE 2

**Mr. Deputy Speaker** : Question is—

That clause 2 stand part of the Bill.

*The Motion was carried.*

CLAUSE 3

**Mr. Deputy Speaker** : There are certain notices of amendments to this clause. Amendment at serial No. 1 stands in the name of Comrade Satya Pal Dang.

**Comrade Satya Pal Dang** : Sir, I withdraw my amendment.

**Mr. Deputy Speaker** : Has the hon. Member leave of the House to withdraw his amendment.

**Voices** : Yes.

*(The amendment at Serial No. 1, was, by leave of the House, withdrawn).*

**Mr. Deputy Speaker** : Amendment at serial No. 2 is also in the name of Comrade Satya Pal Dang.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੇਰੀ ਅਮੈਂਡਮੈਂਟ ਇਨ੍ਹਾਂ ਨੇ ਮੰਨ ਲਈ ਹੈ ਕਿ ਚੌਥੀ ਲਾਈਨ, ਕਲਾਜ਼ ਤਿੰਨ ਵਿਚ, "ਫਰਾਮ ਐਨ ਇੰਸਟੀਚਿਊਸ਼ਨ, ਦੇ ਲਫਜ਼ਾਂ ਦੀ ਥਾਂ ਤੇ 'ਫਰਾਮ ਏ ਟੀਚਿੰਗ ਇੰਸਟੀਚਿਊਸ਼ਨ' ਲਿਖਿਆ ਜਾਵੇ । ਅਮੈਂਡਮੈਂਟ ਪਹਿਲਾਂ ਮੈਂ ਦਿੱਤੀ ਹੈ, ਇਸ ਲਈ ਇਹ ਮੰਨੀ ਜਾਵੇ ।

**Mr. Deputy Speaker** : Question is—

In line 4, *for* "from an institution" *substitute* "from a teaching institution'.

*The Motion was carried.*

**Mr. Deputy Speaker** : Amendments at serial Nos. 3, 4 and 5 stand in the names of Sardar Dhanna Singh Gulshan, Sardar Balwinder Singh Bhunder and Sardar Harbans Singh Jalal.

**Sardar Dhanna Singh Gulshan** : Sir, we withdraw this amendment.

**Mr. Deputy Speaker** : Has the hon. Member leave of the House to withdraw the amendments.

**Voices** : Yes.

*(The amendment was, by leave of the House, withdrawn).*

**Mr. Deputy Speaker**: Amendment at serial Nos. 6, 7 and 8 stand in the names of Sardar Dhanna Singh Gulshan, Sardar Balwinder Singh Bhunder and Sardar Harbans Singh Jalal.

**Sardar Dhanna Singh Gulshan** : Sir, we withdraw this amendment.

**Mr. Deputy Speaker** : Has the hon. Member leave of the House to withdraw the amendment.

**Voices** : Yes.

(*The amendment was, by leave of the House, withdrawn*)

**Mr. Deputy Speaker** : Amendment at serial No. 9 stands in the name of Sardar Beant Singh. It is identical to the one at serial No. 2 which stands in the name of Comrade Satya Pal Dang and which has already been carried. Hence there is no need of putting this amendment to the vote of the House.

**Mr. Deputy Speaker** : Question is—

That Clause 3, as amended, stand part of the Bill.

*The Motion was carried.*

CLAUSE 4

**Mr. Deputy Speaker** : Question is—

That Clause 4 stand part of the Bill.

*The Motion was carried.*

CLAUSE 1

**Mr. Deputy Speaker** : Question is—

That Clause 1 stand part of the Bill.

*The Motion was carried.*

TITLE

**Mr. Deputy Speaker** : Question is—

That Title be the title of the Bill.

*The Motion was carried.*

**Minister for Finance** (Shri Hans Raj Sharma) : Sir, I beg to move—

That the Punjab Ayurvedic and Unani Practitioners (Amendment and Validation) Bill, 1972, as amended be passed.

**Mr. Deputy Speaker** : Motion moved—

That the Punjab Ayurvedic and Unani Practitioners (Amendment and Validation) Bill, 1972, as amended be passed.

**Mr. Deputy Speaker** . Question is--

That the Punjab Ayurvedic and Unani Practitioners (Amendment and Validation) Bill, 1972, as amended be passed.

*The Motion was carried.*

## THE PUNJAB GENERAL SALES TAX (AMENDMENT) BILL, 1972

**Minister for Development and Agriculture** (Captain Rattan Singh) : Sir, I beg to introduce the Punjab General Sales Tax (Amendment) Bill, 1972.

**Minister for Development and Agriculture** (Captain Rattan Singh) : Sir, I beg to move—

That the Punjab General Sales-Tax (Amendment) Bill, 1972 be taken into consideration at once.

ਡਿਪਟੀ ਸਪੀਕਰ ਸਾਹਿਬ, ਇਹ ਬੜੀ ਹੀ ਨਾਨ ਕੰਟਰੋਵਰਸ਼ੀਅਲ ਅਮੈਂਡਮੈਂਟ ਹੈ। ਜਿਸ ਤਰ੍ਹਾਂ ਕਿ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਦਿੱਤਾ ਗਿਆ ਹੈ ਇਸ ਵਿਚ ਸਿਰਫ ਇਤਨੀ ਹੀ ਗੱਲ ਹੈ ਕਿ ਜਿਹੜੇ ਪ੍ਰੀਜ਼ਾਈਡਿੰਗ ਅਫਸਰਜ਼ ਹਨ, ਭਾਵੇਂ ਉਹ ਕੋਈ ਆਈ.ਏ.ਐਸ. ਅਫਸਰ ਹੋਵੇ ਜਾਂ ਕੋਈ ਹਾਈ ਕੋਰਟ ਦਾ ਜੱਜ ਹੋਵੇ, ਉਸ ਨੂੰ ਬਦਲਿਆ ਨਹੀਂ ਸੀ ਜਾ ਸਕਦਾ ਜਦ ਤਕ ਕਿ ਉਹ ਤਿੰਨ ਸਾਲ ਦੀ ਟਰਮ ਪੂਰੀ ਨਾ ਕਰ ਲਵੇ। ਪਰ ਹੁਣ ਉਸ ਨੂੰ ਬਦਲਣ ਦੇ ਅਧਿਕਾਰ ਸਰਕਾਰ ਨੂੰ ਇਸ ਅਮੈਂਡਮੈਂਟ ਰਾਹੀਂ ਮਿਲ ਜਾਣਗੇ। ਹੁਣ ਸਰਕਾਰ ਉਸ ਪ੍ਰੀਜ਼ਾਈਡਿੰਗ ਅਫਸਰ ਨੂੰ ਕਿਸੇ ਹੋਰ ਅਸਾਮੀ ਤੇ ਭੇਜ ਸਕੇਗੀ।

**Mr. Deputy Speaker** : Motion moved :

That the Punjab General Sales Tax (Amendment) Bill, 1972 be taken in to consideration at once.

**ਸ੍ਰੀ ਡਿਪਟੀ ਸਪੀਕਰ** : ਇਸ ਕਿਲ ਤੇ ਮੈਂਬਰ ਸਾਹਿਬਾਨ ਕੁਲ ਅੱਧਾ ਘੰਟਾ ਬੋਲ ਸਕਦੇ ਹਨ। ਜਿਹੜੇ ਮਾਨਯੋਗ ਮੈਂਬਰ ਬੋਲਣਾ ਚਾਹੁੰਦੇ ਹਨ ਉਹ ਪੰਜ ਪੰਜ ਮਿੰਟ ਲਈ ਬੋਲ ਲੈਣ। (The hon. Members have only half an hour for this Bill and those who are interested in speaking may take only five minutes each.)

**ਸਰਦਾਰ ਹਰਬੰਸ ਸਿੰਘ ਜਲਾਲ (ਫੂਲ)** : ਡਿਪਟੀ ਸਪੀਕਰ ਸਾਹਿਬ, ਇਹ ਜੋ ਅਮੈਂਡਮੈਂਟ ਸਦਨ ਦੇ ਸਾਹਮਣੇ ਪੇਸ਼ ਹੋਈ ਹੈ ਇਸ ਤੇ ਬੋਲਣ ਲਈ ਮੈਂ ਖੜਾ ਹੋਇਆ ਹਾਂ। ਇਹ ਠੀਕ ਹੈ ਕਿ ਪਹਿਲਾਂ ਇਹ ਪ੍ਰੋਸੀਜ਼ਰ ਸੀ ਕਿ ਜਿਹੜਾ ਵੀ ਪ੍ਰੀਜ਼ਾਈਡਿੰਗ ਅਫਸਰ ਹੁੰਦਾ ਸੀ ਉਸ ਨੂੰ ਤਿੰਨ ਸਾਲ ਤੋਂ ਪਹਿਲਾਂ ਨਹੀਂ ਸੀ ਹਟਾਇਆ ਜਾ ਸਕਦਾ ਚਾਹੇ ਉਹ ਖਰਾਬੀਆਂ ਵੀ ਕਿਉਂ ਨਾ ਕਰਦਾ ਹੋਵੇ। ਪਰ ਵੇਖਿਆ ਇਹ ਭੀ ਗਿਆ ਹੈ ਕਿ ਜੇਕਰ ਕੋਈ ਇਮਾਨਦਾਰ ਅਫਸਰ ਕਿਸੇ ਉਸ ਸ਼ਖਸ ਨੂੰ, ਜਿਹੜਾ ਕਿ ਹਜ਼ਾਰਾਂ ਰੁਪਏ ਦੀ ਚੋਰੀ ਟੈਕਸ ਦੀ ਕਰਦਾ ਹੈ, ਉਸ ਨੂੰ ਹਥ ਪਾਉਂਦਾ ਸੀ ਭਾਵੇਂ ਉਹ ਵਿਅਕਤੀ ਕਿਸੇ ਮਨਿਸਟਰ ਦਾ ਹੋਵੇ ਜਾਂ ਕਿਸੇ ਉਚ ਅਧਿਕਾਰੀ ਦਾ ਹੋਵੇ, ਤਾਂ ਸਰਕਾਰ ਪਾਸ ਕੋਈ ਚਾਰਾ ਨਹੀਂ ਸੀ ਰਹਿ ਜਾਂਦਾ। ਉਹ ਉਸ ਨੂੰ ਨਹੀਂ ਸੀ ਕਹਿ ਸਕਦੀ ਕਿ ਜਿਹੜਾ ਵਿਅਕਤੀ ਟੈਕਸ ਦੀ ਚੋਰੀ ਕਰਦਾ ਪਕੜਿਆ ਗਿਆ ਹੈ ਉਸ ਦੇ ਖਿਲਾਫ ਕਾਰਵਾਈ ਨਾ ਕੀਤੀ ਜਾਵੇ। ਕਿਉਂਕਿ ਸਰਕਾਰ ਕੋਲ ਉਸ ਅਫਸਰ ਤੇ ਪ੍ਰਭਾਵਤ ਹੋਣ ਦਾ ਕੋਈ ਅਖਤਿਆਰ ਨਹੀਂ ਸੀ ਪਰ ਹੁਣ ਸਰਕਾਰ ਇਹ ਇਖਤਿਆਰ ਆਪਣੇ ਹੱਥ ਵਿਚ ਲੈਣਾ ਚਾਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧਿਆਨ ਅਖਬਾਰਾਂ ਵਿਚ ਛਪੀਆਂ ਖਬਰਾਂ ਵਲ ਦਿਵਾਉਣਾ ਚਾਹੁੰਦਾ ਹਾਂ ਜਿਨ੍ਹਾਂ ਵਿਚ ਕਿਹਾ ਹੈ ਕਿ ਇਕਲੇ ਸੇਲਜ਼ ਟੈਕਸ ਵਿਚ ਹੀ ਪੰਜਾਬ ਵਿਚ 30 ਕਰੋੜ ਰੁਪਏ ਤੋਂ ਵਧ ਦੀ ਚੋਰੀ ਹੁੰਦੀ ਹੈ। ਮੇਰੀ ਬੇਨਤੀ ਹੈ ਕਿ ਜੇਕਰ ਸਰਕਾਰ ਇਸ ਹੋ ਰਹੀ ਹੇਰਾ ਫੇਰੀ ਨੂੰ ਰੋਕਣ ਵਿਚ ਕਾਮਯਾਬ ਹੋ ਜਾਵੇ ਤਾਂ ਮੇਰਾ ਵਿਚਾਰ ਹੈ ਕਿ ਜਿਹੜਾ

ਛੋਟਾ ਮੋਟਾ ਟੈਕਸ ਜਿਹੜੇ ਕਿ ਗਰੀਬ ਜਨਤਾ ਦੀਆਂ ਨਿਤ ਵਰਤੋਂ ਦੀਆਂ ਚੀਜ਼ਾਂ ਤੇ ਲਗਦਾ ਹੈ ਛੋਟੇ ਦੁਕਾਨਦਾਰ ਤੇ ਲਗਦਾ ਹੈ, ਨਾਈ, ਧੋਬੀ, ਲੁਹਾਰ ਜਾਂ ਤਰਖਾਣ ਤੇ ਲਗਦਾ ਹੈ ਉਸ ਨੂੰ ਲਗਾਉਣ ਦੀ ਸਰਕਾਰ ਨੂੰ ਲੋੜ ਹੀ ਨਾ ਰਹੇ। ਟੈਕਸਾਂ ਦੀ ਚੋਰੀ ਕੇਵਲ ਉਹ ਹੀ ਕਰਦੇ ਹਨ ਜਿਹੜੇ ਕਿ ਚੋਰੀ ਕਰਨ ਦੇ ਸਮਰਥਕ ਹਨ। ਉਨ੍ਹਾਂ ਲੋਕਾਂ ਦਾ ਸਰਕਾਰ ਦੇ ਦਰਬਾਰ ਵਿਚ ਰਸੂਖ ਹੁੰਦਾ ਹੈ। ਜੇਕਰ ਸਰਕਾਰ ਇਸ ਚੋਰੀ ਨੂੰ ਰੋਕਣ ਵਿਚ ਕਾਮਯਾਬ ਹੋ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਸਹੀ ਮਾਹਨਿਆਂ ਵਿਚ ਸੋਸ਼ਲਿਜ਼ਮ ਵਲ ਇਕ ਭਾਰੀ ਕਦਮ ਹੋਵੇਗਾ। ਸੋਸ਼ਲਿਜ਼ਮ ਦਾ ਵੀ ਇਹ ਹੀ ਅਸੂਲ ਹੈ ਕਿ ਜਿਹੜੇ ਨੀਵੇਂ ਲੋਕ ਹਨ ਉਨ੍ਹਾਂ ਨੂੰ ਉਚਾ ਚੁਕਿਆ ਜਾਵੇ ਅਤੇ ਜਿਹੜੇ ਉਚੇ ਹਨ ਉਨ੍ਹਾਂ ਨੂੰ ਨੀਵਾਂ ਕਰਕੇ ਬਰਾਬਰ ਕੀਤਾ ਜਾਵੇ। ਇਹ ਦਾ ਨਾਉਂ ਸੋਸ਼ਲਿਜ਼ਮ ਹੈ ਜਿਸ ਦਾ ਕਿ ਇਹ ਸਰਕਾਰ ਨਾਹਰਾ ਲਗਾਉਂਦੀ ਹੈ। (ਇੰਟਰੱਪਸ਼ਨਜ਼) ਡਿਪਟੀ ਸਪੀਕਰ ਸਾਹਿਬ, ਇਹ ਸੇਲਜ਼ ਟੈਕਸ ਦੇ ਕਾਨੂੰਨ ਵਿਚ ਸੋਧ ਕਰਨ ਲਈ ਬਿੱਲ ਲਿਆਂਦਾ ਗਿਆ ਹੈ। ਮੇਰੀ ਤਾਂ ਇਹ ਮੰਗ ਹੈ ਕਿ ਜਿਹੜੀਆਂ ਚੀਜ਼ਾਂ ਗਰੀਬ ਖਪਤਕਾਰ ਖਰੀਦਦੇ ਹਨ, ਮਜ਼ਦੂਰ ਖਰੀਦਦੇ ਹਨ ਉਨ੍ਹਾਂ ਤੇ ਇਹ ਟੈਕਸ ਨਹੀਂ ਲਗਾਉਣਾ ਚਾਹੀਦਾ। ਔਰ ਬਾਕੀ ਜਿਹੜੀਆਂ ਚੀਜ਼ਾਂ ਹਨ ਉਨ੍ਹਾਂ ਤੇ ਬੇਸ਼ਕ ਟੈਕਸ ਵਧਾ ਦਿਤਾ ਜਾਵੇ ਤਾਂ ਵੀ ਕੋਈ ਹਰਜ਼ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਸੇਲਜ਼ ਟੈਕਸ ਲਗਾਉਣ ਵਾਸਤੇ 40 ਹਜ਼ਾਰ ਰੁਪਏ ਦੀ ਹੱਦ ਮਿਥੀ ਹੋਈ ਹੈ। ਮੇਰਾ ਖਿਆਲ ਹੈ ਕਿ ਇਹ ਹਦ ਦੋ ਲੱਖ ਹੋਣੀ ਚਾਹੀਦੀ ਹੈ ਕਿ ਇਤਨੀ ਹਦ ਤੋਂ ਘਟ ਇਹ ਟੈਕਸ ਨਹੀਂ ਲਗਣਾ ਚਾਹੀਦਾ ਭਾਵੇਂ ਕਿਸੇ ਵੀ ਸ਼ਕਲ ਵਿਚ ਹੋਵੇ। ਪਰੰਤੂ ਜਿਹੜੀ ਇਹ ਪਹਿਲਾਂ ਹੱਦ ਰਖੀ ਹੋਈ ਹੈ ਇਹ ਬਹੁਤ ਹੀ ਘੱਟ ਹੈ। ਅੱਜ ਜਦੋਂ ਕਿ ਸਰਕਾਰ ਹਰ ਸਮੇਂ ਸਮਾਜਵਾਦ ਦਾ ਦਾਅਵਾ ਕਰਦੀ ਹੈ ਤਾਂ ਇਹ ਹੱਦ ਦੋ ਲੱਖ ਤੋਂ ਘੱਟ ਨਹੀਂ ਹੋਣੀ ਚਾਹੀਦੀ। ਅੱਜ ਸੇਲਜ਼ ਟੈਕਸ ਖਪਤਕਾਰਾਂ ਤੇ ਲਗਾਇਆ ਜਾਂਦਾ ਹੈ, ਗਰੀਬ ਲੋਕਾਂ ਤੇ ਲਗਾਇਆ ਜਾਂਦਾ ਹੈ। ਪੇਂਡੂ ਜਨਤਾ ਤੇ ਲਗਾਇਆ ਜਾਂਦਾ ਹੈ ਕਿਉਂਕਿ ਪਿੰਡਾਂ ਵਿਚ ਚੀਜ਼ਾਂ ਸ਼ਹਿਰਾਂ ਵਿਚੋਂ ਆਉਂਦੀਆਂ ਹਨ। ਇਸ ਲਈ ਇਸ ਟੈਕਸ ਦੀ ਰੈਪੀਟੀਸ਼ਨ ਵੀ ਹੁੰਦੀ ਹੈ। ਪਿੰਡਾਂ ਵਿਚ ਚੀਜ਼ਾਂ ਸ਼ਹਿਰਾਂ ਵਿਚੋਂ ਆਉਂਦੀਆਂ ਹਨ ਅਤੇ ਛੋਟੇ ਸ਼ਹਿਰਾਂ ਵਿਚ ਵਡ ਸ਼ਹਿਰਾਂ ਤੋਂ ਜਾਂ ਮਿੱਲਾਂ ਤੋਂ ਆਉਂਦੀਆਂ ਹਨ ਜਿਸ ਨਾਲ ਕਿ ਇਹ ਟੈਕਸ ਰੀਪੀਟਿਡ ਟੈਕਸ ਬਣ ਜਾਂਦਾ ਹੈ। ਮੇਰਾ ਸੁਝਾਉ ਹੈ ਕਿ ਟੈਕਸ ਕੇਵਲ ਪ੍ਰੋਡਿਊਸਰ ਤੇ ਜਾਂ ਉਸ ਸੋਰਸ ਤੇ ਜਿਸ ਤੋਂ ਕਿ ਉਹ ਚੀਜ਼ ਮੈਨੂਫੈਕਚਰ ਹੁੰਦੀ ਹੈ ਉਸ ਸਟੇਜ ਤੇ ਹੀ ਲਗਾਇਆ ਜਾਵੇ ਔਰ ਇਹ ਜਿਹੜਾ ਰੈਪੀਟੀਸ਼ਨ ਟੈਕਸ ਲਗਾਉਣ ਦਾ ਰਿਵਾਜ ਵਧ ਹੋ ਰਿਹਾ ਹੈ ਇਸ ਨੂੰ ਬੰਦ ਕਰਨਾ ਚਾਹੀਦਾ ਹੈ। ਇਸ ਸਿਸਟਮ ਨਾਲ ਖੱਪਤਕਾਰ ਨੂੰ ਇਨ-ਡਾਇਰੈਕਟਲੀ ਤਿੰਨ ਤਿੰਨ ਜਾਂ ਚਾਰ ਚਾਰ ਵਾਰ ਇਹ ਟੈਕਸ ਭਰਨਾ ਪੈਂਦਾ ਹੈ। ਇਸ ਲਈ ਜੇਕਰ ਇਹ ਟੈਕਸ ਪਹਿਲੀ ਸਟੇਜ ਤੇ ਹੀ ਲਗਾਇਆ ਜਾਵੇ ਤਾਂ ਖੱਪਤਕਾਰ ਇਸ ਰੈਪੀਟੀਸ਼ਨ ਤੋਂ ਬੱਚ ਸਕਦਾ ਹੈ।

ਡਿਪਟੀ ਸਪੀਕਰ ਸਾਹਿਬ, ਟੈਕਸਾਂ ਦੀ ਚੋਰੀ ਦਾ ਕਾਰਨ ਇਹ ਹੈ ਕਿ ਜਿਹੜੇ ਫੀਲਡ ਵਿਚ ਇਨਸਪੈਕਟਰ ਹਨ ਉਨ੍ਹਾਂ ਪਾਸ ਇਤਨੇ ਅਧਿਕਾਰ ਹਨ ਕਿ ਜੇਕਰ ਉਹ ਕਿਸੇ ਦੁਕਾਨਦਾਰ ਨੂੰ ਟੈਕਸ ਦੀ ਚੋਰੀ ਦੇ ਕੇਸ ਵਿਚ ਇੰਟੈਂਗਲ ਕਰਨਾ ਚਾਹੁਣ ਤਾਂ ਕਰ ਸਕਦੇ ਹਨ ਅਤੇ ਜੇਕਰ ਉਸ ਨੂੰ ਛਡਣਾ ਚਾਹੁਣ ਤਾਂ ਛਡ ਵੀ ਸਕਦੇ ਹਨ। ਉਹ ਇਨਸਪੈਕਟਰ ਰਿਸ਼ਵਤ ਲੈ ਕੇ ਫਰਮਾਂ ਵਾਲਿਆਂ ਨੂੰ ਚੋਰੀ ਤੋਂ ਨਹੀਂ ਰੋਕਦੇ। ਇਸ ਲਈ ਮੇਰੀ ਮੰਗ ਹੈ ਕਿ ਇਸ

(ਸਰਦਾਰ ਹਰਬੰਸ ਸਿੰਘ ਜਲਾਲ)

ਟੈਕਸ ਦੀ ਚੋਰੀ ਨੂੰ ਰੋਕਣ ਵਾਸਤੇ ਇਨ੍ਹਾਂ ਇਨਸਪੈਕਟਰਾਂ ਨੂੰ ਸਖਤੀ ਨਾਲ ਰੋਕਣਾ ਚਾਹੀਦਾ ਹੈ । ਚਾਹੀਦਾ ਤਾਂ ਇਹ ਹੈ ਕਿ ਜਿਹੜਾ ਗਰੀਬ ਹੈ ਉਸ ਨੂੰ ਟੈਕਸ ਤੋਂ ਛੋਟ ਦੇ ਕੇ ਉਸ ਦੀ ਹੌਸਲਾ ਅਫਜ਼ਾਈ ਕੀਤੀ ਜਾਵੇ ਅਤੇ ਜਿਹੜਾ ਫਰਮ ਵਾਲਾ ਟੈਕਸ ਦੇ ਸਕਦਾ ਹੈ ਉਸ ਤੋਂ ਪੂਰਾ ਪੂਰਾ ਟੈਕਸ ਉਗਰਾਹਿਆ ਜਾਵੇ । ਉਸ ਨੂੰ ਟੈਕਸ ਦੀ ਚੋਰੀ ਤੋਂ ਰੋਕਿਆ ਜਾਵੇ । ਜੇਕਰ ਸਰਕਾਰ ਇਨ੍ਹਾਂ ਇਨਸਪੈਕਟਰਾਂ ਨੂੰ ਤਬਦੀਲ ਕਰਨ ਦੀ ਲੋੜ ਮਹਿਸੂਸ ਨਹੀਂ ਕਰਦੀ ਤਾਂ ਘੱਟ ਤੋਂ ਘੱਟ ਉਨ੍ਹਾਂ ਤੇ ਨਜ਼ਰਸਾਨੀ ਤਾਂ ਜ਼ਰੂਰ ਕਰੇ । ਇਨ੍ਹਾਂ ਇਨਸਪੈਕਟਰਾਂ ਦੀ ਸ਼ਹਿ ਨਾਲ ਟੈਕਸ ਦੀ ਚੋਰੀ ਹੋ ਰਹੀ ਹੈ । ਇਹ ਚੀਜ਼ਾਂ ਹਨ ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਕਿ ਮੈਂ ਸਰਕਾਰ ਦੇ ਧਿਆਨ ਵਿਚ ਲਿਆਂਦੀਆਂ ਹਨ ।

ਦੁਬਾਰਾ ਫੇਰ ਇਸ ਸੋਧਨਾ ਨੂੰ ਜੇਕਰ ਸਰਕਾਰ ਨੇ ਸਿਰਫ ਪ੍ਰਧਾਨ ਅਫਸਰ ਨੂੰ ਆਪਣੇ ਅਧਿਕਾਰ ਖੇਤਰ ਵਿਚ ਲੈ ਕੇ ਬੁਰੀ ਵਰਤੋਂ ਕਰਨ ਦੀ ਨੀਅਤ ਨਾਲ ਨਹੀਂ ਕੀਤੀ, ਜੀ ਆਇਆਂ ਕਹਿੰਦਾ ਹਾਂ ਅਤੇ ਇਸ ਦੀ ਤਾਈਦ ਕਰਦਾ ਹਾਂ ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਖਰੜ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਕੈਪਟਨ ਰਤਨ ਸਿੰਘ ਜੀ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਥੇ ਇਕ ਬੜੀ ਲੋੜੀਂਦੀ ਸੋਧਨਾ ਦਾ ਬਿੱਲ ਲਿਆਂਦਾ ਹੈ । ਇਹ ਸੋਧਨਾ ਪੰਜਾਬ ਵਿਕਰੀ ਟੈਕਸ ਐਕਟ ਵਿਚ ਬੜੀ ਹੀ ਜ਼ਰੂਰੀ ਸੀ । ਇਸ ਦੇ ਨਾਲ ਸਰਕਾਰ ਨੂੰ ਇਸ ਗੱਲ ਦਾ ਇਖਤਿਆਰ ਮਿਲਦਾ ਹੈ ਕਿ ਜਿਹੜਾ ਕੋਈ ਸੇਲਜ਼ ਟੈਕਸ ਪ੍ਰੀਜ਼ਾਇਡਿੰਗ ਅਫਸਰ ਹੋਵੇਗਾ ਅਗਰ ਉਹ ਠੀਕ ਤਰ੍ਹਾਂ ਕੰਮ ਨਹੀਂ ਕਰੇਗਾ ਤਾਂ ਉਸ ਨੂੰ ਹਟਾਇਆ ਜਾ ਸਕੇਗਾ । ਇਸ ਸੋਧਨਾ ਨਾਲ ਹੁਣ ਇਸ ਚੀਜ਼ ਦੀ ਪਾਬੰਦੀ ਸਰਕਾਰ ਤੇ ਨਹੀਂ ਰਹਿ ਜਾਂਦੀ ਕਿ ਉਸ ਅਫਸਰ ਨੇ ਅਜੇ ਤਿੰਨ ਸਾਲ ਦੀ ਆਪਣੀ ਟਰਮ ਪੂਰੀ ਨਹੀਂ ਕੀਤੀ ਇਸ ਲਈ ਬਦਲਿਆ ਨਹੀਂ ਜਾ ਸਕਦਾ ।

ਇਸ ਦੇ ਨਾਲ ਹੀ ਜਿਹੜੇ ਜ਼ਰੂਰੀ ਪੁਆਇੰਟਸ ਮੇਰੇ ਤੋਂ ਪਹਿਲਾਂ ਜਲਾਲ ਸਾਹਿਬ ਨੇ ਇਥੇ ਵਜ਼ੀਰ ਸਾਹਿਬ ਦੇ ਧਿਆਨ ਵਿਚ ਲਿਆਂਦੇ ਹਨ ਉਨ੍ਹਾਂ ਨੂੰ ਸਟਰੈਸ ਕਰਦਾ ਹਾਂ ਇਸ ਐਂਗਲ ਤੋਂ ਵੀ ਕਿ ਟ੍ਰੇਡਰ ਕਲਾਸ ਕਈ ਚਿਰ ਤੋਂ ਅਵਾਜ਼ਾਰ ਹੈ ਇਨਸਪੈਕਟਰੀ ਰਾਜ ਤੋਂ ਅਤੇ ਇਨ੍ਹਾਂ ਨੇ ਛੋਟੇ ਦੁਕਾਨਦਾਰਾਂ ਦਾ ਲਹੂ ਚੂਸ ਲਿਆ ਹੋਇਆ ਸੀ ਅਤੇ ਇਸ ਨਾਲ ਦੋ ਤਰਫੋਂ ਨੁਕਸਾਨ ਸੀ । ਇਕ ਪਾਸੇ ਤਾਂ ਇਨਸਪੈਕਟਰ ਲੱਖਾਂ ਰੁਪਏ ਦੀ ਰਿਸ਼ਵਤ ਖਾਂਦੇ ਸਨ ਅਤੇ ਦੂਜਾ ਦੁਕਾਨਦਾਰਾਂ ਨੂੰ ਤੰਗ ਕਰਦੇ ਸਨ ਅਤੇ ਸਰਕਾਰ ਦੇ ਖਜ਼ਾਨੇ ਵਿਚ ਰਕਮ ਨਹੀਂ ਸੀ ਜਾਂਦੀ । ਇਸ ਤਰ੍ਹਾਂ ਇਸ ਨੂੰ ਬੰਦ ਕਰਨ ਵਲ ਸਰਕਾਰ ਦਾ ਇਹ ਇਕ ਚੰਗਾ ਕਦਮ ਹੈ । ਜਿਹੜੀ ਸੇਲਜ਼ ਟੈਕਸ ਦੀ ਚੋਰੀ ਹੁੰਦੀ ਸੀ ਅਤੇ ਸਰਕਾਰ ਨੂੰ ਘਾਟਾ ਪੈਂਦਾ ਸੀ ਅਤੇ ਦੁਕਾਨਦਾਰ ਨੂੰ ਹਰਾਸ ਕੀਤਾ ਜਾਂਦਾ ਸੀ ਇਸ ਤਰ੍ਹਾਂ ਖਤਮ ਕਰਨ ਵਲ ਕਦਮ ਚੁਕਿਆ ਗਿਆ ਹੈ । ਫਿਰ ਟੈਕਸ ਨੂੰ ਪਹਿਲੀ ਸਟੇਜ ਦੇ ਲਗਾਉਣ ਦੀ ਬਹੁਤ ਚਿਰ ਤੋਂ ਮੰਗ ਹੈ ਇਹ ਵੀ ਪੂਰੀ ਕਰਨੀ ਚਾਹੀਦੀ ਹੈ ਤਾਂਕਿ ਟੈਕਸ ਦੀ ਇਵੇਯਨ ਜਿਹੜੀ ਕਿ ਅਜ ਕਲ ਵਡੇ ਦਕਾਨਦਾਰ ਨਾਲ ਮਿਲ ਕੇ ਇਨਸਪੈਕਟਰ ਕਰਾਂਦੇ ਹਨ ਇਹ ਖਤਮ ਹੋ ਜਾਵੇ ਅਤੇ ਇਨਸ-ਪੈਕਟਰੀ ਰਾਜ ਤੋਂ ਦੁਕਾਨਦਾਰਾਂ ਨੂੰ ਨਜਾਤ ਮਿਲੇ । ਇਨ੍ਹਾਂ ਸਾਰੀਆਂ ਗੱਲਾਂ ਲਈ ਮੈਂ ਸਰਕਾਰ ਨੂੰ ਇਹ ਸੁਝਾਵ ਦਿਆਂਗਾ ਕਿ ਵਿਚਾਰ ਕਰਕੇ ਅਤੇ ਇਕ ਸਾਰੀ ਗੱਲ ਨੂੰ ਸਪਸ਼ਟ ਰੂਪ ਵਿਚ ਓਵਰਹਾਲ ਕਰਕੇ ਇਕ ਮਯੀਅਰ ਲਿਆਣਗੇ ਤਾਂ ਕਿ ਇਹਨਾਂ ਤੋਂ ਲੋਕਾਂ ਨੂੰ ਨਿਜਾਤ ਮਿਲ ਸਕੇ । ਜੇਕਰ ਕੋਈ ਹੋਰ ਅਮੈਂਡਮੈਂਟਾਂ ਮੈਂਬਰ ਸਾਹਿਬਾਨ ਦੇ ਸੁਝਾਵਾਂ ਨੂੰ

ਸਾਹਮਣੇ ਰਖ ਕੇ ਲਿਆਣੀਆਂ ਪੈਣ ਤਾਂ ਲਿਆਂਦੀਆਂ ਜਾਣ ਤਾਂ ਕਿ ਇਸ ਐਕਟ ਨੂੰ ਸਟ੍ਰੀਮ-ਲਾਇਨ ਕੀਤਾ ਜਾ ਸਕੇ । ਇਸ ਤਰ੍ਹਾਂ ਕੰਪਰੀਹੈਂਸਿਵ ਬਿਲ ਲਿਆਉਣ ਨਾਲ ਲਖਾਂ ਰੁਪਏ ਦੀ ਸਰਕਾਰ ਨੂੰ ਆਮਦਨ ਵੀ ਵਧ ਜਾਵੇਗੀ ਅਤੇ ਦੁਕਾਨਦਾਰਾਂ ਦੀ ਹਰਾਸਮੈਂਟ ਹਟ ਜਾਵੇਗੀ ਅਤੇ ਆਮ ਲੋਕਾਂ ਨੂੰ ਰਿਲੀਫ ਮਿਲ ਸਕੇਗਾ । ਜੋ ਪੁਆਇੰਟਸ ਮੇਰੇ ਤੋਂ ਪਹਿਲਾਂ ਰੇਜ਼ ਕੀਤੇ ਗਏ ਹਨ । ਮੈਂ ਇਹਨਾਂ ਸ਼ਬਦਾਂ ਨਾਲ ਉਨ੍ਹਾਂ ਦੀ ਹਿਮਾਇਤ ਕਰਦਾ ਹਾਂ ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਨਥਾਣਾ ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਤੇ ਕਪਤਾਨ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਜਿਨ੍ਹਾਂ ਨੇ ਇਸ ਸੇਲਜ਼ ਟੈਕਸ ਐਕਟ ਵਿਚ ਸੋਧ ਲਿਆਂਦੀ ਹੈ ਅਤੇ ਇਸ ਪਖ ਵਲ ਧਿਆਨ ਦਿਤਾ ਹੈ ਅਤੇ ਇਨਸਪੈਕਟਰਾਂ ਦੀ ਲੁਟ ਤੋਂ ਛੋਟੇ ਦੁਕਾਨਦਾਰ ਨੂੰ ਬਚਾਉਣ ਦਾ ਯਤਨ ਕੀਤਾ ਹੈ ਇਹ ਇਕ ਚੰਗਾ ਕਦਮ ਹੈ । ਡਿਪਟੀ ਸਪੀਕਰ ਸਾਹਿਬ, ਆਪ ਜਾਣਦੇ ਹੋ ਕਿ ਸੇਲਜ਼ ਟੈਕਸ ਪਿੰਡਾਂ ਵਾਲਿਆਂ ਤੋਂ ਕਈ ਵੇਰ ਲੈ ਲਿਆ ਜਾਂਦਾ ਹੈ ਅਤੇ ਜਦ ਉਹ ਸ਼ਹਿਰ ਤੋਂ ਸੌਦਾ ਲੈਣ ਆਉਂਦੇ ਹਨ ਤਾਂ ਉਨ੍ਹਾਂ ਨੂੰ ਇਹ ਪਤਾ ਨਹੀਂ ਹੁੰਦਾ ਕਿ ਕਿਨ੍ਹਾਂ ਚੀਜ਼ਾਂ ਤੇ ਕਿੰਨਾਂ ਸੇਲਜ਼ ਟੈਕਸ ਹੈ ਅਤੇ ਕਿਨ੍ਹਾਂ ਚੀਜ਼ਾਂ ਤੇ ਕੋਈ ਵਿਕਰੀ ਟੈਕਸ ਨਹੀਂ । ਪਰ ਦੁਕਾਨਦਾਰ ਸਾਰਿਆਂ ਤੇ ਉਸ ਪਾਸੋਂ ਟੈਕਸ ਵਸੂਲ ਕਰ ਲੈਂਦਾ ਹੈ। ਫਿਰ ਇਸ ਵਿਚ ਇਕ ਹੋਰ ਦਿਕਤ ਇਹ ਵੇਖੀ ਗਈ ਹੈ ਕਿ ਛੋਟਾ ਦੁਕਾਨਦਾਰ ਟੈਕਸ ਦੀ ਮਾਰ ਤੋਂ ਬਾਹਰ ਹੁੰਦਾ ਹੈ ਪਰ ਇਨਸਪੈਕਟਰ ਵਡੇ ਦੁਕਾਨਦਾਰ ਨਾਲ ਮਿਲ ਕੇ ਟੈਕਸ ਦੀ ਚੋਰੀ ਵਿਚ ਧਾਂਦਲੀ ਕਰਦਾ ਹੈ ਅਤੇ ਉਸ ਪਾਸੋਂ ਤਾਂ ਮਾਹਵਾਰੀ ਰਕਮ ਲੈ ਕੇ ਉਸ ਨੂੰ ਟੈਕਸ ਦੀ ਚੋਰੀ ਕਰਵਾ ਦਿੰਦਾ ਹੈ ਅਤੇ ਘਾਟੇ ਨੂੰ ਪੂਰਾ ਕਰਨ ਲਈ ਇਨਸਪੈਕਟਰ ਛੋਟੇ ਦੁਕਾਨਦਾਰ ਨੂੰ ਤੰਗ ਕਰਦਾ ਹੈ. ਇਨ੍ਹਾਂ ਨੂੰ ਪੁਛਣ ਵਾਲਾ ਕੋਈ ਨਹੀਂ ਸੀ । ਮੈਂ ਪਿਛਲੇ ਹਫਤੇ ਦੀ ਹੀ ਗੱਲ ਆਪ ਨੂੰ ਦਸਦਾ ਹਾਂ ਕਿ ਰਾਮਪੁਰਾ ਫੂਲ, ਜ਼ਿਲ੍ਹਾ ਬਠਿੰਡੇ ਵਿਚ ਬਸਾਂ ਦੇ ਅੱਡੇ ਤੇ ਛੋਟੇ ਛੋਟੇ ਦੁਕਾਨਦਾਰ ਜੋ ਖੋਖਿਆਂ ਵਿਚ ਚਾਹ ਜਾਂ ਠੰਡੇ ਪਾਣੀ ਪਿਲਾਣ ਦਾ ਕੰਮ ਕਰਦੇ ਹਨ ਉਨ੍ਹਾਂ ਦਾ ਚਲਾਨ ਇਨਸਪੈਕਟਰ ਕਰ ਗਿਆ ਜਦ ਕਿ ਨਾ ਤਾਂ ਉਹ ਆਪ ਬੱਸਾ ਦੇ ਅੱਡੇ ਤੇ ਆਇਆ ਤੇ ਨਾ ਹੀ ਬਸ ਤੋਂ ਉਤਰਿਆ । ਘਰ ਬੈਠੇ ਹੀ ਚਲਾਨ ਕਰ ਗਿਆ । ਉਹ ਹੈ ਸੀ ਜ਼ਿਲ੍ਹਾ ਸੰਗਰੂਰ ਦਾ ਅਤੇ ਚਲਾਨ ਬਠਿੰਡੇ ਜ਼ਿਲੇ ਦਾ ਕਰ ਗਿਆ । ਇਸ ਤਰ੍ਹਾਂ ਛੋਟੇ ਦੁਕਾਨਦਾਰਾਂ ਨੂੰ ਇਨਸਪੈਕਟਰ ਤੰਗ ਕਰਦੇ ਹਨ । ਇਹ ਉਹ ਦੁਕਾਨਦਾਰ ਹਨ ਜਿਹੜੇ ਦਿਨ ਨੂੰ ਤਾ ਖੋਖੇ ਲਗਾ ਕੇ ਕੰਮ ਕਰਦੇ ਹਨ ਅਤੇ ਰਾਤ ਨੂੰ ਖੋਖੇ ਆਪਣੇ ਘਰ ਨੂੰ ਲੈ ਜਾਂਦੇ ਹਨ । ਇਨਸਪੈਕਟਰਾਂ ਦੀ ਧਾੜ ਤੋਂ ਲੋਕਾਂ ਨੂੰ ਬਚਾਉਣਾ ਸਰਕਾਰ ਨੇ ਆਪਣੇ ਪ੍ਰੋਗਰਾਮ ਵਿਚ ਸ਼ਾਮਿਲ ਤਾਂ ਕੀਤਾ ਹੋਇਆ ਹੈ ਇਸ ਲਈ ਇਹ ਚੰਗਾ ਕਦਮ ਹੈ ਕਿਉਂਕਿ ਇਨਸਪੈਕਟਰਾਂ ਦੀ ਧਾੜ ਨਾਲ ਇਕ ਤਾਂ ਸੇਲਜ਼ ਟੈਕਸ ਦੀ ਚੋਰੀ ਹੁੰਦੀ ਸੀ ਜਿਸ ਤੋਂ ਬਚਣ ਲਈ ਇਹ ਯਤਨ ਕੀਤਾ ਗਿਆ ਹੈ । ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਛੋਟੇ ਛੋਟੇ ਦੁਕਾਨਦਾਰਾਂ ਨੂੰ ਇਨਸਪੈਕਟਰਾਂ ਦੀ ਮਾਰ ਤੋਂ ਬਚਾਇਆ ਜਾਣਾ ਚਾਹੀਦਾ ਹੈ । ਫਿਰ ਇਸ ਦੇ ਨਾਲ ਹੀ ਜਿਹੜਾ ਸੇਲਜ਼ ਟੈਕਸ ਹੈ ਇਹ ਮੁਢਲੇ ਰੂਪ ਵਿਚ ਲਗਣਾ ਚਾਹੀਦਾ ਹੈ ਕਿਉਂਕਿ ਇਸ ਤਰ੍ਹਾਂ ਨਾ ਹੋਣ ਕਾਰਨ ਇਹ ਲੋਕਾਂ ਪਾਸੋਂ ਡਬਲ ਚਾਰਜ ਕੀਤਾ ਜਾਂਦਾ ਹੈ । ਵਡਾ ਦੁਕਾਨਦਾਰ ਤਾਂ ਇਨਸਪੈਕਟਰ ਦੀ ਆੜ ਵਿਚ ਬਚ ਜਾਂਦਾ ਹੈ ਪਰ ਛੋਟਾ ਇਸ ਮਾਰ ਵਿਚ ਆ ਜਾਂਦਾ ਹੈ । ਅਤੇ ਲੋਕਾਂ ਨੂੰ ਪਤਾ ਹੀ ਨਹੀਂ ਹੁੰਦਾ ਕਿ ਟੈਕਸ ਕਿਨ੍ਹਾਂ ਚੀਜ਼ਾਂ ਤੇ ਦੇਣਾ ਹੈ ਜਾਂ ਨਹੀਂ ਦੇਣਾ । ਇਸ ਲਈ ਮੈਂ ਕਪਤਾਨ ਸਾਹਿਬ ਨੂੰ ਇਹ ਕਹਾਂਗਾ ਕਿ ਇਸ ਤਰ੍ਹਾਂ ਦੇ ਕਦਮ ਚੁਕੇ ਜਾਣ ਜਿਨ੍ਹਾਂ ਨਾਲ ਉਨ੍ਹਾਂ ਤੇ ਇਕ ਚੈਕ ਹੋ ਜਾਵੇ । ਮੈਂ ਫਿਰ ਉਨ੍ਹਾਂ ਨੂੰ ਇਹ ਬਿਲ ਲਿਆਉਣ ਤੇ ਵਧਾਈ ਦਿੰਦਾ ਹਾਂ ।

**ਚੌਧਰੀ ਰਾਮ ਸਿੰਘ** (ਪਠਾਨਕੋਟ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਅਮੈਂਡਿੰਗ ਬਿਲ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਟ੍ਰਿਬਯੂਨਲ ਦੇ ਬਾਰੇ ਵਿਚ ਇਹ ਇਕ ਸ਼ਲਾਘਾਯੋਗ ਕਦਮ ਹੈ ਅਤੇ ਲੋਕਾਂ ਦੀ ਇਹ ਦੇਰੀਨਾ ਮੰਗ ਸੀ ਅਤੇ ਖੁਸ਼ੀ ਦੀ ਗਲ ਹੈ ਕਿ ਇਨ੍ਹਾਂ ਨੇ ਵਪਾਰੀਆਂ ਨਾਲ ਦੋ ਤਿੰਨ ਨੇਕੀਆਂ ਕੀਤੀਆਂ ਹਨ । ਵਪਾਰੀਆ ਦੀਆਂ ਕਈ ਸ਼ਿਕਾਇਤਾਂ ਸਨ ਅਤੇ ਉਨ੍ਹਾਂ ਨੂੰ ਦੂਰ ਕਰਨ ਲਈ ਤੇਜ਼ੀ ਨਾਲ ਇਹ ਕਦਮ ਚੁਕਿਆ ਹੈ । ਇਸ ਦੇ ਨਾਲ ਹੀ ਮੈਂ ਕਪਤਾਨ ਸਾਹਿਬ ਪਾਸ ਅਰਜ਼ ਕਰਾਂਗਾ ਕਿ ਜਿਹੜੇ ਏ.ਈ.ਟੀ.ਓਜ਼. ਹਨ ਜਾਂ ਈ.ਟੀ.ਓਜ਼. ਹਨ ਉਹ ਕੇਸ ਉਪਰ ਭੇਜ ਦਿੰਦੇ ਹਨ ਤਾਂ 6—6 ਮਹੀਨੇ ਤਕ ਤਸਰੀਹ ਨਹੀਂ ਹੁੰਦੀ ਅਤੇ ਵਪਾਰੀਆਂ ਨੂੰ ਦੂਜੇ ਪਾਸੇ ਤੰਗ ਕੀਤਾ ਜਾਂਦਾ ਹੈ ਕਿ ਐਡਵਾਂਸ ਜਮ੍ਹਾਂ ਕਰਵਾਉ । ਇਸ ਨਾਲ ਉਨ੍ਹਾਂ ਨੂੰ ਪਰੇਸ਼ਾਨੀ ਹੁੰਦੀ ਹੈ । ਇਸ ਲਈ ਵਪਾਰੀਆਂ ਦੀ ਇਸ ਮੁਸ਼ਕਲ ਨੂੰ ਹੱਲ ਕਰਨ ਲਈ ਇਹ ਸੈਲ ਇਥੇ ਖੋਲ ਦੇਣਾ ਚਾਹੀਦਾ ਹੈ ਜਿਹੜਾ ਕਿ ਇਨਟਰਪਰੈਟੇਸ਼ਨਾਂ ਇਕ ਮਹੀਨੇ ਦੇ ਅੰਦਰ ਅੰਦਰ ਭੇਜ ਦਿਆ ਕਰਨ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਅਮੈਂਡਿੰਗ ਬਿੱਲ ਦਾ ਸਕੋਪ ਬੜਾ ਲਿਮਿਟਿਡ ਹੁੰਦਾ ਹੈ ਇਹ ਜੋ ਕੁਝ ਮੈਂਬਰ ਸਾਹਿਬ ਬੋਲ ਰਹੇ ਹਨ ਇਹ ਬਿਲ ਦੇ ਸਕੋਪ ਤੋਂ ਬਾਹਰ ਹੈ । ਇਸ ਲਈ ਮੈਂ ਆਪ ਦੀ ਰੂਲਿੰਗ ਇਸ ਪੱਖ ਵਿਚ ਚਾਹੁੰਦਾ ਹਾਂ ਕਿ ਇਹ ਬਿੱਲ ਦੇ ਸਕੋਪ ਵਿਚ ਹੀ ਬੋਲਣ ਇਥੇ ਕੋਈ ਆਈ.ਟੀ.ਓਜ਼. ਦਾ ਜ਼ਿਕਰ ਨਹੀਂ ਹੈ ।

**ਸ਼੍ਰੀ ਡਿਪਟੀ ਸਪੀਕਰ** : ਜੀ ਹਾਂ । ਮੈਂਬਰ ਸਾਹਿਬ ਬਿਲ ਦੇ ਸਕੋਪ ਵਿਚ ਹੀ ਬੋਲ ਰਹੇ ਹਨ । (Yes. The hon. Member is speaking within the scope of the Bill under discussion)

**ਚੌਧਰੀ ਰਾਮ ਸਿੰਘ** : ਮੇਰੀ ਦੂਸਰੀ ਅਰਜ਼ ਇਹ ਹੈ ਕਿ ਟਾਈਮ ਜਿਹੜਾ ਹੋਵੇ ਉਹ ਮੁਕਰਰ ਕੀਤਾ ਜਾਵੇ ਕਿ ਬੀਫੋਰ ਲੰਚ ਜਾਂ ਆਫਟਰ ਲੰਚ ਤਾਂ ਕਿ ਵਪਾਰੀਆਂ ਨੂੰ ਦਿਕਤ ਨਾ ਹੋਵੇ ਨਹੀਂ ਤਾਂ ਸ਼ਾਮ ਤਕ ਬੈਠੇ ਰਹਿੰਦੇ ਹਨ ਅਤੇ ਫਿਰ ਕਿਹਾ ਜਾਂਦਾ ਹੈ ਕਲ ਆਉਣਾ ਜਾਂ ਕੋਈ ਹੋਰ ਦਿਨ ਦੇ ਦਿਤਾ ਜਾਂਦਾ ਹੈ । ਇਸ ਦੇ ਬਾਰੇ ਵਿਚ ਸਮਾਂ ਨਿਸਚਤ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਵਪਾਰੀ ਲੋਕਾਂ ਦੀ ਇਹ ਤਕਲੀਫ ਅਤੇ ਪਰੇਸ਼ਾਨੀ ਦੂਰ ਹੋਵੇ ।

ਇਕ ਹੋਰ ਮੁਸ਼ਕਿਲ ਇਹ ਹੈ ਕਿ ਸ਼ਹਿਰਾਂ ਵਿਚ ਟੈਕਸ ਪੇਅਰਜ਼ ਦੇ ਬੈਠਣ ਲਈ ਕੋਈ ਥਾਂ ਨਹੀਂ । ਵਪਾਰੀ ਸਰਕਾਰ ਨੂੰ ਟੈਕਸ ਅਦਾ ਕਰਦੇ ਹਨ ਪਰ ਨਾ ਇਨ੍ਹਾਂ ਦੇ ਬੈਠਣ ਦੀ ਥਾਂ ਨਾ ਪੀਣ ਲਈ ਪਾਣੀ ਅਤੇ ਇਨ੍ਹਾਂ ਨਾਲ ਉਹ ਸਲੂਕ ਕੀਤਾ ਜਾਂਦਾ ਹੈ ਜੋ ਕਿਸੇ ਅਰਦਲੀ ਨਾਲ ਵੀ ਨਹੀਂ ਕੀਤਾ ਜਾਂਦਾ ਅਤੇ ਇਨ੍ਹਾਂ ਨੂੰ ਘਟੀਆ ਆਦਮੀ ਸਮਝਿਆ ਜਾਂਦਾ ਹੈ । ਇਸ ਪੱਖ ਵਲ ਧਿਆਨ ਦੇਣ ਦੀ ਲੋੜ ਹੈ ਤੇ ਇਨ੍ਹਾਂ ਦੇ ਬੈਠਣ ਲਈ ਉਚਿਤ ਪਰਬੰਧ ਕੀਤਾ ਜਾਣਾ ਚਾਹੀਦਾ ਹੈ । ਇਨ੍ਹਾਂ ਨੇ ਦੋ ਚਾਰ ਘੰਟੇ ਬੈਠਣਾ ਹੁੰਦਾ ਹੈ ਇਨ੍ਹਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ।

ਇਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਬਾਰਡਰ ਦੇ ਇਲਾਕੇ ਹਨ ਉਨ੍ਹਾਂ ਵਿਚ ਟੈਕਸ ਦੀ ਰੀਕਵਰੀ ਕਰਨ ਲਈ ਜਿਹੜੇ ਬੈਰੀਅਰ ਕਾਇਮ ਕੀਤੇ ਹਨ ਉਹ ਵਿਚਕਾਰ ਕਰ ਦਿਤੇ ਹਨ । ਇਨ੍ਹਾਂ ਬੈਰੀਅਰਾਂ ਨੂੰ ਇਕ ਐਂਡ ਤੇ ਕਾਇਮ ਕਰਨਾ ਚਾਹੀਦਾ

ਹੈ ਜਿਥੇ ਆਪਣੀ ਸਟੇਟ ਦੀ ਹਦ ਖਤਮ ਹੋਵੇ ਅਤੇ ਦੂਜੀ ਸਟੇਟ ਦੀ ਸ਼ੁਰੂ ਹੋਵੇ ਕਿਉਂਕਿ ਬੈਰੀਅਰ ਵਿਚਕਾਰ ਹੋਣ ਨਾਲ ਉਥੇ ਦੇ ਇਨਚਾਰਜ ਵਪਾਰੀਆਂ ਨੂੰ ਹਰਾਸ ਕਰਦੇ ਹਨ । ਇਸ ਪਾਸੇ ਸਰਕਾਰ ਧਿਆਨ ਦੇਵੇ ਅਤੇ ਇਨ੍ਹਾਂ ਬੈਰੀਅਰਾਂ ਨੂੰ ਇਕ ਐਂਡ ਤੇ ਕਾਇਮ ਕਰੇ ।

ਇਕ ਹੋਰ ਸੁਝਾਉ ਜਿਹੜਾ ਮੈਂ ਵਜ਼ੀਰ ਸਾਹਿਬ ਨੂੰ ਦੇਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਜਿਹੜੀ 40 ਹਜ਼ਾਰ ਦੀ ਛੋਟ ਦੀ ਹਦ ਰਖੀ ਹੈ ਇਹ 50 ਹਜ਼ਾਰ ਕਰ ਦੇਣੀ ਚਾਹੀਦੀ ਹੈ ਕਿਉਂਕਿ ਜਿਹੜੇ ਛੋਟੇ ਦੁਕਾਨਦਾਰ ਹੁੰਦੇ ਹਨ ਉਹ ਵਿਚਾਰੇ ਹਿਸਾਬ ਰਖ ਨਹੀਂ ਸਕਦੇ ।

ਮੈਂ ਆਪ ਦਾ ਮਸ਼ਕੂਰ ਹਾਂ ਕਿ ਵਜ਼ੀਰ ਸਾਹਿਬ ਨੇ ਇਹ ਅਮੈਂਡਿੰਗ ਬਿਲ ਲਿਆ ਕੇ ਵਿਉਪਾਰੀ ਤਬਕੇ ਨੂੰ ਇਕ ਬਹੁਤ ਸਹੂਲਤ ਦਿਤੀ ਹੈ । ਮੈਂ ਉਮੀਦ ਕਰਦਾ ਹਾਂ ਕਿ ਵਿਉ-ਪਾਰੀਆਂ ਨੂੰ ਸਰਕਾਰ ਹੋਰ ਵੀ ਸਹੂਲਤਾਂ ਦੇਵੇਗੀ । ਉਨ੍ਹਾਂ ਲਈ ਵਕਤ ਦੀ ਪਾਬੰਦੀ, ਉਨ੍ਹਾਂ ਨੂੰ ਦਫਤਰ ਵਿਚ ਜਾ ਕੇ ਪੂਰਾ ਮਾਣ, ਇਸ ਤਰ੍ਹਾਂ ਦੀਆਂ ਜਿਹੜੀਆਂ ਤਕਲੀਫਾਂ ਹਨ ਉਹ ਦੂਰ ਹੋਣੀਆਂ ਚਾਹੀਦੀਆਂ ਹਨ । ਇਨਾਂ ਸ਼ਬਦਾਂ ਨਾਲ ਮੈਂ ਆਪ ਦਾ, ਡਿਪਟੀ ਸਪੀਕਰ ਸਾਹਿਬ, ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਲਈ 2—4 ਮਿੰਟ ਦਾ ਮੌਕਾ ਦਿਤਾ ਹੈ ।

**ਵਿਕਾਸ ਮੰਤਰੀ** (ਕੈਪਟਨ ਰਤਨ ਸਿੰਘ): ਮੈਂ ਆਨਰੇਬਲ ਮੈਂਬਰਜ਼ ਦਾ ਬੜਾ ਹੀ ਧੰਨ-ਵਾਦੀ ਹਾਂ ਜਿਨ੍ਹਾਂ ਨੇ ਕਿ ਇਸ ਅਮੈਂਡਮੈਂਟ ਨੂੰ ਵੈਲਕਮ ਕੀਤਾ ਹੈ। ਇਹ ਇਕ ਮਹਿਦੂਦ ਜੇਹੀ ਅਮੈਂਡਮੈਂਟ ਹੈ ਜੋ ਇਸ ਬਿੱਲ ਰਾਹੀਂ ਲਿਆਂਦੀ ਗਈ ਹੈ । ਇਹ ਟਰੀਬੀਊਨਲ ਦੇ ਚੇਅਰਮੈਨ ਦੀ ਐਪੁਆਇੰਟਮੈਂਟ ਦੇ ਬਾਰੇ ਹੈ ।

ਜਿਨ੍ਹਾਂ ਗਲਾਂ ਵਲ ਆਨਰੇਬਲ ਮੈਂਬਰਜ਼ ਨੇ ਧਿਆਨ ਦਿਵਾਇਆ ਹੈ, ਇਹ ਸਰਕਾਰ ਵੀ ਮਹਿਸੂਸ ਕਰਦੀ ਹੈ ਕਿ ਕਈ ਮਹਿਕਮਿਆਂ ਦੇ ਵਿਚ ਧਾਂਧਲੀ ਮਚੀ ਹੋਈ ਹੈ ਜਿਥੇ ਕਿ ਟਰੇਡਰਜ਼ ਨੂੰ ਨਾਜਾਇਜ਼ ਤੰਗੀ ਹੁੰਦੀ ਹੈ । ਸਰਕਾਰ ਨੇ ਇਨ੍ਹਾਂ ਗਲਾਂ ਦੀ ਛਾਣ ਬੀਣ ਵਾਸਤੇ ਇਕ ਕਮੇਟੀ ਬਣਾਈ ਹੈ ਜਿਹੜੀ ਕਿ ਸਾਰੀਆਂ ਗਲਾਂ ਵਲ ਪੂਰਾ ਧਿਆਨ ਦੇ ਰਹੀ ਹੈ । ਅਗਲੇ ਸੈਸ਼ਨ ਵਿਚ ਅਸੀਂ ਇਨ੍ਹਾਂ ਗਲਾਂ ਬਾਰੇ ਅਮੈਂਡਮੈਂਟਸ ਲਿਆਉਣ ਲਈ ਕਾਫੀ ਸੋਚ ਰਹੇ ਹਾਂ ।

ਜਿਸ ਤਰ੍ਹਾਂ ਇਥੇ ਸਰਦਾਰ ਹਰਬੰਸ ਸਿੰਘ ਜੀ ਨੇ ਕਿਹਾ ਸੀ ਕਿ ਬਹੁਤਾ ਟੈਕਸ ਲਾਉਣ ਦੀ ਜ਼ਰੂਰਤ ਨਹੀਂ । ਪਰ ਮੈਂ ਉਨ੍ਹਾਂ ਦੀ ਵਾਕਫੀਅਤ ਲਈ ਅਰਜ਼ ਕਰਾਂ ਕਿ ਕੁਝ ਸਰਕਾਰ ਦਾ ਵੀ ਫਰਜ਼ ਬਣਦਾ ਹੈ ਅਤੇ ਕੁਝ ਮੈਂਬਰਾਂ ਦਾ ਵੀ ਫਰਜ਼ ਹੈ ਭਾਵੇਂ ਉਹ ਸਰਕਾਰੀ ਬੈਂਚਾਂ ਦੇ ਹਨ ਜਾਂ ਆਪੋਜ਼ੀਸ਼ਨ ਵਿਚ ਹਨ । ਜਿਸ ਤਰ੍ਹਾਂ ਦੀਆਂ ਸਹੂਲਤਾਂ ਉਹ ਚਾਹੁੰਦੇ ਹਨ ਉਹ ਸੁਝਾਉ ਸਾਨੂੰ ਲਿਖ ਕੇ ਭੇਜ ਦੇਣ ਕਿ ਇਸ ਤਰ੍ਹਾਂ ਕਰਨਾ ਚਾਹੀਦਾ ਹੈ. ਇਸ ਤਰ੍ਹਾਂ ਦੀਆਂ ਊਣਤਾਈਆਂ ਹਨ । ਅਸੀਂ ਤੁਹਾਨੂੰ ਯਕੀਨ ਦਿਲਾਉਂਦੇ ਹਾਂ ਕਿ ਜੋ ਕੁਝ ਵੀ ਹੋ ਸਕਿਆ ਅਸੀਂ ਇਨ੍ਹਾਂ ਮਸਲਿਆਂ ਨੂੰ ਹਲ ਕਰਨ ਲਈ ਪੂਰੀ ਕੋਸ਼ਿਸ਼ ਕਰਾਂਗੇ ।

ਇਕ ਗਲ ਏਥੇ ਫਸਟ ਸੋਰਸ ਤੇ ਟੈਕਸ ਲਾਉਣ ਦੀ ਕਹੀ ਗਈ ਸੀ । ਇਹ ਗਲ ਉਨ੍ਹਾਂ ਦੀ ਠੀਕ ਹੈ ਕਿ ਫਸਟ ਸੋਰਸ ਤੇ ਟੈਕਸ ਲਾਉਣਾ ਬੜਾ ਅੱਛਾ ਲਗਦਾ ਹੈ ਪਰ ਇਹ

[ਵਿਕਾਸ ਮੰਤਰੀ]

ਗਲ ਅਜੇ ਤਕ ਪੰਜਾਬ ਦੇ ਵਿਚ ਨਹੀਂ। ਪਹਿਲੀਆਂ ਸਰਕਾਰਾਂ ਨੇ ਜਦੋਂ ਇਹ ਐਕਟ ਬਣਾਇਆ ਸੀ ਉਨ੍ਹਾਂ ਦੀ ਰਾਏ ਇਹ ਸੀ ਕਿ ਫਸਟ ਸੋਰਸ ਤੇ ਟੈਕਸ ਲਾਉਣਾ ਬੜਾ ਔਖਾ ਹੈ। ਪਰ ਫੇਰ ਵੀ ਜੇ ਆਨਰੇਬਲ ਮੈਂਬਰਜ਼ ਕੋਈ ਸੁਝਾਉ ਦੇਣਗੇ ਤਾਂ ਅਸੀਂ ਉਨ੍ਹਾਂ ਵਲ ਪੂਰੀ ਤਰ੍ਹਾਂ ਧਿਆਨ ਦੇਵਾਂਗੇ।

ਇਹ ਜਿਹੜੀ ਤਰਮੀਮ ਪ੍ਰੀਜ਼ਾਈਡਿੰਗ ਆਫੀਸਰਜ਼ ਦੇ ਲਈ ਲਿਆਂਦੀ ਗਈ ਹੈ ਇਸ ਦਾ ਮੇਨ ਕਾਰਨ ਇਹ ਹੈ ਕਿ 3-4 ਮਹੀਨੇ ਤਕ ਕਈ ਵਾਰ ਪ੍ਰੀਜ਼ਾਈਡਿੰਗ ਆਫੀਸਰ ਦੇ ਨਾ ਹੋਣ ਕਰਕੇ ਕੇਸਿਜ਼ ਪੈਂਡਿੰਗ ਪਏ ਰਹਿੰਦੇ ਸਨ ਇਸ ਤਰ੍ਹਾਂ ਵਿਉਪਾਰੀਆਂ ਨੂੰ ਬੜੀ ਤਕਲੀਫ ਹੁੰਦੀ ਸੀ। ਪਰ ਇਸ ਦੇ ਪਾਸ ਹੋ ਜਾਣ ਨਾਲ ਹੋਰ ਪ੍ਰੀਜ਼ਾਈਡਿੰਗ ਆਫੀਸਰਜ਼ ਨਿਯੁਕਤ ਕੀਤੇ ਜਾ ਸਕਣਗੇ ਅਤੇ ਇਸ ਤਰਾਂ ਵਿਉਪਾਰੀਆਂ ਦੀਆਂ ਬਹੁਤ ਸਾਰੀਆਂ ਤਕਲੀਫਾਂ ਦੂਰ ਹੋ ਜਾਣਗੀਆਂ। ਜੇ ਕਰ ਸਹੀ ਮਾਅਨਿਆਂ ਦੇ ਵਿਚ ਵੇਖਿਆ ਜਾਵੇ ਵਿਉਪਾਰੀ ਇਸ ਸਟੇਟ ਦਾ ਬਹੁਤ ਭਾਰਾ ਅੰਗ ਹਨ। ਜਿਸ ਤਰ੍ਹਾਂ ਆਨਰੇਬਲ ਮੈਂਬਰ ਚੌਧਰੀ ਰਾਮ ਸਿੰਘ ਨੇ ਮੇਰੇ ਨੋਟਿਸ ਵਿਚ ਲਿਆਂਦਾ ਕਿ ਇਸ ਤਰ੍ਹਾਂ ਵਿਉਪਾਰੀਆਂ ਨੂੰ ਤਕਲੀਫਾਂ ਹੁੰਦੀਆਂ ਹਨ। ਇਨ੍ਹਾਂ ਬਾਰੇ ਇਨਸਟਰਕਸ਼ਨਜ਼ ਜਾਰੀ ਕੀਤੀਆਂ ਗਈਆਂ ਹਨ ਕਿ ਕਿਸੇ ਨੂੰ ਕਿਸੇ ਤਰ੍ਹਾਂ ਦੀ ਵੀ ਹਰਾਸਮੈਂਟ ਨਹੀਂ ਕਰਨੀ ਚਾਹੀਦੀ। ਟਾਈਮ ਨਿਯੁਕਤ ਹੋਵੇ ਅਤੇ ਉਸ ਵਿਚ ਹੀ ਵਿਉਪਾਰੀ ਨੂੰ ਵਿਹਲਾ ਕਰ ਦਿਤਾ ਜਾਵੇ। ਜਿਹੜੇ ਛੋਟੇ ਛੋਟੇ ਦਫਤਰ ਹਨ ਜਿਥੇ ਨਾ ਕੋਈ ਬੈਠਣ ਲਈ ਜਗ੍ਹਾ ਹੈ ਉਨਾਂ ਨੂੰ ਆਰਡਰ ਕੀਤਾ ਗਿਆ ਹੈ ਕਿ ਉਹ ਚੰਗੀਆਂ ਬਿਲਡਿੰਗਾਂ ਦੇ ਵਿਚ ਸ਼ਿਫਟ ਹੋਣ ਤਾਂ ਜੋ ਆਉਣ ਜਾਣ ਵਾਲਿਆਂ ਨੂੰ ਕੋਈ ਤਕਲੀਫ ਨਾ ਹੋਵੇ। ਇਸ ਤਰ੍ਹਾਂ ਦੀਆਂ ਇਹ ਸਾਰੀਆਂ ਗਲਾਂ ਹਨ ਜਿਨ੍ਹਾਂ ਵਲ ਅਸੀਂ ਧਿਆਨ ਦੇ ਰਹੇ ਹਾਂ। ਮੈਂ ਇਸ ਬਾਰੇ ਹੋਰ ਜ਼ਿਆਦਾ ਨਾ ਕਹਿੰਦਾ ਹੋਇਆ ਇਤਨੀ ਗਲ ਹੀ ਕਹਾਂਗਾ ਕਿ ਅਜੇ ਇਸ ਵਿਚ ਬੜੀਆਂ ਖਾਮੀਆਂ ਹਨ ਅਤੇ ਇਹ ਦੂਰ ਹੋਣੀਆਂ ਚਾਹੀਦੀਆਂ ਹਨ। ਅਸੀਂ ਕੋਸ਼ਿਸ਼ ਕਰਾਂਗੇ ਜਿਤਨੀ ਜਲਦੀ ਇਹ ਦੂਰ ਕੀਤੀਆਂ ਜਾ ਸਕਣ। ਮੈਂ ਆਪਦੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਕਿ ਇਸ ਬਿਲ ਦਾ ਸੁਆਗਤ ਕੀਤਾ ਹੈ।

**Mr. Deputy Speaker** : Question is—

That the Punjab General Sales Tax (Amendment) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill clause by clause.

CLAUSE 2

**Mr. Deputy Speaker** : Question is—

That clause 2 stand part of the Bill.

*The motion was carried.*

CLAUSE 1

**Mr. Deputy Speaker** : Question is—

That clause 1 stand part of the Bill.

*The motion was carried.*

TITLE

**Mr. Deputy Speaker** : Question is—

That Title be the Title of the Bill.

*The motion was carried.*

**Minister for Development and Agriculture** (Captain Rattan Singh ) Sir, I beg to move.

That the Punjab General Sales Tax (Amendment) Bill, 1972 be passed.

**Mr. Deputy Speaker** : Motion moved—

That the Punjab General Sales Tax (Amendment) Bill, 1972 be passed.

**Mr. Deputy Speaker** : Question is—

That the Punjab General Sales Tax (Amedment) Bill, 1972 be passed.

*The motion was carried unanimously.*

## THE PUNJAB PUBLIC SERVICE COMMISSION (ADDITIONAL FUNCTIONS) AMENDMENT BILL, 1972

**Minister for Education** (Sardar Umrao Singh) : Sir, I beg to introduce the Punjab Public Service Commission (Additional Functions Amendment Bill).

**Minister for Education** : I beg to move—

That the Punjab Public Service Commission (Additional Functions) Amendment Bill, 1972, be taken into consideration at once.

**Mr. Deputy Speaker** : Motion moved—

That the Punjab Public Service Commission (Additional Functions) Amendment Bill, 1972, be taken into consideration at once.

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ): ਸਪੀਕਰ ਸਾਹਿਬ, ਪਬਲਿਕਸਰਵਿਸ ਕਮਿਸ਼ਨ ਦੀ ਨਿਯੁਕਤੀ ਜਿਹੜੀ ਹੈ ਇਨ੍ਹਾਂ ਦਾ ਹੋਰ ਕੋਈ ਮਤਲਬ ਨਹੀਂ ਹੁੰਦਾ ਇਨ੍ਹਾਂ ਦਾ ਮਤਲਬ ਰੋਜ਼ਾਨਾ ਦੀ ਵਰਕਿੰਗ ਦੇ ਵਿਚ ਦਖਲ ਅੰਦਾਜ਼ੀ ਕਰਨਾ ਹੁੰਦਾ ਹੈ। ਪੰਜਾਬ ਇਕ ਛੋਟਾ ਜਿਹਾ ਸੂਬਾ ਹੈ ਇਸ ਵਿਚ ਸਿਰਫ 11 ਜ਼ਿਲ੍ਹੇ ਹਨ। ਇਸ ਵਿਚ ਜਿਹੜੀ ਪਬਲਿਕ ਸਰਵਿਸ

[ਕਾਮਰੇਡ ਜੰਗੀਰ ਸਿੰਘ ਜੋਗਾ]

ਕਮਿਸ਼ਨ ਦੀ ਬਣਤਰ ਹੈ ਉਸ ਦੇ 6 ਮੈਂਬਰ ਹਨ । ਮੈਂ ਸਮਝਦਾ ਹਾਂ ਇਨ੍ਹਾਂ ਮੈਂਬਰਾਂ ਦੀ ਗਿਣਤੀ ਘੱਟ ਹੋਣੀ ਚਾਹਦੀ ਹੈ ਤਾਂ ਜੋ ਇਸ ਸਟੇਟ ਨੂੰ ਹੋਰ ਜ਼ਿਆਦਾ ਬੋਝ ਨਾ ਉਠਾਉਣਾ ਪਵੇ । ਜਿਸ ਤਰ੍ਹਾਂ ਅਜ ਡਾਇਰਕਟੋਰੇਟਸ ਦੇ ਵਿਚ ਨਿਯੁਕਤੀਆਂ ਹੁੰਦੀਆਂ ਹਨ, ਪਾਰਟੀ ਪਾਲਿਟਿਕਸ ਦੇ ਆਧਾਰ ਤੇ ਇਸੇ ਤਰ੍ਹਾਂ ਹੀ ਪਬਲਿਕ ਸਰਵਿਸ ਕਮਿਸ਼ਨ ਦੇ ਵਿਚ ਹੋ ਰਿਹਾ ਹੈ । ਹਰ ਜਗ੍ਹਾ ਲਿਹਾਜ਼ਦਾਰੀਆਂ ਵਰਤੀਆਂ ਜਾਂਦੀਆਂ ਹਨ । ਪਬਲਿਕ ਸਰਵਿਸ ਕਮਿਸ਼ਨ ਦਾ ਦਫਤਰ ਅਜ ਉਸ ਤਰ੍ਹਾਂ ਦਾ ਨਹੀਂ ਰਿਹਾ ਜਿਸ ਤਰ੍ਹਾਂ ਦਾ ਇਹ ਹੋਣਾ ਚਾਹੀਦਾ ਸੀ, ਇਹ ਲਿਹਾਜ਼ਦਾਰੀ ਵਰਤਦੇ ਹਨ । ਉਹ ਲੋਕ ਨਿਯੁਕਤ ਹੁੰਦੇ ਹਨ ਜੋ ਯੋਗਤਾ ਦੇ ਲਿਹਾਜ਼ ਨਾਲ ਨਾ ਪੂਰੇ ਹੁੰਦੇ ਹਨ ਅਤੇ ਨਾ ਹੀ ਉਨ੍ਹਾਂ ਦੀ ਕੋਈ ਖਾਸ ਕਾਬਲੀਅਤ ਹੁੰਦੀ ਹੈ । ਅਸੀਂ ਸਮਝਦੇ ਹਾਂ ਕਿ ਰਾਖਵੇਂ ਮੈਂਬਰਾਂ ਲਈ ਜਿਹੜੀ ਕਮਿਸ਼ਨ ਵਾਸਤੇ ਗੁੰਜਾਇਸ਼ ਰਖੀ ਗਈ ਹੈ ਇਹ ਨਹੀਂ ਹੋਣੀ ਚਾਹੀਦੀ । ਨਹੀਂ ਤਾਂ ਇਸ ਦਾ ਨਤੀਜਾ ਉਹੀ ਨਿਕਲਦਾ ਹੈ ਜੋ ਵਡੇ ਵਡੇ ਸਰਮਾਇਆਦਾਰਾਂ ਦੀ ਰਾਖੀ ਕਰਦਾ ਹੈ ।

ਦਿਲੀ ਵਿਚ ਇਕ ਡਾਕਟਰ ਆਪਣੀ ਜੇਬ ਵਿਚ ਇਕ ਚਿਠੀ ਰਖ ਕੇ ਖੁਦਕਸ਼ੀ ਕਰ ਗਿਆ । ਉਸ ਦਾ ਕਾਰਨ ਇਹ ਸੀ ਕਿ ਉਹ ਇਕ ਬੋਰਡ ਦੇ ਸਾਹਮਣੇ ਪੇਸ਼ ਹੋਇਆ ਸੀ ਪਰ ਉਸ ਤੋਂ ਘਟ ਨੰਬਰਾਂ ਵਾਲੇ ਅਤੇ ਨਾ ਅਹਿਲ ਲੜਕੇ ਤਾਂ ਚੁਣੇ ਗਏ ਪਰ ਉਹ ਨਾ ਚੁਣਿਆ ਜਾ ਸਕਿਆ, ਇਸ ਲਈ ਉਸ ਨੇ ਖੁਦਕਸ਼ੀ ਕਰਨਾ ਹੀ ਠੀਕ ਸਮਝਿਆ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਿਸ ਤਰ੍ਹਾਂ ਹੋਰ ਥਾਵਾਂ ਤੇ ਲਿਹਾਜ਼ਦਾਰੀਆਂ ਚਲਦੀਆਂ ਹਨ ਉਸੇ ਤਰ੍ਹਾਂ ਸਰਵਿਸ ਕਮਿਸ਼ਨ ਵਿਚ ਵੀ ਲਿਹਾਜ਼ਦਾਰੀਆਂ ਚਲਦੀਆਂ ਹਨ । ਇਸ ਲਈ ਮੈਂ ਵਜ਼ੀਰ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਜਿਹੜੇ ਪਰਸਨੈਲਿਟੀ ਦੇ ਨੰਬਰ ਰਖੇ ਹੋਏ ਹਨ ਉਹ ਹਟਾ ਦੇਣੇ ਚਾਹੀਦੇ ਹਨ ਬੱਚੇ ਆਪਣੀ ਲਿਆਕਤ ਦੇ ਨਾਲ ਚੁਣੇ ਜਾਣੇ ਚਾਹੀਦੇ ਹਨ । ਇਸ ਤਰੀਕੇ ਦੇ ਨਾਲ ਹੀ ਗਰੀਬ ਆਦਮੀ ਨੂੰ ਵੀ ਸਰਵਿਸ ਕਮਿਸ਼ਨ ਤੋਂ ਲਾਭ ਪ੍ਰਾਪਤ ਹੋ ਸਕਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਹੀ ਨਹੀਂ ਸਗੋਂ ਹਿੰਦੁਸਤਾਨ ਦੇ ਵਿਚ ਸਿਰਫ ਦੋ ਅਜਿਹੀਆਂ ਥਾਵਾਂ ਰਹਿ ਗਈਆਂ ਹਨ ਜਿਥੇ ਕਿ ਸਿਆਸੀ ਆਦਮੀਆਂ ਦਾ ਦਖਲ ਨਹੀਂ ਹੋ ਸਕਦਾ । ਇਕ ਇੰਜੀਨੀਅਰਿੰਗ ਵਿਚ ਅਤੇ ਦੂਜਾ ਮੈਡੀਕਲ ਵਿਚ । ਬੇਸ਼ਕ ਇਨ੍ਹਾਂ ਦੇ ਦਾਖਲੇ ਵਿਚ ਵੀ ਚੀਫ ਮਨਿਸਟਰ ਨੂੰ 5-6 ਸੀਟਾਂ ਭਰਨ ਦਾ ਇਖਤਿਆਰ ਹੈ, ਪਰ ਜ਼ਿਆਦਾ ਤੌਰ ਤੇ ਇਨ੍ਹਾਂ ਦੋ ਲਾਈਨਾਂ ਵਿਚ ਪੁਲਿਟੀਕਲ ਦਖਲ ਬਹੁਤ ਘੱਟ ਹੈ । ਮੈਡੀਕਲ ਕਾਲਜਾਂ ਦੇ ਵਿਚ ਵਿਦਿਆਰਥੀ ਆਪਣੀ ਲਿਆਕਤ ਦੇ ਨਾਲ ਦਾਖਲ ਹੁੰਦੇ ਹਨ । ਪਰ ਮੈਨੂੰ ਅਫ਼ਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਸਰਵਿਸ ਕਮਿਸ਼ਨ ਦੇ ਵਿਚ ਨਾ ਅਹਿਲ ਲੜਕੇ ਕਾਮਯਾਬ ਹੋ ਜਾਂਦੇ ਹਨ ਅਤੇ ਲਾਇਕ ਲੜਕੇ ਨਾ-ਕਾਮਯਾਬ ਰਹਿੰਦੇ ਹਨ । ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿਉਂਕਿ ਹੁਣ ਤਨਖਾਹਾਂ ਦੇ ਗਰੇਡ ਵਧ ਗਏ ਹਨ ਇਸ ਲਈ ਕਮਿਸ਼ਨ 300 ਰੁਪਏ ਤੋਂ ਉਪਰ ਵਾਲੀ ਅਸਾਮੀ ਲਈ ਇੰਟਰਵਿਊ ਲੈਂਦਾ ਹੈ ! ਇਸ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਸਬਾਰਡੀਨੇਟ ਸਰਵਿਸਿਜ਼ ਸੀਲੈਕਸ਼ਨ ਬੋਰਡ ਨੂੰ ਬਣਾਉਣ ਦੀ ਥਾਂ ਤੇ ਹੁਣ ਇਸ ਕਮਿਸ਼ਨ ਦੇ 6 ਮੈਂਬਰ ਤੋਂ ਕੰਮ ਲਿਆ ਜਾਵੇ । ਇਕ ਰੁਪਏ ਦੀ ਆਸਾਮੀ ਵੀ ਇਸ ਦੇ ਬਗੈਰ ਨਹੀਂ ਭਰੀ ਜਾਣੀ ਚਾਹੀਦੀ ।

ਮੈਂ ਐਜੂਕੇਸ਼ਨ ਬੋਰਡ ਦੀ ਮਿਸਾਲ ਦਿੰਦਾ ਹਾਂ । ਇਸ ਬੋਰਡ ਨੇ ਵੀ ਪਿਛੇ ਜਿਹੇ ਇੰਟਰਵਿਊ ਲਿਆ ਅਤੇ ਇਸ ਦੇ ਲਈ 15 ਨੰਬਰ ਰਖੇ ਗਏ । ਹਰ ਇਕ ਨੰਬਰ ਦੀ

ਕੀਮਤ 100 ਰੁਪਏ ਰਖੀ ਗਈ । (ਹਾਸਾ) ਜਿਹੜਾ 1500 ਰੁਪਏ ਦੇਵੇ ਉਸ ਨੂੰ 15 ਨੰਬਰ ਅਤੇ ਜਿਹੜਾ 500 ਰੁਪਏ ਦੇਵੇ ਉਸ ਨੂੰ 5 ਨੰਬਰ । ਜਿਨ੍ਹਾਂ ਨੇ ਡਰਦੇ ਹੋਏ ਰੁਪਏ ਨਹੀਂ ਦਿਤੇ ਜਾਂ ਜਿਹੜੇ ਵੈਸੇ ਗਰੀਬ ਸੀ ਅਤੇ ਰੁਪਏ ਦੇ ਨਹੀਂ ਸੀ ਸਕਦੇ ਉਨ੍ਹਾਂ ਨੂੰ ਚੁਣਿਆ ਹੀ ਨਹੀਂ ਗਿਆ। ਮੈਂ ਇਸ ਲਈ, ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਹ ਤਰੀਕਾਕਾਰ ਬੰਦ ਕਰ ਦੇਣਾ ਚਾਹੀਦਾ ਹੈ । ਜੇ ਇਕ ਬੱਚਾ ਆਪਣੀ ਲਿਆਕਤ ਦੇ ਨਾਲ ਕਾਲਜ ਵਿਚ ਡਿਗਰੀ ਹਾਸਲ ਕਰਦਾ ਹੈ ਤਾਂ ਉਸ ਲਿਆਕਤ ਦੇ ਨਾਲ ਹੀ ਉਸ ਨੂੰ ਕਮਿਸ਼ਨ ਦੁਆਰਾ ਚੁਣਿਆ ਜਾਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਪਿਛੇ ਜਿਹੇ ਪਿਛਲੀ ਵਜ਼ਾਰਤ ਦੇ ਸਮੇਂ ਜੇ.ਬੀ.ਟੀ. ਟੀਚਰਾਂ ਦੀ ਸਿਲੈਕਸ਼ਨ ਹੋਈ । ਬਹੁਤ ਸਾਰੇ ਸਕੂਲ ਖਾਲੀ ਸੀ ਜਿਥੇ ਕੋਈ ਟੀਚਰ ਨਹੀਂ ਸੀ । ਨਤੀਜਾ ਇਹ ਨਿਕਲਿਆ ਕਿ ਇਕ ਆਦਮੀ ਇਕ ਐਮ. ਐਲ. ਏ. ਨੂੰ ਫੜੀ ਜਾਂਦਾ ਸੀ ਅਤੇ ਦੂਜਾ ਆਦਮੀ ਦੂਜੇ ਐਮ.ਐਲ.ਏ. ਨੂੰ ਫੜੀ ਜਾਂਦਾ ਸੀ । ਜਿਸ ਕੋਲ ਕੋਈ ਸਿਫਾਰਸ਼ ਨਹੀਂ ਸੀ ਉਹ ਚੁਣਿਆ ਨਹੀਂ ਗਿਆ । ਇਸ ਲਈ ਮੈਨੂੰ ਆਸ ਹੈ ਕਿ ਸਾਡੇ ਮਾਨਯੋਗ ਮਨਿਸਟਰ ਸਾਹਿਬ ਮੇਰੀ ਗੱਲ ਨੂੰ ਪ੍ਰਵਾਨ ਕਰਨਗੇ ਅਤੇ ਇਹ ਪਰਸਨੈਲਿਟੀ ਦੇ ਨੰਬਰ ਖਤਮ ਕਰ ਦੇਣਗੇ । ਕਈ ਬੰਦੇ ਇਨ੍ਹਾਂ ਕੋਲ ਵੀ ਸਿਫਾਰਸ਼ ਲਈ ਆਏ ਹੋਣਗੇ । ਜੇ ਸਿਫਾਰਸ਼ ਦੀ ਥਾਂ ਯੋਗਤਾ ਦੇ ਨਾਲ ਨਿਯੁਕਤੀ ਹੋਵੇ ਤਾਂ ਇਨ੍ਹਾਂ ਦਾ ਆਪਣਾ ਬਹੁਤ ਸਾਰਾ ਕੰਮ ਘਟ ਹੋ ਜਾਵੇਗਾ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਸਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਦੀ ਗਲ ਕਰਦਾ ਹਾਂ ਕਿ ਇਸ ਨੂੰ ਦੁਬਾਰਾ ਬਣਾਉਣ ਦੀ ਕੋਈ ਲੋੜ ਨਹੀਂ । ਇਸ ਦਾ ਦਫਤਰ ਚੁਕ ਦੇਣਾ ਚਾਹੀਦਾ ਹੈ ਅਤੇ ਸਾਰੀਆਂ ਨਿਯੁਕਤੀਆਂ ਸਰਵਿਸ ਕਮਿਸ਼ਨ ਦੇ ਰਾਹੀਂ ਹੀ ਹੋਣੀਆਂ ਚਾਹੀਦੀਆਂ ਹਨ । ਜੇ ਕਮਿਸ਼ਨ ਦੇ ਮੈਂਬਰ ਸਾਰਾ ਦਿਨ ਕੰਮ ਕਰਨ ਤਾਂ ਭਾਵੇਂ ਕਿਤਨੇ ਵੀ ਇੰਟਰਵਿਊ ਵਾਲੇ ਹੋਣ ਉਹ ਕਾਫੀ ਹਨ । ਉਹ 6 ਮੈਂਬਰ ਹਨ ਅਤੇ ਕਈ ਵਾਰੀ ਸਿਰਫ 10 ਆਦਮੀ ਹੀ ਇੰਟਰਵਿਊ ਲਈ ਆਉਂਦੇ ਹਨ । ਇਸ ਲਈ ਉਨ੍ਹਾਂ ਕੋਲੋਂ ਇਹ ਕੰਮ ਲੈਣਾ ਚਾਹੀਦਾ ਹੈ । (ਘੰਟੀ) ਅਖੀਰ ਵਿਚ ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਸ ਕਮਿਸ਼ਨ ਨੂੰ ਪਵਿਤਰ ਬਣਾਓ ਤਾਂ ਕਿ ਗਰੀਬ ਆਦਮੀਆਂ ਨੂੰ ਵੀ ਕੋਈ ਲਾਭ ਹੋ ਸਕੇ ।

**ਸ੍ਰੀ ਯਸ਼ ਪਾਲ:** ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਅਜ ਸਵੇਰੇ ਆਨਰੇਬਲ ਮਨਿਸਟਰ ਸਾਹਿਬ ਨੇ ਹਾਊਸ ਵਿਚ ਸ਼ਹਿਰੀ ਜਾਇਦਾਦ ਬਾਰੇ ਬਿਲ ਇੰਟਰੋਡਿਊਸ ਕੀਤਾ ਹੈ ਪਰ ਅਜੇ ਤਕ ਉਸ ਬਿਲ ਦੀ ਕਾਪੀ ਸਰਕੂਲੇਟ ਨਹੀਂ ਹੋਈ ਹੈ, ਅਸੀਂ ਉਸ ਤੇ ਬਹਿਸ ਕਿਸ ਤਰ੍ਹਾਂ ਕਰ ਸਕਾਂਗੇ ।

**ਸ੍ਰੀ ਡਿਪਟੀ ਸਪੀਕਰ:** ਸੈਸ਼ਨ ਖਤਮ ਹੋਣ ਤੋਂ ਪਹਿਲਾਂ ਪਹਿਲਾਂ ਹੀ ਮਿਲ ਜਾਵੇਗੀ । (The copy of this Bill will be circulated among the hon. Members before the end of the session.)

**ਸਰਦਾਰ ਅਜਾਇਬ ਸਿੰਘ ਸੰਧੂ:** ਡਿਪਟੀ ਸਪੀਕਰ ਸਾਹਿਬ, ਬਿਲ ਤਾਂ ਇੰਟਰਡਿਊਸ ਹੋ ਸਕਦਾ ਹੈ ਜੇ ਉਹ ਹਥ ਵਿਚ ਹੋਵੇ (ਵਿਘਨ)

**ਕਾਮਰੇਡ ਸੱਤਪਾਲ ਡਾਂਗ:** ਡਿਪਟੀ ਸਪੀਕਰ ਸਾਹਿਬ, ਅੱਜ ਸਰਕਾਰ ਨੇ ਜਿਹੜਾ ਪ੍ਰੋਸੀਜਰ ਅਡਾਪਟ ਕੀਤਾ ਹੈ, ਉਹ ਅਨਪ੍ਰੈਸੀਡੈਂਟਿਡ ਹੈ ।

(ਇਸ ਸਮੇਂ ਸ੍ਰੀ ਸਪੀਕਰ ਕੁਰਸੀ ਤੇ ਬਿਰਾਜਮਾਨ ਹੋਏ ।)

ਬਿਲ ਜੋ ਸ਼ਹਿਰੀ ਜਾਇਦਾਦਾਂ ਦੀ ਸੀਲਿੰਗ ਕਰਨ ਬਾਰੇ ਸੀ ਉਸ ਬਾਰੇ ਮਨਿਸਟਰ ਸਾਹਿਬ ਨੇ ਉਠ ਕੇ ਕਿਹਾ ਕਿ ਆਈ ਇੰਟਰੋਡੀਊਸ ਦੀ ਬਿਲ । ਪਰ ਉਹ ਬਿਲ ਸਰਕੂਲੇਟ ਅਜੇ ਤਕ ਨਹੀਂ ਹੋਇਆ ।

**ਸ੍ਰੀ ਸਪੀਕਰ:** ਤੁਹਾਨੂੰ ਜਲਦੀ ਹੀ ਮਿਲ ਜਾਵੇਗਾ, ਇਤਨੇ ਉਤਾਵਲੇ ਨਾ ਹੋਵੋ । (It will be circulated soon, donot get impatient.)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਜਲਦੀ ਮਿਲ ਜਾਣ ਦਾ ਸਵਾਲ ਨਹੀਂ । ਸਵਾਲ ਇਹ ਹੈ ਕਿ ਜਦੋਂ ਮਨਿਸਟਰ ਸਾਹਿਬ ਕੋਲ ਕੋਈ ਬਿੱਲ ਹੀ ਨਹੀਂ ਸੀ ਤਾਂ ਕੀ ਉਹ ਇਸ ਨੂੰ ਇੰਟਰੋਡਿਊਸ ਕਰ ਸਕਦੇ ਸੀ ? (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਬੜੀ ਲੰਬੀ ਲੜਾਈ ਤੋਂ ਬਾਅਦ ਤੇ ਬੜੀ ਖੇਚਲ ਤੋਂ ਬਾਅਦ ਅਸੀਂ ਪੰਜਾਬੀ ਜ਼ਬਾਨ ਨੂੰ ਰਾਜ ਭਾਸ਼ਾ ਬਣਾਇਆ । ਪਰ ਪਿਛਲੀ ਵਾਰੀ ਵੀ ਸਾਨੂੰ ਇਹ ਕਾਗਜ਼ ਪੰਜਾਬੀ ਵਿਚ ਨਹੀਂ ਮਿਲੇ ਸਗੋਂ ਅੰਗਰੇਜ਼ੀ ਵਿਚ ਮਿਲੇ ਅਤੇ ਹੁਣ ਵੀ ਇਹ ਪੰਜਾਬੀ ਦੇ ਵਿਚ ਨਹੀਂ ਦੇ ਰਹੇ । ਇਨ੍ਹਾਂ ਨੂੰ ਕਹੋ ਕਿ ਪੰਜਾਬੀ ਵਿਚ ਵੀ ਇਹ ਬਿਲ ਮਿਲਣ ।

**ਵਿਕਾਸ ਮੰਤਰੀ:** ਜ਼ਰੂਰ ਮਿਲਣਗੇ ।

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਮੇਰੇ ਪੁਆਇੰਟ ਆਫ਼ ਆਰਡਰ ਦਾ ਜਵਾਬ ਨਹੀਂ ਆਇਆ । ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਬਿਲ ਮਨਿਸਟਰ ਸਾਹਿਬ ਦੇ ਕੋਲ ਨਾ ਹੋਵੇ, ਕਿਸੇ ਮੈਂਬਰ ਦੇ ਕੋਲ ਨਾ ਪਹੁੰਚਿਆ ਹੋਵੇ ਤਾਂ ਕੀ ਮਨਿਸਟਰ ਸਾਹਿਬ ਉਸ ਨੂੰ ਇੰਟਰੋਡਿਊਸ ਕਰ ਸਕਦੇ ਹਨ ?

**ਸਿਖਿਆ ਮੰਤਰੀ:** ਬਿਲ ਸਾਡੇ ਕੋਲ ਸੀ ।

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਇਹ ਸਾਨੂੰ ਝੁਠਲਾਉਂਦੇ ਹਨ, ਤੁਸੀਂ ਆਪਣਾ ਕੋਈ ਵਾਚ ਐਂਡ ਵਾਰਡ . . . (ਵਿਘਨ)

**ਵਿਕਾਸ ਮੰਤਰੀ:** ਇਨ੍ਹਾਂ ਨੂੰ ਕਹੋ, ਸਪੀਕਰ ਸਾਹਿਬ, ਕਿ ਝੂਠ ਲਫਜ਼ ਵਾਪਸ ਲੈਣ ।

**ਸਰਦਾਰ ਅਜਾਇਬ ਸਿੰਘ ਸੰਧੂ:** ਤੁਹਾਨੂੰ ਗਲਤੀ ਲਗੀ ਹੈ ਮੈਂ ਝੂਠ ਨਹੀਂ ਕਿਹਾ, ਮੈਂ ਕਿਹਾ ਹੈ ਕਿ ਇਹ ਸਾਨੂੰ ਝਠਲਾਉਂਦੇ ਹਨ । ਸਪੀਕਰ ਸਾਹਿਬ, ਤੁਸੀਂ ਆਪਣਾ ਕੋਈ ਵਾਚ ਐਂਡ ਵਾਰਡ ਭੇਜ ਕੇ ਇਕਲਾ ਇਕਲਾ ਡੈਸਕ ਦੇਖ ਲਉ, ਕੋਈ ਕਾਪੀ ਵੀ ਬਿਲ ਦੀ ਨਹੀਂ ਹੈ ।

**ਸ਼੍ਰੀ ਸਪੀਕਰ :** ਬਿਲ ਹੁਣੇ ਜਲਦੀ ਹੀ ਮਿਲ ਜਾਵੇਗਾ । (The copy of the Bill will be supplied soon)

**ਕਾਮਰੇਡ ਸੱਤ ਪਾਲ ਡਾਂਗ** ਸਪੀਕਰ ਸਾਹਿਬ, ਸੰਧੂ ਸਾਹਿਬ ਤਾਂ ਐਵੇਂ ਘਬਰਾਉਂਦੇ ਹਨ, ਸਾਰੀ ਲੈਂਡ ਲਾਰਡ ਲਾਬੀ ਇਕ ਹੋ ਗਈ ਹੈ, ਕੀ ਹੋਇਆ ਜੇ ਸੀਲਿੰਗ ਦਾ ਬਿਲ ਆ ਗਿਆ ਹੈ ਤਾਂ । (ਹਾਸਾ)

**ਸਰਦਾਰ ਅਜਾਇਬ ਸਿੰਘ ਸੰਧੂ :** ਫਿਰ ਤਾਂ ਕਮਿਊਨਿਸਟਾਂ ਨੂੰ ਐਜ਼ ਏ ਪ੍ਰੋਟੈਸਟ ਵਾਕ ਆਊਟ ਕਰ ਜਾਣਾ ਚਾਹੀਦਾ ਸੀ । (ਹਾਸਾ)

**ਸਰਦਾਰ ਗੁਰਚਰਨ ਸਿੰਘ** (ਨਿਹਾਲ ਸਿੰਘ ਵਾਲਾ): ਸਪੀਕਰ ਸਾਹਿਬ, ਲੈਂਡ ਸੀਲਿੰਗ ਦਾ ਬਿਲ ਆ ਗਿਆ ਹੈ, ਇਹ ਅਜੇ ਵੀ ਖੁਸ਼ ਨਹੀਂ ਹਨ । (ਵਿਘਨ) ਇਹ ਸਾਨੂੰ ਕਤਲ ਕਰ ਦੇਣਾ ਚਾਹੁੰਦੇ ਹਨ। (ਵਿਘਨ) (ਹਾਸਾ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੈਪਟਨ ਰਤਨ ਸਿੰਘ ਕਹਿੰਦੇ ਹਨ ਕਿ ਅਸੀਂ ਹਲ ਕੇ ਇਨ੍ਹਾਂ (ਅਕਾਲੀਆਂ ਵਲ ਇਸ਼ਾਰਾ ਕਰਦੇ ਹੋਏ) ਨੂੰ ਗੁਠੇ ਲਾਇਆ ਹੈ ਪਰ ਹੁਣ ਆਪਣੇ ਆਦਮੀਆਂ ਨੂੰ ਤਾਂ ਸੰਭਾਲਣ । (ਹਾਸਾ)

**ਸ਼੍ਰੀ ਯਸ਼ ਪਾਲ** ਸਪੀਕਰ ਸਾਹਿਬ, ਮੈਂ ਇਕ ਪੁਆਇੰਟ ਆਫ ਆਰਡਰ ਉਠਾਇਆ ਸੀ ਜਿਸ ਦਾ ਜਵਾਬ ਨਹੀਂ ਮਿਲਿਆ । ਉਹ ਪੁਆਇੰਟ ਆਫ ਆਰਡਰ ਇਹ ਸੀ ਕਿ ਇਕ ਬਿਲ ਜੋ ਸਰਕੂਲੇਟ ਨਹੀਂ ਹੋਇਆ, 2 ਘੰਟੇ ਮੈਂ ਇੰਤਜ਼ਾਰ ਕੀਤੀ ਹੈ, ਪਰ ਉਹ ਇੰਟਰੋਡਿਊਸ ਹੋ ਗਿਆ ਹੈ, ਹੁਣ ਉਸ ਦੀ ਕੀ ਪੁਜੀਸ਼ਨ ਹੈ । (ਵਿਘਨ) ਜਦੋਂ ਸਰਕੂਲੇਟ ਨਹੀਂ ਹੋਇਆ ਤਾਂ ਇੰਟਰੋਡਿਊਸ ਕਿਸ ਤਰ੍ਹਾਂ ਹੋ ਸਕਦਾ ਹੈ ।

**ਸ਼੍ਰੀ ਸਪੀਕਰ :** ਯਸ਼ ਜੀ, ਜੇ ਜੱਟ ਨੇ ਕੋਈ ਗਲ ਕਹਿਣੀ ਹੋਵੇ ਤਾਂ ਉਹ ਕਹਿ ਦਿੰਦਾ ਹੈ ਕਿ 15/20 ਮਿੰਟ ਵਿਚ ਹੋ ਜਾਵੇਗੀ ਪਰ ਅਸਲ ਵਿਚ ਉਸ ਗਲ ਨੂੰ ਹੋਣ ਨੂੰ ਦੋ ਘੰਟੇ ਲਗ ਜਾਂਦੇ ਹਨ । ਹੁਣ ਇਹ ਗਲ ਸ਼ਹਿਰਾਂ ਵਿਚ ਵੀ ਆ ਗਈ ਹੈ । (*Addressing Shri Yash Pal*: When a farmer says that a particular job would be completed within 15-20 minutes, it usually takes two hours. Now this tendency has crept up among the urbanites also)

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਗਲ ਇਹ ਹੈ ਕਿ ਆਪਣੇ ਮਾਨਯੋਗ ਮੈਂਬਰ ਯਸ਼ ਜੀ ਨੂੰ ਮੈਂ ਇਹ ਕਹਾਂਗਾ ਕਿ ਪਹਿਲਾਂ ਬਿਲ ਵਿਚ ਕੁਝ ਕੁਰੈਕਸ਼ਨਜ ਸਨ (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇਟ ਆਫ ਆਰਡਰ, ਸਰ (ਵਿਘਨ) ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜਾ ਬਿਲ ਇੰਟਰੋਡਿਊਸ ਹੋਇਆ ਹੈ ਉਹ ਗਲਤੀਆਂ ਵਾਲਾ ਹੋਇਆ ਹੈ ਜਾ ਕਿ ਗਲਤੀਆਂ ਦੇ ਬਗੈਰ ਵਾਲਾ ਹੋਇਆ ਹੈ ।

**ਸਿਖਿਆ ਮੰਤਰੀ:** ਕੋਈ ਗਲਤੀਆਂ ਵਾਲਾ ਬਿਲ ਇੰਟਰੋਡਿਊਸ ਨਹੀਂ ਹੋਇਆ (ਵਿਘਨ)

**ਸ੍ਰੀ ਸਪੀਕਰ**: ਡਾਂਗ ਸਾਹਿਬ, ਕੁਝ ਪ੍ਰਿੰਟਿੰਗ ਦੀਆਂ ਮਿਸਟੇਕਸ ਹੋਣੀਆਂ ਹਨ, ਬਾਅਦ ਵਿਚ ਨਜ਼ਰ ਆ ਗਈਆਂ ਹੋਣੀਆਂ ਹਨ। ਇਹਦੇ ਵਿਚ ਕਿਹੜੀ ਹਰਜ ਵਾਲੀ ਗਲ ਹੈ।
(Dang Sahib, this is not so important a matter. Some mistakes might have crept in at the printing stage, and these might have been noticed later on)

**ਕਾਮਰੇਡ ਸੱਤ ਪਾਲ ਡਾਂਗ**. ਇਹ ਜ਼ਿਆਦਤੀ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਆਨ ਏ ਪੁਆਇੰਟ ਆਫ ਆਰਡਰ,ਸਰ। ਮੈਂ ਤੁਹਾਡੇ ਦੁਆਰਾ ਇਨ੍ਹਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਹ ਵੀ ਪਤਾ ਨਹੀਂ ਕਿ ਕਾਨੂੰਨ ਬਣਾਉਣਾ ਕਿਸ ਤਰ੍ਹਾਂ ਹੈ (ਵਿਘਨ) ਕਿਹੜੀ ਚੰਗੀ ਚੀਜ਼ ਲਿਖਣੀ ਹੈ ਅਤੇ ਕਿਹੜੀ ਮਾੜੀ ਚੀਜ਼ ਲਿਖਣੀ ਹੈ (ਵਿਘਨ) ਅਤੇ ਇਨ੍ਹਾਂ ਨੇ ਇਹ ਬਿੱਲ ਇੰਟਰੋਡਿਊਸ ਕਰ ਦਿਤਾ ਹੈ। (ਵਿਘਨ) ਇਹ ਪੰਜਾਬੀ ਜ਼ਬਾਨ ਵਿਚ ਕਿਉਂ ਨਹੀਂ ਆਇਆ। ਤੁਸੀਂ ਆਪਣੀ ਇਸ ਬਾਰੇ ਰੂਲਿੰਗ ਦਿਉ।

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਡਾਂਗ ਸਾਹਿਬ ਨੇ ਕਿਹਾ ਹੈ ਕਿ ਜੇ ਕਿਸੇ ਦਾ ਅੰਗਰੇਜ਼ੀ ਵਿਚ ਭਲਾ ਹੋ ਜਾਵੇ ਤਾਂ ਕੀ ਮਾੜੀ ਗਲ ਹੈ।
(This is no point of order. Dang Sahib has said that in case someone is benefited through the use of English language then there is nothing wrong in it.)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਇਸ ਵਿਚ ਜੱਟ ਵਰਗ ਨੂੰ ਖਤਮ ਕਰਨ ਦਾ ਜ਼ਿਕਰ ਕੀਤਾ ਗਿਆ ਹੈ (ਵਿਘਨ) ਜਿਹੜੀ ਪੰਜਾਬੀ ਵਾਸਤੇ ਅਸੀਂ ਲੜਾਈ ਕਰਦੇ ਰਹੇ ਲੇਕਿਨ ਪੰਜਾਬੀ ਜਬਾਨ ਵਿਚ ਫੇਰ ਕਿਉਂ ਨਹੀਂ ਇਹ ਬਿੱਲ ਲਿਆਂਦਾ ਗਿਆ। ਇਸ ਕਰਕੇ ਪੰਜਾਬੀ ਵਿਚ ਨਹੀਂ ਲਿਆਂਦਾ ਗਿਆ ਕਿਉਂਕਿ ਹਰੀਜਨ ਲੋਕ ਇਸ ਨੂੰ ਪੜ੍ਹ ਨਾ ਲੈਣ ਕਿ ਉਨ੍ਹਾਂ ਲਈ ਕੁਝ ਨਹੀਂ ਕੀਤਾ ਗਿਆ (ਵਿਘਨ) (ਸ਼ੋਰ) ਇਹ ਬਿੱਲ ਪੰਜਾਬੀ ਵਿਚ ਲਿਆਉਣਾ ਚਾਹੀਦਾ ਹੈ। ਇਸ ਵਿਚ ਜੱਟ ਦਾ ਨੁਕਸਾਨ ਕੀਤਾ ਗਿਆ ਹੈ ਅਤੇ ਹਰੀਜਨ ਨੂੰ ਕੁਝ ਵੀ ਨਹੀਂ ਦਿਤਾ ਗਿਆ। (ਵਿਘਨ) (ਸ਼ੋਰ)

**ਇਕ ਅਵਾਜ਼**: ਨਾਂ ਭਰਾਵਾਂ ਦਾ ਲੈਂਦੇ ਹਨ ਅਤੇ ਰੋਂਦੇ ਕਿਸੇ ਹੋਰ ਨੂੰ ਹਨ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਆਨ ਏ ਪੁਆਇੰਟ ਆਫ ਆਰਡਰ,ਸਰ। ਹੁਣੇ ਹੁਣੇ ਵਜ਼ੀਰ ਸਾਹਿਬ ਨੇ ਮੰਨਿਆ ਹੈ ਕਿ ਬਿਲ ਜੋ ਇੰਟਰੋਡਿਊਸ ਕੀਤਾ ਹੈ ਇਸ ਵਿਚ ਪਹਿਲਾਂ ਕੁਝ ਗਲਤੀਆਂ ਰਹਿ ਗਈਆਂ ਸਨ। ਇਹ ਗਲਤੀਆਂ ਕਢਣ ਵਾਸਤੇ ਬਿਲ ਭੇਜਿਆ ਸੀ (ਵਿਘਨ) ਮੈਂ, ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਇਥੇ ਹਾਊਸ ਵਿਚ ਗਲਤੀਆਂ ਵਾਲਾ ਬਿਲ ਅਤੇ ਗਲਤੀਆਂ ਕਢਣ ਤੋਂ ਬਾਅਦ ਵਾਲਾ ਬਿਲ ਇਹ ਦੋਵੇਂ ਬਿਲ ਇਥੇ ਹਾਊਸ ਵਿਚ ਪੇਸ਼ ਹੋਣੇ ਚਾਹੀਦੇ ਹਨ ਤਾਂ ਕਿ ਇਹ ਦੇਖਿਆ ਜਾਵੇ ਕਿ ਇਨ੍ਹਾਂ ਨੇ ਕਿਹੜੀਆਂ ਗਲਤੀਆਂ ਕਮਿਟ ਕੀਤੀਆਂ ਸਨ ਅਤੇ ਕੀ ਇੰਟਰੋਡਿਊਸ ਕੀਤਾ ਹੈ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ**. ਆਨ ਏ ਪੁਆਇੰਟ ਆਫ ਆਰਡਰ, ਸਰ। ਯਸ਼ ਜੀ ਨੇ ਇਕ ਪੁਆਇੰਟ ਆਫ ਆਰਡਰ ਰੇਜ਼ ਕੀਤਾ ਸੀ। (ਵਿਘਨ) ਇਹ ਬਿਲ ਇੰਟਰੋਡਿਊਸ ਹੋਇਆ ਹੈ (ਵਿਘਨ) ਅਤੇ ਕਿਸੇ ਮੈਂਬਰ ਨੂੰ ਇਹ ਹੱਕ ਨਹੀਂ ਕਿ ਜਦ ਤਕ

ਬਿਲ ਸਰਕੂਲੇਟ ਨਾ ਹੋ ਜਾਵੇ ਉਨਾਂ ਚਿਰ ਕੋਈ ਮੈਂਬਰ ਇਸ ਉਤੇ ਬੋਲੇ (ਵਿਘਨ) ਕਮਿਊਨਿਸਟਾਂ ਨੇ ਜੋ ਕੁਝ ਇਸ ਤੇ ਬੋਲਿਆ ਹੈ ਇਹ ਮਾੜੀ ਗਲ ਹੈ। ਜਿੰਨਾ ਚਿਰ ਤੁਸੀਂ ਮਨਜ਼ੂਰੀ ਨਾ ਦਿਉ ਉਨਾਂ ਚਿਰ ਤਕ ਕੁਝ ਨਹੀਂ ਕਹਿਣਾ ਚਾਹੀਦਾ (ਵਿਘਨ) (ਸ਼ੋਰ)

ਸਰਦਾਰ ਅਜਾਇਬ ਸਿੰਘ ਸੰਧੂ (ਮੋਰਿੰਡਾ ਐਸ. ਸੀ.): ਸਪੀਕਰ ਸਾਹਿਬ, ਸਾਡੇ ਸਾਹਮਣੇ ਪਬਲਿਕ ਸਰਵਿਸ ਕਮਿਸ਼ਨ ਨੂੰ ਅਧਿਕਾਰ ਦੇਣ ਦਾ ਬਿਲ ਪੇਸ਼ ਹੋਇਆ ਹੈ। ਇਸ ਬਿਲ ਵਿਚ ਕਿਹਾ ਗਿਆ ਹੈ ਕਿ ਜਿਹੜੇ ਮਿਊਂਸਪਲ ਐਂਪਲਾਈਜ਼ ਹਨ ਜਿਹੜੇ ਹੁਣ ਤਕ 150 ਰੁਪਏ ਤੋਂ ਉਪਰ ਸੀ ਉਨ੍ਹਾਂ ਨੂੰ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਭਰਤੀ ਕਰਨਾ ਪੈਂਦਾ ਸੀ ਪਰ ਹੁਣ ਵਜ਼ੀਰ ਸਾਹਿਬ ਕਹਿੰਦੇ ਹਨ 150 ਰੁਪਏ ਤਕ ਕੰਮ ਨਹੀਂ ਚਲਦਾ ਇਹ 300 ਰੁਪਏ ਤੋਂ ਉਪਰ ਅਖਤਿਆਰ ਚਾਹੀਦਾ ਹੈ ਅਤੇ 300 ਰੁਪਏ ਤੋਂ ਹੇਠਾਂ ਭਰਤੀ ਕਰਨ ਵਾਸਤੇ ਅਖਤਿਆਰ ਲੋਕਲ ਬਾਡੀਜ਼ ਨੂੰ ਚਾਹੀਦੇ ਹਨ। ਜਿਥੋਂ ਤਕ ਪ੍ਰਿੰਸੀਪਲਜ਼ ਦਾ ਸਵਾਲ ਹੈ ਮੈਂ ਆਪ ਇਸ ਗਲ ਦੇ ਹੱਕ ਵਿਚ ਹਾਂ ਕਿ ਪਾਵਰਜ਼ ਡੀਸੈਂਟਰੇਲਾਈਜ਼ ਹੋਣੀਆਂ ਚਾਹੀਦੀਆਂ ਹਨ ਅੌਰ ਅਧਿਕਾਰ ਜ਼ਰੂਰ ਮਿਲਣੇ ਚਾਹੀਦੇ ਹਨ। ਲੇਕਿਨ ਗਲ ਮੈਂ ਇਹ ਸਮਝਦਾ ਹਾਂ ਕਿ ਇਹ ਇਸ ਕਰਕੇ ਨਹੀਂ ਕੀਤਾ ਜਾ ਰਿਹਾ ਕਿ ਇਹਦੇ ਵਿਚ ਕੋਈ ਪ੍ਰਿੰਸੀਪਲ ਇਨਵਾਲਵ ਹੈ ਬਲਕਿ ਇਹ ਤਾਂ ਇਕ ਪੁਲੀਟੀਕਲ ਮੂਵ ਹੈ ਅੌਰ ਪੁਲੀਟੀਕਲ ਮੂਵ ਤਹਿਤ ਇਸ ਬਿਲ ਨੂੰ ਅਮੈਂਡ ਕੀਤਾ ਜਾ ਰਿਹਾ ਹੈ। ਕਿਉਂਕਿ ਇਸ ਮਹੀਨੇ ਮਿਊਂਸਪਲ ਕਮੇਟੀਜ਼ ਦੀਆਂ ਇਲੈਕਸ਼ਨਜ਼ ਆ ਰਹੀਆਂ ਹਨ ਅੌਰ ਇਹ ਵਰਤਮਾਨ ਸਰਕਾਰ ਮਿਊਂਸਪਲ ਐਂਪਲਾਈਜ਼ ਨੂੰ ਵਰਤਣਾ ਚਾਹੁੰਦੀ ਹੈ। ਇਹ ਇਨ੍ਹਾਂ ਐਂਪਲਾਈਜ਼ ਨੂੰ ਕਹਿਣਾ ਚਾਹੁੰਦੇ ਹਨ ਜਿਨ੍ਹਾਂ ਦੀ ਤਨਖਾਹ 150 ਰੁਪਏ ਹੈ ਕਿ ਉਹ ਭੱਦਰ ਪੁਰਸ਼ ਹੇਰਾ ਫੇਰੀਆਂ ਕਰਨ, ਗਲਤੀਆਂ ਕਰਨ ਅਤੇ ਇਨ੍ਹਾਂ ਦੀ ਪਾਰਟੀ ਨੂੰ ਜਿਤਾਉਣ ਅਤੇ ਇਹ ਇਸ ਦੇ ਇਵਜ਼ਾਨੇ ਵਜੋਂ ਇਨ੍ਹਾਂ ਐਂਪਲਾਈਜ਼ ਨੂੰ 300 ਰੁਪਏ ਦੀਆ ਨੌਕਰੀਆਂ ਦੇਣਗੇ। ਇਹ ਪੁਲੀਟੀਕਲ ਮੂਵ ਹੈ। ਪੁਲੀਟੀਕਲ ਮੂਵ ਰਾਹੀਂ ਇਹ ਇੰਟਰੋਡਿਊਸ ਹੋਇਆ ਅੌਰ ਹੁਣ ਇਸ ਨੂੰ ਪਾਸ ਕਰਾਉਣ ਦਾ ਯਤਨ ਕੀਤਾ ਜਾ ਰਿਹਾ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਇਨ੍ਹਾਂ ਮਿਊਂਸਪਲ ਕਮੇਟੀਆਂ ਵਿਚ ਕਿੰਨੀ ਅਨੇਰ ਗਰਦੀ ਹੈ। ਇਥੇ ਇਹੋ ਜਿਹੇ ਬੰਦੇ ਭਰਤੀ ਕੀਤੇ ਹੋਏ ਹਨ ਅਤੇ ਜੇ ਇਕ ਵਾਰੀ ਕਿਸੇ ਦਾ ਭਰਤੀ ਹੋ ਗਿਆ ਉਹ ਫਿਰ ਨਿਕਲ ਨਹੀਂ ਸਕਦਾ। ਇਥੇ ਇਸ ਕਿਸਮ ਦੇ ਐਂਪਲਾਈਜ਼ ਆਉਂਦੇ ਹਨ ਕਿ ਬਿਆਨ ਨਹੀਂ ਕੀਤਾ ਜਾ ਸਕਦਾ। ਇਥੇ ਲਖਾਂ ਰੁਪਏ ਦੇ ਗਬਨ ਹੁੰਦੇ ਹਨ, ਕਈ ਹੇਰਾ ਫੇਰੀਆਂ ਹੁੰਦੀਆਂ ਹਨ ਕਿਉਂਕਿ ਕਈਆਂ ਦੇ ਵਿਚ ਵੈਸਟਿਡ ਇੰਟ੍ਰੈਸਟ ਹੁੰਦੇ ਹਨ। ਅਜਿਹੇ ਬੰਦਿਆਂ ਨੂੰ ਉਥੇ ਛੇੜ ਨਹੀਂ ਸਕਦੇ (ਵਿਘਨ) ਹੁਣ ਹੋਰ ਇਸ ਬਿਲ ਰਾਹੀਂ ਅਜਿਹੀਆਂ ਪਾਵਰਜ਼ ਦੇਣੀਆਂ ਮੈਂ ਇਹ ਸਮਝਦਾ ਹਾਂ ਕਿ ਇਹ ਇਸ ਕਰਕੇ ਦਿਤੀਆਂ ਜਾ ਰਹੀਆ ਹਨ ਕਿਉਂਕਿ ਮਿਊਂਸਪਲ ਕਮੇਟੀਆਂ ਦੇ ਇਲੈਕਸ਼ਨਜ਼ ਨੇੜੇ ਹਨ। ਇਨ੍ਹਾਂ ਨੇ ਹੇਰਾ ਫੇਰੀਆਂ ਕਰਨੀਆਂ ਹਨ। ਇਸ ਲਈ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ......(ਵਿਘਨ) ਸ਼ੋਰ)

ਸ੍ਰੀ ਸਪੀਕਰ: ਤੁਸੀਂ ਤਾਂ ਪਬਲਿਕ ਸਰਵਿਸ ਕਮਿਸ਼ਨ ਤੇ ਬਹਿਸ ਕਰ ਰਹੇ ਸੀ। (The hon. Member was speaking on the Bill relating to the Public Service Commission.)

ਸਰਦਾਰ ਅਜਾਇਬ ਸਿੰਘ ਸੰਧੂ: ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ 150 ਰੁਪਏ ਦਾ ਐਂਪਲਾਈ ਹੈ ਉਸ ਨੂੰ ਇਨ੍ਹਾਂ ਨੇ 300 ਰੁਪਏ ਦੀ ਨੌਕਰੀ ਦੇਣੀ ਹੈ (ਵਿਘਨ)

[ਸਰਦਾਰ ਅਜਾਇਬ ਸਿੰਘ ਸੰਧੂ]
150 ਰੁਪਏ ਤੋਂ ਉਪਰ ਅਤੇ 300 ਰੁਪਏ ਤੋਂ ਹੇਠਾਂ ਔਰ 150 ਅਤੇ 300 ਰੁਪਏ ਦੇ ਦਰਮਿਆਨ ਇਨ੍ਹਾਂ ਨੇ ਭਰਤੀ ਕਰਨੀ ਹੈ ਔਰ ਇਹ ਕੰਮ ਪਬਲਿਕ ਸਰਵਿਸ ਕਮਿਸ਼ਨ ਨੇ ਨਹੀਂ ਕਰਨਾ। ਇਹ ਪਾਵਰਜ਼ ਪਬਲਿਕ ਸਰਵਿਸ ਕਮਿਸ਼ਨ ਤੋਂ ਖੋਹਣੀ ਹੈ। (ਵਿਘਨ)

**ਸਿਖਿਆ ਮੰਤਰੀ:** ਇਨ੍ਹਾਂ ਨੂੰ ਆਸ ਹੈ ਕਿ ਸਾਰੇ ਬੰਦੇ ਮਿਉਂਸਪਲ ਕਮੇਟੀਜ਼ ਵਿਚ ਸਾਡੇ ਹੀ ਇਲੈਕਟ ਹੋਣੇ ਹਨ। (ਵਿਘਨ)

**ਸ੍ਰੀ ਪ੍ਰੇਮ ਗੁਪਤਾ:** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜਿਹੜੀ ਹੱਦ 150 ਰੁਪਏ ਤੋਂ 300 ਰੁਪਏ ਤਕ ਮੁਕੱਰਰ ਕਰਨੀ ਹੈ (ਵਿਘਨ) ਇਹਦਾ ਮਤਲਬ ਇਹ ਹੋਇਆ ਕਿ ਇਹ ਰਵੀਜ਼ਨ ਆਫ ਪੇ-ਸਕੇਲ ਹੋ ਗਏ ਹਨ (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ:** ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਗਲ ਤਾਂ ਇਹ ਹੈ ਕਿ ਇਸ ਸਰਵਿਸਿਜ਼ ਨੂੰ ਪ੍ਰਾਵਿੰਸ਼ਿਅਲਾਈਜ਼ ਕਰਾਉ। ਜਿਹੜਾ ਪ੍ਰੈਜ਼ੀਡੈਂਟ ਮਿਉਂਸਪਲ ਕਮੇਟੀ ਦਾ ਹੁੰਦਾ ਹੈ ਇਹ ਉਸ ਦੀ ਮਰਜ਼ੀ ਹੁੰਦੀ ਹੈ ਭਾਵੇਂ ਉਹ ਕਿਸੇ ਐਂਪਲਾਈ ਨੂੰ ਕਢ ਦੇਵੇ ਅਤੇ ਭਾਵੇਂ ਉਹਨੂੰ ਰਖ ਲਵੇ। ਇਸ ਲਈ ਐਂਪਲਾਈਜ਼ ਨੂੰ ਸਿਕਿਉਰਿਟੀ ਆਫ ਸਰਵਿਸ ਹੋਣੀ ਚਾਹੀਦੀ ਹੈ।

ਮੈਂ ਬੇਨਤੀ ਕਰਦਾ ਹਾਂ ਕਿ ਪਹਿਲਾਂ ਸਰਕਾਰ ਨੂੰ ਇਹ ਸਾਰੀਆਂ ਦੀਆਂ ਸਾਰੀਆਂ ਸਰਵਿਸਿਜ਼ ਨੂੰ ਪਰੋਵਿੰਸ਼ੇਲਾਈਜ਼ ਕਰਨਾ ਚਾਹੀਦਾ ਹੈ। ਇਹ ਜਿਹੜਾ ਕੀਤਾ ਜਾ ਰਿਹਾ ਹੈ ਕਿ ਪਬਲਿਕ ਸਰਵਿਸ ਕਮਿਸ਼ਨ 300 ਤੋਂ ਉਪਰ ਵਾਲੇ ਆਦਮੀ ਨੂੰ ਰੱਖੇਗਾ ਅਤੇ ਤਿੰਨ ਸੌ ਰੁਪਏ ਤੋਂ ਹੇਠਾਂ ਵਾਲੇ ਕਮੇਟੀਆਂ ਆਪ ਰੱਖਣਗੀਆਂ (ਵਿਘਨ) ਸਪੀਕਰ ਸਾਹਿਬ, ਅਕਾਲੀ ਸਰਕਾਰ ਨੇ ਐਸ. ਐਸ. ਬੋਰਡ ਬਣਾਇਆ ਸੀ ਤਾਂ ਕਿ ਹਰੀਜਨਾਂ ਨੂੰ ਜਿਨ੍ਹਾਂ ਨੂੰ ਨੌਕਰੀਆਂ ਨਹੀਂ ਮਿਲਦੀਆਂ ਸਨ, ਉਨ੍ਹਾਂ ਨੂੰ ਨੌਕਰੀਆਂ ਮਿਲ ਸਕਣ। ਪਰ ਜਿਸ ਦਿਨ ਤੋਂ ਇਹ ਬੋਰਡ ਤੋੜਿਆ ਉਨ੍ਹਾਂ ਗਰੀਬਾਂ ਨੂੰ ਨੌਕਰੀਆਂ ਨਹੀਂ ਮਿਲਦੀਆਂ। ਪਿੰਡਾਂ ਦੇ ਲੋਕ ਭਰਤੀ ਨਹੀਂ ਹੁੰਦੇ। ਇਨ੍ਹਾਂ ਦੇ ਆਪਣੇ ਰਿਸ਼ਤੇਦਾਰ ਹੀ ਨਹੀਂ ਮੁਕਦੇ ਤਾਂ ਹਰੀਜਨਾਂ ਦੀ ਵਾਰੀ ਕਦ ਆਵੇਗੀ। ਉਨ੍ਹਾਂ ਦੀ ਵਾਰੀ ਤਾਂ ਹੀ ਆਵੇਗੀ ਜੇ ਇਹ ਆਪਣੇ ਨਿਕਟਵਰਤੀਆਂ ਨੂੰ ਭਰਤੀ ਨਾ ਕਰਨ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਐਸ. ਐਸ. ਬੋਰਡ ਨੂੰ ਛੇਤੀ ਤੋਂ ਛੇਤੀ ਬਣਾਵੇ। ਜਿੰਨੇ ਵੀ ਇਸ ਹਾਊਸ ਦੇ ਸ਼ੈਡਿਊਲਡ ਕਾਸਟਜ਼ ਮੈਂਬਰ ਹਨ, ਭਾਵੇਂ ਉਹ ਇਧਰ ਬੈਠੇ ਹਨ ਜਾਂ ਉਧਰ ਬੈਠੇ ਹਨ, ਜਿਹੜੇ ਪਿੰਡਾਂ ਦੇ ਮੈਂਬਰ ਹਨ ਸਾਰਿਆਂ ਦੀ ਰਾਏ ਲੈਕੇ ਜੇ ਪੇਂਡੂਆਂ ਦੇ ਰਾਈਟਸ ਨੂੰ ਪਰੋਟੈਕਟ ਕਰਨਾ ਹੈ, ਜੇ ਹਰੀਜਨਾਂ ਦੇ ਰਾਈਟਸ ਨੂੰ ਪਰੋਟੈਕਟ ਕਰਨਾ ਹੈ ਤਾਂ ਐਸ. ਐਸ. ਬੋਰਡ ਬਣਾਉਣਾ ਚਾਹੀਦਾ ਹੈ। (ਘੰਟੀ) ਤਿੰਨ ਸੌ ਰੁਪਏ ਦੀਆਂ ਆਸਾਮੀਆਂ ਉਸ ਬੋਰਡ ਦੇ ਥਰੂ ਭਰੀਆਂ ਜਾਣੀਆਂ ਚਾਹੀਦੀਆਂ ਹਨ ਤਾਂਕਿ ਕੋਈ ਕਿਸੇ ਕਿਸਮ ਦੀ ਹੇਰਾ ਫੇਰੀ ਨਾ ਹੋਵੇ। ਸੋ ਮੈਂ ਮੇਰੀ ਬੇਨਤੀ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

**ਸਿੱਖਿਆ ਮੰਤਰੀ** (ਸਰਦਾਰ ਉਮਰਾਓ ਸਿੰਘ) **:** ਸਪੀਕਰ ਸਾਹਿਬ, ਇਹ ਛੋਟਾ ਜਿਹਾ ਬਿਲ ਹਾਊਸ ਦੇ ਸਾਹਮਣੇ ਹੈ। ਮੈਨੂੰ ਖੁਸ਼ੀ ਹੁੰਦੀ ਜੇ ਇਸ ਦੇ ਮੁਤਲਕ ਮੈਂਬਰ ਸਾਹਿਬਾਨ ਚੰਗੇ ਸੁਝਾਉ ਦੇਂਦੇ ਬਲਕਿ ਉਨ੍ਹਾਂ ਨੇ ਪਬਲਿਕ ਸਰਵਿਸ ਕਮਿਸ਼ਨ ਦੇ ਮੁਤਲੱਕ

ਜਨਰਲ ਤੌਰ ਤੇ ਆਪਣਾ ਨੁਕਤਾ ਨਿਗਾਹ ਰੱਖਿਆ ਹੈ । ਜਿਥੋਂ ਤਕ ਇਸ ਬਿੱਲ ਦਾ ਤੁਅੱਲਕ ਹੈ, ਇਸ ਸਾਲ 300 ਤੋਂ ਥੱਲੇ ਦੇ ਜਿੰਨੇ ਵੀ ਆਦਮੀ ਭਰਤੀ ਕੀਤੇ ਜਾਣਗੇ ਉਹ ਹੁਣ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਭਰਤੀ ਨਹੀਂ ਕੀਤੇ ਜਾਣਗੇ ਬਲਕਿ 300 ਰੁ: ਤੋਂ ਉਪਰ ਦੇ ਇਸ ਕਮਿਸ਼ਨ ਰਾਹੀਂ ਲਏ ਜਾਣਗੇ । ਇਸ ਤੋਂ ਪਹਿਲਾਂ 150 ਰੁ: ਤੋਂ ਉਤੇ ਪਬਲਿਕ ਸਰਵਿਸ ਕਮਿਸ਼ਨ ਭਰਤੀ ਕਰਦਾ ਹੁੰਦਾ ਸੀ । ਇਸ ਬਿੱਲ ਦਾ ਸਿਰਫ ਐਨਾ ਹੀ ਮਕਸਦ ਸੀ । (ਵਿਘਨ) ਸਪੀਕਰ ਸਾਹਿਬ, ਸੰਧੂ ਸਾਹਿਬ ਨੇ ਕਿਹਾ ਹੈ ਐਸ. ਐਸ. ਬੋਰਡ ਬਣਾਇਆ ਜਾਣਾ ਚਾਹੀਦਾ ਹੈ । ਜੇਕਰ ਉਹ ਮਹਿਸੂਸ ਕਰਦੇ ਹਨ ਕਿ ਐਸ ਐਸ. ਬੋਰਡ ਜ਼ਰੂਰੀ ਹੈ ਤਾਂ ਮੈਂ ਡਿਪਟੀ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਯਕੀਨ ਦਿਵਾਉਂਦਾ ਹਾਂ ਕਿ ਪੰਜਾਬ ਸਰਕਾਰ ਜਲਦੀ ਹੀ ਪੰਜਾਬ ਵਿਚ ਐਸ. ਐਸ. ਬੋਰਡ ਬਣਾ ਦੇਵੇਗੀ । (ਤਾੜੀਆਂ) ਅਤੇ ਉਸ ਦੇ ਨਾਲ ਅਸੀਂ ਇਸ ਗਲ ਦਾ ਵੀ ਪੂਰਾ ਯਤਨ ਕਰਾਂਗੇ ਕਿ ਉਸ ਬੋਰਡ ਦੇ ਰਾਹੀਂ ਜਿਥੋਂ ਤਕ ਪਛੜੀਆਂ ਸ਼੍ਰੇਣੀਆਂ, ਹਰੀਜਨਾਂ ਅਤੇ ਪਿੰਡ ਦੇ ਰਹਿਣ ਵਾਲਿਆਂ ਦਾ ਤੁਅੱਲਕ ਹੈ, ਉਸ ਬੋਰਡ ਰਾਹੀਂ ਉਨ੍ਹਾਂ ਦੀ ਮੁਨਾਸਿਬ ਰੀਕਰੂਟਮੈਂਟ ਕੀਤਾ ਜਾਵੇ । ਇਸ ਵਾਸਤੇ ਮੈਂ ਅਰਜ਼ ਕਰਦਾ ਹਾਂ ਕਿ ਇਸ ਬਿੱਲ ਦਾ ਸਕੋਪ ਬੜਾ ਲਿਮਟਿਡ ਹੈ । ਇਸ ਵਿਚ ਕੋਈ ਬਹੁਤ ਕੰਟਰੋਵਰਸੀ ਨਹੀਂ । ਪਹਿਲਾਂ 150 ਰੁਪਏ ਤੱਕ ਦੀਆਂ ਨੌਕਰੀਆਂ ਦੀ ਰੀਕਰੂਟਮੈਂਟ ਦੇ ਸਾਰੇ ਅਖਤਿਆਰ ਮਿਊਂਸੀਪਲ ਕਮੇਟੀਜ਼ ਪਾਸ ਸਨ ਪਰ ਉਨ੍ਹਾਂ ਦੇ ਅਖਤਿਆਰ ਲਿਮਟਿਡ ਕਰ ਦਿਤੇ ਗਏ ਅਤੇ ਉਨ੍ਹਾਂ ਤੇ ਐਗਜ਼ੈਕਟਿਵ ਆਫੀਸਰਜ਼ ਲਾ ਦਿਤੇ । ਹੁਣ ਕਿਉਂਕਿ ਗਰੇਡ ਰਿਵਾਇਜ਼ ਹੋ ਗਏ ਹਨ ਅਤੇ ਛੋਟੀਆਂ ਛੋਟੀਆਂ ਆਸਾਮੀਆਂ ਦੀਆਂ ਤਨਖਾਹਾਂ 150 ਰੁਪਏ ਤੋਂ ਉਪਰ ਹੋ ਗਈਆਂ ਹਨ । ਇਹ ਸਾਰਾ ਕੰਮ ਪਬਲਿਕ ਸਰਵਿਸ ਕਮਿਸ਼ਨ ਨੂੰ ਦੇਣ ਨਾਲ ਪਬਲਿਕ ਸਰਵਿਸ ਕਮਿਸ਼ਨ ਦੇ ਕੰਮ ਵਿਚ ਢਿੱਲ ਪੈ ਸਕਦੀ ਹੈ । ਇਸ ਕਰਕੇ ਇਹ ਛੋਟੇ ਛੋਟੇ ਇੰਪਲਾਈਜ਼ ਦੀ ਨਿਯੁਕਤੀ ਦਾ ਕੰਮ ਲੋਕਲ ਬਾਡੀਜ਼ ਕੋਲ ਰਹਿਣ ਦਿਤਾ ਹੈ । ਇਸ ਲਈ ਮੈਂ ਹਾਊਸ ਅੱਗੇ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਪਰਵਾਨ ਕਰ ਲਿਆ ਜਾਵੇ ।

**Mr Speaker** : Question is—

That the Punjab Public Service Commission (Additional Functions) Amendment Bill, 1972, be taken into consideration at once.

*The motion was carried.*

**Mr. Speaker** : Now the House will proceed to consider the Bill clause by clause.

CLAUSE 2

**Mr. Speaker**: Question is—

That Clause 2 stand part of the Bill.

*The Motion was carried*

CLAUSE 1

**Mr. Speaker** : Question is—

That Clause 1 stand part of the Bill.

*The Motion was carried*

TITLE

**Mr. Speaker** : Question is—

That Title be the title of the Bill.

*The Motion was carried*

**Minister for Education** (Sardar Umrao Singh) : Sir, I beg to move—

That the Punjab Public Service Commission (Additional Functions) Amendment Bill, 1972, be passed.

**Mr. Speaker** : Motion moved—

That the Punjab Public Service Commission (Additional Functions) Amendment Bill, 1972, be passed.

**Mr. Speaker** : Question is—

That the Punjab Public Service Commission (Additional Function Amendment Bill, 1972, be passed.

*The Motion was carried.*

## THE PUNJAB HOUSING DEVELOPMENT BOARD BILL, 1972.

**Minister for Development and Agriculture** (Captain Rattan Singh): Sir, I beg to introduce the Punjab Housing Development Board Bill, 1972.

**ਵਿਕਾਸ ਮੰਤਰੀ:** ਸਪੀਕਰ ਸਾਹਿਬ, ਅੰਡਰ ਰੂਲ 214 ਮੈਂ ਤੁਹਾਡੇ ਅੱਗੇ ਬੇਨਤੀ ਕਰਾਂਗਾ ਕਿ ਕਿਉਂਕਿ ਆਨਰੇਬਲ ਮੈਂਬਰਜ਼ ਦੀ ਇਹ ਰਾਏ ਹੈ ਕਿ ਇਹ ਬਿੱਲ ਉਨ੍ਹਾਂ ਨੂੰ ਅੱਜ ਮਿਲਿਆਂ ਹੈ ਅਤੇ ਭਾਵੇਂ ਇਹ ਬਿਲ ਨਾਨ-ਕੰਟਰੋਵਰਸ਼ੀਅਲ ਹੈ, ਬਹੁਤ ਡੀਜ਼ਾਇਰੇਬਲ ਹੈ, ਲੇਕਿਨ ਕਿਉਂਕਿ ਸਾਰੇ ਮੈਂਬਰਜ਼ ਵਲੋਂ ਮੰਗ ਹੈ ਕਿ ਉਨ੍ਹਾਂ ਨੂੰ ਇਸ ਦੇ ਉਤੇ ਬੋਲਣ ਦਾ ਮੌਕਾ ਮਿਲਣਾ ਚਾਹੀਦਾ ਹੈ। ਇਸ ਲਈ ਮੈਂ ਤੁਹਾਡੇ ਕੋਲ ਬੇਨਤੀ ਕਰਾਂਗਾ ਕਿ ਇਹ ਆਇਟਮ ਮਿਤੀ 17 ਫ਼ਰਵਰੀ 1972 ਨੂੰ ਲੈ ਲਵੋ ਜੇ ਹਾਊਸ ਇਸ ਨੂੰ ਮੰਨ ਲਵੇ ਤਾਂ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ:** ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਹ ਬਿਲ ਸਵੇਰੇ 7 ਵਜੇ ਸਾਨੂੰ ਮਿਲਿਆ ਹੈ। ਇਹ ਅੱਜ ਹਾਊਸ ਵਿਚ ਨਹੀਂ ਆ ਸਕਦਾ ਕਿਉਂਕਿ ਮੈਂਬਰਜ਼ ਇਸ ਨੂੰ ਪੜ੍ਹ ਨਹੀਂ ਸਕੇ। ਉਨ੍ਹਾਂ ਨੇ ਇਸ ਨੂੰ ਚੰਗੀ ਤਰ੍ਹਾਂ ਹਾਲਾਂ ਪੜ੍ਹਨਾ ਹੈ। ਲੇਕਿਨ ਜਿਹੜੀ ਤਜਵੀਜ਼ ਹੈ ਕਿ ਇਸ ਨੂੰ 17 ਤਰੀਕ ਨੂੰ ਲੈ ਲਵੋ, ਸਪੀਕਰ ਸਾਹਿਬ, ਮੈਂ ਤੁਹਾਨੂੰ ਯਾਦ ਕਰਾਉਂਦਾ ਹਾਂ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਇਸ ਗੱਲ ਤੇ ਬਹੁਤ ਬਹਿਸ ਹੋਈ ਸੀ। 17 ਤਰੀਕ ਨੂੰ ਸੀਲਿੰਗ ਆਨ ਅਰਬਨ ਪਰਾਪਰਟੀ ਦਾ ਬਿੱਲ ਹੈ। 18 ਤਰੀਕ ਨੂੰ ਐਗਰੀਕਲਚਰਲ ਲੈਂਡ ਰੀਫਾਰਮ ਬਿੱਲ ਹੈ ਅਤੇ ਜੇ ਇਹ ਵੀ 17 ਤਰੀਕ ਨੂੰ ਰੱਖ ਲਿਆ ਗਿਆ ਤਾਂ ਇਹ ਠੀਕ ਨਹੀਂ ਹੋਵੇਗਾ (ਵਿਘਨ) It is equally a very important Bill. ਐਕਚੁਅਲੀ ਜੇ ਜ਼ਸਟਿਸ ਕਰਨਾ ਹੋਵੇ ਤਾਂ ਸੀਲਿੰਗ ਆਨ ਅਰਬਨ ਪਰਾਪਰਟੀ ਅਤੇ ਸੀਲਿੰਗ

ਆਨ ਰੂਰਲ ਪਰਾਪਰਟੀ ਇਨ੍ਹਾਂ ਵਾਸਤੇ ਇਕ ਇਕ ਦਿਨ ਚਾਹੀਦਾ ਹੈ । ਇਹ ਇਕ ਦਿਨ ਵਿਚ ਨਹੀਂ ਹੋਣੇ ਚਾਹੀਦੇ ਅਤੇ ਇਨ੍ਹਾਂ ਵਾਸਤੇ ਦੋ ਦਿਨ ਹੋਣੇ ਚਾਹੀਦੇ ਹਨ । ਇਨ੍ਹਾਂ ਵਾਸਤੇ ਇਕ ਇਕ ਦਿਨ ਰੱਖੋ ਅਤੇ ਉਸ ਦਿਨ ਹੋਰ ਕੋਈ ਬਿੱਲ ਨਹੀਂ ਆ ਸਕਦਾ ।

(ਵਿਘਨ)

**ਸ੍ਰੀ ਸਪੀਕਰ:** ਡਾਂਗ ਸਾਹਿਬ, 17 ਅਤੇ 18 ਤਰੀਕ ਦਾ ਏਜੰਡਾ ਤੁਹਾਡੀ ਰਜ਼ਾਮੰਦੀ ਦੇ ਨਾਲ ਪਾਸ ਹੋਇਆ ਸੀ ਅਤੇ ਹਾਊਸ ਨੇ ਉਸ ਦੀ ਪਰਵਾਨਗੀ ਦਿਤੀ ਹੈ । ਪਰ ਇਸ ਦੇ ਬਾਰੇ ਕੋਈ ਸਰਕੂਲੇਟ ਕਰਨ ਵਿਚ ਢਿੱਲ ਹੋ ਗਈ ਹੈ । ਜੇ ਤੁਸੀਂ ਸਮਝਦੇ ਹੋ ਕਿ ਇਸ ਨੂੰ 17 ਤਰੀਕ ਨੂੰ ਨਾ ਰੱਖਿਆ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਹਾਊਸ ਕੱਲ ਨੂੰ ਇਸ ਬਿਲ ਲਈ ਮੀਟ ਕਰ ਲਵੇ । ਅੱਜ ਤਾਂ ਸਮਾਂ ਥੋੜ੍ਹਾ ਹੈ । (ਵਿਘਨ) ਹਾਊਸ ਕਲ ਨੂੰ ਮੀਟ ਕਰ ਲਵੇ। (ਵਿਘਨ) (*Addressing Comrade Satya Pal Dang*: The agenda for the meeting of 17th and 18th May, 1972 was drawn up with the consent of the hon. Member and the same was approved by the House. But I find that there has been some delay in circulating this Bill. In case the hon. Members are of the view that it should not come before the House on the 17th May, 1972 then the House may meet tomorrow for taking it up. There is little time left to day (*Interruption*) The House may meet tomorrow.) (*Interruption*)

ਕਾਮਰੇਡ ਸੱਤ ਪਾਲ ਡਾਂਗ: I have moved a motion ਸਪੀਕਰ ਸਾਹਿਬ, ਮੈਂ ਮੂਵ ਕਰਦਾ ਹਾਂ ਕਿ ਇਕ ਸੀਲੈਕਟ ਕਮੇਟੀ ਬਣਾ ਦਿਤੀ ਜਾਵੇ । (ਵਿਘਨ) ਕਿਉਂਕਿ ਇਹ 34 ਸਫੇ ਦਾ ਬਿੱਲ ਹੈ । ਇਸ ਵਿਚ ਬਹੁਤ ਸਾਰੀਆਂ ਚੀਜ਼ਾਂ ਇਨਵਾਲਵਡ ਹਨ ।

(ਵਿਘਨ)

**ਸ੍ਰੀ ਸਪੀਕਰ:** ਇਹ ਤਾਂ ਰੀਜ਼ਨੇਬਲ ਹੈ ਕਿ ਇਸ ਦੇ ਵਾਸਤੇ ਸਾਰਾ ਦਿਨ ਰਖਿਆ ਜਾਵੇ । (It is reasonable that one full day should be allotted for this Bill.)

**ਕਾਮਰੇਡ ਸੱਤ ਪਾਲ ਡਾਂਗ:** ਸਾਰਾ ਦਿਨ ਦੀ ਬਜਾਏ ਬੇਸ਼ਕ ਅੱਧਾ ਦਿਨ ਰੱਖ ਲਵੋ । ਪਰ, ਸਪੀਕਰ ਸਾਹਿਬ, ਇਸ ਨੂੰ ਸਟੱਡੀ ਕਰਨ ਲਈ, ਐਮੈਂਡਮੈਂਟ ਬਣਾਉਣ ਲਈ, ਇਨ੍ਹਾਂ ਚੀਜ਼ਾਂ ਵਾਸਤੇ ਟਾਈਮ ਮਿਲਣਾ ਚਾਹੀਦਾ ਹੈ । ਕਿਉਂਕਿ ਇਸ ਦੀ ਤਿਆਰੀ ਕਰਨੀ ਹੈ ਪੜ੍ਹਨ ਲਈ, ਅਮੈਂਡਮੈਂਟ ਬਣਾਉਣ ਲਈ ਸਾਨੂੰ ਟਾਈਮ ਚਾਹੀਦਾ ਹੈ । ਲੀਗਲ ਉਪੀਨੀਅਨ ਵੀ ਲੈਣੀ ਹੁੰਦੀ ਹੈ, ਇਨ੍ਹਾਂ ਨੂੰ ਵੀ ਲੈਣੀ ਪਵੇਗੀ । (ਵਿਘਨ) ਇਹ 34 ਸਫੇ ਦਾ ਬਿਲ ਹੈ, [illegible] । [illegible] ਤਾਂ ਇਸ ਤਰ੍ਹਾਂ [illegible] । [illegible] ਬਿਲ 19 ਤਰੀਕ ਨੂੰ ਲੈ ਆਵੇ ।

(ਇਸ ਸਮੇਂ ਸਰਦਾਰ ਜਸਵਿੰਦਰ ਸਿੰਘ ਬਰਾੜ ਕੁਝ ਬੋਲਣ ਲਈ ਖੜੇ ਹੋਏ)

ਸ੍ਰੀ ਸਪੀਕਰ: ਬਰਾੜ ਸਾਹਿਬ, ਇਹ ਇਕ ਨਿਕਾ ਜਿਹਾ ਬਿਲ ਹੈ ਅਤੇ ਇਸ ਦੀ ਹਮੇਸ਼ਾ ਮੰਗ ਆਉਂਦੀ ਰਹੀ ਹੈ....(ਵਿਘਨ) (Brar Sahib, it is a small Bill and it has been repeatedly demanded by the House...) (*Interruption*)

ਸਰਦਾਰ ਜਸਵਿੰਦਰ ਸਿੰਘ ਬਰਾੜ: ਸਪੀਕਰ ਸਾਹਿਬ, ਨਿੱਕੇ ਜਿਹੇ ਕੰਮ ਲਈ ਵੀ ਤਾਂ ਟਾਈਮ ਚਾਹੀਦਾ ਹੈ।.. (ਵਿਘਨ)

ਵਿਕਾਸ ਮੰਤਰੀ : ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ, ਗੌਰਮਿਟ ਨੇ ਇਕ ਬੜੀ ਰਿਸਪੌਨਸੀਬਲ ਗਲ ਕੀਤੀ ਹੈ ਹਾਲਾਂਕਿ ਮੇਰੇ ਦੋਸਤ ਆਨਰੇਬਲ ਮੈਂਬਰ ਡਾਂਗ ਸਾਹਿਬ ਜੀ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੇ ਮੈਂਬਰ ਹਨ। ਅਤੇ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੇ ਇਹ ਪਾਸ ਕੀਤਾ ਸੀ ਕਿ ਇਹ ਬਿਲ ਅੱਜ ਪਾਸ ਕਰਨਾ ਹੈ ਔਰ ਇਸ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਇਸ ਹਾਊਸ ਨੇ ਪ੍ਰਵਾਨ ਕੀਤੀ ਸੀ ਕਿ ਇਹ ਬਿਲ ਅੱਜ ਪਾਸ ਕਰਨਾ ਹੈ ਪਰ ਡਾਂਗ ਸਾਹਿਬ ਨੇ ਗੌਰਮਿੰਟ ਦੀ ਪ੍ਰਸ਼ੰਸਾ ਕਰਨ ਦੀ ਬਜਾਏ ਉਲਟਾ ਇਲਜ਼ਾਮ ਲਾ ਦਿਤਾ ਹੈ (ਵਿਘਨ) ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਜਿਸ ਵੇਲੇ ਮੀਟਿੰਗ ਹੋਈ ਸੀ ਉਸ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਇਹ ਬਿਲ ਅਜ ਹੀ ਇੰਟਰੋਡਿਊਸ ਹੋਵੇਗਾ ਅਤੇ ਅੱਜ ਹੀ ਪਾਸ ਹੋਵੇਗਾ ਅਤੇ ਉਹ ਰਿਪੋਰਟ ਹਾਊਸ ਨੇ ਯੂਨਾਨੀਮਸਲੀ ਪ੍ਰਵਾਨ ਕੀਤੀ ਸੀ। ਅਕਾਰਡਿੰਗਲੀ ਇਹ ਬਿਲ ਅਜ ਪਾਸ ਹੋ ਜਾਣਾ ਚਾਹੀਦਾ ਹੈ। ਲੇਕਿਨ ਸਾਰੇ ਹਾਊਸ ਦੇ ਮੈਂਬਰਾਂ ਵਲੋਂ ਸਰਕਾਰ ਕੋਲ ਮੰਗ ਆਈ ਕਿ ਇਸ ਬਿਲ ਨੂੰ ਵੇਖਣ ਲਈ ਸਾਨੂੰ ਟਾਈਮ ਮਿਲ ਜਾਏ। ਹਾਊਸ ਦੀ ਰਾਏ ਨੂੰ ਮੱਦੇ ਨਜ਼ਰ ਰਖਦੇ ਹੋਏ ਸਰਕਾਰ ਨੇ ਉਸ ਦਾ ਮਾਣ ਕਰਨਾ ਚਾਹਿਆ, ਪਰ ਉਲਟਾ ਇਲਜ਼ਾਮ ਲਾਇਆ ਜਾਂਦਾ ਹੈ ਇਹ ਠੀਕ ਨਹੀਂ। ਅਜ ਤਾਈਂ ਕੋਈ ਦਸ ਦੇਵੇ ਕਿ ਕਿਸੇ ਸਰਕਾਰ ਨੇ ਇਤਨਾ ਵਕਤ ਦਿਤਾ ਹੋਵੇ ਲੈਜਿਸਲੇਸ਼ਨ ਦੇ ਮੈਟਰ ਲਈ ਜਾਂ ਕਿਸੇ ਦੂਸਰੇ ਮੈਟਰ ਲਈ। ਮੈਂ ਇਹ ਕਹਾਂਗਾ ਕਿ ਜਦੋਂ ਤੁਸੀਂ ਇਹ ਬਿਲ ਪੜ੍ਹੋਗੇ ਤਾਂ ਤੁਹਾਨੂੰ ਪਤਾ ਲਗੇਗਾ ਕਿ ਇਹ ਤਾਂ ਬਿਲਕੁਲ ਹੀ ਨਾਨ-ਕੰਟਰੋਵਰਸ਼ੀਅਲ ਬਿਲ ਹੈ (ਵਿਘਨ) ਜੇ ਤੁਸੀਂ ਵੋਟਾਂ ਕਰਾਉਣੀਆਂ ਹਨ ਤਾਂ ਵੋਟਾਂ ਕਰਾ ਲਵੋ, ਸਾਨੂੰ ਕੋਈ ਇਤਰਾਜ਼ ਨਹੀਂ।

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਵਜ਼ੀਰ ਸਾਹਿਬ ਨੇ ਇਥੇ ਬੜੇ ਅਫਸੋਸ ਦਾ ਪ੍ਰਗਟਾਵਾ ਕੀਤਾ ਹੈ, ਲੇਕਿਨ ਇਸ ਸਿਲਸਲੇ ਵਿਚ ਜਦੋਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋਈ ਸੀ ਤਾਂ ਅਸੀਂ ਇਹ ਗਲ ਮੰਨੀ ਸੀ ਕਿ ਇਹ ਬਿਲ ਆਉਣਾ ਚਾਹੀਦਾ ਹੈ। ਪਰ ਜਿਹੜਾ ਰੂਲ 122 ਹੈ ਮੈਂ ਉਹ ਮੈਂਬਰ ਸਾਹਿਬ ਦੀ ਗਿਆਤ ਲਈ ਪੜ੍ਹ ਕੇ ਸੁਣਾਉਂਦਾ ਹਾਂ—

> "Provided that no such motion shall be made until after copies of the Bill have been made available for the use of members, and that any member may object to any such motion being made unless copies of the Bill have been so made available for the five clear days before the day on which the motion is made and such objection shall prevail unless the Speaker allows the motion to be made."

ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਸ ਦਿਨ ਅਸੀਂ ਐਡਵਾਈਜ਼ਰੀ ਕਮੇਟੀ ਵਿਚ ਪਾਸ ਕੀਤਾ ਸੀ, ਉਸੇ ਦਿਨ ਹੀ ਸਾਡੇ ਕੋਲ ਆ ਜਾਂਦਾ.... (ਵਿਘਨ)

**ਸ੍ਰੀ ਸਪੀਕਰ:** ਸੰਧੂ ਸਾਹਿਬ, ਇਹ ਤਾਂ ਹਾਊਸ ਦਾ ਆਰਡਰ ਹੈ ਕਿ ਇਹ ਬਿੱਲ ਅਜ ਪਾਸ ਹੋਣਾ ਚਾਹੀਦਾ ਹੈ । ਜੇ ਹਾਊਸ ਇਸ ਨੂੰ ਰਿਸਿੰਡ ਕਰਨਾ ਚਾਹੇ ਤਾਂ ਕਰ ਸਕਦਾ ਹੈ ....(ਵਿਘਨ) (Sandhu Sahib, it is the order of the House that this Bill be passed to-day. The House can rescind it too).. (Interruption)

ਸਰਦਾਰ ਅਜਾਇਬ ਸਿੰਘ ਸੰਧੂ : ਸਪੀਕਰ ਸਾਹਿਬ, ਮੈਂ ਤਾਂ ਇਹ ਰੂਲ ਇਸੇ ਕਰਕੇ ਵਜ਼ੀਰ ਸਾਹਿਬ ਨੂੰ ਪੜ੍ਹ ਕੇ ਸੁਣਾਇਆ ਹੈ ਕਿ ਇਸ ਬਿਲ ਦਾ ਕਾਪੀ ਸਾਡੇ ਕੋਲ ਪਹਿਲੋਂ ਆਉਣੀ ਚਾਹੀਦੀ ਸੀ.... (ਵਿਘਨ)

**ਸ੍ਰੀ ਸਪੀਕਰ:** ਸੰਧੂ ਸਾਹਿਬ, ਮੈਂ ਤਾਂ ਤੁਹਾਨੂੰ ਆਗਸਟ ਹਾਊਸ ਦੇ ਫੈਸਲੇ ਦੇ ਬਾਰੇ ਜਾਣੂ ਕਰਾਇਆ ਹੈ.... (Sandhu Sahib, I have apprised you of the decision of the House.)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਰੂਲ ਦੇ ਮੁਤਾਬਿਕ ਫਾਈਵ ਕਲੀਅਰ ਡੇਜ਼ ਹਨ ਪਰ ਜਿਸ ਦਿਨ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੇ ਫੈਸਲਾ ਕੀਤਾ ਸੀ ਕੰਮ-ਅੱਜ-ਕੰਮ ਉਸ ਦਿਨ ਹੀ ਇਸ ਦੀਆਂ ਕਾਪੀਆਂ ਸਾਨੂੰ ਦੇ ਦਿੰਦੇ । ਹੁਣ ਇਸ ਨੂੰ 19 ਤਰੀਕ ਨੂੰ ਪਾਸ ਕਰਾ ਲੈਣਾ ਅਤੇ ਅੱਗੇ ਨੂੰ ਕਾਪੀਆਂ ਪਹਿਲੋਂ ਦੇ ਦਿਆ ਕਰਨਾ (ਵਿਘਨ) ਜਿਥੋਂ ਤਕ 17 ਤਰੀਕ ਦਾ ਤੁਅੱਲਕ ਹੈ ਇਹ ਇਲਕੁਲ ਠੀਕ ਨਹੀਂ ਅਤੇ ਨਾ ਅਸੀਂ ਇਸ ਦੇ ਲਈ ਤਿਆਰ ਹਾਂ ਕਿਉਂਕਿ 17 ਤਰੀਕ ਨੂੰ ਤਾਂ ਸ਼ਹਿਰਾਂ ਦੀ ਪ੍ਰਾਪਰਟੀ ਤੇ ਸੀਲਿੰਗ ਦਾ ਬਿੱਲ ਹੈ ਅਤੇ 18 ਨੂੰ ਸੀਲਿੰਗ ਆਨ ਐਗਰੀਕਲਚਰਲ ਲੈਂਡ ਹੈ...

( ਵਿਘਨ )

ਸਿੱਖਿਆ ਮੰਤਰੀ: ਸਰਦਾਰ ਸੁਰਜੀਤ ਸਿੰਘ ਹੋਰੀਂ ਬੈਠੇ ਹਨ, ਇਨ੍ਹਾਂ ਤੋਂ ਪੁਛ ਲਵੋ ਅਸੀਂ 50:50, 60:60 ਪੇਜਿਜ਼ ਦੇ ਲਈ ਕਈ ਕਈ ਬਿਲ ਇਨ੍ਹਾਂ ਦੇ ਇਥੇ ਰਾਤ ਦੇ 11:11 ਵਜੇ ਤਕ ਬੈਠ ਕੇ ਪਾਸ ਕਰਾਉਂਦੇ ਰਹੇ ਹਾਂ ਪਰ ਸਾਡਾ ਤੇ ਬਿੱਲ ਹੀ ਬੜਾ ਛੋਟਾ ਜਿਹਾ ਹੈ.... ( ਵਿਘਨ )

**ਸ੍ਰੀ ਸਪੀਕਰ:** ਜੇ ਇਹ ਕਹਿੰਦੇ ਹਨ ਤਾਂ 18 ਤਰੀਕ ਨੂੰ ਦੋ ਸਿਟਿੰਗਜ਼ ਕਰ ਲਈਏ.... (ਵਿਘਨ) (Two sittings can be held on the 18th instant if they insist upon it.... (Interruption)

**ਸਿਖਿਆ ਮੰਤਰੀ** ਸਪੀਕਰ ਸਾਹਿਬ, ਜੇ ਲੋੜ ਪਈ ਤਾਂ ਕਰ ਲਵਾਂਗੇ । 17 ਤਰੀਕ ਨੂੰ ਪਹਿਲਾਂ ਇਹ ਬਿੱਲ ਟੇਕ ਅਪ ਕਰ ਲਵਾਂਗੇ ਅਤੇ ਉਸ ਦੇ ਆਦ ਮੀਟਿੰਗ ਕਰ ਲਵਾਂਗੇ, ਜੋ ਫੈਸਲਾ ਹੋਏਗਾ ਠੀਕ ਹੈ ।

( ਵਿਘਨ )

**ਕਾਮਰੇਡ ਸੱਤ ਪਾਲ ਡਾਂਗ:** ਤੁਸੀਂ ਇਹ ਕਿਹਾ ਹੈ ਕਿ 13 ਤਰੀਕ ਨੂੰ ਦੂਜੀ ਸਿਟਿੰਗ ਕਰ ਲਵਾਂਗੇ। ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਉਸ ਦਿਨ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿਚ ਇਹ ਸੈਟਲ ਹੋਇਆ ਸੀ ਕਿ ਅਰਬਨ ਪ੍ਰਾਪਰਟੀ ਦੀ ਸੀਲਿੰਗ ਦਾ ਬਿੱਲ ਅਤੇ ਰੂਰਲ ਐਗਰੀਕਲਚਰਲ ਲੈਂਡ ਸੀਲਿੰਗ ਦੇ ਜਿਹੜੇ ਬਿੱਲ ਹਨ ਨਾਰਮਲੀ ਇਹ ਇਕ ਸੈਸ਼ਨ ਵਿਚ ਪਾਸ ਨਹੀਂ ਹੋ ਸਕਦੇ, ਇਸ ਕਰਕੇ ਦੋਨੋਂ ਦਿਨ ਸੈਸ਼ਨ ਐਕਸਟੈਂਡ ਹੋਵੇਗਾ। ਉਹ ਬੜੇ ਇੰਪਾਰਟੈਂਟ ਬਿਲ ਹਨ ਉਨ੍ਹਾਂ ਉਤੇ ਸਫੀਸ਼ੈਂਟ ਡਿਸਕਸ਼ਨ ਹੋਵੇਗੀ। ਅਸੀਂ ਉਸ ਦਿਨ ਇਨ੍ਹਾਂ ਦੀ ਗਲ ਉਸ ਕਮੇਟੀ ਵਿਚ ਮੰਨ ਗਏ ਹਾਲਾਂਕਿ ਸਟੈਚੂਟਰੀ ਰੂਲ ਪ੍ਰੋਵਾਈਡ ਕਰਦਾ ਹੈ ਕਿ 5 ਦਿਨ ਪਹਿਲਾਂ ਕਾਪੀਆਂ ਆਉਣੀਆਂ ਚਾਹੀਦੀਆਂ ਹਨ। ਇਹ 34 ਸਫੇ ਦਾ ਬਿੱਲ ਹੈ ਅਜ ਹੀ ਇੰਟਰੋਡਿਊਸ ਹੋਇਆ ਹੈ ਅਤੇ ਅਜ ਹੀ ਕਹਿੰਦੇ ਹਨ ਕਿ ਪਾਸ ਕਰ ਦਿਉ, ਇਹ ਠੀਕ ਨਹੀਂ ਹੋਵੇਗਾ (ਵਿਘਨ) ਸਪੀਕਰ ਸਪੀਕਰ, ਮੈਂ ਕਹਿੰਦਾ ਹਾਂ ਕਿ ਅਗਰ ਇਸ ਨੂੰ 19 ਤਰੀਖ ਨੂੰ ਪਾਸ ਕਰ ਦਿਤਾ ਜਾਏ ਅਤੇ ਇਕ ਦਿਨ ਸੈਸ਼ਨ ਵਧਾ ਦਿਤਾ ਜਾਏ ਤਾਂ ਕੀ ਤਕਲੀਫ ਹੈ ?

**ਸਿਖਿਆ ਮੰਤਰੀ:** ਸਪੀਕਰ ਸਾਹਿਬ, ਅਸੀਂ ਇਸ ਹਾਊਸ ਵਿਚ 5.5, 6.6, ਬਿਲ ਪਾਸ ਕਰਦੇ ਰਹੇ ਹਾਂ ਇਕ ਦਿਨ ਵਿਚ (ਵਿਘਨ) ਰਿਕਾਰਡ ਕਢਾ ਕੇ ਵੇਖ ਲਵੋ। ਮੈਂ ਡਾਂਗ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਯਾਦ ਹੋਵੇਗਾ ਕਿ ਇਕ ਹੀ ਦਿਨ ਵਿਚ ਗੁਰੂ ਨਾਨਕ ਯੂਨੀਵਰਸਿਟੀ ਦਾ ਬਿਲ, ਪੰਜਾਬੀ ਯੂਨਿਵਰਸਿਟੀ ਲਾ ਬਿਲ, ਕੋਆਪਰੇਟਿਵ ਲਾਅ ਦੀ ਅਮੈਂਡਮੈਂਟ ਦਾ ਬਿੱਲ, ਇਹ ਤਿੰਨੇ ਬਿੱਲ ਇਕੋ ਟਾਈਮ ਤੇ ਇਕ ਦਿਨ ਪਾਸ ਕੀਤੇ ਸਨ। ਇਸ ਕਰਕੇ ਸੰਧੂ ਸਾਹਿਬ ਨੂੰ ਤਾਂ ਬਿਲਕੁਲ ਹੀ ਇਤਰਾਜ਼ ਨਹੀਂ ਕਰਨਾ ਚਾਹੀਦਾ ਹੈ। (ਵਿਘਨ)

**ਸ੍ਰੀ ਸਪੀਕਰ:** ਡਾਂਗ ਸਾਹਿਬ, 17 ਤਰੀਕ ਨੂੰ ਇਕ ਵਜੇ ਦੀ ਬਜਾਏ 11 ਵੱਜੇ ਸਿਟਿੰਗ ਕਰ ਲਈਏ (ਵਿਘਨ) (Dang Sahib, the sitting on the 17th instant may be held at 11.00 A.M. instead of at 1.00 P.M.....) (interruption)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, 19 ਤਰੀਕ ਨੂੰ ਕੀ ਫਰਕ ਪੈਂਦਾ ਹੈ ?

**ਸ੍ਰੀ ਸਪੀਕਰ:** ਡਾਂਗ ਸਾਹਿਬ, ਜਿੰਨਾ ਲੰਮਾ ਸੈਸ਼ਨ ਇਸ ਵਾਰ ਹੋਇਆ ਹੈ ਕਦੇ ਨਹੀਂ ਹੋਇਆ (ਵਿਘਨ) ਫਿਰ ਵੀ ਤੁਸੀਂ ਸੈਟਿਸਫਾਈਡ ਨਹੀਂ ਹੋ (ਵਿਘਨ) (Dang Sahib, such a long Session has never been held before; even then you are not satisfied)...... (interruption)

**ਵਿਕਾਸ ਮੰਤਰੀ:** ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਬੜੀ ਕਲੀਅਰਕੱਟ ਗਲ ਹੈ, ਅਸੀਂ ਚਾਹੁੰਦੇ ਹਾਂ ਕਿ ਮੈਕਸੀਮਮ ਟਾਈਮ ਦਿਤਾ ਜਾਏ ਔਰ ਦਿੰਦੇ ਆਏ ਹਾਂ। ਲੇਕਿਨ ਜੋ ਕੁਝ ਕਮੇਟੀ ਨੇ ਪਾਸ ਕਰ ਦਿਤਾ ਸੀ, ਅਤੇ ਹਾਊਸ ਨੇ ਪਾਸ ਕਰ ਦਿਤਾ ਸੀ ਉਸ ਨੂੰ

ਤਬਦੀਲ ਕਰ ਰਹੇ ਹਾਂ ਤਾਂ ਕਿ ਮੈਂਬਰਜ਼ ਜ਼ਿਆਦਾ ਤੋਂ ਜ਼ਿਆਦਾ ਸੈਟਿਸਫਾਈਡ ਹੋ ਜਾਣ। 17 ਤਰੀਕ ਨੂੰ ਪਹਿਲਾਂ ਇਹ ਬਿੱਲ ਟੇਕ ਅਪ ਕਰ ਲਿਆ ਜਾਏ, ਉਸ ਤੋਂ ਬਾਅਦ ਹੋਰ ਬਿਲ ਲੈ ਆਵਾਂਗੇ, ਜਿੰਨੀ ਦੇਰ ਤਕ ਲੋੜ ਪਈ ਬੈਠਾਂਗੇ ਭਾਵੇਂ ਰਾਤ ਹੋ ਜਾਏ। ਮੈਂ ਆਨਰੇਬਲ ਮੈਂਬਰਜ਼ ਨੂੰ ਅਰਜ਼ ਕਰਾਂਗਾ ਕਿ ਇਕ ਸਿਟਿੰਗ ਸਰਕਾਰ ਦੇ ਖਜ਼ਾਨੇ ਨੂੰ ਬਹੁਤ ਮਹਿੰਗੀ ਪੈਂਦੀ ਹੈ।

**ਕਾਮਰੇਡ ਸਤ ਪਾਲ ਡਾਂਗ:** ਫਿਰ ਅਸੈਂਬਲੀ ਤੋੜ ਦਿਓ।

ਵਿਕਾਸ ਮੰਤਰੀ: 17 ਤਾਰੀਖ ਨੂੰ ਇਹ ਸਿਟਿੰਗ ਉਠੇਗੀ ਨਹੀਂ ਜਦ ਤਕ ਬਿਲ ਪਾਸ ਨਹੀਂ ਹੋਵੇਗਾ। (ਵਿਘਨ)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਕਾਂਗਰਸੀਆਂ ਅਤੇ ਕਮਿਉਨਿਸਟਾਂ ਦੀ ਕੋਆਪਰੇਸ਼ਨ ਹੈ। ਜੇ ਇਹ ਉਨ੍ਹਾਂ ਦੀ ਇਤਨੀ ਗੱਲ ਮੰਨਣ ਨੂੰ ਤਿਆਰ ਨਹੀਂ ਤਾਂ ਫਿਰ ਵੱਡੀਆਂ ਗੱਲਾਂ ਕਿਸ ਤਰ੍ਹਾਂ ਮੰਨਣਗੇ ?

**ਸ਼੍ਰੀ ਸਪੀਕਰ:** ਪਹਿਲਾਂ ਕੋਈ ਇਨ੍ਹਾਂ ਦਾ ਵਿਚੋਲਾ ਨਹੀਂ ਸੀ। (Previously there was no go-between.)

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਵਿਚੋਲਾ ਤਾਂ ਮੈਰਿਜ ਤੋਂ ਪਹਿਲਾਂ ਹੁੰਦਾ ਹੈ ਪਰ ਇਨ੍ਹਾਂ ਦੀ ਮੈਰਿਜ ਤਾਂ ਹੋ ਚੁਕੀ ਹੈ। ਇਨ੍ਹਾਂ ਦਾ ਕੰਪਰੋਮਾਇਜ਼ ਹੋ ਗਿਆ ਹੈ। ਇਹ ਤਾਂ ਇਸ ਤਰ੍ਹਾਂ ਹੈ ਕਿ 'ਟੁਟਦੀ ਨੂੰ ਜਗ ਜਾਣਦਾ ਪਰ ਬਣਦੀ ਕਿਸੇ ਨਾ ਵੇਖੀ'।

**ਸਰਦਾਰ ਗੁਰਚਰਨ ਸਿੰਘ** (ਨਿਹਾਲ ਸਿੰਘ ਵਾਲਾ): ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਇਹ ਹੈ ਕਿ ਮੈਂ ਬੜੀ ਦੇਰ ਤੋਂ ਦੇਖਦਾ ਆਇਆ ਹਾਂ ਕਿ ਬਜਟ ਸੈਸ਼ਨ ਪੇਂਡੂ ਮੈਂਬਰਜ਼ ਦੇ ਕੰਮ ਨੂੰ ਧਿਆਨ ਵਿਚ ਰੱਖ ਕੇ ਹੁੰਦਾ ਸੀ। ਅੱਜ ਕਲ ਫਸਲ ਦੀ ਕਟਾਈ ਹੋ ਰਹੀ ਹੈ। ਇਨ੍ਹਾਂ ਨੇ ਮਜ਼ਬੂਰ ਕਰਕੇ ਸਾਨੂੰ ਇਥੇ ਲਿਆਂਦਾ ਹੈ। ਹਰ ਜ਼ਿਮੀਦਾਰ ਦਾ ਫਰਜ਼ ਹੈ ਕਿ ਉਹ ਇਸ ਸਮੇਂ ਆਪਣੇ ਖੇਤਾਂ ਵਿਚ ਹੋਵੇ। ਲੇਕਿਨ ਇਨ੍ਹਾਂ ਦਾ ਕੋਈ ਇੰਟਰੈਸਟ ਨਹੀਂ। ਇਹ ਤਾਂ ਚਾਹੁੰਦੇ ਹਨ ਕਿ ਇਥੇ ਹੀ ਬੈਠੇ ਰਹੀਏ ਭਾਵੇਂ ਲੋਕਾਂ ਦੇ ਦਾਣੇ ਉਜੜ ਜਾਣ। ਮੈਂ ਇਹ ਅਰਜ਼ ਕਰਦਾ ਹਾਂ ਕਿ ਹਾਊਸ ਛੇਤੀ ਤੋਂ ਛੇਤੀ ਖਤਮ ਹੋਣਾ ਚਾਹੀਦਾ ਹੈ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਨੇ ਦਸਿਆ ਹੈ ਕਿ ਪਹਿਲਾਂ ਵੀ ਇਥੇ ਇਕ ਹੀ ਦਿਨ ਵਿਚ 2, 3, ਜਾਂ 4 ਬਿੱਲ ਪਾਸ ਹੋਏ ਸਨ। ਪਰ ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਉਹ ਸਰਕੂਲੇਟ ਤਾਂ ਵੇਲੇ ਸਿਰ ਹੋ ਗਏ ਸਨ। ਇਹ ਸੌ ਕਲਾਜ਼ ਦਾ ਬਿੱਲ ਅੱਜ ਸਵੇਰੇ ਸਰਕੂਲੇਟ ਹੋਇਆ ਹੈ। ਕੋਈ ਵੀ ਇਸ ਨੂੰ ਚੰਗੀ ਤਰ੍ਹਾਂ ਨਾਲ ਪੜ੍ਹ ਨਹੀਂ ਸਕਿਆ। ਮੈਂ ਬੜੀ ਮੁਸ਼ਕਿਲ ਨਾਲ ਇਸ ਦੇ ਛੇ, ਸੱਤ ਸਫੇ ਪੜ੍ਹ ਸਕਿਆ ਹਾਂ। ਜੇ ਇਨ੍ਹਾਂ ਨੇ ਵੈਸੇ ਹੀ ਬਿਲ ਪਾਸ ਕਰਾਉਣਾ ਹੈ, ਕਿਉਂਕਿ ਇਨ੍ਹਾਂ ਦੀ ਗਿਣਤੀ ਜ਼ਿਆਦਾ ਹੈ ਤਾਂ ਤੇ ਹੋਰ ਗਲ ਹੈ। ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਬਿਲ ਬਣ ਰਿਹਾ ਹੈ। ਇਹ ਕਹਿੰਦੇ ਹਨ ਕਿ ਜੇ ਹਾਊਸ ਇਕ ਦਿਨ ਹੋਰ ਐਕਸਟੈਂਡ ਕਰ ਦਿਤਾ ਜਾਵੇ ਤਾਂ ਖਜ਼ਾਨੇ ਤੇ ਬੜਾ ਬੋਝ ਪਏਗਾ, ਇਸ ਲਈ 17 ਤਾਰੀਖ

[ਸਰਦਾਰ ਸੁਰਜੀਤ ਸਿੰਘ]

ਨੂੰ ਰਾਤ ਤਕ ਸੈਸ਼ਨ ਚਲਦਾ ਰਹੇ । ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਰਾਤ ਨੂੰ ਸੈਸ਼ਨ ਸਿਰਫ ਉਸ ਦਿਨ ਹੀ ਚਲਦਾ ਰਹਿੰਦਾ ਸੀ ਜਦ ਕਿ ਡਿਸਕਸ਼ਨ ਚਲਦੀ ਰਹੇ ਅਤੇ ਖਤਮ ਨਾ ਹੋਵੇ । ਉਸ ਸਮੇਂ ਤਾਂ ਹਾਊਸ ਐਕਸਟੈਂਡ ਕਰ ਦਿਤਾ ਜਾਂਦਾ ਸੀ । ਲੇਕਿਨ ਇਹ ਨਹੀਂ ਕਿ ਪਹਿਲਾਂ ਹੀ ਮਿਥ ਲਿਆ ਜਾਵੇ ਕਿ ਰਾਤ ਤਕ ਬੈਠਣਾ ਹੈ । ਇਸ ਲਈ ਇਸ ਬਿਲ ਲਈ ਸਮਾਂ ਜ਼ਰੂਰ ਦੇਣਾ ਚਾਹੀਦਾ ਹੈ । ਇਹ 19 ਤਰੀਕ ਨੂੰ ਸੈਸ਼ਨ ਇਸ ਲਈ ਰਖ ਦੇਣ । (ਸ਼ੋਰ) (ਵਿਘਨ)

**ਸਿੱਖਿਆ ਮੰਤਰੀ:** ਸਪੀਕਰ ਸਾਹਿਬ, ਜੇ ਜ਼ਰੂਰਤ ਪਈ ਤਾਂ 17 ਜਾਂ 18 ਤਾਰੀਖ ਨੂੰ ਦੋ ਘੰਟਿਆਂ ਦਾ ਸਮਾਂ ਦਿਤਾ ਜਾਵੇਗਾ ।

**ਸਰਦਾਰ ਅਜਾਇਬ ਸਿੰਘ ਸੰਧੂ:** ਸਪੀਕਰ ਸਾਹਿਬ, ਇਹ ਸੈਸ਼ਨ 12 ਤਾਰੀਖ ਨੂੰ ਸਮਾਪਤ ਹੋਣਾ ਸੀ । ਇਸ ਹਾਊਸ ਦਾ ਇਹ ਅਖੀਰਲਾ ਦਿਨ ਸੀ । ਸਪੀਕਰ ਸਾਹਿਬ, ਜੇ ਇਹ ਪਹਿਲਾਂ ਬਿਲ ਨਹੀਂ ਲਿਆ ਸਕੇ ਤਾਂ ਇਸ ਤੋਂ ਇਨ੍ਹਾਂ ਦੀ ਐਫੀਸ਼ੈਂਸੀ ਤਾਂ ਜ਼ਾਹਿਰ ਨਹੀਂ ਹੁੰਦੀ ।

**ਸ੍ਰੀ ਸਪੀਕਰ:** ਨਿਸ਼ਚਾ ਇਹ ਹੋਇਆ ਹੈ ਕਿ ਇਹ ਬਿਲ 17 ਤਾਰੀਖ ਨੂੰ 11.00 ਵਜੇ ਪਹਿਲਾਂ ਦੋ ਘੰਟਿਆਂ ਲਈ ਟੇਕ ਅਪ ਕੀਤਾ ਜਾਵੇਗਾ । (The consensus appears to be that this Bill will be taken up on the 17th May, 1972 at 11.00 A.M. for two hours.)

**ਸਿਖਿਆ ਮੰਤਰੀ:** ਸਪੀਕਰ ਸਾਹਿਬ, 11.00 ਵਜੇ ਸਾਡੀ ਪਾਰਟੀ ਮੀਟਿੰਗ ਹੋਣੀ ਹੈ । ਇਸ ਲਈ ਇਹ 1.00 ਵਜੇ ਕਰ ਦਿਉ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, 17 ਤਾਰੀਖ ਨੂੰ 11.00 ਵਜੇ ਅਸੀਂ ਨਹੀਂ ਪਹੁੰਚ ਸਕਦੇ । ਮੈਂਬਰਾਂ ਨੇ ਦੋ ਦੋ ਸੌ ਮੀਲ ਤੋਂ ਆਉਣਾ ਹੁੰਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, 1.00 ਵਜੇ ਤਾਂ ਪਹਿਲਾਂ ਹੀ ਸੈਸ਼ਨ ਹੋਣਾ ਹੈ । ਇਸ ਬਿਲ ਲਈ ਜ਼ਿਆਦਾ ਟਾਈਮ ਚਾਹੀਦਾ ਹੈ ।

**ਸ੍ਰੀ ਸਪੀਕਰ:** ਸੋ ਫੈਸਲਾ ਇਹ ਜਾਪਦਾ ਹੈ ਕਿ ਸੈਸ਼ਨ 17 ਤਰੀਖ ਨੂੰ 1.00 ਵਜੇ ਸ਼ੁਰੂ ਹੋਵੇਗਾ ਅਤੇ ਜਿਸ ਵੇਲੇ ਤਕ ਇਹ ਬਿਲ ਪਾਸ ਨਹੀਂ ਹੁੰਦਾ ਹਾਊਸ ਜਾਰੀ ਰਹੇਗਾ । ਇਸ ਤੋਂ ਬਾਅਦ ਅਰਬਨ ਪਰਾਪਰਟੀ ਦੀ ਸੀਲਿੰਗ ਦਾ ਬਿਲ ਟੇਕ ਅਪ ਕੀਤਾ ਜਾਵੇਗਾ । (The decision appears to be that the House will meet on 17th May, 1972 at 1.00 P.M. and will dispose of this Bill. After this the Bill relating to the Ceiling on Urban Property, will be taken up.)

**Mr. Speaker** : Is it the pleasure of the House that the Punjab Housing Development Board Bill, 1972, be taken up on the 17th May, 1972 alongwith the Punjab Urban Property (Ceiling) Bill, 1972 ?

**Voices**: Yes.

**Mr. Speaker**: The House shall not rise for the day till both the Bills are passed.

The House stands adjourned till 1-00 P.M. on Wednesday, the 17th May, 1972.

12.25 P. M. | *(The Sabha then adjourned till 1.00 P. M. on Wednesday, the 17th May, 1972.)*

61 ∠/6—7—73—320 ਪੰਜਾਬ ਸਰਕਾਰ, ਪਰੈਸ, ਪਟਿਆਲਾ ।